# PUNJAB VIDHAN SABHA

## DEBATES

**22nd November, 1967**

**Vol. II, No. 1**

**OFFICIAL REPORT**



**CONTENTS**

**Wednesday, the 22nd November, 1967**



**Punjab Vidhan Sabha Secretariat, Chandigarh.**

*Price : Rs. 1.60 P.*

## PUNJAB VIDHAN SABHA

| DATE | VOLUME | NO. | NO. OF COPIES |
|---|---|---|---|
| 22.11.1967 | II | 1 | 1 |
| 4.12.1967 | II | 2 | 1 |
| 5.12.1967 | II | 3 | 1 |
| 6.12.1967 | II | 4 | 1 |
| 7.12.1967 | II | 5 | 1 |
| 8.12.1967 | II | 6 | 1 |
| 11.12.1967 | II | 7 | 1 |
| 12.12.1967 | II | 8 | 1 |
| 13.12.1967 | II | 9 | 1 |
| 14.12.1967 | II | 10 | 1 |

## PUNJAB VIDHAN SABHA

| DATE | VOLUME | NO. | NO.OF COPIES |
|---|---|---|---|
| 22.11.1967 | II | 1 | 1 |
| 4.12.1967 | II | 2 | 1 |
| 5.12.1967 | II | 3 | 1 |
| 6.12.1967 | II | 4 | 1 |
| 7.12.1967 | II | 5 | 1 |
| 8.12.1967 | II | 6 | 1 |
| 11.12.1967 | II | 7 | 1 |
| 12.12.1967 | II | 8 | 1 |
| 13.12.1967 | II | 9 | 1 |
| 14.12.1967 | II | 10 | 1 |

# ERRATA

## To

## PUNJAB VIDHAN SABHA

## DEBATES

**22nd November, 1967.**
**Vol. II. No. 1.**

| Read | For | Page | Line |
|---|---|---|---|
| Some | smeo | (1)1 | 4th from below |
| ਸਜੈਸ਼ਨ | ਜੈਸ਼ਨ | (1)2 | 3 |
| ਮਨਿਸਟਰਸ਼ਿਪ | ਮਸਿਨਟਰਸ਼ਿਪ | (1)3 | Last |
| Government | Gevernment | (1)5 | 15 |
| Of | Or | (1)10 | 6 |
| ਇੰਡੀਆ | ਇੰਡੀਅੀ | (1)12 | 19 |
| ਬੜੀ | ਜੜੀ | (1)13 | 24 |
| REFERENCES | REFERECENS | (1)19 | Heading |
| श्रद्धांजली | द्धांजली | (1)21 | 15 |
| hard | hrard | (1)31 | 19th from below |
| man | manr | (1)31 | 18th from below |
| Lakhs and crores | and crores of Lacks rupees | (1)31 | 10th from below |
| myself | moself | (1)32 | 10 |
| so | soy | (1)32 | 11 |
| bereaved | learned | (1)32 | 13th from below |

## PUNJAB VIDHAN SABHA

**Wednesday, the 22nd November, 1967.**

*The Vidhan Sabha met in the Hall of the Vidhan Bhavan, Sector 1, Chandigarh at 2. P. M. of the clock. Mr. Speaker (Lt. Col Joginder Singh Mann) in the Chair.*

---

### OATH OR AFFIRMATION BY A MEMBER

MR. SPEAKER : I call upon Sardar Manjinder Singh Behla to make and subscribe the Oath Affirmation.

MEMBER SWORN

Sardar Manjinder Singh Behla. (Tarn Taran.)

---

### QUESTION HOUR (Dispensed with)

**ਸ਼੍ਰੀ ਸਪੀਕਰ** : ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਰਦਾਰ ਹਰਜਿੰਦਰ ਸਿੰਘ ਬਹਿਲਾ ਜਿਹੜੇ ਕਿ ਇਸ ਹਾਊਸ ਦੇ ਮੈਂਬਰ ਸਨ ਉਨ੍ਹਾਂ ਦਾ ਦਿਹਾਂਤ ਹੋ ਗਿਆ ਹੈ। ਮੈਂ ਕੁਐਸਚਨ ਆਵਰ ਡਿਸਪੈਂਸ ਵਿਦ ਕਰਦਾ ਹਾਂ (I regret to announce that Sardar Harjinder Singh Behla, who was a member of this House,has passed away. I dispense with the Question Hour.)

SHRI PRABODH CHANDRA : On a point of order, Sir. Obituary references are made after the Question Hour.

CHIEF MINISTER : That is right.

MR. SPEAKER : I have already dispensed with the Question Hour.

SHRI PRABODH CHANDRA : I again rise on a point of order. For the suspension of the Question Hour it is absolutely essential that a motion be moved either by the Leader of the House or by smeo other hon. Member. Then the Speaker gives his ruling and not on his own.

**ਪੰਡਤ ਮੋਹਨ ਲਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਅਰਜ਼ ਕਰਦਾ

[ਪੰਡਤ ਮੋਹਨ ਲਾਲ

ਹਾਂ ਕਿ ਕੁਅਸਚਨ ਆਵਰ ਨੂੰ ਡਿਸਪੈਂਸ ਵਿਦ ਕਰਨ ਦਾ ਕੋਈ ਪ੍ਰੋਸੀਜਰ ਹੈ। ਇਸ ਹਾਊਸ ਵਲੋਂ ਕੋਈ ਜੈਸ਼ਨ ਕੁਐਸਚਨ ਆਵਰ ਨੂੰ ਡਿਸਪੈਂਸ ਵਿਦ ਕਰਨ ਲਈ ਨਹੀਂ ਆਈ। ਇਸ ਤੋਂ ਇਲਾਵਾ ਆਪੋਜ਼ੀਸ਼ਨ ਦੇ ਲੀਡਰ ਨੂੰ ਹਕ ਹੁੰਦਾ ਹੈ ਕਿ ਅਗਰ ਕੋਈ ਐਸਾ ਸਜੈਸ਼ਨ ਆਏ ਤਾਂ ਉਸ ਦੀ ਵੀ ਰਾਏ ਲਈ ਜਾਵੇ। ਨਾ ਸਿਰਫ ਇਹ ਬਲਕਿ ਹਾਊਸ ਨੂੰ ਵੀ ਹੱਕ ਹੁੰਦਾ ਹੈ ਕਿ ਹਾਊਸ ਦੀ ਵੀ ਰਾਏ ਲਈ ਜਾਵੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਆਪ ਆਪਣੇ ਇਸ ਫੈਸਲੇ ਉਪਰ ਦੁਬਾਰਾ ਗ਼ੌਰ ਕਰੋ ਔਰ ਕੁਐਸਚਨ ਆਵਰ ਨੂੰ ਕੰਟੀਨਿਊ ਕਰੋ। ਇਹ ਗਲ ਸਾਰੇ ਚਾਹੁੰਦੇ ਹਨ। ਇਸ ਨੂੰ ਡਿਸਪੈਂਸ ਵਿਦ ਕਰਨ ਦਾ ਕੋਈ ਕਾਰਣ ਨਹੀਂ ਹੈ।

**ਸ਼੍ਰੀ ਸਪੀਕਰ :** ਪੰਡਤ ਜੀ, ਉਹ ਗਲ ਮੈਂ ਇਸ ਲਈ ਕਹੀ ਸੀ ਕਿ ਤਿੰਨ ਚਾਰ ਮੌਤਾਂ ਹੋਈਆਂ ਹਨ ਉਨ੍ਹਾਂ ਸਭਨਾਂ ਦੇ ਬਾਰੇ ਆਪ ਮੈਂਬਰ ਸਾਹਿਬਾਨ ਨੇ ਬੋਲਣਾ ਹੈ। ਅਗਰ ਹਾਊਸ ਦੀ ਇਹ ਵਿਸ਼ ਹੈ ਕਿ ਕੁਐਸਚਨ ਆਵਰ ਨੂੰ ਡਿਸਪੈਂਸ ਵਿਦ ਨਾ ਕੀਤਾ ਜਾਵੇ ਤਾਂ ਮੈਨੂੰ ਕੋਈ ਆਬਜੈਕਸ਼ਨ ਨਹੀਂ ਹੈ।

ਮੈ ਆਨਰੇਬਲ ਮੈਂਬਰ ਸਾਹਿਬ ਦਾ ਧਿਆਨ ਰੂਲ 28 ਵਲ ਦਿਵਾਉਣਾ ਚਾਹੁੰਦਾ ਹਾਂ। (Addressing Pt. Mohan Lal) : Pandit Ji, I had made the suggestion as three or four personalities have passed away and a number of hon. Members have to make obituary references. If this is the wish of the House that the Question Hour may not be dispensed with then I have no objection. I want to draw the attention of the hon. Members to rule 28.)

Rull--28 is :—

> "Unless the Speaker otherwise directs the first hour of every sitting after the swearing in of Members, if any, shall be available for oral answers to questions."

**ਪੰਡਤ ਮੋਹਨ ਲਾਲ :** ਕੁਅਸਚਨ ਆਵਰ ਚਲਣਾ ਚਾਹੀਦਾ ਹੈ।

**ਆਵਾਜ਼ਾਂ :** ਠੀਕ ਹੈ ਜੀ ਚਲਣ ਦਿਉ।

**ਸ਼੍ਰੀ ਸਪੀਕਰ :** ਆਲ ਰਾਈਟ (All right).

*Point of order by the Minister for Irrigation & Power regarding allotment of separate seats to 17 Members of Janta Party.*

**ਸਿੰਚਾਈ, ਬਿਜਲੀ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) :— ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਦੀ ਤਰਫੋਂ ਆਪ ਨੂੰ ਲੈਟਰ ਭੇਜਿਆ ਸੀ ਕਿ ਸਾਡੇ 17 ਬੰਦਿਆਂ ਨੂੰ ਜੁਦਾ ਸੀਟਾਂ ਅਲਾਟ ਕੀਤੀਆਂ ਜਾਣ। ਉਹ ਅਲਾਟ ਨਹੀਂ ਕੀਤੀਆਂ ਗਈਆਂ। (ਕਾਂਗਰਸ ਬੈਂਚਾਂ ਵਲੋਂ ਥੰਪਿੰਗ)

**ਸ਼੍ਰੀ ਸਪੀਕਰ :** ਮੇਰੇ ਪਾਸ ਚਿੱਠੀ ਆਈ ਹੈ ਮੈਂ ਉਹ ਬੜੀ ਅਛੀ ਤਰ੍ਹਾਂ ਪੜ੍ਹੀ ਹੈ। ਉਸ ਵਿਚ ਸੀਟਾਂ ਦੀ ਅਲਾਟਮੈਂਟ ਦਾ ਜ਼ਿਕਰ ਨਹੀਂ ਹੈ। ਉਨ੍ਹਾਂ ਨੇ ਕਿਹਾ ਹੈ ਕਿ ਅਸਾਂ ਇਕ ਸੈਪਰੇਟ ਪਾਰਟੀ ਬਣਾਈ ਹੈ। ਉਸ ਵਿਚ ਸੈਪਰੇਟ ਸੀਟਸ ਅਲਾਟ ਕਰਨ ਲਈ ਰੀਕੁਐਸਟ ਨਹੀਂ ਕੀਤੀ ਗਈ। (I received the letter and have gone through it closely. There is no mention of allotment of seats in that letter. The hon. Minister has stated that they have formed a separate party. He has not made any request regarding allotment of separate seats in that letter). If you ask for separate seats, I have no objection.

**ਸਿੰਚਾਈ, ਬਿਜਲੀ ਅਤੇ ਵਿਦਿਆ ਮੰਤਰੀ :** ਸਪੀਕਰ ਸਾਹਿਬ, ਉਸ ਚਿਠੀ ਦੇ ਨਾਲ ਹੀ ਇਕ ਹੱਥ ਦੀ ਲਿਖੀ ਹੋਈ ਚਿੱਠੀ ਅਟੈਚ ਕੀਤੀ ਹੋਈ ਸੀ। ਉਸ ਦੇ ਵਿਚ ਕਿਹਾ ਸੀ ਕਿ ਸਾਨੂੰ 17 ਸੀਟਾਂ ਜੁਦਾ ਅਲਾਟ ਕੀਤੀਆਂ ਜਾਣ।

**ਸ਼੍ਰੀ ਸਪੀਕਰ :** ਅੱਛਾ ਜੀ, ਕਰ ਦਿਆਂਗੇ। (All right, I will do it).

**ਸਿੰਚਾਈ, ਬਿਜਲੀ ਅਤੇ ਵਿਦਿਆ ਮੰਤਰੀ :** ਬਹੁਤ ਅੱਛਾ ਜੀ।

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) **:** ਆਨ ਏ ਪੁਆਇੰਟ ਆਫ਼ ਆਰਡਰ, ਸਰ। ਹੁਣੇ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਨੇ ਪਾਰਟੀ ਅਲਗ ਬਣਾ ਲਈ ਹੈ। ਫਰੰਟ ਛਡ ਦਿਤਾ ਹੈ। ਮੈਂ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੂੰ ਅਸਤੀਫ਼ਾ ਦੇ ਦੇਣਾ ਚਾਹੀਦਾ ਹੈ।

**ਪੰਡਤ ਮੋਹਨ ਲਾਲ :** ਤੁਸੀਂ ਅਸਤੀਫ਼ਾ ਦਿੰਦੇ ਹੋ ਕਿ ਨਹੀਂ ? ਅਸਲ ਗਲ ਤਾਂ ਇਹ ਹੈ ਕਿ ਚੀਫ਼ ਮਨਿਸਟਰ ਰਿਜ਼ਾਈਨ ਕਰਦਾ ਹੈ ਕਿ ਨਹੀਂ ? You tell us.

**ਮੁੱਖ ਮੰਤਰੀ :** ਜਦ ਉਹ ਮੌਕਾ ਆਏਗਾ ਤਾਂ ਉਹ ਕੰਮ ਵੀ ਹੋ ਜਾਵੇਗਾ।

**ਪੰਡਤ ਮੋਹਨ ਲਾਲ :** ਅਜੇ ਕੋਈ ਮੌਕਾ ਹੋਰ ਆਉਣਾ ਹੈ ? (ਵਿਘਨ)

**ਵਿੱਤ ਮੰਤਰੀ** (ਡਾਕਟਰ ਬਲਦੇਵ ਪਰਕਾਸ਼) **:** ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਸੀਟਸ ਮਨਿਸਟਰਾਂ ਨੂੰ ਅਲਾਟ ਹੋਈਆਂ ਹਨ। ਜੇਕਰ ਇਨ੍ਹਾਂ ਨੂੰ ਹੋਰ ਸੀਟਾਂ ਅਲਾਟ ਹੋ ਗਈਆਂ ਤਾਂ ਮਨਿਸਟਰਾਂ ਦੀ ਪੋਜ਼ੀਸ਼ਨ ਕੀ ਹੋਵੇਗੀ? May I know whether he will be given a seat on the Ministerial Benches or on the Opposition Benches.

**ਸਰਦਾਰ ਦਰਬਾਰਾ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਇਨ੍ਹਾਂ 17 ਮੈਂਬਰਾਂ ਦੇ ਚਲੇ ਜਾਣ ਨਾਲ ਚੀਫ ਮਨਿਸਟਰ ਸਾਹਿਬ ਨੂੰ ਉਨ੍ਹਾਂ ਦੀ ਸਪੋਰਟ ਨਹੀਂ ਰਹੇਗੀ। ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਉਹ ਆਪਣੇ ਆਪ ਨੂੰ ਅਜੇ ਵੀ ਚੀਫ਼ ਮਨਿਸਟਰ ਹੀ ਸਮਝਦੇ ਹਨ ?

**ਮੁੱਖ ਮੰਤਰੀ :** ਮੈਂ ਤਾਂ ਕਾਂਸਟੀਚਿਊਸ਼ਨ ਦੇ ਮੁਤਾਬਿਕ ਚੀਫ਼ ਮਨਿਸਟਰਸ਼ਿਪ ਚਲਾ

[ਮੁੱਖ ਮੰਤਰੀ]

ਰਿਹਾ ਹਾਂ । ਜਦੋਂ ਉਹ ਮੌਕਾ ਆਏਗਾ ਤਾਂ ਵੇਖੀ ਜਾਏਗੀ ।

(*Interruptions and Noise in the House*)

SARDAR PREM SINGH 'PREM' : Sir, the natural consequence is that the Chief Minister goes.

**ਸਿੰਚਾਈ, ਬਿਜਲੀ ਅਤੇ ਵਿਦਿਆ ਮੰਤਰੀ:** ਇਹ ਠੀਕ ਹੈ ਕਿ ਕਾਂਸਟੀਚਿਊਸ਼ਨਲ ਫੈਸਲਾ ਹੋਣਾ ਹੈ । ਲੇਕਿਨ ਜਿਸ ਚੀਫ ਮਨਿਸਟਰ ਨੂੰ ਅਸਾਂ ਬਣਾਇਆ ਸੀ ਉਸ ਤੋਂ ਅਸਾਂ ਆਪਣੀ ਸਪੋਰਟ ਵਾਪਸ ਲੈ ਲਈ ਹੈ । ਉਸ ਨੂੰ ਚਾਹੀਦਾ ਹੈ ਕਿ ਰੀਜ਼ਾਈਨ ਕਰੇ । ਜਿਨ੍ਹਾਂ ਸਾਥੀਆਂ ਨੇ ਉਸ ਨੂੰ ਬਣਾਇਆ ਸੀ ਹੁਣ ਉਹ ਸਾਥੀ ਉਸ ਨੂੰ ਮਦਦ ਨਹੀਂ ਦੇ ਰਹੇ । ਇਹ ਕਹਿੰਦੇ ਹਨ ਕਿ ਅਸੀਂ ਅਸਤੀਫਾ ਦੇਈਏ, ਬਿਹਤਰ ਤਾਂ ਇਹ ਹੋਵੇਗਾ ਕਿ ਇਹ ਖੁਦ ਅਸਤੀਫਾ ਦੇ ਦੇਣ । (Cheers)

**ਮੁੱਖ ਮੰਤਰੀ :** ਜਦੋਂ ਉਹ ਮੌਕਾ ਆਏਗਾ ਮੈਂ ਜ਼ਰੂਰ ਇਸਤੀਫਾ ਦੇਵਾਂਗਾ, ਫਲੋਰ ਕ੍ਰਾਸ ਨਹੀਂ ਕਰਦਾ । (Cheers)

**ਸਿੰਚਾਈ, ਬਿਜਲੀ ਅਤੇ ਵਿਦਿਆ ਮੰਤਰੀ :** ਜਿਨ੍ਹਾਂ ਲੋਕਾਂ ਨੂੰ ਫਲੋਰ ਕ੍ਰਾਸ ਕਰਵਾ ਕੇ ਇਧਰ ਲਿਆਂਦਾ ਗਿਆ ਮੈਂ ਉਨ੍ਹਾਂ ਨੂੰ ਐਕਸੈਪਟ ਕਰਨ ਤੋਂ ਇਨਕਾਰ ਕਰ ਦਿਤਾ ਸੀ । ਮੈਂ ਇਕ ਜ਼ਿੰਮੇਦਾਰ ਆਦਮੀ ਹਾਂ, ਜ਼ਿੰਮੇਦਾਰ ਪਾਰਟੀ ਦਾ ਮੈਂਬਰ ਹਾਂ । ਪਿਛਲਾ ਇਤਿਹਾਸ ਵੀ ਰਖਦਾ ਹਾਂ । ਇਹ ਪਤਾ ਤਾਂ ਹੁਣ ਲਗਣਾ ਹੈ ਕਿ ਫਲੋਰ ਕ੍ਰਾਸ ਕੌਣ ਕਰਦਾ ਹੈ । (Cheers)

**ਪੰਡਤ ਮੋਹਨ ਲਾਲ :** ਸਪੀਕਰ ਸਾਹਿਬ, ਸਰਦਾਰ ਗੁਰਨਾਮ ਸਿੰਘ ਨੇ ਵੀ ਆਪਣੀ ਮਰਜ਼ੀ ਨਾਲ ਫਲੋਰ ਕ੍ਰਾਸ ਨਹੀਂ ਕਰਨਾ ਇਨ੍ਹਾਂ ਨੂੰ ਵੀ ਸਰਦਾਰ ਲਛਮਣ ਸਿੰਘ ਗਿੱਲ ਨੇ ਹੀ ਫਲੋਰ ਕ੍ਰਾਸ ਕਰਵਾਉਣਾ ਹੈ ।

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ । ਹਾਊਸ ਵਿਚ ਲੀਡਰ ਆਫ ਦੀ ਹਾਊਸ ਅਤੇ ਐਜੂਕੇਸ਼ਨ ਮਨਿਸਟਰ ਦੀ ਗਲ ਬਾਤ ਦੇ ਬਾਅਦ ਆਪ ਫੈਸਲਾ ਦਿਉ ਕਿ ਇਹ ਗੌਰਮਿੰਟ ਜਿਸ ਦੇ ਲੀਡਰ ਸਰਦਾਰ ਗੁਰਨਾਮ ਸਿੰਘ ਸਨ ਇਹ ਮਾਈਨਾਰਿਟੀ ਵਿਚ ਹੈ ਅਤੇ ਇਸ ਨੂੰ ਅਸਤੀਫਾ ਦੇਣਾ ਚਾਹੀਦਾ ਹੈ ਜਾਂ ਨਹੀਂ । ਫਿਰ ਹਾਊਸ ਦਾ ਬਿਜ਼ਨੈਸ ਚਲਾਉ ।

**ਸ੍ਰੀ ਸਪੀਕਰ :** ਕੈਪਟਨ ਸਾਹਿਬ, ਇਸ ਸਾਰੀ ਚੀਜ਼ ਦਾ ਫ਼ੈਸਲਾ ਕਰਨਾ ਗਵਰਨਰ ਸਾਹਿਬ ਦੇ ਹੱਥ ਵਿਚ ਹੈ ਕਿ ਇਹ ਮਾਈਨਾਰਿਟੀ ਵਿਚ ਹਨ ਜਾਂ ਨਹੀਂ । ਮੈਂ ਕਿਸੇ ਨੂੰ ਕਿਵੇਂ ਕਹਿ ਦਿਆਂ ਕਿ ਉਹ ਮਾਈਨਾਰਿਟੀ ਵਿਚ ਹਨ । ਜਿਥੋਂ ਤਕ ਹਾਊਸ ਦਾ ਤਅਲੁਕ ਹੈ ਇਥੇ ਤਾਂ ਜਦ ਵੋਟਾਂ ਹੋਣ ਤਦ ਹੀ ਪਤਾ ਲਗ ਸਕਦਾ ਹੈ ਕਿ ਕੀ ਪੁਜ਼ੀਸ਼ਨ ਹੈ । (I would like to tell the hon. Member, Captain Rattan Singh, that it is for the Governor to give a decision on this matter as to whether they are in minority or not. How can I tell that he is in minority ? So far as the House is concerned, only voting can tell the actual position).

**ਕੈਪਟਨ ਰਤਨ ਸਿੰਘ :** ਠੀਕ ਹੈ, ਸਪੀਕਰ ਸਾਹਿਬ, ਉਸ ਚੀਜ਼ ਦਾ ਫ਼ੈਸਲਾ ਕਰਨਾ

ਗਵਰਨਰ ਸਾਹਿਬ ਦੇ ਹੱਥ ਵਿਚ ਹੈ ਪਰ ਮੇਰੇ ਪੁਆਇੰਟ ਆਫ਼ ਆਰਡਰ ਦਾ ਜਵਾਬ ਦੇਣਾ ਤਾਂ ਤੁਹਾਡੇ ਹੱਥ ਵਿਚ ਹੈ ।

MR. SPEAKER : I am notin a position to give advice.

**ਪੰਡਤ ਮੋਹਨ ਲਾਲ :** ਸਪੀਕਰ ਸਾਹਿਬ, ਤੁਹਾਡਾ ਬੜਾ ਤਜਰਬਾ ਹੈ, ਤੁਸੀਂ ਬੜੇ ਸਿਆਣੇ ਹੋ । ਇਨ੍ਹਾਂ ਨੂੰ ਇਹ ਗੱਲ ਸਮਝ ਵਿਚ ਨਹੀਂ ਆਉਂਦੀ, ਇਨ੍ਹਾਂ ਨੂੰ ਕੋਈ ਚੰਗੀ ਸਲਾਹ ਦਿਉ ।

**ਮੁੱਖ ਮੰਤਰੀ :** ਤੁਹਾਨੂੰ ਵੀ ਛੇਤੀ ਹੀ ਸਮਝ ਵਿਚ ਆ ਜਾਵੇਗਾ ।

**ਸ਼੍ਰੀ ਸਪੀਕਰ :** ਸਵਾਲ ਨੰਬਰ *429 ਪੋਸਟਪੋਨ ਕੀਤਾ ਜਾਂਦਾ ਹੈ । ਅਗਲਾ ਸਵਾਲ *432. (Starred question No. 429 is postponed. Next question is No. *432.)

SHRI PRABODH CHANDRA : On a point of order, Sir......

MR. SPEAKER : What is your point of order ?

SHRI PRABODH CHANDRA : My point of order is that does the Government, which has lost its majority, have any moral ground to reply to the questions ? Now that the Gevernment has lost its majority, it is not constitutionally and morally in a position to reply to the questions. Now I would request that the Question Hour may be dispensed with.

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਪਹਿਲਾਂ ਇਕ ਤਜਵੀਜ਼ ਆਈ ਕਿ ਕੁਐਸਚਨ ਆਵਰ ਡਿਸਪੈਂਸ ਵਿਦ ਕਰ ਦਿੱਤਾ ਜਾਵੇ । ਹਾਊਸ ਨੇ ਉਸ ਤਜਵੀਜ਼ ਨੂੰ ਨਾਮਨਜ਼ੂਰ ਕਰ ਦਿੱਤਾ । ਉਸ ਤੋਂ ਬਾਅਦ ਸਵਾਲਾਂ ਦੇ ਜਵਾਬ ਦੇਣ ਦਾ ਫੈਸਲਾ ਹੋਇਆ । ਹੁਣ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਹੜੀ ਗੌਰਮੈਂਟ ਹੀ ਮਾਈਨਾਰਿਟੀ ਵਿਚ ਹੈ—ਜਿਸ ਨੇ ਮੈਜਾਰਿਟੀ ਖੋਹ ਦਿਤੀ ਹੈ ਉਸ ਹਾਲਤ ਵਿਚ ਇਨ੍ਹਾਂ ਸਵਾਲਾਂ ਦੇ ਜਵਾਬ ਕੌਣ ਦੇਵੇਗਾ ?

CHIEF MINISTER (Sardar Gurnam Singh) : Government is not in minority. Unless these Members leave the Treasury Benches, we cannot understand that the Government is in minority.

SARDAR DARBARA SINGH : The Chief Minister appears to be in doubt.

**ਸਿੰਚਾਈ, ਬਿਜਲੀ ਅਤੇ ਵਿਦਿਆ ਮੰਤਰੀ :** ਉਨ੍ਹਾਂ ਨੂੰ ਡਾਊਟ ਇਸ ਗੱਲ ਦਾ ਹੈ ਕਿ ਇਹ 17 ਥੋੜੇ ਹਨ । ਅਸੀਂ ਹੋਰ ਵੀ ਥੋੜ੍ਹੀ ਜਿਹੀ ਇਨ੍ਹਾਂ ਦੀ ਤਸੱਲੀ ਕਰ ਦੇਵਾਂਗੇ ।

**ਸਰਦਾਰ ਗਿਆਨ ਸਿੰਘ ਰਾੜੇਵਾਲਾ :** ਸਪੀਕਰ ਸਾਹਿਬ, ਇਹ ਇਕ ਬੜਾ ਗੰਭੀਰ ਮਸਲਾ ਪੈਦਾ ਹੋ ਗਿਆ ਹੈ ਜਿਹੜਾ ਕਿ ਹੁਣ ਹਾਊਸ ਅਗੇ ਪੇਸ਼ ਹੈ । ਇਕ ਡੈਫਿਨਿਟ ਐਲੀਗੇਸ਼ਨ

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਹੈ ਔਰ ਇਸ ਬਾਰੇ ਸੂਚਨਾ ਸ਼ਾਇਦ ਆਪ ਦੇ ਪਾਸ ਪਹੁੰਚ ਚੁਕੀ ਹੈ ਕਿ ਇਨ੍ਹਾਂ ਵਿਚੋਂ 17 ਮੈਂਬਰਾਂ ਨੇ ਆਪਣੀ ਸਹਾਇਤਾ ਚੀਫ ਮਨਿਸਟਰ ਸਾਹਿਬ ਤੋਂ ਵਿਦਡਰਾ ਕਰ ਲਈ ਹੈ ਤੇ ਚੀਫ ਮਨਿਸਟਰ ਸਾਹਿਬ ਨੂੰ ਸਪੋਰਟਿੰਗ ਸਪਿਰਿਟ ਵਿਚ ਮੰਨ ਲੈਣਾ ਚਾਹੀਦਾ ਹੈ। (ਵਿਘਨ) ਇਸ ਹਾਲਤ ਵਿਚ, ਐਸੀ ਹਾਲਤ ਪੈਦਾ ਹੋਣ ਕਾਰਨ ਚੀਫ ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਉਹ ਆਪਣੇ ਆਪ ਅਸਤੀਫਾ ਦੇ ਦੇਣ। (ਵਿਘਨ) ਮੈਂ ਤੁਹਾਡੇ ਤੋਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਇਸ ਮਸਲੇ ਨੂੰ ਮਜ਼ਾਕ ਵਿਚ ਨਾ ਪੈਣ ਦਿਤਾ ਜਾਵੇ। ਇਹ ਬੜਾ ਸੀਰੀਅਸ ਮਾਮਲਾ ਹੈ। ਇਹ ਬੜਾ ਸਾਫ਼ ਜਿਹਾ ਮੈਥੇਮੈਟਿਕਸ ਦਾ ਸਵਾਲ ਹੈ ਕਿ ਇਨ੍ਹਾਂ ਦੀ ਪਾਰਟੀ ਵਿਚੋਂ ਅਗਰ 17 ਬੰਦੇ ਨਿਕਲ ਗਏ ਹਨ ਤਾਂ ਬਾਕੀ ਕਿਤਨੇ ਰਹਿ ਗਏ ਹਨ। ਇਸ ਕਰਕੇ ਮੈਂ ਸਰਦਾਰ ਗੁਰਨਾਮ ਸਿੰਘ ਜੀ ਤੋਂ ਡੀਮਾਂਡ ਕਰਦਾ ਹਾਂ ਔਰ ਉਨ੍ਹਾਂ ਦੀ ਪੁਜ਼ੀਸ਼ਨ ਵੀ ਡੀਮਾਂਡ ਕਰਦੀ ਹੈ ਕਿ ਅਗਰ ਉਨ੍ਹਾਂ ਵਿਚ ਗਰੇਸ ਹੈ ਤਾਂ ਉਹ ਇਸ ਵੇਲੇ ਹੀ ਅਸਤੀਫਾ ਦੇ ਦੇਣ। ਉਹ ਖੁਦ ਇਕ ਬੜੇ ਕਾਨੂੰਨਦਾਨ ਹਨ। ਉਹ ਜਾਣਦੇ ਹਨ ਕਿ ਅਗਰ ਉਹ ਹੁਣ ਮਾਈਨਾਰਿਟੀ ਵਿਚ ਹਨ ਤਾਂ ਉਨ੍ਹਾਂ ਨੂੰ ਕੋਈ ਹਕ ਨਹੀਂ ਕਿ ਇਸ ਤਰ੍ਹਾਂ ਗੌਰਮੈਂਟ ਵਿਚ ਬੈਠ ਸਕਣ। ਮਸਲਾ ਬੜਾ ਗੰਭੀਰ ਬਣ ਗਿਆ ਹੈ। ਇਸ ਉਪਰ ਸਰਦਾਰ ਸਾਹਿਬ ਨੂੰ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ ਔਰ ਚਾਹੀਦਾ ਤਾਂ ਇਹੋ ਹੈ ਕਿ ਉਹ ਖੁਦ ਵਾਲੰਟੀਅਰ ਕਰ ਦੇਣ ਕਿ ਮੈਂ ਰੀਜ਼ਾਈਨ ਕਰਦਾ ਹਾਂ। ਜਿਥੋਂ ਤਕ, ਸਪੀਕਰ ਸਾਹਿਬ, ਆਪ ਦਾ ਤਅਲੁੱਕ ਹੈ ਆਪ ਨੂੰ ਚਾਹੀਦਾ ਹੈ ਕਿ ਇਨ੍ਹਾਂ 17 ਬੰਦਿਆਂ ਨੂੰ ਅਲਗ ਸੀਟਾਂ ਅਲਾਟ ਕਰ ਦਿਉ। ਇਹ ਜਿਹੜਾ ਮਸਲਾ ਹੁਣ ਪੈਦਾ ਹੋਇਆ ਹੈ ਇਸ ਦਾ ਤੁਰੰਤ ਕੋਈ ਨਾ ਕੋਈ ਫ਼ੈਸਲਾ ਹੋਣਾ ਚਾਹੀਦਾ ਹੈ।

**ਸ਼੍ਰੀ ਬ੍ਰਿਸ਼ ਭਾਨ :** ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੂੰ ਸੀਟਾਂ ਉਤੇ ਖੜੇ ਕਰਕੇ ਦੇਖ ਲਉ ਕਿ ਕਿਹੜੇ ਕਿਹੜੇ ਸਰਦਾਰ ਸਾਹਿਬ ਦੇ ਨਾਲ ਹਨ ਔਰ ਕਿਹੜੇ ਕਿਹੜੇ ਬਰਖਿਲਾਫ਼। (ਵਿਘਨ)।

**ਪੰਡਤ ਮੋਹਨ ਲਾਲ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਦੀ ਗੱਲ ਨੇ ਇਕ ਬੜੀ ਭਾਰੀ ਕੰਪਲੀਕੇਸ਼ਨ ਪੈਦਾ ਕਰ ਦਿਤੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਉਹ 17 ਹਾਲੇ ਸਾਡੇ ਵਿਚ ਹੀ ਬੈਠੇ ਹੋਏ ਹਨ ਔਰ ਉਨ੍ਹਾਂ ਦੀ ਪਾਰਟੀ ਦੀ ਸਟਰੈਂਗਥ ਇਸ ਤਰ੍ਹਾਂ ਨਾਲ ਕੋਈ ਘਟ ਨਹੀਂ ਹੋਈ ਜਦ ਕਿ ਆਪ ਦੇ ਕੋਲ ਉਨ੍ਹਾਂ 17 ਮੈਂਬਰ ਸਾਹਿਬਾਨ ਨੇ ਰਿਟਨ ਭੇਜਿਆ ਹੈ ਕਿ ਉਨ੍ਹਾਂ ਨੂੰ ਸੈਪਰੇਟ ਸੀਟਾਂ ਅਲਾਟ ਕਰ ਦਿੱਤੀਆਂ ਜਾਣ। (ਵਿਘਨ)।

**ਸ਼੍ਰੀ ਸਪੀਕਰ :** ਰਿਟਨ ਕੋਈ ਨਹੀਂ ਆਇਆ। (No such thing has come in writing.)

**ਪੰਡਤ ਮੋਹਨ ਲਾਲ :** ਤੁਸੀਂ ਵੇਖੋ ਕਿ ਜਿਹੜਾ ਕਵਰਿੰਗ ਲੈਟਰ ਉਸ ਦੇ ਨਾਲ ਭੇਜਿਆ ਹੈ ਉਨ੍ਹਾਂ ਨੇ ਉਸ ਦੇ ਵਿਚ ਕੀ ਲਿਖਿਆ ਹੈ।

**ਮੁੱਖ ਮੰਤਰੀ :** ਉਹ ਤੁਹਾਡੇ ਕੋਲ ਹੀ ਆਇਆ ਹੋਵੇਗਾ।

SHRI PRABODH CHANDRA : Sir, I contest. It is written in the letter that they should be allotted separate seats.
(*Noise and Interruption*)

**ਪੰਡਿਤ ਮੋਹਨ ਲਾਲ :** ਤੁਸੀਂ ਡਿਪਟੀ ਸਪੀਕਰ ਸਾਹਿਬ ਨੂੰ ਪੁਛ ਲਉ ਜਿਨ੍ਹਾਂ ਨੇ ਉਹ ਲੈਟਰ ਰਸੀਵ ਕੀਤਾ ਹੈ।

**ਸ਼੍ਰੀ ਸਪੀਕਰ :** ਤਾਂ ਉਹ ਡਿਪਟੀ ਸਪੀਕਰ ਸਾਹਿਬ ਦੀ ਜੇਬ ਵਿਚ ਹੀ ਹੋਵੇਗਾ। (Then it might be in the Deputy Speaker's pocket.)

**ਪੰਡਿਤ ਮੋਹਨ ਲਾਲ :** ਬਹਰ ਸੂਰਤ, ਮੈਂ ਆਪ ਦੇ ਪਾਸ ਇਕ ਤਾਂ ਇਹ ਰਿਕੁਐਸਟ ਕਰਾਂਗਾ ਕਿ ਉਨ੍ਹਾਂ 17 ਬੰਦਿਆਂ ਨੂੰ ਸੈਪਰੇਟ ਸੀਟਾਂ ਅਲਾਟ ਕਰ ਦਿਉ ਔਰ ਦੂਸਰੀ ਮੇਰੀ ਇਕ ਪਰੋਪੋਜ਼ਲ ਇਹ ਹੈ ਕਿ ਹਾਊਸ ਨੂੰ ਇਕ ਘੰਟੇ ਲਈ ਐਡਜਰਨ ਕਰ ਦਿਉ। ਉਤਨੀ ਦੇਰ ਵਿਚ ਇਹ 17 ਮੈਂਬਰ ਸਾਹਿਬਾਨ ਆਪਣੀਆਂ ਨਵੀਆਂ ਸੀਟਾਂ ਉਤੇ ਬੈਠ ਜਾਣਗੇ ਔਰ ਉਸ ਤੋਂ ਬਾਅਦ ਕਾਰਵਾਈ ਸ਼ੁਰੂ ਕਰ ਦੇਣਾ।

MR. SPEAKER : I have acceded to the request of these members and I have said that they will have separate seats. (*Noise*)

**ਸਿੰਜਾਈ, ਬਿਜਲੀ ਅਤੇ ਵਿਦਿਆ ਮੰਤਰੀ :** ਅਸੀਂ ਇਸ ਕਰਕੇ ਨਹੀਂ ਛਡਿਆ ਕਿ ਕਾਂਗਰਸ ਪਾਰਟੀ ਜਾਇਨ ਕਰਨੀ ਹੈ। ਕਾਂਗਰਸ ਪਾਰਟੀ ਅਗਰ ਕੋਈ ਜਾਇਨ ਕਰੇਗਾ ਤਾਂ ਸਰਦਾਰ ਗੁਰਨਾਮ ਸਿੰਘ ਹੀ ਕਰੇਗਾ।

CHIEF MINISTER : That day will never come. (*Noise*) (*Interruptions*)

**ਸਰਦਾਰ ਦਰਬਾਰਾ ਸਿੰਘ :** ਸਰਦਾਰ ਜੀ, ਮੁਕਾਉ ਗਲ।

**ਮੁੱਖ ਮੰਤਰੀ :** ਤੁਹਾਡੇ ਕਹਿਣ ਉਤੇ ਤਾਂ ਮੈਂ ਛਡਦਾ ਨਹੀਂ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਡੈਮੋਕਰੇਸੀ ਵਿਚ ਪਾਰਟੀਆਂ ਦੇ ਲੀਡਰਾਂ ਨੂੰ ਟੈਸਟ ਕਰਨ ਦੇ ਦੋ ਤਰੀਕੇ ਹੋਇਆ ਕਰਦੇ ਹਨ—ਇਕ ਤਾਂ ਮਾਰਲ ਹੁੰਦਾ ਹੈ ਔਰ ਦੂਜਾ ਕਾਂਸਟੀਚਿਊਸ਼ਨਲ ਮਾਰੈਲਿਟੀ ਵਾਲਾ ਮੈਥਡ ਉਸ ਵਕਤ ਐਪਲਾਈ ਕੀਤਾ ਜਾਂਦਾ ਹੈ ਜਦ ਕਿ ਹਾਊਸ ਸੈਸ਼ਨ ਵਿਚ ਨਾ ਹੋਵੇ। ਹੁਣ ਹਾਊਸ ਇਨ ਸੈਸ਼ਨ ਹੈ ਔਰ ਆਪ ਦੀ ਗਿਆਤ ਵਿਚ ਹੈ ਕਿ ਪੰਜਾਬ ਦੇ ਐਜੂਕੇਸ਼ਨ ਮਨਿਸਟਰ ਨੇ 16 ਬੰਦਿਆਂ ਸਮੇਤ ਚੀਫ਼ ਮਨਿਸਟਰ ਤੋਂ ਆਪਣੀ ਸਪੋਰਟ ਵਿਦਡਰਾ ਕਰ ਲਈ ਹੈ। ਉਨ੍ਹਾਂ ਨੇ ਆਪ ਨੂੰ ਲਿਖ ਕੇ ਵੀ ਭੇਜ ਦਿਤਾ ਹੈ ਕਿ ਸਾਨੂੰ 17 ਨੂੰ ਇਸ ਹਾਊਸ ਵਿਚ ਅਲਹਿਦਾ ਸੀਟਾਂ ਅਲਾਟ ਕਰ ਦਿਤੀਆਂ ਜਾਣ। ਇਸ ਲਈ ਮਾਰੇਲੀ ਔਰ ਕਾਂਸਟੀਚਿਊਸ਼ਨਲੀ......

Sardar Gurnam Singh has lost majority. As a retired Judge of the High Court, as he has claimed himself to be the best Judge and as he has been preaching moral values, now moral values demand that Sardar Gurnam Singh should resign.

ਹੁਣ ਸਰਦਾਰ ਗੁਰਨਾਮ ਸਿੰਘ ਹੋਰੀਂ ਜਾਣਦੇ ਹਨ ਕਿ ਹੁਣ ਉਨ੍ਹਾਂ ਦੀ ਪਾਰਟੀ ਵਿਚ 17 ਬੰਦਿਆਂ ਦੀ ਸਟਰੈਂਗਥ ਘਟ ਹੋ ਗਈ ਹੈ ਔਰ ਉਹ ਹੁਣ ਮਾਈਨਾਰਿਟੀ ਵਿਚ ਹਨ। ਮੇਰਾ ਖ਼ਿਆਲ ਹੈ ਕਿ ਅਨਲਾਈਕ ਦੀ ਅਦਰ ਟੂ ਚੀਫ਼ ਮਨਿਸਟਰਜ਼ ਸਰਦਾਰ ਗੁਰਨਾਮ ਸਿੰਘ ਜੀ ਨੂੰ

[ਚੌਧਰੀ ਦਰਸ਼ਨ ਸਿੰਘ]

ਹਿੰਦੁਸਤਾਨ ਵਿਚ ਇਕ ਮਿਸਾਲ ਕਾਇਮ ਕਰਨੀ ਚਾਹੀਦੀ ਹੈ ਔਰ ਮਾਈਨਾਰਿਟੀ ਵਿਚ ਹੋਣ ਕਰਕੇ ਚੀਫ਼ ਮਨਿਸਟਰਸ਼ਿਪ ਤੋਂ ਰੀਜ਼ਾਈਨ ਕਰ ਦੇਣਾ ਚਾਹੀਦਾ ਹੈ।

**ਮੁੱਖ ਮੰਤਰੀ** : ਜਦ ਪਰਾਪਰ ਮੋਮੈਂਟ ਆਏਗਾ ਤਾਂ ਆਈ ਵਿਲ ਨਾਟ ਹੈਜ਼ੀਟੇਟ ਟੂ ਰੀਜ਼ਾਈਨ। ਲੇਕਿਨ ਜਿਤਨੀ ਦੇਰ ਮੇਰੀ ਪਾਰਟੀ ਦਾ ਉਹ ਮਨਿਸਟਰ, ਜਿਸ ਵਿਚ ਮੈਂ ਕਾਨਫੀਡੈਂਸ ਰੀਪੋਜ਼ ਕੀਤਾ ਹੈ, ਖੁਦ ਰੀਜ਼ਾਈਨ ਨਹੀਂ ਕਰਦਾ ਮੈਂ ਮੰਨਣ ਨੂੰ ਤਿਆਰ ਨਹੀਂ ਹਾਂ ਕਿ ਉਹ ਮੈਨੂੰ ਛੱਡ ਗਿਆ ਹੈ।

**ਪੰਡਿਤ ਮੋਹਨ ਲਾਲ** : ਇਹ ਕੀ ਲਾਜਿਕ ਹੈ ?

CHIEF MINISTER: The moment I am in minority. I will go out.

ਇਹ ਸਿੰਪਲ ਜਿਹੀ ਕੰਸਟੀਚਿਊਸ਼ਨਲ ਗੱਲ ਹੈ ਕਿ ਜਿਤਨੀ ਦੇਰ ਇਹ ਮਨਿਸਟਰ ਰੀਜ਼ਾਈਨ ਨਹੀਂ ਕਰਦਾ ਮੈਂ ਇਸ ਗੱਲ ਨੂੰ ਐਕਸੈਪਟ ਕਰਨ ਲਈ ਤਿਆਰ ਨਹੀਂ ਹਾਂ ਕਿ ਉਸ ਨੇ ਮੈਨੂੰ ਛਡ ਦਿਤਾ ਹੈ।

I will not hesitate to resign, when I am in minority. If a new ministry has to be constituted, then it has to take a fresh oath under the Constitution.

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਪਾਰਲੀਮੈਂਟਰੀ ਡੈਮੋਕਰੇਸੀ ਵਿਚ ਇਹ ਕੋਈ ਗੱਲ ਨਹੀਂ ਕਿ ਚੀਫ਼ ਮਨਿਸਟਰ ਤਦ ਹੀ ਰੀਜ਼ਾਈਨ ਕਰੇਗਾ ਜਦ ਉਹ ਮਨਿਸਟਰ ਰੀਜ਼ਾਈਨ ਕਰ ਦੇਵੇ ਜਿਸ ਨੇ ਕਿ ਉਸ ਤੋਂ ਆਪਣੀ ਸਪੋਰਟ ਵਿਦਡਰਾ ਕਰ ਲਈ ਹੈ। ਚੀਫ਼ ਮਨਿਸਟਰ ਦੇ ਰੀਜ਼ਾਈਨ ਕਰਨ ਨਾਲ ਸਾਰੀ ਕੈਬੀਨਿਟ ਆਟੋਮੈਟੀਕਲੀ ਰੀਜ਼ਾਈਨ ਕਰ ਦਿੰਦੀ ਹੈ। ਸੋ ਮੈਂ ਆਪ ਦੀ ਰਾਹੀਂ ਸਰਦਾਰ ਗੁਰਨਾਮ ਸਿੰਘ ਜੀ ਨੂੰ ਸਜੈਸਟ ਕਰਦਾ ਹਾਂ ਕਿ ਉਹ ਬਤੌਰ ਚੀਫ਼ ਮਨਿਸਟਰ ਰੀਜ਼ਾਈਨ ਕਰ ਦੇਣ ਔਰ ਕੈਬੀਨਿਟ ਆਪਣੇ ਆਪ ਖਤਮ ਹੋ ਜਾਵੇਗੀ। ਹੁਣ ਦਿਨ ਦਿਹਾੜੇ, ਸਾਰੀ ਦੁਨੀਆਂ ਦੇ ਸਾਹਮਣੇ ਆਪ ਨੂੰ ਪਤਾ ਹੈ ਕਿ ਐਜੂਕੇਸ਼ਨ ਮਨਿਸਟਰ ਸਾਹਿਬ 16 ਹੋਰ ਬੰਦਿਆਂ ਨਾਲ ਇਨ੍ਹਾਂ ਦਾ ਸਾਥ ਛਡ ਗਏ ਹਨ। ਉਹ ਹੁਣ ਮਾਈਨਾਰਿਟੀ ਵਿਚ ਰਹਿ ਗਏ ਹਨ। ਜੇਕਰ ਇਨ੍ਹਾਂ ਨੂੰ ਹਿਸਾਬ ਨਹੀਂ ਆਉਂਦਾ ਤਾਂ ਮੈਂ ਸਮਝਾ ਦਿੰਦਾ ਹਾਂ ਕਿ 53 ਵਿਚੋਂ 17 ਨਿਕਲ ਗਏ ਤਾਂ ਬਾਕੀ ਇਨ੍ਹਾਂ ਮਗਰ ਸਿਰਫ਼ 36 ਮੈਂਬਰ ਰਹਿ ਗਏ ਹਨ। ਉਹ ਚੀਫ਼ ਮਨਿਸਟਰ ਹਨ। ਇਸ ਤੋਂ ਜ਼ਿਆਦਾ ਮੈਂ ਉਨ੍ਹਾਂ ਨੂੰ ਕੀ ਕਹਾਂ ? ਉਹ ਮੇਰੇ ਬਜ਼ੁਰਗ ਹਨ। ਮੈਂ ਸਮਝਦਾ ਹਾਂ ਕਿ ਉਹ ਮੇਰੇ ਤੋਂ ਇਸ ਤੋਂ ਜ਼ਿਆਦਾ ਹੋਰ ਕੁਝ ਨਾ ਕਹਾਉਣ।

CHIEF MINISTER: They should either cross the floor or resign. This they have not done.

(*At this stage the Deputy Speaker was seen distributing something among some Members of the Government Benches*)—

**ਸ਼੍ਰੀ ਸਪੀਕਰ** : ਡਿਪਟੀ ਸਪੀਕਰ ਸਾਹਿਬ, ਤੁਸੀਂ ਕੀ ਵੰਡ ਰਹੇ ਹੋ ? (What is

the hon. Deputy Speaker distributing ?)

(interruption)

SHRI PRABODH CHANDRA : On a point of order, Mr. Speaker. With your permission I would like to say that only four weeks back when one of the Ministers of the United Front Govt. of West Bengal withdrew his support from the party- I mean Jehangir Kabir, he was never asked to resign. It is not mandatory for a Minister of the United Front to resign from the Ministry. There is another precedent. When Shri Charan Singh withdrew his support from the Gupta Ministry, immediately the latter sent his resignation to the Governor saying that without the support of these people he was in minority. Now 17 Members say that they have withdrawn their support from the Ministry. I would request that the Chief Miniser should resign.

FOOD & CIVIL SUPPLIES MINISTER : I would like to point out one thing. A statement has been made in the House by a Member who is also a Minister that 17 Members are constituting into a separate party. The names of those persons are not known. It is also not known whether he continues to be a Minister. All these things are not known. But the Chief Minister will undoubtedly take all facts into consideration and will give proper advice to the Governor. The friends on the opposite side should wait for that and should not be in a worry. I can assure them of one thing. If we find ourselves in minority, we shall not hesitate for a moment to resign. We will never try to murder democracy as Congress High Comand has done in Bengal and Haryana and is trying to do here. (Applause and Uproar.)

ਇਥੇ ਕਿਹਾ ਗਿਆ ਹੈ ਕਿ ਗਿੱਲ ਸਾਹਿਬ ਨੇ ਬਿਆਨ ਦਿਤਾ ਹੈ ਜਿਸ ਵਿਚ 17 ਮੈਂਬਰਾਂ ਦੇ ਨਾਮ ਹਨ। ਤੁਸੀਂ ਉਹ ਨਾਮ ਨਹੀਂ ਪੜ੍ਹੇ। ਚੀਫ਼-ਮਨਿਸਟਰ ਸਾਹਿਬ ਦਾ ਬਿਆਨ ਹੋਇਆ ਹੈ ਕਿ ਇਸ ਹਾਲਤ ਨੂੰ ਦੇਖਦੇ ਹੋਏ ਉਹ ਗਵਰਨਰ ਨੂੰ ਮਸ਼ਵਰਾ ਦੇਣਗੇ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਮਨਿਸਟਰੀ ਉਸ ਤਰੀਕੇ ਨਾਲ ਬੀਹੇਵ ਨਹੀਂ ਕਰੇਗੀ ਜਿਸ ਤਰ੍ਹਾਂ ਕਾਂਗਰਸ ਗਵਰਨਮੈਂਟ ਨੇ ਕੀਤਾ ਸੀ ...(ਆਪੋਜ਼ੀਸ਼ਨ ਵਲੋਂ) ਸਾਨੂੰ ਪਤਾ ਹੈ ਜੋ ਬੰਗਾਲ ਅਤੇ ਹਰਿਆਣੇ ਵਿਚ ਹੋਇਆ ਹੈ। ਉਹ ਗੱਲ ਇਥੇ ਨਹੀਂ ਹੋਵੇਗੀ, ਇਹ ਡੈਮੋਕਰੇਸੀ ਹੈ...(ਸ਼ੋਰ)।

SHRI BRISH BHAN : Mr. Speaker, Letter signed by 16 members is on your Table. You can read out the letter and ask them whether they support the Government or not.

REVENUE MINISTER : I am on a point of order, Mr. Speaker. I want to get your ruling on one point.

ਮੈਂ ਇਕ ਗੱਲ ਆਪ ਤੋਂ ਪੁਛਦਾ ਹਾਂ ਜਿਸ ਤੇ ਤੁਸੀਂ ਰੂਲਿੰਗ ਦਿਉ। ਇਕ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਮੇਰੇ ਨਾਲ 17 ਆਦਮੀ ਹਨ ਅਤੇ ਉਨ੍ਹਾਂ ਦੀ ਇਕ ਨਵੀਂ ਪਾਰਟੀ ਬਣ ਗਈ ਹੈ। (ਵਿਘਨ) ਸੁਣ ਲਉ। ਸਪੀਕਰ ਸਾਹਿਬ, ਇਥੇ ਯੂਨਾਈਟਿਡ ਪੀਪਲਜ਼ ਫਰੰਟ ਅਤੇ ਹੋਰ ਵੀ ਜੁਦਾ-ਜੁਦਾ ਪਾਰਟੀਆਂ ਹਨ, ਜਿਵੇਂ ਕਮਿਊਨਿਸਟ ਪਾਰਟੀ, ਰੀਪਬਲੀਕਨ ਪਾਰਟੀ ਆਦਿ ਤਾਂ ਜੇ ਕਿਸੇ ਨੇ ਹੋਰ ਇਕ ਪਾਰਟੀ ਵੀ ਬਣਾ ਲਈ ਹੈ ਤਾਂ ਇਸ ਵਿਚ ਘਬਰਾਉਣ ਵਾਲੀ ਗੱਲ

[ਮਾਲ ਮੰਤਰੀ]

ਨਹੀਂ ਕਿ ਇਕ ਹੋਰ ਪਾਰਟੀ ਵੀ ਬਣ ਗਈ ਹੈ ਤਾਂ ਗਵਰਨਮੈਂਟ ਤੋੜ ਦਿਉ, ਇਹ ਗੱਲ ਵੈਲਿਡ ਨਹੀਂ ।

CAPTAIN RATTAN SINGH : On a point of order, Sir,......

REVENUE MINISTER : I am still on my feet. He cannot super-impose his point or order.

MR. SPEAKER : Let the Revenue Minister finish Mr. Rattan Singh. I will give you time.

CAPTAIN RATTAN SINGH : Speech is not made on a point of order.

REVENUE MINISTER : I have to take my point of order through Mr. Speaker. No one else can decide whether I am making a speech or I am on a point of order. It is for you, Mr. Speaker, to decide. Point No. I is that I want to bring to your kind notice the fact that under the circumstances if a Minister has said specifically that he has raised another party, it may be understood for a while that there are already a number of parties in the House within the framework of the United Front. Point No. 2 is that it can be decided constitutionally what is the line to be taken. My Chief Minister is expressing that.

(ਇਸ ਸਮੇਂ ਮੁੱਖ ਮੰਤਰੀ ਅਤੇ ਵਿਦਿਆ ਮੰਤਰੀ ਦੋਵੇਂ ਪੁਆਇੰਟ ਆਫ਼ ਆਰਡਰ ਤੇ ਖੜੇ ਹੋਏ)

**ਮੁੱਖ ਮੰਤਰੀ** : ਮੈਂ ਪਹਿਲਾਂ ਖੜਾ ਹੋਇਆ ਹਾਂ । ਸਪੀਕਰ ਸਾਹਿਬ, ਇਹ ਗਲ ਸਾਫ਼ ਹੋ ਗਈ ਹੈ ਕਿ 16 ਮੈਂਬਰਾਂ ਨੇ ਤੁਹਾਨੂੰ ਲਿਖ ਕੇ ਦੇ ਦਿਤਾ ਹੈ— ਗੋ ਕੰਸਟੀਚਿਊਸ਼ਨਲੀ ਕੁਰੈਕਟ ਤਾਂ ਇਹ ਸੀ ਕਿ ਅਗਰ ਕੋਈ ਮਨਿਸਟਰ ਮਨਿਸਟਰੀ ਛਡੇ ਤਾਂ ਉਸ ਨੂੰ ਅਸਤੀਫਾ ਦੇ ਦੇਣਾ ਚਾਹੀਦਾ ਹੈ-ਲੇਕਿਨ ਮੈਂ ਇਸ ਦੀ ਪ੍ਰੋਪਰਾਇਟੀ ਉਨ੍ਹਾਂ ਤੇ ਹੀ ਛਡਦਾ ਹਾਂ । ਪਰ ਉਹ ਅਸਤੀਫਾ ਵੀ ਨਹੀਂ ਦੇਣਾ ਚਾਹੁੰਦੇ, ਤੇ ਬੈਠਣਾ ਵੀ ਚਾਹੁੰਦੇ ਹਨ। ਇਹ ਮੈਨੂੰ ਪਤਾ ਲਗ ਗਿਆ ਹੈ ਕਿ ਮੇਰੇ ਮੈਂਬਰ ਘਟ ਹਨ । ਅਜ ਅਸੀਂ ਆਬੀਚੂਅਰੀ ਰੈਫਰੈਂਸਿਜ਼ ਕਰਨੇ ਹਨ ਪਰ ਇਥੇ ਰੌਲਾ ਪੈ ਰਿਹਾ ਹੈ । ਇਸ ਲਈ ਮੈਂ ਪਰੋਪੋਜ਼ ਕਰਦਾ ਹਾਂ ਕਿ ਹਾਊਸ ਨੂੰ ਐਡਜਰਨ ਕੀਤਾ ਜਾਵੇ । (Voices of 'No, No,' from the Opposition.) ਮੈਂ ਸਮਝਦਾ ਹਾਂ ਕਿ ਸਾਨੂੰ ਕੋਈ ਗਲਤ ਪਰੈਸੀਡੈਂਟ ਸੈਟ ਨਹੀਂ ਕਰਨਾ ਚਾਹੀਦਾ । ਮੈਂ ਆਪਣਾ ਰੈਜ਼ਿਗਨੇਸ਼ਨ ਟੈਂਡਰ ਕਰਾਂਗਾ । ਆਬੀਚੂਅਰੀ ਰੈਫਰੈਂਸਿਜ਼ ਅਗਰ ਕਰਨੀਆਂ ਹਨ ਤਾਂ ਕਰ ਲਉ ਨਹੀਂ ਤਾਂ ਹਾਊਸ ਨੂੰ ਐਡਜਰਨ ਕਰ ਦਿਉ ।

**ਸਿੰਚਾਈ, ਬਿਜਲੀ ਅਤੇ ਵਿਦਿਆ ਮੰਤਰੀ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਮੇਰੀ ਕੈਬੀਨਟ ਦਾ ਇਕ ਮਨਿਸਟਰ ਅਸਤੀਫਾ ਵੀ ਨਹੀਂ ਦੇਣਾ ਚਾਹੁੰਦਾ ਅਤੇ ਮੇਰੇ ਨਾਲ ਵੀ ਰਹਿਣਾ ਚਾਹੁੰਦਾ ਹੈ । (ਵਿਘਨ) ਸਪੀਕਰ ਸਾਹਿਬ, ਤੁਸੀਂ ਵੇਖਿਆ ਹੋਵੇਗਾ ਕਿ ਮੈਂ ਲਿਖਿਆ ਹੈ ਕਿ ਚੀਫ਼ ਮਨਿਸਟਰ ਆਪਣੀ ਗੱਦੀ ਕਾਇਮ ਰਖਣ ਲਈ ਕੈਸੇ ਕੈਸੇ ਤਜਰਬੇ ਇਸਤੇ

ਮਾਲ ਕਰਦਾ ਹੈ । (ਆਪੋਜ਼ੀਸ਼ਨ ਵਲੋਂ ਤਾੜੀਆਂ) ਅਤੇ ਜੇ ਅਸੀਂ ਰੀਜ਼ਾਈਨ ਕਰੀਏ ਤਾਂ ਉਹ ਹੋਰਾਂ ਨੂੰ ਤੋੜ ਕੇ ਸੌਦੇਬਾਜ਼ੀ ਕਰਕੇ ਲੈਣ ਨੂੰ ਤਿਆਰ ਹੈ । (ਸ਼ੋਰ)

**ਮੁੱਖ ਮੰਤਰੀ :** ਮੈਂ ਨਹੀਂ ਕੋਸ਼ਿਸ਼ ਕਰਾਂਗਾ, ਮੈਂ ਰੀਜ਼ਾਈਨ ਕਰਾਂਗਾ । ਜਿਥੇ ਹੋਰ ਮੈਂਬਰਾਂ ਨੂੰ ਲੈਣ ਦਾ ਸਵਾਲ ਹੈ, ਮੇਰੇ ਪਾਸ ਆਏ ਅਤੇ ਮੈਂ ਲੈ ਵੀ ਸਕਦਾ ਸੀ । (ਵਿਘਨ) ਮੇਰੇ ਪਾਸ ਆਏ—ਨਾਮ ਲੈਣ ਦੀ ਲੋੜ ਨਹੀਂ ਸਮਝਦਾ । ਮੈਂ ਨਾਂਹ ਕਰ ਦਿਤੀ, ਮੈਂ ਕਿਹਾ ਮੈਂ ਇਸ ਸਟੇਜ ਤੇ ਮਨਿਸਟਰੀ ਐਕਸਪੈਂਡ ਨਹੀਂ ਕਰਾਂਗਾ । (ਤਾੜੀਆਂ, ਸ਼ੋਰ) ।

SHRI PRABODH CHANDRA : Now that the Leader of the House has so graciously agreed to resign, we would request the House that obituary reference should be made gracefully.

**ਕੈਪਟਨ ਰਤਨ ਸਿੰਘ :** ਸਾਨੂੰ ਫੈਸਲੇ ਦਾ ਪਤਾ ਨਹੀਂ ਲਗਾ । ਅਸਤੀਫ਼ਾ ਦੇ ਦਿਤਾ ਹੈ ਜਾਂ ਦੇ ਦੇਣਾ ਹੈ ? (ਸ਼ੋਰ)

## OBITUARY REFERENCES

**ਮੁੱਖ ਮੰਤਰੀ :** (ਸਰਦਾਰ ਗੁਰਨਾਮ ਸਿੰਘ) : ਸਪੀਕਰ ਸਾਹਿਬ, ਸਰਦਾਰ ਹਰਜਿੰਦਰ ਸਿੰਘ ਬਹਿਲਾ ਇਸ ਹਾਊਸ ਦਾ ਮੈਂਬਰ ਸੀ ਪਰ ਬਦਕਿਸਮਤੀ ਨਾਲ ਇਥੇ ਚੰਡੀਗੜ ਵਿਚ ਹੀ ਉਸ ਨਾਲ ਇਕ ਐਕਸੀਡੈਂਟ ਹੋਇਆ । ਮੈਂ ਉਸ ਦੀ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ ਮਗਰ ਉਸ ਐਕਸੀਡੈਂਟ ਦੇ ਕਾਰਨ ਉਹ ਮੁਦਤ ਤਕ ਇਸ ਹਾਊਸ ਵਿਚ ਹਾਜ਼ਰ ਨਾ ਹੋ ਸਕੇ । ਬਹਿਲਾ ਸਾਹਿਬ ਦਾ ਜਨਮ 1932 ਵਿਚ ਹੋਇਆ । ਇਨ੍ਹਾਂ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ 1952 ਵਿਚ ਬੀ. ਏ. ਪਾਸ ਕੀਤਾ । ਉਹ ਵਡੇ ਪ੍ਰਾਗ੍ਰੈਸਿਵ ਫ਼ਾਰਮਰ ਸਨ, ਉਨ੍ਹਾਂ ਨੇ ਆਪਣੀ ਖੇਤੀ ਬਾੜੀ ਦਾ ਕੰਮ ਸ਼ੁਰੂ ਕੀਤਾ । ਦੋ ਟਰਮਾਂ ਲਈ ਉਹ ਸਰਪੰਚ ਵੀ ਰਹੇ । ਆਪਣੀ ਬਲਾਕ ਸਮਿਤੀ ਦੇ ਚੇਅਰ ਮੈਨ ਵੀ ਰਹੇ ਅਤੇ ਜਿਸ ਵੇਲੇ ਪੰਜਾਬੀ ਸੂਬਾ ਮੂਵਮੈਂਟ ਚਲੀ ਤਾਂ ਉਹ ਜੇਲ੍ਹ ਵੀ ਗਏ । ਜਦ ਚਾਇਨੀਜ਼ ਅਗ੍ਰੈਸ਼ਨ ਹੋਇਆ ਤਾਂ ਉਨ੍ਹਾਂ ਨੇ ਇਕ ਲੱਖ ਰੁਪਿਆ ਇਕੱਠਾ ਕਰਕੇ ਨੈਸ਼ਨਲ ਡੀਫੈਂਸ ਫੰਡ ਵਿਚ ਦਿਤਾ । ਇਸ ਦੇ ਨਾਲ ਹੀ ਆਪਣੀ ਜੇਬ ਵਿਚੋਂ ਦਸ ਹਜ਼ਾਰ ਰੁਪਿਆ ਸੜਕਾਂ ਬਣਾਉਣ ਲਈ ਦਿਤਾ । ਇਹ ਰੁਪਿਆ ਤਰਨਤਾਰਨ ਵਿਚ ਜਿਹੜੀ ਲਿੰਕ ਰੋਡ ਹੈ ਉਸ ਤੇ ਖਰਚ ਕੀਤਾ ਗਿਆ । ਉਨ੍ਹਾਂ ਦਾ ਜਿਹੜਾ ਪਬਲਿਕ ਨਾਲ ਪਿਆਰ ਸੀ ਅਤੇ ਸੇਵਾ ਭਾਵ ਸੀ ਉਸ ਦਾ ਫਲ ਇਨ੍ਹਾਂ ਨੂੰ ਮਿਲਿਆ ਅਤੇ 3886 ਵੋਟਾਂ ਲੈ ਕੇ ਇਹ ਤਰਨਤਾਰਨ ਦੀਆਂ ਇਲੈਕਸ਼ਨਾਂ ਵਿਚ ਕਾਮਯਾਬ ਹੋਏ । ਪਰ ਬਦਕਿਸਮਤੀ ਨਾਲ ਇਹ ਇਸ ਹਾਊਸ ਦੇ ਕਿਸੇ ਵੀ ਸੈਸ਼ਨ ਵਿਚ ਨਾ ਆ ਸਕੇ । ਜਿਸ ਤਰ੍ਹਾਂ ਮੈਂ ਪਹਿਲਾਂ ਹੀ ਕਿਹਾ ਹੈ ਐਕਸੀਡੈਂਟ ਦੇ ਕਾਰਨ ਇਹ ਕੋਈ ਤਿੰਨ ਮਹੀਨੇ ਦੇ ਕਰੀਬ ਹਸਪਤਾਲ ਵਿਚ ਰਹੇ । ਇਕ ਦਿਨ ਵਾਸਤੇ ਜਦ ਉਨ੍ਹਾਂ ਨੇ ਜ਼ਰੂਰਤ ਸਮਝੀ ਇਸ ਹਾਊਸ ਵਿਚ ਆਉਣ ਦੀ, ਜਿਸ ਤਰ੍ਹਾਂ ਹਾਊਸ ਆਫ਼ ਕਾਮਨਜ਼ ਵਿਚ ਮਿਸਾਲ ਮਿਲਦੀ ਹੈ, ਉਹ ਸਟ੍ਰੈਚਰ ਤੇ ਪੈ ਕੇ ਆਪਣੀ ਵੋਟ ਦੇਣ ਵਾਸਤੇ ਇਸ ਹਾਊਸ ਵਿਚ ਆਏ, ਫਿਰ ਉਸ ਤੋਂ ਬਾਅਦ ਉਹ ਨਾ ਆ ਸਕੇ । ਮੈਨੂੰ ਬੜਾ ਅਫਸੋਸ ਹੈ ਉਨ੍ਹਾਂ ਦੀ ਮੌਤ ਦਾ ਜਿਹੜੀ ਇੰਨੀ ਯੰਗ ਉਮਰ ਵਿਚ ਆ ਗਈ । ਜੇਕਰ ਉਹ ਜੀਉਂਦੇ ਰਹਿੰਦੇ ਤਾਂ ਮੈਂ ਸਮਝਦਾ ਹਾਂ ਕਿ ਪਬਲਿਕ ਦੇ ਕੰਮ ਭਲਾਈ ਦੇ ਹੋਰ ਕਰਦੇ । ਉਨ੍ਹਾਂ ਦੀ ਪਬਲਿਕ ਸੇਵਾ ਅਤੇ ਭਲਾਈ ਦੇ ਕੰਮ ਹੀ ਸਨ ਜਿਸਦਾ ਨਤੀਜਾ ਉਨ੍ਹਾਂ ਦੀ ਮੌਤ ਤੋਂ ਬਾਅਦ ਉਨ੍ਹਾਂ ਦੇ ਛੋਟੇ ਭਾਈ ਸਰਦਾਰ ਮਨਜਿੰਦਰ ਸਿੰਘ ਬਹਿਲਾ ਇਸੇ ਤਰਨਤਾਰਨ ਦੇ ਹਲਕੇ ਵਿਚ ਹੀ 14 ਹਜ਼ਾਰ ਵਧ ਵੋਟਾਂ ਤੇ

[ਮੁਖ ਮੰਤਰੀ]

ਇਸ ਅਸੈਂਬਲੀ ਵਿਚ ਜਿਤ ਕੇ ਆਏ । ਉਨ੍ਹਾਂ ਦੀ ਮੌਤ ਦਾ ਨਿਹਾਇਤ ਹੀ ਅਫਸੋਸ ਹੈ । ਮੈਂ ਬੇਨਤੀ ਕਰਾਂਗਾ ਕਿ ਇਸ ਸ਼ੋਕਮਈ ਪ੍ਰਸਤਾਵ ਨੂੰ ਉਨ੍ਹਾਂ ਦੇ ਟੱਬਰ ਪਾਸ ਭੇਜ ਦਿਤਾ ਜਾਵੇ ।

ਸਪੀਕਰ ਸਾਹਿਬ, ਡਾਕਟਰ ਰਾਮ ਮਨੋਹਰ ਲੋਹੀਆ ਪਾਰਲੀਮੈਂਟ ਦੇ ਮੈਂਬਰ ਸਨ, ਉਹ ਸੁਰਗਵਾਸ ਹੋ ਗਏ ਹਨ । ਡਾਕਟਰ ਰਾਮ ਮਨੋਹਰ ਲੋਹੀਆ ਸਾਹਿਬ ਯੂ. ਪੀ. ਦੇ ਅਕਬਰਪੁਰ ਪਿੰਡ (ਜ਼ਿਲਾ ਫੈਜ਼ਾਬਾਦ) ਵਿਚ 23-3-1910 ਨੂੰ ਪੈਦਾ ਹੋਏ । ਉਨ੍ਹਾਂ ਨੇ ਸਨ 1925 ਵਿਚ ਬੰਬਈ ਤੋਂ ਮੈਟ੍ਰਿਕ ਪਾਸ ਕੀਤਾ, ਕਾਂਸ਼ੀ ਵਿਦਿਆ ਪੀਠ ਤੋਂ ਇੰਟਰ ਅਤੇ ਕਲਕੱਤਾ ਤੋਂ ਬੀ. ਏ. ਪਾਸ ਕੀਤਾ । ਉਹ ਸ਼ੁਰੂ ਤੋਂ ਹੀ ਆਜ਼ਾਦੀ ਦੀ ਮੂਵਮੈਂਟ ਵਿਚ ਹਿੱਸਾ ਲੈਂਦੇ ਰਹੇ ਸਨ । ਉਨ੍ਹਾਂ ਨੇ ਪੀ. ਐਚ. ਡੀ. ਜਰਮਨੀ ਵਿਚ ਜਾ ਕੇ ਪਾਸ ਕੀਤਾ ਕਿਉਂਕਿ ਉਹ ਇੰਗਲੈਂਡ ਵਿਚ ਜਾਕੇ ਡਾਕਟ੍ਰੇਟ ਦੀ ਡਿਗਰੀ ਨਹੀਂ ਸਨ ਲੈਣਾ ਚਾਹੁੰਦੇ । ਇਸ ਦਾ ਕਾਰਨ ਇਹ ਸਮਝਦੇ ਸਨ ਕਿ ਉਨ੍ਹਾਂ ਨੇ ਸਾਡੇ ਮੁਲਕ ਨੂੰ ਗੁਲਾਮ ਰਖਿਆ ਹੋਇਆ ਹੈ । ਉਨ੍ਹਾਂ ਨੇ 'ਫਰੀਡਮ ਐਂਡ ਸਾਲਟ ਮਜ਼ਮੂਨ ਤੇ ਡਾਕਟ੍ਰੇਟ ਪਾਸ ਕੀਤਾ । ਇਹ ਡਿਗਰੀ ਉਨ੍ਹਾਂ ਨੂੰ ਬਰਲਿਨ ਦੀ ਯੂਨੀਵਰਸਿਟੀ ਤੋਂ ਮਿਲੀ । ਉਨ੍ਹਾਂ ਨੇ 14 ਸਾਲ ਦੀ ਉਮਰ ਵਿਚ ਹੀ ਗਿਆ ਦਾ ਕਾਂਗ੍ਰਸ ਸੈਸ਼ਨ ਅਟੈਂਡ ਕੀਤਾ, ਫਿਰ ਸੋਸ਼ਲਿਸਟ ਸਟੂਡੈਂਟ ਯੂਨੀਅਨ ਵਿਚ ਕੰਮ ਕੀਤਾ । ਜਿਸ ਵੇਲੇ ਪੀਸ ਕਾਨਫਰੰਸ ਜੈਨੇਵਾ ਵਿਚ ਹੋਈ ਤਾਂ ਦੇਸ਼ ਦੀ ਆਜ਼ਾਦੀ ਖਾਤਰ ਉਨ੍ਹਾਂ ਨੇ ਉਥੇ ਜਾ ਕੇ 1939 ਵਿਚ ਡੀਮਾਂਸਟ੍ਰੇਸ਼ਨ ਕੀਤਾ । ਜਿਸ ਵੇਲੇ ਪੰਡਿਤ ਜਵਾਹਰ ਲਾਲ ਜੀ ਨਹਿਰੂ ਨੇ ਕਿਹਾ ਤਾਂ ਉਹ ਆਲ ਇੰਡੀਆ ਕਾਂਗ੍ਰਸ ਕਮੇਟੀ ਦੇ ਫਾਰਨ ਡੀਪਾਰਟਮੈਂਟ ਵਿਚ ਚਲੇ ਗਏ । ਦੂਜੀ ਵਰਲਡ ਵਾਰ ਵਿਚ ਉਹ ਸ਼ਾਮਿਲ ਹੋਏ । ਫਿਰ ਕੁਇਟ ਇੰਡੀਆ ਮੂਵਮੈਂਟ, 1942 ਵਿਚ ਸ਼ਾਮਲ ਹੋ ਗਏ ਫਿਰ ਉਹ ਅੰਡਰਗਰਾਊਂਡ ਚਲੇ ਗਏ ਅਤੇ ਸੰਨ 1944 ਵਿਚ ਗ੍ਰਿਫਤਾਰ ਕਰ ਲਏ ਗਏ ਅਤੇ ਲਾਹੌਰ ਜੇਲ੍ਹ ਵਿਚ ਬੰਦ ਕਰ ਦਿਤੇ ਗਏ । ਉਹ ਆਪਣੇ ਅਸੂਲਾਂ ਦੇ ਬੜੇ ਪੱਕੇ ਸੀ, ਜੋ ਕੋਈ ਉਨ੍ਹਾਂ ਦੇ ਅਸੂਲਾਂ ਤੋਂ ਇਧਰ ਉਧਰ ਹੋਵੇ ਉਸ ਨਾਲ ਉਹ ਕਦੇ ਵੀ ਸਮਝੌਤਾ ਕਰਨ ਨੂੰ ਤਿਆਰ ਨਹੀਂ ਸਨ ਹੁੰਦੇ । ਕੁਰਪਸ਼ਨ ਦੇ ਖਿਲਾਫ ਲੜਦੇ ਹੋਏ ਉਹ 1948 ਵਿਚ ਕਾਂਗ੍ਰਸ ਪਾਰਟੀ ਨੂੰ ਛਡ ਕੇ ਸੋਸ਼ਲਿਸਟ ਪਾਰਟੀ ਵਿਚ ਜਾ ਰਲੇ ਸਨ ਅਤੇ ਬੜੀ ਧੂਮਧਾਮ ਨਾਲ ਕੰਮ ਕਰਦੇ ਰਹੇ । 1949 ਵਿਚ ਨੇਪਾਲ ਕਾਂਗ੍ਰਸ ਦੀ ਐਜੀਟੇਸ਼ਨ ਵਿਚ ਹਿਸਾ ਲਿਆ ਅਤੇ ਗ੍ਰਿਫਤਾਰ ਹੋਏ । 1951 ਦੀ ਮੈਸੂਰ ਦੀ ਪ੍ਰੋਜੈਂਟ ਮੂਵਮੈਂਟ ਵਿਚ ਹਿਸਾ ਲਿਆ ਅਤੇ ਗ੍ਰਿਫਤਾਰ ਹੋਏ । 1954 ਵਿਚ ਯੂ. ਪੀ. ਵਿਚ ਸੇਲਜ਼ ਟੈਕਸ ਦੇ ਖਿਲਾਫ ਐਜੀਟੇਸ਼ਨ ਹੋਈ ਅਤੇ ਹਿਸਾ ਲਿਆ । 1963 ਵਿਚ ਪਾਰਲੀਮੈਂਟ ਦੇ ਮੈਂਬਰ ਬਣੇ ਅਤੇ ਆਪਣੇ ਵਿਰੋਧੀ ਡਾਕਟਰ ਕੇਸਕਰ ਨੂੰ ਚੋਣਾਂ ਵਿਚ ਸ਼ਿਕਸਤ ਦਿਤੀ । 1967 ਵਿਚ ਲੋਕ ਸਭਾ ਦੇ ਮੈਂਬਰ ਬਣੇ । ਆਪ ਸੋਸ਼ਲਿਸਟ ਪਾਰਟੀ ਦੇ ਫਾਊਂਡਰ ਮੈਂਬਰ ਸਨ । ਉਨ੍ਹਾਂ ਨੇ ਕਈ ਕਿਤਾਬਾਂ ਅਤੇ ਪੈਂਫਲਿਟ ਲਿਖੇ ਹਨ ਅਤੇ ਉਨ੍ਹਾਂ ਦੀ ਬੜੀ ਉਚੀ ਪਰਸਨੈਲਟੀ ਸੀ । ਡਾਕਟਰ ਲੋਹੀਆ ਫਰੰਟ ਰੈਂਕ ਫਰੀਡਮ ਫਾਈਟਰ ਸਨ ।

ਉਨ੍ਹਾਂ ਦੇ ਸੁਰਗਵਾਸ ਹੋ ਜਾਣ ਨਾਲ ਦੇਸ਼ ਦੀ ਪਬਲਿਕ ਲਾਈਫ ਵਿਚ ਇੰਨਾਂ ਖੱਪਾ ਪਿਆ ਹੈ ਕਿ ਜਿਸ ਨੂੰ ਪੂਰਾ ਕਰਨਾ ਔਖਾ ਕੰਮ ਹੈ । ਉਹ ਅਵਲ ਦਰਜੇ ਦੇ ਲੀਡਰ ਸਨ । ਇਹ ਮਤਾ ਮੈਂ ਬੇਨਤੀ ਕਰਾਂਗਾ ਪਾਸ ਕਰਕੇ ਉਨ੍ਹਾਂ ਦੇ ਸੰਬੰਧੀਆਂ ਨੂੰ ਭੇਜ ਦਿਤਾ ਜਾਵੇ ।

ਚੌਧਰੀ ਸਿਰੀ ਚੰਦ ਜੀ ਸੁਰਗਵਾਸ ਹੋਣ ਸਮੇਂ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਸਨ । ਆਪ ਦਾ ਜਨਮ 19 ਜੁਲਾਈ 1899 ਨੂੰ ਸਰ ਛੋਟੂ ਰਾਮ, ਮਸ਼ਹੂਰ ਜਾਟ ਲੀਡਰ ਦੇ

ਖਾਨਦਾਨ ਵਿਚ ਹੋਇਆ। ਆਪ ਬਹੁਤ ਚਿਰ ਵਕਾਲਤ ਕਰਦੇ ਰਹੇ ਅਤੇ ਪ੍ਰੋਫੈਸਰ ਵੀ ਰਹੇ ਸਨ। ਆਪ ਯੂਨੀਅਨਿਸਟ ਪਾਰਟੀ ਦੇ ਪ੍ਰਧਾਨ 1946 ਤੋਂ 1957 ਤਕ ਰਹੇ, ਫਿਰ ਕਾਂਗਰਸ ਪਾਰਟੀ ਵਿਚ ਸ਼ਾਮਿਲ ਹੋ ਗਏ। ਆਪ ਸੰਨ 1946 ਵਿਚ ਸੈਂਟਰਲ ਅਸੈਂਬਲੀ ਵਿਚ ਨਾਮੀਨੇਟ ਹੋਏ ਅਤੇ ਸੰਨ 1952 ਵਿਚ ਯੂਨੀਅਨਿਸਟ ਪਾਰਟੀ ਦੇ ਟਿਕਟ ਤੇ ਪੰਜਾਬ ਵਿਧਾਨ ਸਭਾ ਦੇ ਮੈਂਬਰ ਬਣੇ। ਫਿਰ 1957 ਵਿਚ ਕਾਂਗਰਸ ਦੇ ਟਿਕਟ ਤੇ ਇਲੈਕਟ ਹੋਏ। ਸੰਨ 1962 ਵਿਚ ਆਪ ਲੋਕਲ ਬਾਡੀਜ਼ ਵਲੋਂ ਲੈਜਿਸਲੇਟਿਵ ਕੌਂਸਲ ਦੇ ਮੈਂਬਰ ਚੁਣੇ ਗਏ। 1967 ਵਿਚ ਉਹ ਕਾਂਗਰਸ ਵਿਚ ਸ਼ਾਮਿਲ ਹੋ ਗਏ ਅਤੇ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਬਣੇ ਅਤੇ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਚੁਣੇ ਗਏ। ਇਹ ਐਸਚਿਊਟ ਪਾਲੇਟੀਸ਼ਨ ਸਨ ਅਤੇ ਉਘੇ ਸਟੇਟਸਮੈਨ ਸਨ। ਉਨ੍ਹਾਂ ਨੇ ਆਪਣੇ ਇਲਾਕੇ ਵਿਚ ਐਜੂਕੇਸ਼ਨ ਫੈਲਾਣ ਦੇ ਪ੍ਰੋਗ੍ਰਾਮਾਂ ਵਿਚ ਬਹੁਤ ਹਿਸਾ ਲਿਆ ਅਤੇ ਉਨ੍ਹਾਂ ਨੇ ਹੀ ਜਾਟ ਕਾਲਜ ਰੋਹਤਕ ਵਿਚ ਬਣਵਾਇਆ। ਉਨ੍ਹਾਂ ਦੇ ਸੁਰਗਵਾਸ ਹੋਣ ਨਾਲ ਦੇਸ਼ ਦੀ ਅਤੇ ਖਾਸ ਕਰਕੇ ਹਰਿਆਣੇ ਦੀ ਪਬਲਿਕ ਲਾਈਫ ਨੂੰ ਬਹੁਤ ਘਾਟਾ ਪਿਆ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਘਾਟਾ ਪੂਰਾ ਕਰਨਾ ਬਹੁਤ ਮੁਸ਼ਕਿਲ ਹੈ।

ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਮੁਤਾਬਿਕ ਸਾਨੂੰ ਕੋਈ ਰੈਜ਼ੋਲੀਊਸ਼ਨ ਕਰਕੇ ਉਨ੍ਹਾਂ ਦੇ ਟੱਬਰ ਨੂੰ ਭੇਜ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਇਕ ਹੋਰ ਖ਼ਬਰ ਜਿਹੜੀ ਕਿ ਅੱਜ ਮੈਨੂੰ ਮਿਲੀ ਉਹ ਇਹ ਹੈ ਕਿ ਮਾਸਟਰ ਤਾਰਾ ਸਿੰਘ ਜੀ ਜਿਹੜੇ ਕਿ 12 ਸੈਕਟਰ ਦੇ ਹਸਪਤਾਲ ਦੇ ਵਿਚ ਸਨ ਰਾਤ ਦੇ ਡੇਢ ਵਜੇ ਸੁਰਗਵਾਸ ਹੋ ਗਏ ਹਨ। ਉਹ 24 ਜੂਨ, 1885 ਨੂੰ ਰਾਵਲਪਿੰਡੀ ਦੇ ਜ਼ਿਲਾ ਵਿਚ ਪਿੰਡ ਹਰਿਆਲ ਵਿਖੇ ਪੈਦਾ ਹੋਏ ਸੀ। ਉਨ੍ਹਾਂ ਦਾ ਪਹਿਲਾ ਨਾਉਂ ਨਾਨਕ ਚੰਦ ਸੀ। ਉਨ੍ਹਾਂ ਨੇ ਛੋਟੀ ਉਮਰ ਵਿਚ ਹੀ ਸਿੱਖੀ ਧਾਰਨ ਕੀਤੀ। ਖਾਲਸਾ ਕਾਲਜ ਅੰਮ੍ਰਿਤਸਰ ਵਿਚੋਂ ਉਨ੍ਹਾਂ ਨੇ ਬੀ. ਏ. ਪਾਸ ਕੀਤੀ, ਤਾਲੀਮ ਵਿਚ ਉਨ੍ਹਾਂ ਦਾ ਬੜਾ ਅੱਛਾ ਕੈਰੀਅਰ ਸੀ। ਆਪ ਸਪੋਰਟਸ, ਐਥਲੈਟਿਕਸ ਵਿਚ ਵੀ ਹਿਸਾ ਲੈਂਦੇ ਰਹੇ ਹਨ। ਹਾਕੀ, ਫੁਟਬਾਲ ਅਤੇ ਅਥਲੈਟਿਕਸ ਵਿਚ ਹਿਸਾ ਲੈਂਦੇ ਰਹੇ ਹਨ ਅਤੇ ਇਹ ਅਵਲ ਦਰਜੇ ਦੇ ਖਿਲਾੜੀਆਂ ਵਿਚੋਂ ਸੀ। ਸਪੀਕਰ ਸਾਹਿਬ, ਆਪ ਨੇ ਖਾਲਸਾ ਕਾਲਜ ਲਾਇਲਪੁਰ ਦੀ ਮੈਨੇਜਮੈਂਟ ਨੂੰ ਗਰੈਜੂਏਟ ਹੋਣ ਦੇ ਬਾਵਜਦ 15 ਰੁਪਏ ਮਹੀਨਾ ਤੇ ਸਰਵਿਸਿਜ਼ ਦਿੱਤੀਆਂ। ਉਨ੍ਹਾਂ ਦੀ ਇਹ ਇਕ ਬੜੀ ਭਾਰੀ ਕੁਰਬਾਨੀ ਸੀ। ਮਾਸਟਰ ਜੀ ਦੇ ਮੁਤਾਲਿਕ ਮੈਨੂੰ ਬਹੁਤਾ ਦੱਸਣ ਦੀ ਲੋੜ ਨਹੀਂ, ਸਾਰੇ ਆਨਰੇਬਲ ਮੈਂਬਰਜ਼ ਉਨ੍ਹਾਂ ਦੇ ਮੁਤਾਲਿਕ ਜਾਣਦੇ ਹਨ ਕਿ ਇਸ ਮੁਲਕ ਦੀ ਜੰਗੇ ਆਜ਼ਾਦੀ ਵਿਚ ਕਈ ਆਨਰੇਰੀ ਰੈਂਕਾਂ ਤੇ ਰਹਿੰਦੇ ਹੋਏ ਸੇਵਾ ਕਰਦੇ ਰਹੇ। ਜਿੱਥੋਂ ਤੱਕ ਮੈਨੂੰ ਯਾਦ ਹੈ ਉਹ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਰਹੇ ਅਤੇ 1939 ਤੱਕ ਉਹ ਕਾਂਗਰਸ ਵਿਚ ਸ਼ਾਮਲ ਰਹੇ। ਜਿਤਨੇ ਵੀ ਆਜ਼ਾਦੀ ਦੇ ਅੰਦੋਲਨ ਚਲੇ ਉਹ ਉਨ੍ਹਾਂ ਦੇ ਵਿਚ ਹਿੱਸਾ ਲੈਂਦੇ ਰਹੇ। ਉਨ੍ਹਾਂ ਨੇ ਗੁਰੂ ਕੇ ਬਾਗ ਦੇ ਮੋਰਚੇ ਵਿਚ ਹਿੱਸਾ ਲਿਆ, ਫੇਰ ਉਨ੍ਹਾਂ ਨੇ ਜੈਤੋ ਦੇ ਮੋਰਚੇ ਵਿਚ ਹਿੱਸਾ ਲਿਆ ਜਦੋਂ ਕਿ ਮਹਾਰਾਜਾ ਰਿਪੁਦਮਨ ਸਿੰਘ ਨੂੰ ਗੱਦੀ ਤੋਂ ਉਤਾਰਿਆ ਗਿਆ ਸੀ। ਉਸ ਵੇਲੇ ਬੜਾ ਭਾਰੀ ਅੰਦੋਲਨ ਹੋਇਆ ਸੀ। 500 ਆਦਮੀਆਂ ਦਾ ਜੱਥਾ ਰੋਜ਼ ਜੈਤੋ ਦੇ ਮੋਰਚੇ ਤੇ ਜਾਂਦਾ ਸੀ ਅਤੇ ਅੰਗਰੇਜ਼ ਦੀ ਗੋਲੀ ਦਾ ਸ਼ਿਕਾਰ ਹੁੰਦਾ ਸੀ। 1923 ਵਿਚ ਨਨਕਾਣਾ ਸਾਹਿਬ ਦਾ ਹਾਦਸਾ ਹੋਇਆ ਅਤੇ 1925 ਤੱਕ ਇਸ ਹਾਦਸੇ ਮੁਤਾਲਿਕ ਅੰਦੋਲਨ ਚਲਦਾ ਰਿਹਾ। ਉਹ ਇਸ ਅੰਦੋਲਨ ਦੇ ਆਗੂ ਬਣੇ ਰਹੇ। 50 ਸਾਲ ਤੱਕ ਲਗਾਤਾਰ ਉਹ ਅਕਾਲੀ ਦਲ ਦੇ ਪ੍ਰਧਾਨ ਰਹੇ। ਇਸ ਵਿਚ ਕਿਸੇ ਨੂੰ ਵੀ ਇਨਕਾਰ ਨਹੀਂ ਹੋ ਸਕਦਾ ਕਿ ਉਹ ਇਕ ਅਨਡਿਸਪਿਊਟਿਡ ਲੀਡਰ

[ਮੁੱਖ ਮੰਤਰੀ]

ਸਨ । ਸਿਵਲ ਡਿਸਓਬੀਡੀਐਂਸ ਵੇਲੇ ਵੀ ਆਪ ਨੇ ਬੜਾ ਹਿਸਾ ਪਾਇਆ ਅਤੇ ਕੈਦ ਹੁੰਦੇ ਰਹੇ । ਨਾ ਸਿਰਫ ਅੰਗਰੇਜ਼ਾਂ ਵੇਲੇ ਹੀ ਕੈਦ ਹੋਏ ਸਗੋਂ ਆਜ਼ਾਦੀ ਆਉਣ ਤੋਂ ਬਾਅਦ ਵੀ ਕਈ ਦਫਾ ਕੈਦ ਹੋਏ । ਭਾਵ ਇਹ ਕਿ ਆਪ ਇਰਾਦੇ ਤੇ ਦਰਿੜ੍ਹਤਾ ਦੇ ਪੱਕੇ ਸੀ । ਇਹ ਵੀ ਠੀਕ ਹੈ ਕਿ ਕਈ ਆਦਮੀਆਂ ਦਾ ਉਨ੍ਹਾਂ ਦੀ ਸਿਆਸਤ ਨਾਲ ਇਖਤਲਾਫ ਹੋ ਸਕਦਾ ਹੈ । ਪਰ ਜਿੱਥੋਂ ਤੱਕ ਉਨ੍ਹਾਂ ਦੀ ਕੁਰਬਾਨੀ ਦਾ ਸਵਾਲ ਹੈ ਉਹ ਇਕ ਅਨਡਿਸਪਿਊਟਿਡ ਲੀਡਰ ਸਨ । ਮੈਂ ਸਮਝਦਾ ਹਾਂ ਕਿ ਸਾਰਾ ਹਾਊਸ ਮੇਰੀ ਇਸ ਗੱਲ ਨਾਲ ਸਹਿਮਤ ਹੋਵੇਗਾ । 1918 ਦੇ ਵਿਚ ਵੀ ਇਕ ਮੂਵਮੈਂਟ ਤੇ ਉਹ ਕੈਦ ਹੋਏ ਸੀ । ਮੈਂ ਉਨ੍ਹਾਂ ਦੇ ਮਤਾਲਿਕ ਹੁਣ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ, ਉਨ੍ਹਾਂ ਨੂੰ ਹਰ ਇਕ ਸ਼ਖਸ ਜਾਣਦਾ ਹੈ । ਖਾਸ ਤੌਰ ਤੇ ਲੀਡਰ ਆਫ ਦੀ ਅਪੋਜ਼ੀਸ਼ਨ ਦੇ ਤਾਂ ਬੜੇ ਅੱਛੇ ਤਅਲਕਾਤ ਰਹੇ ਹਨ, ਉਨ੍ਹਾਂ ਦੀ ਸਿਆਸਤ ਨਾਲ ਚਲਦੇ ਵੀ ਰਹੇ ਹਨ, ਉਨ੍ਹਾਂ ਨੂੰ ਸਾਰਾ ਪਤਾ ਹੈ । ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹੋਇਆ ਮੈਂ ਕਹਾਂਗਾ ਕਿ ਜਿਹੜਾ ਵੀ ਮਤਾ ਸ਼ੋਕ ਦਾ ਇਸ ਹਾਊਸ ਦੇ ਭਾਵ ਪਰਗਟ ਕਰਨ ਲਈ ਪਾਸ ਕੀਤਾ ਜਾਵੇ ਉਹ ਉਨ੍ਹਾਂ ਦੇ ਟੱਬਰ ਨੂੰ ਭੇਜ ਦਿੱਤਾ ਜਾਵੇ । ਇਕ ਗੱਲ ਹੋਰ ਵੀ ਮੈਂ ਨਾਲ ਹੀ ਕਹਿ ਦੇਣੀ ਚਾਹੁੰਦਾ ਹਾਂ ਕਿ ਇਹ ਸ਼ੋਕ ਦਾ ਮਤਾ ਜਿਨ੍ਹਾਂ ਲਈ ਲਿਆਂਦਾ ਗਿਆ ਹੈ ਉਨ੍ਹਾਂ ਵਿਚੋਂ ਦੋ ਤਾਂ ਤਕਰੀਬਨ ਇਸ ਹਾਊਸ ਦੇ ਹੀ ਮੈਂਬਰ ਸੀ, ਮਾਸਟਰ ਤਾਰਾ ਸਿੰਘ ਜੀ ਇਸੇ ਸੂਬੇ ਦੇ ਇਕ ਹਾਈ ਰੈਂਕ ਦੇ ਲੀਡਰ ਸੀ । ਆਬਿਚੂਅਰੀ ਰੈਫਰੈਂਸਿਜ਼ ਤੋਂ ਬਾਅਦ ਮੈਂ ਇਕ ਹੋਰ ਮਤਾ ਹਾਊਸ ਅੱਗੇ ਰੱਖਾਂਗਾ ਕਿ ਇਹ ਹਾਊਸ ਕੱਲ ਨੂੰ ਵੀ ਬੰਦ ਰਹੇ ਅਤੇ ਅੱਜ ਵੀ ਇਨ੍ਹਾਂ ਰੈਫਰੈਂਸਿਜ਼ ਤੋਂ ਬਾਅਦ ਐਡਜਰਨ ਕਰ ਦਿੱਤਾ ਜਾਵੇ । ਇਸ ਤੋਂ ਬਾਅਦ ਫੇਰ ਜੋ ਵਾਕਿਆਤ ਹੋਣਗੇ ਉਨ੍ਹਾਂ ਦੇ ਮੁਤਾਬਿਕ ਕਾਰਵਾਈ ਕੀਤੀ ਜਾਵੇਗੀ । ਕਲ੍ਹ ਨੂੰ ਐਡਜਰਨ ਕਰਨ ਵਾਸਤੇ ਮੈਂ ਇਸ ਲਈ ਜ਼ਿਕਰ ਕੀਤਾ ਹੈ ਕਿ ਬਹੁਤ ਸਾਰੇ ਮੈਂਬਰਾਂ ਨੇ ਕਲ੍ਹ ਏਸ ਮੌਕੇ ਤੇ ਅੰਮ੍ਰਿਤਸਰ ਜਾ ਕੇ ਸ਼ਾਮਲ ਹੋਣ ਦੀ ਖਾਹਸ਼ ਜ਼ਾਹਰ ਕੀਤੀ ਹੈ ।

Mr. Speaker : Let the leader of the opposition speak first.

**ਸਰਦਾਰ ਗਿਆਨ ਸਿੰਘ ਰਾੜੇਵਾਲਾ** (ਪਾਇਲ) : ਇਹ ਸ਼ੋਕ ਪ੍ਰਸਤਾਵ ਜਿਹੜਾ ਚਾਰ ਮੁਹਤਰਿਮ ਲੀਡਰਜ਼ ਦੇ ਸੁਰਗਵਾਸ ਹੋ ਜਾਣ ਤੇ ਪੇਸ਼ ਹੋਇਆ ਹੈ ਇਸ ਦੇ ਮੁਤਾਬਿਕ ਮੈਂ ਵੀ ਚੰਦ ਅਲਫਾਜ਼ ਕਹਿਣੇ ਚਾਹੁੰਦਾ ਹਾ । ਲੀਡਰ ਆਫ਼ ਦੀ ਹਾਊਸ ਨੇ ਬੜਾ ਅਫਸੋਸ ਪਰਗਟ ਕੀਤਾ ਹੈ ਅਤੇ ਮੈਂ ਵੀ ਉਹਦੇ ਵਿਚ ਸ਼ਾਮਲ ਹੁੰਦਾ ਹਾਂ । ਇਨ੍ਹਾਂ ਲੀਡਰ ਸਾਹਿਬਾਨ ਦੇ ਮੁਤਾਲਿਕ ਜਿਹੜੇ ਹਮੇਸ਼ਾਂ ਲਈ ਸਾਡੇ ਤੋਂ ਜੁਦਾ ਹੋ ਗਏ ਹਨ ਮੈਂ ਬੜੇ ਮੁਖਤਸਰ ਲਫਜ਼ਾਂ ਦੇ ਵਿਚ ਕੁਝ ਅਰਜ਼ ਕਰਾਂਗਾ ।

ਸਰਦਾਰ ਹਰਜਿੰਦਰ ਸਿੰਘ ਬਹਿਲਾ ਪਹਿਲੀ ਦਫਾ 1967 ਦੇ ਵਿਚ ਇਸ ਹਾਊਸ ਦੇ ਮੈਂਬਰ ਬਣੇ । ਇਹ ਬਦਕਿਸਮਤੀ ਸੀ ਕਿ ਆਪ ਬਾਵਜੂਦ ਜਿਤ ਲੈਣ ਦੇ ਵੀ ਉਹ ਇਸ ਹਾਊਸ ਦੀ ਕਾਰਵਾਈ ਦੇ ਵਿਚ ਹਿੱਸਾ ਨਹੀਂ ਲੈ ਸਕੇ । ਜਿਸ ਤਰ੍ਹਾਂ ਲੀਡਰ ਆਫ ਦੀ ਹਾਊਸ ਨੇ ਦੱਸਿਆ ਹੈ ਆਪ ਜੀ ਇਕ ਨਾਗਹਾਨੀ ਹਾਦਸੇ ਦਾ ਸ਼ਿਕਾਰ ਹੋਏ ਅਤੇ ਬਹੁਤ ਅਰਸਾ ਹਸਪਤਾਲ ਵਿਚ ਜ਼ੇਰੇ ਇਲਾਜ ਰਹੇ । ਮੇਰੀ ਉਨ੍ਹਾਂ ਦੇ ਨਾਲ ਭਾਵੇਂ ਕੋਈ ਵਾਕਫੀਅਤ ਨਹੀਂ ਸੀ, ਜ਼ਾਤੀ ਤਆਰਫ਼ ਨਹੀਂ ਸੀ, ਲੇਕਿਨ ਜੋ ਕੁਝ ਮੈਂ ਉਨ੍ਹਾਂ ਦੇ ਮੁਤਾਲਿਕ ਸੁਣਿਆ ਹੈ, ਖਾਸ ਤੌਰ ਤੇ ਤਰਨ-ਤਾਰਨ ਦੇ ਇਲਾਕੇ ਅੰਦਰ, ਮੈਂ ਉਨ੍ਹਾਂ ਗੱਲਾਂ ਤੋਂ ਇਹ ਨਤੀਜਾ ਅਖ਼ਜ਼ ਕਰਦਾ ਹਾਂ ਕਿ ਜੇਕਰ ਵਾਹਿਗੁਰੂ ਉਨ੍ਹਾਂ ਨੂੰ ਲੰਬੀ ਉਮਰ ਅਦਾ ਕਰਦਾ ਤਾਂ ਉਹ ਅਵਾਮ ਦੀ. ਆਪਣੇ ਕੰਟਰੀ ਦੀ ਬੜੀ ਭਾਰੀ ਸੇਵਾ ਕਰਦੇ, ਖਾਸ ਤੌਰ ਤੇ ਪੰਜਾਬੀਆਂ ਦੀ ਖਿਦਮਤ ਲਈ ਇਕ ਅਹਿਮ ਪਾਰਟ

ਅਦਾ ਕਰਦੇ । ਪਰ ਜਿਸ ਤਰ੍ਹਾਂ ਲੀਡਰ ਆਫ ਦੀ ਹਾਊਸ ਨੇ ਕਿਹਾ ਹੈ ਕਿ ਇਹ ਵਾਕਿਆ ਕਿਸ ਤਰ੍ਹਾਂ ਹੋਇਆ, ਕਿਉਂ ਹੋਇਆ, ਲੇਕਿਨ ਇਹ ਇਕ ਹਕੀਕਤ ਹੈ ਕਿ ਉਹ ਇਕ ਨਾਗਹਾਨੀ ਹਾਦਸੇ ਦਾ ਸ਼ਿਕਾਰ ਹੋ ਗਏ । ਇਹ ਠੀਕ ਹੈ ਕਿ ਉਹ ਇਸ ਹਾਊਸ ਦੇ ਅੰਦਰ ਵੀ ਉਸ ਦਿਨ ਇਕ ਖਾਸ ਮਕਸਦ ਲਈ ਆਏ ਸਨ ਕਿਉਂਕਿ ਉਹ ਆਪਣੀ ਵੋਟ ਇਸਤੇਮਾਲ ਕਰਨਾ ਚਾਹੁੰਦੇ ਸੀ, ਉਸ ਦਿਨ ਤੋਂ ਬਾਅਦ ਉਨ੍ਹਾਂ ਦੀ ਹਾਲਤ ਬਹੁਤ ਜ਼ਿਆਦਾ ਬਿਗੜ ਗਈ ਅਤੇ ਉਹ ਹਮੇਸ਼ਾਂ ਲਈ ਇਸ ਜਹਾਨ ਫਾਨੀ ਨੂੰ ਛਡ ਗਏ । ਅਫਸੋਸ ਇਸ ਗੱਲ ਦਾ ਹੈ ਕਿ ਇਕ ਹੋਣਹਾਰ ਨੌਜਵਾਨ ਹਮੇਸ਼ਾਂ ਲਈ ਸਾਡੇ ਤੋਂ ਜੁਦਾ ਹੋ ਗਏ । ਮੇਰੀ ਉਨ੍ਹਾਂ ਦੇ ਪਰਵਾਰ ਨਾਲ ਦਿਲੋਂ ਹਮਦਰਦੀ ਹੈ । ਜਿਸ ਤਰ੍ਹਾਂ ਲੀਡਰ ਆਫ ਦੀ ਹਾਊਸ ਨੇ ਮੂਵ ਕੀਤਾ ਹੈ, ਇਸ ਦੀ ਨਕਲ ਉਨ੍ਹਾਂ ਦੇ ਪਰਵਾਰ ਨੂੰ ਭੇਜ ਦਿੱਤੀ ਜਾਵੇ ।

ਚੌਧਰੀ ਸ੍ਰੀ ਚੰਦ ਨਾ ਸਿਰਫ ਇਸ ਹਾਊਸ ਦੇ ਸਗੋਂ ਬਹੁਤ ਅਰਸਾ ਤੱਕ ਜਦੋਂ ਕਿ ਪੰਜਾਬ ਅਤੇ ਹਰਿਆਣਾ ਨਹੀਂ ਸੀ ਬਣੇ ਇਸ ਸਾਂਝੇ ਪੰਜਾਬ ਦੇ ਮੈਂਬਰ ਰਹੇ ਅਤੇ ਇਕ ਉਘੇ ਮੈਂਬਰ ਰਹੇ । ਉਹ ਇਕ ਨਿਹਾਇਤ ਅੱਛੀ ਤਕਰੀਰ ਕਰਨ ਵਾਲੇ ਸਨ । ਜਿਤਨਾ ਚਿਰ ਉਹ ਹਰਿਆਣਾ ਅਸੈਂਬਲੀ ਦੇ ਸਪੀਕਰ ਰਹੇ ਉਨ੍ਹਾਂ ਨੇ ਨਿਹਾਇਤ ਫ਼ਰਾਖ਼ ਦਿਲੀ ਨਾਲ ਕੰਮ ਅਤੇ ਨਿਹਾਇਤ ਸ਼ਾਨਦਾਰ ਕੰਮ ਕੀਤਾ ਔਰ ਹਮੇਸ਼ਾਂ ਦਿਹਾਤੀ ਜਨਤਾ ਦੇ ਹਕੂਕ ਵਲ ਧਿਆਨ ਦਿਤਾ । ਮੈਂ ਸਮਝਦਾ ਹਾਂ ਕਿ ਉਨ੍ਹਾਂ ਲੋਕਾਂ ਦੀ ਤਰਜਮਾਨੀ ਇਸ ਹਾਊਸ ਵਿਚ ਸ਼ਾਇਦ ਹੀ ਉਨ੍ਹਾਂ ਵਰਗੀ ਕੋਈ ਕਰ ਸਕਦਾ ਸੀ । ਦਿਹਾਤੀ ਲੋਕਾਂ ਨਾਲ ਉਨ੍ਹਾਂ ਨੂੰ ਜੋ ਹਮਦਰਦੀ ਸੀ ਅਤੇ ਉਨ੍ਹਾਂ ਵਾਸਤੇ ਉਨ੍ਹਾਂ ਦੇ ਦਿਲ ਵਿਚ ਜੋ ਦਰਦ ਸੀ ਉਹ ਉਨ੍ਹਾਂ ਨੂੰ ਵਿਰਸੇ ਵਿਚ ਮਿਲਿਆ ਸੀ । ਮੈਂ ਇਹ ਅਰਜ਼ ਕੀਤੇ ਬਿਨਾ ਨਹੀਂ ਰਹਿ ਸਕਦਾ ਕਿ ਦਿਹਾਤੀ ਜਨਤਾ ਦੀ ਖਿਦਮਤ ਦਾ ਜਿਹੜਾ ਬੀੜਾ ਸਰ ਛੋਟੂ ਰਾਮ ਨੇ ਉਠਾਇਆ ਸੀ ਉਸ ਨੂੰ ਚੌਧਰੀ ਸ੍ਰੀ ਚੰਦ ਨੇ ਜਾਰੀ ਰਖਿਆ । ਉਨ੍ਹਾਂ ਨੇ ਸਰ ਛੋਟੂ ਰਾਮ ਦੇ ਸਹੀ ਜਾਨਸ਼ੀਨ ਹੋਣ ਦਾ ਸਬੂਤ ਦਿਤਾ । ਮੈਂ ਉਨ੍ਹਾਂ ਦੀਆਂ ਤਕਰੀਰਾਂ ਇਸ ਹਾਊਸ ਵਿਚ ਸੁਣੀਆਂ ਹਨ । ਇਸ ਹਾਊਸ ਦੇ ਅੰਦਰ ਜਦ ਉਹ ਬੋਲਿਆ ਕਰਦੇ ਸੀ ਤਾਂ ਉਨ੍ਹਾਂ ਦੀ ਤਕਰੀਰ ਵਿਚ ਇਕ ਖਾਸ ਵਜ਼ਨ ਹੁੰਦਾ ਸੀ, ਇਕ ਖਾਸ ਮਜ਼ਾਹ ਹੁੰਦਾ ਸੀ ਜਿਹੜਾ ਕਿ ਸੁਣਨ ਵਾਲੇ ਦੇ ਦਿਲ ਤੇ ਆਪਣਾ ਅਸਰ ਛਡ ਜਾਂਦਾ ਸੀ । ਉਨ੍ਹਾਂ ਨੇ ਨਾ ਕੇਵਲ ਇਕ ਮੈਂਬਰ ਦੇ ਤੌਰ ਤੇ ਅਸੈਂਬਲੀ ਵਿਚ ਹੀ ਕੰਮ ਕੀਤਾ ਬਲਕਿ ਬਾਹਰ ਫੀਲਡ ਵਿਚ ਵੀ ਲੋਕਾਂ ਦੀ ਖਿਦਮਤ ਦਾ ਬਹੁਤ ਬੜਾ ਕੰਮ ਕੀਤਾ । ਮੈਂ ਇਹ ਦੇਖਿਆ ਹੈ, ਮੈਨੂੰ ਮੌਕਾ ਮਿਲਿਆ ਹੈ ਸਰ ਛੋਟੂ ਰਾਮ ਦੀ ਬਰਸੀ ਤੇ ਜਾਣ ਦਾ ਜੋ ਕਿ ਰੋਹਤਕ ਵਿਚ ਮਨਾਈ ਜਾਂਦੀ ਹੈ । ਉਥੇ ਜਮੇ-ਗਫੀਰ—ਲੋਕਾ ਦਾ ਬੜਾ ਭਾਰੀ ਇਕੱਠ ਹੁੰਦਾ ਹੈ । ਕਿਤਨੇ ਹੀ ਲੋਕ ਉਥੇ ਆਪਣੀ ਸ਼ਰਧਾਂਜਲੀ ਪੇਸ਼ ਕਰਨ ਆਏ ਸਨ । ਇਸੇ ਤਰ੍ਹਾਂ ਚੌਧਰੀ ਸ੍ਰੀ ਚੰਦ ਦੀ ਮੌਤ ਤੇ ਵੀ ਮੈਂ ਦੇਖਿਆ ਹੈ ਕਿ ਉਥੇ ਕਿਤਨੇ ਹੀ ਲੋਕ ਉਨ੍ਹਾਂ ਨੂੰ ਆਪਣੀ ਸ਼ਰਧਾਂਜਲੀ ਦੇਣ ਆਏ ਸਨ । ਸਪੀਕਰ ਸਾਹਿਬ, ਉਨ੍ਹਾਂ ਲੋਕਾਂ ਦੀਆਂ ਅੱਖਾਂ ਵਿਚ ਸਹੀ ਮਾਅਨਿਆਂ ਵਿਚ ਪਾਣੀ ਸੀ । ਚੌਧਰੀ ਸਾਹਿਬ ਸਹੀ ਮਾਅਨਿਆਂ ਵਿਚ ਹਰਿਆਣੇ ਦੇ ਲੋਕਾਂ ਦੇ ਲੀਡਰ ਸਨ । ਮੈਂ ਉਨ੍ਹਾਂ ਦੀ ਯਾਦ ਵਿਚ ਆਪਣੀ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਇਸ ਦੀ ਤਾਈਦ ਕਰਦਾ ਹਾਂ ਕਿ ਇਸ ਮਤੇ ਦੀ ਨਕਲ ਉਨ੍ਹਾਂ ਦੇ ਵਾਰਸਾਂ ਨੂੰ ਭੇਜ ਦਿਤੀ ਜਾਵੇ ।

ਡਾਕਟਰ ਰਾਮ ਮਨੋਹਰ ਲੋਹੀਆ ਚੋਟੀ ਦੇ ਲੀਡਰਾਂ ਵਿਚੋਂ ਇਕ ਸਨ । ਉਹ ਇਕ ਅਜਿਹੇ ਫਰੀਡਮ ਫਾਈਟਰ ਸਨ ਜਿਨ੍ਹਾਂ ਨੇ ਆਪਣੀ ਛੋਟੀ ਉਮਰ ਵਿਚ ਹੀ ਪਾਲੇਟਿਕਸ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿਤਾ ਔਰ ਇਸ ਦੇਸ਼ ਦੀ ਖਿਦਮਤ ਕਰਦੇ ਹੋਏ ਹਰ ਕਿਸਮ ਦੀਆਂ ਮੁਸੀਬਤਾਂ ਝਲੀਆਂ । ਉਹ ਆਪਣੇ ਇਰਾਦੇ ਦੇ ਇਤਨੇ ਪੱਕੇ ਸਨ ਕਿ ਕੋਈ ਚੀਜ਼ ਵੀ ਉਨ੍ਹਾਂ ਨੂੰ ਆਪਣੇ ਇਰਾਦੇ ਤੋਂ

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਮੁਤਜ਼ਲਜ਼ਲ ਨਹੀਂ ਕਰ ਸਕੀ । ਉਹ ਹਰ ਕਿਸਮ ਦੀ ਐਕਸਪਲਾਏਟੇਸ਼ਨ ਦੇ ਖਿਲਾਫ਼ ਸਨ । ਸਹੀ ਮਾਅਨਿਆਂ ਵਿਚ ਅਸੀਂ ਜਿਨ੍ਹਾਂ ਨੂੰ ਸੋਸ਼ਲਿਸਟ ਕਹਿ ਸਕਦੇ ਹਾਂ ਉਹ ਅਜਿਹੇ ਸੋਸ਼ਲਿਸਟ ਸਨ । ਮੈਨੂੰ ਉਨ੍ਹਾਂ ਦੇ ਨਾਲ ਮੁਤਅਦੱਦ ਬਾਰ ਬਾਤ ਚੀਤ ਕਰਨ ਦਾ ਮੌਕਾ ਮਿਲਿਆ ਹੈ, ਉਨ੍ਹਾਂ ਦੇ ਖਿਆਲਾਤ ਤੋਂ ਮੁਸਤਫੀਦ ਹੋਣ ਦਾ ਮੌਕਾ ਮਿਲਿਆ ਹੈ । ਮੈਨੂੰ ਵਿਸ਼ਵਾਸ ਹੈ ਕਿ ਜਿਸ ਤਰ੍ਹਾਂ ਉਹ ਕੁਰਪਸ਼ਨ ਦੇ ਖਿਲਾਫ਼ ਸਨ, ਜੇਕਰ ਉਨ੍ਹਾਂ ਦਾ ਵਸ ਚਲਦਾ ਤਾਂ ਉਹ ਇਸ ਦੇਸ ਵਿਚੋਂ ਕੁਰੱਪਸ਼ਨ ਖਤਮ ਕਰਨ ਲਈ ਠੋਸ ਕਦਮ ਉਠਾਉਂਦੇ । ਮੈਨੂੰ ਮੌਕਾ ਮਿਲਿਆ ਹੈ ਉਨ੍ਹਾਂ ਦੀਆਂ ਸਪੀਚਾਂ ਪਾਰਲੀਮੈਂਟ ਦੇ ਅੰਦਰ ਸੁਣਨ ਦਾ । ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਮੌਤ ਨਾਲ ਜਿਹੜੀ ਜਗ੍ਹਾ ਪਾਰਲੀਮੈਂਟ ਦੇ ਅੰਦਰ ਖਾਲੀ ਹੋਈ ਹੈ, ਉਸ ਨੂੰ ਪੂਰਾ ਕਰਨਾ ਮੁਸ਼ਕਲ ਹੋਵੇਗਾ । ਉਹ ਨਿਹਾਇਤ ਆਲ੍ਹਾ ਕਿਸਮ ਦੇ ਮੁਕੱਰਰ ਸਨ । ਬਹਿਸ ਮੁਬਾਹਿਸਾ ਇਤਨੀ ਅੱਛੀ ਤਰ੍ਹਾਂ ਕਰਦੇ ਸਨ, ਆਪਣਾ ਨੁਕਤਾ ਨਿਗਾਹ ਇਤਨੀ ਅਛੀ ਤਰ੍ਹਾਂ ਪੇਸ਼ ਕਰਦੇ ਸਨ ਕਿ ਬਹੁਤ ਘਟ ਆਦਮੀ ਹੀ ਉਸ ਤਰ੍ਹਾਂ ਕਰ ਸਕਦੇ ਹਨ । ਉਨ੍ਹਾਂ ਦੀ ਮੌਤ ਨਾਲ ਦੇਸ਼ ਨੂੰ ਇਕ ਬਹੁਤ ਭਾਰੀ ਘਾਟਾ ਪਿਆ ਹੈ । ਉਹ ਇਕ ਰੀਮਾਰਕੇਬਲ ਲੀਡਰ ਸਨ ਜਿਨ੍ਹਾਂ ਨੇ ਦੇਸ਼ ਦੀ ਤਾਰੀਖ ਤੇ ਆਪਣਾ ਮਾਰਕ ਛਡਿਆ ਹੈ,ਜੋ ਇਸ ਚੀਜ਼ ਦਾ ਇਜ਼ਹਾਰ ਕਰਦਾ ਹੈ ਕਿ ਪਸਮਾਂਦਾ ਲੋਕਾਂ ਵਾਸਤੇ ਉਨ੍ਹਾਂ ਦੇ ਦਿਲ ਵਿਚ ਬਹੁਤ ਹਮਦਰਦੀ ਸੀ । ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੇ ਸਾਰੇ ਲੋਕ ਅਤੇ ਉਨ੍ਹਾਂ ਦੀਆਂ ਸਾਰੀਆਂ ਫੈਮੀਲੀਜ਼ ਉਨ੍ਹਾਂ ਦੇ ਪਸਮਾਂਦਗਾਨ ਵਿਚ ਆਉਂਦੀਆਂ ਹਨ । ਇਸ ਕਰਕੇ ਮੈਂ ਇਹ ਅਰਜ਼ ਕਰਦਾ ਹਾਂ ਅਤੇ ਇਸ ਗਲ ਦੀ ਤਾਈਦ ਕਰਦਾ ਹਾਂ ਕਿ ਸਾਡੇ ਜਜ਼ਬਾਤਾਂ ਦਾ ਇਜ਼ਹਾਰ ਉਨ੍ਹਾਂ ਤਕ ਪਹੁੰਚਾ ਦਿਤਾ ਜਾਵੇ ।

ਮਾਸਟਰ ਤਾਰਾ ਸਿੰਘ ਜੀ ਅੱਜ ਹੀ ਇਸ ਚੰਡੀਗੜ੍ਹ ਦੇ ਇਕ ਹਸਪਤਾਲ ਦੇ ਅੰਦਰ ਸੁਰਗ-ਵਾਸ ਹੋ ਗਏ ਹਨ । ਸਪੀਕਰ ਸਾਹਿਬ, ਮੈਂ ਸੁਬਹ ਸਵੇਰੇ ਰੇਡੀਓ ਤੇ ਜਦ ਇਹ ਖਬਰ ਸੁਣੀ ਤਾਂ ਇਕ ਸਖ਼ਤ ਕਿਸਮ ਦਾ ਜਾਨਕਾਹ ਸਦਮਾ ਹੋਇਆ ਕਿਉਂਕਿ ਇਹ ਸਦਮਾ ਅਹਿਮ ਅਤੇ ਅਚਾਨਕ ਸੀ । ਮੇਰਾ ਖਿਆਲ ਨਹੀਂ ਸੀ ਕਿ ਮਾਸਟਰ ਜੀ ਇਤਨੀ ਜਲਦੀ ਇਸ ਦੁਨੀਆਂ ਤੋਂ ਚਲੇ ਜਾਣਗੇ । ਮੈਂ, ਸਪੀਕਰ ਸਾਹਿਬ, ਉਨ੍ਹਾਂ ਦਾ ਆਪਰੇਸ਼ਨ ਹੋਣ ਤੋਂ ਇਕ ਦਿਨ ਪਹਿਲਾਂ ਹਸਪਤਾਲ ਵਿਚ ਉਨ੍ਹਾਂ ਨੂੰ ਮਿਲਿਆ ਸੀ। ਉਨ੍ਹਾਂ ਦੀ ਕੁਵਤੇ-ਸਮਾਂਅਤ ਇਸ ਹੱਦ ਤਕ ਖਤਮ ਹੋ ਚੁਕੀ ਸੀ ਕਿ ਸਲੇਟ ਤੇ ਲਿਖ ਕੇ ਹੀ ਗਲ ਬਾਤ ਕੀਤੀ ਜਾ ਸਕਦੀ ਸੀ । ਲੇਕਿਨ ਬਾਵਜੂਦ ਇਸ ਤਵੀਲ ਉਮਰ ਦੇ, ਬਾਵਜੂਦ ਇਸ ਕਮਜ਼ੋਰੀ ਦੇ ਜਿਸ ਚੀਜ਼ ਦਾ ਨਕਸ਼ ਮੇਰੇ ਦਿਲ ਤੇ ਹੋਇਆ ਉਹ ਇਹ ਸੀ ਕਿ ਉਹ ਉਸ ਸਪਿਰਿਟ ਦੇ ਮਾਲਕ ਸਨ ਜੋ ਸਦਾ ਚੜ੍ਹਦੀਆਂ ਕਲਾਂ ਵਿਚ ਰਹਿੰਦੀ ਸੀ । ਸਪੀਕਰ ਸਾਹਿਬ, ਮੈਂ ਸੱਚ ਅਰਜ਼ ਕਰਦਾ ਹਾਂ ਕਿ ਉਹ ਇਕ ਅਜਿਹੇ ਸ਼ਖ਼ਸ ਸਨ ਜਿਨ੍ਹਾਂ ਦੇ ਦਿਲ ਵਿਚ ਹਮੇਸ਼ਾਂ ਇਹ ਰਿਹਾ ਕਿ ਪੰਜਾਬ ਨੂੰ, ਇਸ ਮੁਲਕ ਨੂੰ ਇਸ ਕਿਸਮ ਦਾ ਖਤਰਾ ਹੈ, ਉਸ ਕਿਸਮ ਦਾ ਖ਼ਤਰਾ ਹੈ । ਉਹ ਸਦਾ ਚੜ੍ਹਦੀਆਂ ਕਲਾਂ ਦੀਆਂ ਗੱਲ੍ਹਾਂ ਕਰਦੇ ਸਨ । ਇਸ ਲਈ ਜਦ ਮੈਂ ਰੇਡੀਓ ਤੇ ਇਹ ਸੁਣਿਆਂ ਕਿ ਮਾਸਟਰ ਜੀ ਸਰੀਰ ਤਿਆਗ ਗਏ ਹਨ ਤਾਂ ਸਖ਼ਤ ਸਦਮਾਂ ਹੋਇਆ । ਮਾਸਟਰ ਜੀ ਦੀ ਉਮਰ ਕਾਫ਼ੀ ਤਵੀਲ ਸੀ। ਮੇਰਾ ਖਿਆਲ ਹੈ ਕਿ ਉਹ 84-85 ਸਾਲਾਂ ਦੇ ਕਰੀਬ ਸਨ । ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਸਾਰੀ ਲਾਈਫ਼ ਦੇਸ਼ ਲਈ ਡੈਡੀਕੇਟਿਡ ਸੀ । ਉਨ੍ਹਾਂ ਦੇ ਜੀਵਨ ਤੋਂ ਮਾਲੂਮ ਹੁੰਦਾ ਹੈ ਕਿ ਉਹ ਲਗਾਤਾਰ ਦੇਸ਼ ਦੀ ਖਾਤਰ ਕੁਰਬਾਨੀਆਂ ਕਰਦੇ ਰਹੇ । 1921 ਤੋਂ ਲੈ ਕੇ ਉਨ੍ਹਾਂ ਦੀ ਮੌਤ ਤਕ ਉਹ ਕਦੇ ਕਸ਼ਮਕਸ਼ ਅਤੇ ਜਦੋ-ਜਹਿਦ ਤੋਂ ਜੁਦਾ ਨਹੀਂ ਹੋਏ । ਕਦੇ ਕਿਸੇ ਕਾਜ਼ ਲਈ, ਕਦੇ ਕਿਸੇ ਕਾਜ਼ ਲਈ ਉਹ ਸਟਰਗਲ ਕਰਦੇ ਰਹੇ । ਹਮੇਸ਼ਾ ਨਵਾਂ ਕਾਜ਼ ਉਨ੍ਹਾਂ ਦੇ ਸਾਹਮਣੇ ਹੁੰਦਾ

ਸੀ। ਮੈਂ ਉਨ੍ਹਾਂ ਦਾ ਆਪਰੇਸ਼ਨ ਹੋਣ ਤੋਂ ਬਾਅਦ ਉਨ੍ਹਾਂ ਦੇ ਪਸਮਾਂਦਗਾਨ ਤੋਂ ਪੁਛਣ ਗਿਆ। ਉਨ੍ਹਾਂ ਦੇ ਲਖਤੇ ਜਿਗਰ ਜਸਵੰਤ ਸਿੰਘ, ਮੋਹਣ ਸਿੰਘ ਨੂੰ ਮਿਲਿਆ ਸੀ। ਇਹ ਠੀਕ ਹੈ ਕਿ ਮਾਸਟਰ ਜੀ ਨੂੰ ਰਿਕਵਰੀ ਰੂਮ ਵਿਚ ਰਖਿਆ ਹੋਇਆ ਸੀ ਪਰ ਉਨ੍ਹਾਂ ਨੂੰ ਵੀ ਇਹ ਖਿਆਲ ਨਹੀਂ ਸੀ ਕਿ ਉਹ ਅਚਾਨਕ ਹੀ ਉਨ੍ਹਾਂ ਨੂੰ ਇਸ ਤਰ੍ਹਾਂ ਛੱਡ ਜਾਣਗੇ। ਇਸ ਲਈ ਮੈਂ ਇਸ ਜਾਨਕਾਹ ਸਦਮੇ ਦੇ ਅੰਦਰ ਉਨ੍ਹਾਂ ਨਾਲ ਤੇ ਉਹਨਾਂ ਦੇ ਸਾਰੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ। ਜਿਸ ਤਰ੍ਹਾਂ ਮੈਂ ਦੂਸਰੇ ਸਾਹਿਬਾਨ ਦੇ ਮੁਤੱਲਕ ਅਰਜ਼ ਕੀਤਾ ਸੀ, ਉਹਨਾਂ ਦੇ ਪਰਿਵਾਰ ਨੂੰ ਵੀ ਸਾਡੇ ਜਜ਼ਬਾਤ ਭੇਜ ਦਿਤੇ ਜਾਣ, ਇਹ ਰੈਜ਼ੋਲਿਊਸ਼ਨ ਉਨ੍ਹਾਂ ਨੂੰ ਭੇਜ ਦਿਤਾ ਜਾਵੇ।

**ਸਰਦਾਰ ਅਮਰ ਸਿੰਘ ਦੋਸਾਂਝ** (ਫਲੌਰ) : ਸਪੀਕਰ ਸਾਹਿਬ, ਇਕ ਸ਼ਾਇਰ ਨੇ ਕਿਹਾ ਹੈ ਕਿ—

"ਜੋ ਬਾਦਾਖ਼ਾਰ ਥੇ ਪੁਰਾਣੇ ਵੁਹ ਸਭ ਉਠਤੇ ਜਾਤੇ ਹੈਂ,<br>
ਕਹੀਂ ਸੇ ਆਬੇ ਬਕਾਏ ਦਵਾਮ ਲਾ ਸਾਕੀ।"

ਸਪੀਕਰ ਸਾਹਿਬ, ਜਿਨ੍ਹਾਂ ਚਾਰ ਵਿਅਕਤੀਆਂ ਦੇ ਸਬੰਧ ਵਿਚ ਸ਼ੋਕ ਦਾ ਮਤਾ ਪੇਸ਼ ਹੋਇਆ ਹੈ, ਉਹਨਾਂ ਦੇ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ। ਸਰਦਾਰ ਹਰਜਿੰਦਰ ਸਿੰਘ ਬਹਿਲਾ ਜਿਹੜੇ ਕਿ ਸਾਡੇ ਮੈਂਬਰ ਸਨ, ਉਹਨਾਂ ਦੀ ਮੌਤ ਇਸ ਲਈ ਬੜੀ ਜਾਨਕਾਹ ਹੈ ਕਿਉਂਕਿ ਕਿਸੇ ਸ਼ਾਇਰ ਨੇ ਲਿਖਿਆ ਹੈ—

"ਫੂਲ ਤੋ ਦੋ ਦਿਨ ਬਹਾਰੇ ਜਾਂਫਿਜ਼ਾ ਦਿਖਲਾ ਗਏ।<br>
ਹਸਰਤ ਤੋ ਉਨ ਗੁੰਚੋਂ ਪੇ ਹੈ ਜੋ ਬਿਨ ਖਿਲੇ ਮੁਰਝਾ ਗਏ।"

ਚੌਧਰੀ ਸ੍ਰੀ ਚੰਦ ਜੀ ਦੀ ਮੌਤ ਦੇ ਬਾਰੇ ਇਹ ਅਰਜ਼ ਹੈ ਕਿ ਮੈਨੂੰ ਉਹਨਾਂ ਦੀ ਸੰਗਤ ਵਿਚ ਵੀ ਰਹਿਣ ਦਾ ਅਵਸਰ ਮਿਲਿਆ ਹੈ। ਮੈਂ ਸਮਝਦਾ ਹਾਂ ਕਿ ਉਹ ਬੜੇ ਪੁਰਾਣੇ ਪਾਰਲੀਮੈਂਟੇ-ਰੀਅਨ ਸਨ, ਹਰਿਆਣਾ ਪ੍ਰਾਂਤ ਦੇ ਬਹੁਤ ਵਡੇ ਲੀਡਰ ਸਨ। ਕਿਸਾਨ ਦੇ ਕਾਜ਼ ਦੇ ਬੜੇ ਵਡੇ ਅਲਮਬਰਦਾਰ ਸਨ ਕਿਉਂਕਿ ਇਹ ਚੀਜ਼ ਉਹਨਾਂ ਨੂੰ ਮਰਹੂਮ ਚੌਧਰੀ ਸਰ ਛੋਟੂ ਰਾਮ ਜੀ ਤੋਂ ਵਿਰਸੇ ਵਿਚ ਮਿਲੀ ਸੀ।

ਜਿਥੋਂ ਤਕ ਡਾਕਟਰ ਰਾਮ ਮਨੋਹਰ ਲੋਹੀਆ ਦਾ ਤੁਅੱਲਕ ਹੈ ਉਨ੍ਹਾਂ ਨੇ ਬਿਸਤਰੇ-ਮਰਗ ਤੇ ਇਕ ਫ਼ਿਕਰਾ ਕਿਹਾ ਸੀ ਕਿ ਜੈਸਾ ਇਲਾਜ ਮੇਰਾ ਹੋ ਰਿਹਾ ਹੈ, ਕਾਸ਼ ਹਿੰਦੁਸਤਾਨ ਦੇ ਹਰ ਗਰੀਬ ਇਨਸਾਨ ਦੇ ਇਲਾਜ ਦਾ ਐਸਾ ਹੀ ਪ੍ਰਬੰਧ ਕੀਤਾ ਜਾਂਦਾ। ਉਹ ਹਮੇਸ਼ਾਂ ਦੋ ਚੀਜ਼ਾਂ ਦੇ ਖ਼ਿਲਾਫ਼ ਜਦੋਜਹਿਦ ਕਰਦੇ ਰਹੇ, ਕੁਰਪਸ਼ਨ ਦੇ ਖ਼ਿਲਾਫ਼ ਅਤੇ ਗ਼ਰੀਬੀ ਦੇ ਖ਼ਿਲਾਫ਼। ਦੋ ਹੀ ਐਸੀਆਂ ਸਮਸਿਆਵਾਂ ਹਨ ਜਿਹੜੀਆਂ ਕਿ ਹਿੰਦੁਸਤਾਨ ਦੇ ਲਈ ਬਹੁਤ ਚਿੰਤਾਜਨਕ ਹਨ।

ਮਾਸਟਰ ਤਾਰਾ ਸਿੰਘ ਜੀ ਦੇ ਬਾਰੇ ਮੈਂ ਇੰਨਾ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਹ ਲੀਡਰ ਨਹੀਂ ਸਨ ਲੀਡਰ-ਸਾਜ਼ ਸਨ। ਉਹਨਾਂ ਨੇ ਲੀਡਰ ਪੈਦਾ ਕੀਤੇ। ਉਹ ਇਕ ਇਨਸਾਨ, ਫਰਦੇ-ਵਾਹਿਦ ਨਹੀਂ ਸਨ, ਉਹ ਇਕ ਇੰਸਟੀਚੂਸ਼ਨ ਸਨ। ਮੈਂ ਸਮਝਦਾ ਹਾਂ ਕਿ ਉਹਨਾਂ ਨੇ ਜਿਸ ਤਰ੍ਹਾਂ ਦੇ ਬੇਲਾਗ ਅਤੇ ਬੇਗਰਜ਼ ਹੋ ਕੇ ਖਿਦਮਤ ਕੀਤੀ ਉਹ ਪੰਜਾਬ ਦੇ ਲੋਕਾਂ ਲਈ ਬੜੀ ਇੰਸ-ਪਾਇਰ ਕਰਨ ਵਾਲੀ ਸੀ। ਮਾਸਟਰ ਤਾਰਾ ਸਿੰਘ ਜੀ ਨੂੰ ਜਿਸ ਵਕਤ ਇਹ ਪਤਾ ਲਗਾ ਕਿ

[ਸਰਦਾਰ ਅਮਰ ਸਿੰਘ ਦੁਸਾਂਝ]

ਪਿਸ਼ਾਵਰ ਦੇ ਵਿਚ ਖੁਦਾਈ ਖਿਦਮਤਗਾਰਾਂ ਤੇ ਗੋਲੀ ਚਲ ਰਹੀ ਹੈ ਤਾਂ ਉਹ ਪੰਜਾਬ ਵਿਚੋਂ 500 ਦਾ ਜਥਾ ਲੈਕੇ ਪਿਸ਼ਾਵਰ ਦੀ ਤਰਫ਼ ਚਲ ਪਏ । ਉਹਨਾਂ ਦੀ ਜ਼ਿੰਦਗੀ ਦੇ ਬਾਰੇ ਮੈਂ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ । ਜਿਸ ਵਕਤ ਪਾਕਿਸਤਾਨ ਬਨਣ ਲਗਾ ਅਤੇ ਪੰਜਾਬ ਦੀ ਸਾਲਮੀਅਤ ਖਤਰੇ ਵਿਚ ਪਈ ਤਾਂ ਉਸ ਵਕਤ ਉਹ ਮਰਦੇ ਮੁਜਾਹਦ ਸੀ ਜਿਸ ਨੇ ਮੁਸਲਿਮ ਲੀਗ ਦੇ ਝੰਡੇ ਨੂੰ ਫਾੜਿਆ ਅਤੇ ਪੰਜਾਬ ਨੂੰ ਰੈਵੋਲਿਊਸ਼ਨਾਈਜ਼ ਕੀਤਾ ਔਰ ਲੋਕਾਂ ਨੂੰ ਹੌਸਲਾ ਦਿਤਾ । ਪੰਜਾਬ ਦੇ ਲੋਕਾਂ ਦੀ ਹਿੰਮਤ ਬਨ੍ਹਾਈ । ਮੈਂ ਹੈਰਾਨ ਹੁੰਦਾ ਹਾਂ ਕਿ ਮਾਸਟਰ ਜੀ ਇਤਨੀ ਜ਼ਈਫੁਲ-ਉਮਰੀ ਵਿਚ ਵੀ ਚੜ੍ਹਦੀ ਕਲਾ ਵਿਚ ਸਨ । ਉਹਨਾਂ ਵਿਚ ਇਤਨੀ ਦਲੇਰੀ ਸੀ ਕਿ ਜਿਸ ਨੂੰ ਦੇਖ ਕੇ ਅੱਜ ਦਾ ਨੌਜਵਾਨ ਵੀ ਸਮਝਦਾ ਹੈ ਕਿ 85-86 ਸਾਲ ਦੀ ਉਮਰ ਵਿਚ ਇੰਨੀ ਦਲੇਰੀ ਅਤੇ ਹੌਸਲਾ ਹੋਣਾ ਕਰਾਮਾਤ ਤੋਂ ਘਟ ਨਹੀਂ ਹੈ ।

ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਸ ਸ਼ੋਕ ਦੇ ਮਤੇ ਵਿਚ ਸ਼ਰੀਕ ਹੁੰਦਾ ਹਾਂ ਅਤੇ ਇਹ ਅਰਜ਼ ਕਰਦਾ ਹਾਂ ਕਿ ਹਾਊਸ ਦੇ ਜਜ਼ਬਾਤ ਅਤੇ ਅਹਿਸਾਸਾਤ ਉਹਨਾਂ ਦੇ ਪਰਵਾਰ ਤਕ ਪਹੁੰਚਾ ਦਿਤੇ ਜਾਣ । ਇਹਨਾਂ ਅਲਫ਼ਾਜ਼ ਦੇ ਨਾਲ ਮੈਂ ਇਸ ਸ਼ੋਕ ਦੇ ਮਤੇ ਵਿਚ ਆਪਣੇ ਆਪ ਨੂੰ ਸ਼ਰੀਕ ਕਰਦਾ ਹਾਂ ।

**चौधरी बलबीर सिंह** (होश्यारपुर) स्पीकर साहिब, डाक्टर राममनोहर लोहिया हिन्दोस्तान की स्यासत में पूरी तरह चमके । यह कितनी अजीब बात हैं कि जिन के उत्साह से सारे हिन्दोस्तान में गैर कांग्रेसी हकूमतें बनी, लेकिन आज उन की मौत का शोक मनाते समय पंजाब में सबसे पहले बनी ग़ैर-कांग्रेसी सरकार टूट रही है । डाक्टर लोहिया सारी जिंदगी जुल्म के खिलाफ लड़ते रहे—चाहे देश में, चाहे देश से बाहर । जब वे अमरीका में गये तो वहां एक होटल में हिन्दुस्तानियों से किये जाते शर्मनाक सलूक के खिलाफ लड़ाई शुरू कर दी और वहां पर जेल में भी भेजे गए । जब तक वहां के प्रेज़ीडैंट ने इजहारे अफसोस नहीं किया, डाक्टर साहिब वहीं पर बैठे रहे । उन्होंने कहा कि मैं उस वक्त तक नहीं जाऊंगा जब तक हिन्दुस्तान के साथ किये जाने वाले बूरे और ग़लत सलूक का अज़ाला नहीं किया जाता । वह हमेशा हिन्दुस्तान की आज़ादी की लड़ाई में सफे अव्वल में रहे । जब बहुत से लीडर आराम से जेलों में थे वह बर्फ के तोदों पर लगे हुए थे । जिन दिनों हिन्दुस्तान में महात्मा गांधी की रहनुमाई में क्विट इण्डिया मूवमैंट चल रही थी, डाक्टर साहिब बम्बई में खुफिया रेडियो स्टेशन चलाते रहे और इस प्रकार हिन्दुस्तानियों को आजाद हकूमत का मैसेज मिलता रहा और जंगे आज़ादी की तहरीक का हाल लोगों तक पहुंचता रहा । फिर नैपाल जा कर भी हिन्दूस्तान की आज़ादी की लड़ाई बड़े ज़ोरों से लड़ी । इस हाऊस के मेम्बर साहिबान जानते ही होगे कि जब सब लीडरों को छोड़ दिया गया तो चर्चिल ने कहा था कि मैं दो आदमियों को नहीं छोड़ सकता । वे दो आदमी थे जय प्रकाश नारायण और डा० राम मनोहर लोहिया । चर्चिल ने कहा कि सरकार खत्म होने के बाद ही ये दोनों आदमी जेल से बाहर आ सकते हैं । 1942 की मूवमैंट खत्म होने के बाद भी ये दोनों महान व्यक्ति जेल में ही रहे । फिर जय प्रकाश नारायण बाहर आ गए। डाक्टर राम मनोहर लोहिया सब से बाद में जेल से बाहर आए ।

जैसे पुराणों की कथा है कि देवताओं ने और असुरों ने मिल कर समुद्र को मन्थन किया और उसमें से अमृत निकला। अमृत को लेने के लिये देवता और असुर दोनो भागे—एक दूसरे से छीनने के लिये उन्होंने यत्न किया। समुद्र मन्थन से जहां अमृत निकला वहां विष भी निकला लेकिन विष को पीने के लिये कोई भी तैयार नहीं था। भगवान शिव को इसीलिए सब से ऊंचा दर्जा दिया जाता है क्योंकि उन्होंने उस विष का पान किया ताकि वह संसार में किसी और को दुख और तकलीफ न दे सके। इसी प्रकार भारत की आज़ादी का संग्राम भी एक तरह का मंथन ही था। जब आज़ादी की लड़ाई लड़ी गई और नतीजे के तौर पर आज़ादी की देवी हिन्दुस्तान में आई तो उस वक्त यह फैसला हुआ कि हिन्दुस्तान पर राज कौन करेगा। उस समय जो लोग गद्दियों के ख़ाहिशमंद थे वे गद्दियों को हासल करने के लिए भाग दौड़ करने लगे लेकिन डाक्टर राम मनोहर लोहिया उस समय भी हिन्दुस्तान की ग़रीबी और अव्वाम में दुखों को अपने सम्मुख रखा और लगातार बीस साल तक हर कदम पर अव्वाम की ग़रीबी और तकलीफ़ों को दूर करने के लिये लड़ाई लड़ते रहे और अपना सारा जीवन इसी काम में समाप्त कर दिया। आज़ादी की प्राप्ति के बाद भी जो विचार वह पहले लेकर चले थे उसी विचार को लेकर लड़ते रहे और अपना जीवन इसी संघर्ष में लगा दिया। कुछ वर्ष पहले उन्होंने कहा था कि देश में कांग्रेस सरकार न हो, गैर कांग्रेस सरकार कायम होनी चाहिए। उसी के नतीजे के तौर पर देश में पहली बार 1967 के इलैक्शन के बाद गैर-कांग्रेसी सरकारें कायम हुई। उन्होंने हमेशा हर जुल्म के खिलाफ लड़ाई लड़ी।

उन्होंने सब से पहले लाल चीन के खतरे की चुनौती दी, जो खतरा आज भी हिन्दुस्तान को बना हुआ है। जब दिल्ली की सरकार सोई हुई थी उस लाल चीन के खतरे की चुनौता उन्होंने हिन्दुस्तान को दी। डाक्टर साहिब ने दिल्ली में तिब्बत के मसले पर डिमान्स्ट्रेशन की। उस के नतीजे के तौर पर गिरफ्तार हुए। उन्होंने वार्निग दी कि अगर हिन्दुस्तान की सरकार तिब्बत में अपने हकूक को छोड़ जायेगी तो तिब्बत क्म्यूनिस्ट चीन के हवाले हो जाएगा। लेकिन उन की चुनौती पर किसी ने ध्यान नहीं दिया। आज उस तिब्बत के जाने की वजह से हिन्दुस्तान के लिये एक मुस्तकिल खतरा बना हुआ है।

देश में भाषा के बारे में पार्लियामेंन्ट में अगर किसी ने सब से पहले आवाज़ उठाई हिन्दूस्तान की भाषा के बारे में तो डाक्टर साहिब ने सब से पहले आवाज़ उठाई। उन्होंने कहा कि अंग्रेजी खत्म होनी चाहिये। मुल्क में कोई भी इलाकाई ज़बानें चलें लेकिन अंग्रेजी किसी शक्ल में नहीं चलनी चाहिए। स्पीकर साहिब आप को याद होगा कि उन को डिफैंस आफं इंडिया रूल्ज़ के तहत गिरफ्तार किया गया। उन्होंने इस सम्बन्ध में सुप्रीम कोर्ट में जो दरखास्त दी उस पर बहस खुद ही शुरू की। वह बहस उन्होंने हिन्दी में शुरू की थी। उस वक्त जब जज साहिब ने कहा कि आप अंग्रेज़ी में बात करें तो उस वक्त उन्होंने सुप्रीम कोर्ट के जज को यह कहा कि मुझे इस बात की शर्म महसूस हो रही है कि हिन्दुस्तान को आज़ादी मिले हुए बीस

[चौधरी बलबीर सिंह]

साल हो गए हैं मगर इस देश की सब से बड़ी जो न्याय की अदालत है उस का बड़ा जज उस ज़बान को भी नहीं समझ सकता जो कि मुल्क के करोड़ों इनसानों की ज़बान है। उन्होंने दो तीन घंटे सिर्फ इसी बात की बहस पर लगा दिए कि आप को उस ज़बान को समझने की कोशिश करनी चाहिए जो कि इस देश के करोड़ों लोग बोलते और समझते हैं और उस के बाद उन्होंने अंग्रेज़ी में अपना केस पेश करना शुरू किया और बड़े अफसोस के साथ कहा कि गो मैंने कसम खाई हुई थी कि इस भाषा का कभी इस्तेमाल नहीं करूंगा मगर आज सिर्फ इसलिए इस को इस्तेमाल में ला रहा हूं क्योंकि मेरे देश के सब से बड़े न्यायालय का जज मेरी बात मेरे मुल्क की ज़बान में नहीं समझ रहा। तो कहने का भाव यह है कि जिस भावना और जिस विश्वास को उन्होंने अपने सामने रखा उसे पूरी दृढ़ता के साथ निभाया। इसी तरह के व्यक्तियों के लिए किसी शायर ने कहा है:

'कभी कभी तो एक मुश्ते खाक के गिर्द
रक्स करते हुए हफ्त आस्मां गुज़रे'।।

इस के अलावा हमें मास्टर तारा सिंह जी के स्वर्गवास होने का भी बहुत दुःख है। इसमें कोई शक नहीं कि जब से मैंने स्यासी तौर पर होश सम्भाली है तभी से मेरा उन के साथ इख्तलाफ रहा है। स्यासत में उन के तरीके चाहे गलत थे या ठीक थे इस बहस में न पड़ते हुए इस बात से इनकार नहीं किया जा सकता कि सिख पन्थ के लिए उन के दिल में जितना दर्द था और जिस असूल को उन्होंने अपने लिए अपनाया अपनी जिन्दगी के आखिरी साँस तक वह उसे निभाते रहे। जिस असूल पर वह चले उसी पर लगातार लड़ते रहे।

जहां तक चौधरी सिरी चन्द जी का सम्बन्ध है इसी असैम्बली में मुझे उन के साथ सन् 1957 से 1962 तक बैठने का मौका मिला और उन से बात चीत करने का भी पूरा मौका मिला। वह कितने सुलझे हुए स्यासतदान थे। वह इस मज़ाहिया अन्दाज़ के साथ टीका टिप्पणी करते थे कि सारा हाऊस कहकहा-ए-गुलज़ार बन जाता था। सारा हाऊस उन के दलायल को पूरे गौर और तवज्जह के साथ सुनता था। वह एक ऐसे सुलझे हुए और नेक इन्सान थे कि उन के देहान्त के बाद हरयाणा की स्यासत में जो खला पड़ा है वह पूरा नहीं हो सकता।

बहला साहिब तो इसी हाऊस के मेम्बर बने और बग़ैर अपनी कारगुज़ारी इस हाऊस को दिखाए इस दुनिया से चले गए। लीडर आफ दी हाऊस ने जो प्रस्ताव रखा है मैं उसका समर्थन करता हूं और यह मांग करूंगा कि आज यह हाऊस उन की याद में स्थगित कर दिया जाए।

**वित्त मन्त्री (डाक्टर बलदेव प्रकाश)** : स्पीकर साहिब, जो प्रस्ताव लीडर आफ दी हाऊस की तरफ से आया है मैं उसमें अपनी पार्टी की तरफ़ से उन व्यक्तियों को

जिन का स्वर्गवास हो गया है, श्रद्धांजली पेश करने के लिए खड़ा हुआ हूं ।

सभी के सम्बन्ध में विचार हाऊस के सामने आ गये हैं । इसलिए मैं ज़्यादा समय नहीं लेना चाहता । बहला साहिब नौजवान थे । बहुत थोड़ी आयु में कार दुर्घटना का शिकार हो गए और अन्त में उन का स्वर्गवास हो गया । डाक्टर राम मनोहर लोहिया जी को सारा देश जानता हैं । उन्होंने हर क्षेत्र में देश की भलाई के लिए लड़ाई लड़ी और देश की स्वतन्त्रता के संग्राम में उन्होंने पूरी तरह से आगे बढ़कर भाग लिया । चौधरी सिरी चन्द जी इस हाऊस के पुराने मैम्बर रहे और इस पंजाब के बटवारे के बाद हरियाणा विधान सभा के अध्यक्ष बने । वह पंजाब के बड़े ऊँचे दरजे के पार्लिमैंटेरियन और नेता थे । मास्टर तारा सिंह जी पंजाब के बहुत बड़े बड़े नेताओं में से थे । उन की राजनीति के सम्बन्ध में किसी को मतभेद हो सकता है लेकिन उन की ईमानदारी के साथ, उन की धार्मिकता के साथ, उन की मेहनतकश जिन्दगी के साथ किसी को भी मतभेद नहीं हो सकता । उन्होंने सारी उम्र बड़ी मेहनत के साथ देश के लिए कार्य किया । अपने नुक्ता निगाह के साथ पंजाब के अन्दर वह अपने विश्वास को आगे चलाते रहे ।

मैं इन सभी व्यक्तियों को अपनी और अपनी पार्टी की तरफ से श्रद्धांजली भेंट करता हूं और जो प्रस्ताव लीडर आफ दी हाऊस ने पेश किया है उसका समर्थन करता हूं ।

**ਕਾਮਰੇਡ ਜੰਗੀਰ ਸਿੰਘ ਜੋਗਾ (ਮਾਨਸਾ) :** ਸਪੀਕਰ ਸਾਹਿਬ, ਲੀਡਰ ਆਫ਼ ਦੀ ਹਾਊਸ ਵਲੋਂ ਜਿਨ੍ਹਾਂ ਮਹਾਨ ਵਿਅਕਤੀਆਂ ਦੇ ਚਲਾਣਾ ਕਰ ਜਾਣ ਬਾਰੇ ਜੋ ਮਤਾ ਪੇਸ਼ ਕੀਤਾ ਗਿਆ ਹੈ ਮੈਂ ਆਪਣੀ ਪਾਰਟੀ ਵਲੋਂ ਉਹਨਾਂ ਦੇ ਨਾਲ ਸ਼ਾਮਿਲ ਹੁੰਦਾ ਹਾਂ । ਜਿਥੋਂ ਤਕ ਡਾਕ-ਟਰ ਰਾਮ ਮਨੋਹਰ ਲੋਹੀਆ ਜੀ ਦਾ ਤੁਅੱਲਕ ਹੈ, ਉਹਨਾਂ ਦੀ ਅੱਜ ਸਭ ਤੋਂ ਜ਼ਿਆਦਾ ਲੋੜ ਇਸ ਲਈ ਵੀ ਸੀ ਕਿ ਜਿਨ੍ਹਾਂ ਖਬੇ ਪੱਖੀ ਪਾਰਟੀਆਂ ਨੂੰ ਉਹਨਾਂ ਨੇ ਇਕ ਥਾਂ ਇਕਠਾ ਕੀਤਾ ਸੀ ਉਹਨਾਂ ਨੂੰ ਅੱਜ ਹੋਰ ਮਜ਼ਬੂਤ ਕਰਨਾ ਸੀ । ਜਿਤਨਾਂ ਉਹਨਾਂ ਦੇ ਚਲਾਣਾ ਕਰ ਜਾਣ ਨਾਲ ਘਾਟਾ ਪਿਆ ਹੈ ਉਸ ਨੂੰ ਸਾਰੇ ਹਿੰਦੁਸਤਾਨ ਵਿਚ ਕੋਈ ਵੀ ਪੂਰਾ ਨਹੀਂ ਕਰ ਸਕੇਗਾ ।

ਮਾਸਟਰ ਤਾਰਾ ਸਿੰਘ ਨੇ ਸ਼ੁਰੂ ਤੋਂ ਲੈ ਕੇ ਹਿੰਦੁਸਤਾਨ ਦੀ ਆਜ਼ਾਦੀ ਲਈ ਬੜੀ ਜਦੋ-ਜਹਿਦ ਕੀਤੀ । ਮੈਨੂੰ ਉਹ ਦਿਨ ਯਾਦ ਹਨ ਜਦ ਪੇਸ਼ਾਵਰ ਵਿਚ ਸੁਰਖ ਪੋਸ਼ਾਂ ਤੇ ਗੋਲੀ ਚਲੀ ਸੀ, ਉਹ ਪੰਜਾਬੀਆਂ ਦਾ ਜੱਥਾ ਲੈ ਕੇ ਗਏ ਸਨ । ਮੈਂ ਵੀ ਉਸ ਵਿਚ ਸ਼ਾਮਿਲ ਸਾਂ ਔਰ ਸਾਨੂੰ ਅੰਮਿਤਸਰ ਤੋਂ 25 ਮੀਲ ਦੇ ਫ਼ਾਸਲੇ ਤੇ ਗਰਿਫ਼ਤਾਰ ਕੀਤਾ ਗਿਆ ਸੀ । ਅੰਗਰੇਜ਼ਾਂ ਦੇ ਖਿਲਾਫ਼ ਜਿਹੜੀ ਤਹਿਰੀਕ ਚਲੀ, ਆਜ਼ਾਦੀ ਦੀ ਜਿਹੜੀ ਤਹਿਰੀਕ ਚਲੀ ਉਸ ਵਿਚ ਮਾਸਟਰ ਜੀ ਦਾ ਖ਼ਾਸ ਹਿੱਸਾ ਸੀ । ਪੁਲੀਟੀਕਲ ਤੌਰ ਤੇ ਭਾਵੇਂ ਆਪੋ ਵਿਚ ਇਖਤਲਾਫ਼ ਹੋ ਸਕਦੇ ਹਨ ਪਰ ਮੁਸਲਮਾਨਾਂ ਤੇ ਗੋਲੀਆਂ ਚਲਣ ਉਤੇ, ਅਫ਼ਗਾਨਾਂ ਉਤੇ ਗੋਲੀਆਂ ਚਲਣ ਉਤੇ ਹਮਦਰਦੀ ਵਜੋਂ ਪੰਜਾਬੀਆਂ ਦਾ ਜੱਥਾ ਲੈ ਜਾਣਾ ਇਹ ਮਾਸਟਰ ਤਾਰਾ ਸਿੰਘ ਜੀ ਦਾ ਹੀ ਕੰਮ ਸੀ ।

ਬਹਿਲਾ ਜੀ ਬੜੇ ਹੋਣਹਾਰ ਨੌਜਵਾਨ ਸੀ । ਇਸੇ ਵੇਰ ਉਹ ਇਸ ਅਸੈਂਬਲੀ ਦੇ ਮੈਂਬਰ ਬਣੇ ਔਰ ਬਦਕਿਸਮਤੀ ਨਾਲ ਇਕ ਕਾਰ ਹਾਦਸੇ ਦੇ ਸ਼ਿਕਾਰ ਹੋ ਗਏ ਔਰ ਇਸ ਅਸੈਂਬਲੀ ਦੇ ਕੰਮ ਵਿਚ ਹਿੱਸਾ ਨਾ ਲੈ ਸਕੇ । ਸਾਨੂੰ ਸਾਰਿਆਂ ਨੂੰ ਉਹਨਾਂ ਤੇ ਬੜੀਆਂ ਭਾਰੀਆਂ ਉਮੀਦਾਂ ਸਨ ।

[ਕਾਮਰੇਡ ਜੰਗੀਰ ਸਿੰਘ ਜੋਗਾ]

ਉਨ੍ਹਾਂ ਨੇ ਕਿਤਨੀ ਹਿੰਮਤ ਨਾਲ ਇਥੇ ਸਟ੍ਰੈਚਰ ਵਿਚ ਬੈਠ ਕੇ ਵੋਟ ਪਾਇਆ, ਇਹ ਅਸੀਂ ਭੁਲ ਨਹੀਂ ਸਕਦੇ । ਸਾਨੂੰ ਅਜਿਹੇ ਹੋਣਹਾਰ ਨੌਜਵਾਨਾਂ ਦੀ ਬੜੀ ਲੋੜ ਹੈ । ਇਸ ਤੋਂ ਅਲਾਵਾ ਚੌਧਰੀ ਸਿਰੀ ਚੰਦ ਜੀ ਨੂੰ ਵੀ ਬਹੁਤ ਸਾਰੇ ਸਜਣਾਂ ਨੇ ਸ਼ਰਧਾਂਜਲੀਆਂ ਦਿਤੀਆਂ ਹਨ । ਮੈਂ ਵੀ ਆਪਣੀ ਪਾਰਟੀ ਵਲੋਂ ਇਨ੍ਹਾਂ ਸਾਰਿਆਂ ਵਿਅਕਤੀਆਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ ਔਰ ਆਪਣੇ ਆਪ ਨੂੰ ਇਸ ਮਤੇ ਨਾਲ ਸ਼ਰੀਕ ਕਰਦਾ ਹਾਂ ।

**ਮਾਲ ਮੰਤਰੀ** (ਮੇਜਰ ਜਨਰਲ ਰਾਜਿੰਦਰ ਸਿੰਘ) : ਸਪੀਕਰ ਸਾਹਿਬ, ਮੈਂ ਫੌਜੀ ਭਰਾਵਾਂ ਵੱਲੋਂ ਦੋ ਚਾਰ ਲਫ਼ਜ਼ ਉਨ੍ਹਾਂ ਮਹਾਨ ਨੇਤਾਵਾਂ ਲਈ ਸ਼ਰਧਾਂਜਲੀ ਦੇ ਤੌਰ ਤੇ ਕਹਿਣਾ ਚਾਹੁੰਦਾਂ ਹਾਂ ਜੋ ਸਾਡੇ ਤੋਂ ਵਿਛੜ ਕੇ ਸੁਰਗਵਾਸੀ ਹੋਏ ਹਨ ! ਪਹਿਲੇ ਤਾਂ ਮੈਂ ਬਹਿਲਾ ਸਾਹਿਬ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ । ਉਹ ਨੌਜਵਾਨ ਸਨ, ਉਹਨਾਂ ਦੇ ਦਿਲ ਦੇ ਵਿਚ ਆਪਣੇ ਮੁਲਕ ਦੀ ਰਜ ਕੇ ਸੇਵਾ ਕਰਨ ਦਾ ਸ਼ੌਕ ਸੀ । ਮੈਂ ਜ਼ਿਆਦਾ ਤਾਂ ਉਹਨਾਂ ਨੂੰ ਜਾਣਦਾ ਨਹੀਂ ਸੀ ਪਰ ਜਿਤਨਾ ਵੀ ਮੇਰਾ ਉਨ੍ਹਾਂ ਨਾਲ ਮੇਲ ਮਿਲਾਪ ਹੋਇਆ ਮੈਂ ਉਨ੍ਹਾਂ ਵਿਚ ਦੇਸ਼ ਸੇਵਾ ਦਾ ਇਕ ਖ਼ਾਸ ਸ਼ੌਕ, ਇਕ ਖ਼ਾਸ ਜਜ਼ਬਾ ਦੇਖਿਆ । ਮੈਂ ਉਹਨਾਂ ਦਾ ਕੰਮ ਵੀ ਉਹਨਾਂ ਦੇ ਪਿੰਡ ਵਿਚ ਜਾ ਕੇ ਵੇਖਿਆ ਔਰ ਜਿਸ ਤਰ੍ਹਾਂ ਲੀਡਰ ਆਫ਼ ਦੀ ਹਾਊਸ ਨੇ ਕਿਹਾ ਹੈ ਉਹ ਆਪਣੇ ਪੱਲਿਓਂ ਵੀ ਖਰਚ ਕਰਕੇ ਦੂਜਿਆਂ ਦੀ ਸੇਵਾ ਕਰਨ ਲਈ ਹਰ ਵਕਤ ਤਿਆਰ ਰਹਿੰਦੇ ਸਨ । ਮੈਂ ਉਹਨਾਂ ਦੇ ਹਲਕੇ ਵਿਚ ਵੇਖਿਆ, ਉਹਨਾਂ ਦਾ ਨਾਂ ਬੜਾ ਉੱਚਾ ਸੀ ਕਿਉਂਕਿ ਅਜ ਕੱਲ ਦੀਆਂ ਜ਼ਰੂਰਤਾਂ ਦੇ ਹਿਸਾਬ ਨਾਲ, ਜਿਸ ਤਰ੍ਹਾਂ ਜਨਤਾ ਦੀਆਂ ਜ਼ਰੂਰੀਆਤ ਹਨ, ਉਹ ਉਸੇ ਤਰ੍ਹਾਂ ਨਾਲ ਸੇਵਾ ਕਰਦੇ ਚਲੇ ਜਾਂਦੇ ਸਨ । ਉਹਨਾਂ ਬਾਰੇ ਜਿਸ ਤਰ੍ਹਾਂ ਮੇਰੇ ਇਕ ਦੋਸਤ ਨੇ ਕਿਹਾ ਹੈ, ਠੀਕ ਹੀ ਕਿਹਾ ਹੈ ਕਿ :

'ਫੂਲ ਤੋ ਦੋ ਦਿਨ ਬਹਾਰੇ ਜਾਂ ਫ਼ਿਜ਼ਾ ਦਿਖਲਾ ਗਏ ।
ਹਸਰਤ ਤੋ ਉਨ ਗੁੰਚੋਂ ਪੇ ਹੈ ਜੋ ਬਿਨ ਖਿਲੇ ਮੁਰਝਾ ਗਏ ।

ਇਹ ਖਿਆਲ ਬਿਲਕੁਲ ਐਪਟ ਹੈ ।

ਸਿਰੀ ਚੰਦ ਜੀ ਦੇ ਬਾਰੇ ਵਿਚ ਬਹੁਤ ਕੁਝ ਸੁਣਦੇ ਰਹੇ ਹਾਂ, ਜੋ ਜੋ ਕਾਰਨਾਮੇ ਉਨ੍ਹਾਂ ਨੇ ਚੌਧਰੀ ਛੋਟੂ ਰਾਮ ਜੀ ਦੇ ਸਮੇਂ ਤੋਂ ਕੀਤੇ ਉਨ੍ਹਾਂ ਬਾਰੇ ਬਹੁਤ ਕੁਝ ਸੁਣਦੇ ਰਹੇ ਹਾਂ । ਫੌਜ ਵਿਚ ਵੀ ਸਾਰੇ ਲੋਕ ਬੜੇ ਚੌਕੰਨੇ ਰਹਿੰਦੇ ਹਨ ਅਤੇ ਜੋ ਲੀਡਰ ਕੌਮ ਦੀ ਦਰਿੜ੍ਹਤਾ ਨਾਲ ਸੇਵਾ ਕਰਦੇ ਹਨ ਉਹਨਾਂ ਵਿਚੋਂ ਚੌਧਰੀ ਸਿਰੀ ਚੰਦ ਜੀ ਦਾ ਨਾਮ ਬੜਾ ਉਚਾ ਗਿਣਿਆ ਜਾਂਦਾ ਸੀ । ਇਹਨਾਂ ਨੇ ਸਦਾ ਬੜੀ ਸੋਚ ਵਿਚਾਰ ਕੇ ਕੰਮ ਕੀਤਾ ਅਤੇ ਕਈ ਲੋਕਾਂ ਨੂੰ ਚੰਗੇ ਕੰਮ ਸਿਖਾਏ । ਇਹਨਾਂ ਦੇ ਸਾਥੋਂ ਵਿਛੜ ਜਾਣ ਦਾ ਬੜਾ ਦੁਖ ਹੈ ।

ਬਾਕੀ ਡਾਕਟਰ ਰਾਮ ਮਨੋਹਰ ਲੋਹੀਆ ਇਕ ਬੜੇ ਕਾਬਲ ਤੇ ਫ੍ਰੰਟਰੈਂਕ ਦੇ ਲੀਡਰ ਸਨ ਅਤੇ ਉਹਨਾਂ ਨੇ ਹਿੰਦੁਸਤਾਨ ਦੀ ਬਿਹਤਰੀ ਲਈ ਬੜੇ ਕੰਮ ਕੀਤੇ, ਸੇਵਾ ਕੀਤੀ । ਉਹਨਾਂ ਦੇ ਕਾਰਨਾਮੇ ਮੁਲਕ ਦੀ ਤਵਾਰੀਖ ਵਿਚ ਗੋਲਡਨ ਲੈਟਰਜ਼ ਵਿਚ ਲਿਖੇ ਜਾਣਗੇ । ਇਹ ਬੜੇ ਅਫਸੋਸ ਦੀ ਗੱਲ ਹੈ ਕਿ ਉਹਨਾਂ ਨੂੰ ਇਸ ਵੇਲੇ ਹੀ ਸਵਰਗਵਾਸੀ ਹੋਣ ਦਾ ਸੱਦਾ ਆ ਗਿਆ । ਮੈਂ ਸਮਝਦਾ ਹਾਂ ਕਿ ਉਹਨਾਂ ਨੂੰ ਜਿੰਨੀ ਸ਼ਰਧਾਂਜਲੀ ਦਿਤੀ ਜਾਵੇ ਥੋੜ੍ਹੀ ਹੈ । ਉਨ੍ਹਾਂ ਨੇ ਦੂਜੇ ਮੁਲਕਾਂ ਵਿਚ ਵੀ ਆਪਣਾ ਨਾਮ ਉਚਾ ਕੀਤਾ ।

ਜਿਥੋਂ ਤਕ ਮਾਸਟਰ ਤਾਰਾ ਸਿੰਘ ਜੀ ਦਾ ਸਬੰਧ ਹੈ ਅਸੀਂ ਉਹਨਾਂ ਦੀਆਂ ਗੱਲਾਂ ਬਚਪਨ

ਤੋਂ ਹੀ ਸੁਣਦੇ ਰਹੇ ਹਾਂ। ਉਹ ਖਾਲਸਾ ਕਾਲਜ ਵਿਚ ਪੜ੍ਹੇ ਸਨ। ਅਸੀਂ ਵੀ ਜਦੋਂ ਉਸੇ ਕਾਲਜ ਵਿਚ ਬਹੁਤ ਦੇਰ ਮਗਰੋਂ ਉਥੇ ਪੜ੍ਹੇ ਤਾਂ ਉਸ ਵੇਲੇ ਵੀ ਉਹਨਾਂ ਦਾ ਨਾਮ ਬਹੁਤ ਚਲਦਾ ਹੁੰਦਾ ਸੀ। ਉਹ ਉਥੇ ਪਥਰ ਮਸ਼ਹੂਰ ਸਨ। ਉਹ ਹਾਕੀ ਖੇਲਦੇ ਸਨ ਅਤੇ ਇਸ ਦੀ ਗੋਲ ਕੀਪਰੀ ਕਰਦੇ ਸਮੇਂ ਬੜੇ ਨਿਡ੍ਹ ਹੋ ਕੇ ਖੇਲਦੇ ਸਨ, ਭਾਵੇਂ ਲਤ ਮਾਰ ਕੇ ਭਾਵੇਂ ਹਥ ਮਾਰਕੇ ਜਾਂ ਸਿਰ ਮਾਰ ਕੇ ਵੀ ਉਹ ਗੇਂਦ ਨੂੰ ਰੋਕਦੇ ਸਨ। ਯਾਨੀ ਕਿਸੇ ਤਰ੍ਹਾਂ ਦੀ ਘਬਰਾਹਟ ਜ਼ਾਹਰ ਨਹੀਂ ਕਰਦੇ ਸਨ। ਉਹਨਾਂ ਨੇ ਬਾਅਦ ਵਿਚ ਸਿਆਸਿਤ ਵਿਚ ਆ ਕੇ ਵੀ ਕਦੇ ਘਬਰਾਹਟ ਨਹੀਂ ਦਿਖਾਈ। ਜਿਸ ਤਰ੍ਹਾਂ ਹੋਰਾਂ ਦੋਸਤਾਂ ਨੇ ਕਿਹਾ ਹੈ ਕਿ ਹਾਰਿਕ ਦੇ ਜੁਦੇ ਜੁਦੇ ਖਿਆਲਾਤ ਤੇ ਪ੍ਰਿੰਸੀਪਲ ਹੁੰਦੇ ਹਨ ਇਹਨਾਂ ਬਾਰੇ ਇਹ ਗੱਲ ਕਹੀ ਜਾ ਸਕਦੀ ਹੈ ਕਿ ਉਹਨਾਂ ਨੇ ਜੋ ਆਪਣੇ ਪ੍ਰਿੰਸੀਪਲਜ਼ ਬਣਾਏ ਉਹਨਾਂ ਨੂੰ ਪੂਰੀ ਤਰ੍ਹਾਂ ਫਾਲੋ ਅਪ ਕੀਤਾ। ਉਹ ਬਹੁਤ ਵਡੇ ਲੀਡਰ ਸਨ, ਉਨ੍ਹਾਂ ਦੇ ਮਾਣ ਵਿਚ ਸਾਡਾ ਸਿਰ ਝੁਕਦਾ ਹੈ। ਇਤਨਾ ਕਹਿਕੇ ਮੈਂ ਆਪਣੀ ਹਲਕੀ ਜਿਹੀ ਸ਼ਰਧਾਂਜਲੀ ਪੇਸ਼ ਕਰਦਾ ਹਾਂ।

**ਸਰਦਾਰ ਸਰਦਾਰ ਸਿੰਘ ਕੋਹਲੀ** (ਪਟਿਆਲਾ) : ਸਪੀਕਰ ਸਾਹਿਬ, ਅਜ ਅਸੀਂ ਆਪਣੇ ਕੁਝ ਸਵਰਗਵਾਸੀ ਲੀਡਰਾਂ ਨੂੰ ਸ਼ਰਧਾਂਜਲੀ ਪੇਸ਼ ਕਰਨ ਲਈ ਇਕੱਠੇ ਹੋਏ ਹਾਂ।

ਸਭ ਤੋਂ ਪਹਿਲਾਂ ਮੈਂ ਬੁਢੇ ਜਰਨੈਲ ਮਾਸਟਰ ਤਾਰਾ ਸਿੰਘ ਜੀ ਦੇ ਕੁਝ ਕਾਰਨਾਮੇ ਦਸਦਾ ਹਾਂ ਜੋ ਉਨ੍ਹਾਂ ਨੇ ਇਸ ਮੁਲਕ ਅਤੇ ਆਪਣੀ ਕੌਮ ਲਈ ਕੀਤੇ। ਮਾਸਟਰ ਤਾਰਾ ਸਿੰਘ ਜੀ ਮੇਰੇ ਹੀ ਇਲਾਕੇ ਦੇ ਸਨ ਅਤੇ ਉਨ੍ਹਾਂ ਦਾ ਪਿੰਡ ਮੇਰੇ ਪਿੰਡ ਤੋਂ ਕੁਝ ਹੀ ਦੂਰ ਸੀ। ਮੈਂ ਕੋਈ 20-25 ਸਾਲ ਉਨ੍ਹਾਂ ਦੇ ਬਹੁਤ ਨਜ਼ਦੀਕ ਰਿਹਾ ਹਾਂ ਅਤੇ ਮੈਂ ਉਨ੍ਹਾਂ ਦੀ ਬਹਾਦਰੀ ਅਤੇ ਜੁਰਅਤ ਆਪ ਨੂੰ ਦਸਦਾ ਹਾਂ। ਸੰਨ 1947 ਵਿਚ ਜਦੋਂ ਮੁਲਕ ਦੀ ਵੰਡ ਹੋਈ ਤਾਂ ਸਾਡੇ ਇਲਾਕੇ ਰਾਵਲਪਿੰਡੀ ਅਤੇ ਪਿਸ਼ਾਵਰ ਦੇ ਇਲਾਕੇ ਵਿਚ ਬੜਾ ਜ਼ੁਲਮ ਹੋਇਆ ਅਤੇ ਇਸ ਬੁਢੇ ਜਰਨੈਲ ਨੇ ਲੋਕਾਂ ਨੂੰ ਬੜਾ ਹੌਸਲਾ ਦਿਵਾਇਆ। ਉਨ੍ਹਾਂ ਨੇ ਲੋਕਾਂ ਨੂੰ ਕਿਹਾ ਕਿ ਤੁਸੀਂ ਪੰਜਾਬ ਆ ਜਾਉ, ਅੰਮ੍ਰਿਤਸਰ ਆ ਜਾਉ। ਪਹਿਲਾਂ ਤਾਂ ਲੋਕ ਨਹੀਂ ਮੰਨੇ ਬਾਅਦ ਵਿਚ ਮਨ ਗਏ। ਜਦੋਂ 1947 ਵਿਚ ਪਾਕਿਸਤਾਨ ਬਣਿਆ ਤਾਂ ਇਸ ਬੁਢੇ ਜਰਨੈਲ ਨੇ ਪਾਕਿਸਤਾਨ ਅਸੈਂਬਲੀ ਵਿਚ ਪਾਕਿਸਤਾਨ ਦਾ ਝੰਡਾ ਪਾੜਿਆ ਅਤੇ ਪਾਕਿਸਤਾਨ ਮੁਰਦਾਬਾਦ ਦਾ ਨਾਅਰਾ ਲਾਇਆ। ਇਹ ਉਸੇ ਜਰਨੈਲ ਦੀ ਕਿਰਪਾ ਹੈ ਕਿ ਅੱਜ ਅਸੀਂ ਇਸ ਅਸੈਂਬਲੀ ਵਿਚ ਬੈਠੇ ਹਾਂ ਵਰਨਾ ਪਾਕਿਸਤਾਨੀ ਤਾਂ ਆਪਣਾ ਇਲਾਕਾ ਜਮਨਾ ਤਕ ਬਣਾਉਣਾ ਚਾਹੁੰਦੇ ਸਨ। ਉਸੇ ਦੀ ਕਿਰਪਾ ਨਾਲ ਇਹ ਇਲਾਕਾ ਬਚਿਆ।

ਫਿਰ ਸੰਨ 1955 ਵਿਚ ਪੰਜਾਬੀ ਮੋਰਚਾ ਲਗਾ। ਉਹ ਮੋਰਚਾ ਸਿਰਫ ਪੰਜਾਬੀ ਸੂਬਾ ਕਹਿਣ ਦੇ ਹਕ ਲਈ ਲਾਇਆ ਗਿਆ। ਇਸ ਵਿਚ ਉਸ ਜਰਨੈਲ ਨੇ 12,000 ਬੰਦੇ ਪੰਜਾਬੀ ਸੂਬੇ ਦਾ ਨਾਅਰਾ ਲਾਉਣ ਦੇ ਹਕ ਲਈ ਕੈਦ ਕਰਵਾਏ ਅਤੇ ਇਹ ਹਕ ਲੈ ਕੇ ਦਿਤਾ। ਦੂਸਰੀ ਬਾਰ ਜਦੋਂ ਮੋਰਚਾ ਲਾਇਆ ਤਾਂ 57000 ਹਜ਼ਾਰ ਬੰਦੇ ਕੈਦ ਕਰਵਾਏ ਤਾਂ ਸਰਕਾਰ ਨੂੰ ਪੰਜਾਬੀ ਸੂਬਾ ਦੇਣਾ ਪਿਆ। ਮਾਸਟਰ ਤਾਰਾ ਸਿੰਘ, ਮਹਾਤਮਾ ਗਾਂਧੀ ਅਤੇ ਪੰਡਤ ਨਹਿਰੂ ਵਰਗੇ ਪਹਿਲੀ ਕਤਾਰ ਦੇ ਲੀਡਰ ਸਨ। ਇਸ ਬੁਢੇ ਜਰਨੈਲ ਦੀ ਸਰਕਰਦਗੀ ਹੇਠ ਜੋ ਤਰੱਕੀ ਸਿੱਖ ਕੌਮ ਨੇ ਕੀਤੀ ਹੈ ਉਹ ਸਭ ਦੇ ਸਾਹਮਣੇ ਹੈ। ਮੈਂ ਸਰਕਾਰ ਤਾਈਂ ਇਹ ਬੇਨਤੀ ਜ਼ਰੂਰ ਕਰਾਂਗਾ ਕਿ ਇਨ੍ਹਾਂ ਦਾ ਦਾਹ ਸੰਸਕਾਰ ਉਸੇ ਤਰ੍ਹਾਂ ਸਰਕਾਰੀ ਸਤਿਕਾਰ ਨਾਲ ਕੀਤਾ ਜਾਵੇ ਜਿਵੇਂ ਕਿ ਇਸੇ ਪਾਏ ਦੇ ਦੂਜੇ ਲੀਡਰਾਂ ਦਾ ਹੁੰਦਾ ਹੈ। ਇਨ੍ਹਾਂ ਨੇ ਵੀ ਇਸ ਮੁਲਕ ਨੂੰ ਆਜ਼ਾਦ ਕਰਾਉਣ ਵਿਚ
ਬਹੁਤ ਹਿੱਸਾ ਪਾਇਆ ਹੈ ਅਤੇ ਅੰਗਰੇਜ਼ਾਂ ਦੇ ਵੇਲੇ ਤੋਂ ਲੈ ਕੇ ਹੁਣ ਤਾਈਂ ਜੇਲ੍ਹਾਂ ਕਟੀਆਂ,

[ਸਰਦਾਰ ਸਰਦਾਰ ਸਿੰਘ ਕੋਹਲੀ]

ਖਾਸ ਕਰਕੇ ਪੰਜਾਬੀਆਂ ਨੂੰ ਆਪਣੇ ਹਕ ਦਿਲਾਉਣ ਵਿਚ ਬੜੀਆਂ ਕੁਰਬਾਨੀਆਂ ਕੀਤੀਆਂ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਬੁਢੇ ਜਰਨੈਲ ਦਾ ਵੀ ਸਰਕਾਰੀ ਢੰਗ ਨਾਲ ਸਤਿਕਾਰ ਕੀਤਾ ਜਾਵੇ ਅਤੇ ਉਸ ਨੇ ਜੋ ਸੇਵਾ ਇਸ ਮੁਲਕ ਦੀ ਕੀਤੀ ਹੈ ਉਹ ਸਭ ਦੇ ਸਾਹਮਣੇ ਆਵੇ। ਅਸੀਂ ਜਦ ਵੀ ਉਨ੍ਹਾਂ ਨੂੰ ਹਸਪਤਾਲ ਵਿਚ ਮਿਲੇ ਹਾਂ ਤਾਂ ਉਨ੍ਹਾਂ ਨੇ ਕਿਹਾ ਕਿ ਮੈਂ ਤਕੜਾ ਹਾਂ, ਪਰਸੋਂ ਵੀ ਇਸੇ ਤਰ੍ਹਾਂ ਕਿਹਾ। ਬਾਕੀ ਚਲਣਾ ਤਾਂ ਸਭ ਨੇ ਹੈ। ਮਹਾਰਾਜ ਨੇ ਵੀ ਕਿਹਾ ਹੈ :

'ਜੋ ਆਇਆ ਸੋ ਚਲਸੀ ਸਭ ਕੋ ਆਈ ਵਾਰੀ ਐ'

ਮਗਰ ਉਹ ਇਥੇ ਆ ਕੇ ਸੇਵਾ ਕਰਕੇ ਇਸ ਸੰਸਾਰ ਤੋਂ ਚਲੇ ਗਏ। ਇਨ੍ਹਾਂ ਸ਼ਬਦਾਂ ਨਾਲ ਉਨ੍ਹਾਂ ਨੂੰ ਸ਼ਰਧਾਂਜਲੀ ਦਿੰਦਾ ਹੋਇਆ ਉਨ੍ਹਾਂ ਅਗੇ ਸਿਰ ਨਿਵਾਉਂਦਾ ਹਾਂ ਅਤੇ ਵਾਹਿਗੁਰੂ ਦੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਕਿ ਉਹ ਸਾਨੂੰ ਵੀ ਉਨ੍ਹਾਂ ਦੇ ਨਕਸ਼ੇ ਕਦਮਾਂ ਤੇ ਚਲਣ ਦੀ ਹਿੰਮਤ ਬਖਸ਼ੇ ਤਾਕਿ ਅਸੀਂ ਵੀ ਆਪਣੀ ਕੌਮ ਦੀ ਸੇਵਾ ਕਰ ਸਕੀਏ।

ਬਾਕੀ ਸਰਦਾਰ ਹਰਜਿੰਦਰ ਸਿੰਘ ਬਹਿਲਾ ਨਾਲ ਇਥੇ ਹੀ ਆ ਕੇ ਜੋ ਮੇਲ ਮਿਲਾਪ ਹੋਇਆ। ਉਸ ਤੋਂ ਅਸੀਂ ਸਮਝਿਆ ਕਿ ਇਹ ਇਕ ਹੋਣਹਾਰ ਨੌਜਵਾਨ ਹਨ, ਅਗੇ ਵਧਣਗੇ ਪਰ ਗੁਰੂ ਮਹਾਰਾਜ ਨੂੰ ਇਹ ਗਲ ਮਨਜ਼ੂਰ ਨਹੀਂ ਸੀ। ਮੈਂ ਉਨ੍ਹਾਂ ਦੇ ਚਰਨਾਂ ਵਿਚ ਆਪਣੀ ਸ਼ਰਧਾਂਜਲੀ ਭੇਟ ਕਰਦਾ ਹਾਂ।

ਡਾਕਟਰ ਰਾਮ ਮਨੋਹਰ ਲੋਹੀਆ ਜੀ ਵੀ ਦੇਸ਼ ਦੇ ਇਕ ਵਡੇ ਲੀਡਰ ਸਨ। ਉਨ੍ਹਾਂ ਦੇ ਕਾਰਨਾਮੇ ਸਾਰੀ ਦੁਨੀਆਂ ਜਾਣਦੀ ਹੈ। ਉਨ੍ਹਾਂ ਦੇ ਚਰਨਾਂ ਵਿਚ ਵੀ ਮੈਂ ਆਪਣੀ ਸ਼ਰਧਾਂਜਲੀ ਭੇਟ ਕਰਦਾ ਹਾਂ।

ਚੌਧਰੀ ਸਿਰੀ ਚੰਦ ਦੇ ਚਰਨਾਂ ਵਿਚ ਵੀ ਮੈਂ ਆਪਣੀ ਸ਼ਰਧਾਂਜਲੀ ਭੇਟ ਕਰਦਾ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਮੇਰੇ ਇਹ ਲਫ਼ਜ਼ ਵੀ ਇਸ ਕਾਰਵਾਈ ਨਾਲ ਐਡ ਕਰ ਦਿਤੇ ਜਾਣ।

**ਰਾਜਾ ਨਰਿੰਦਰ ਸਿੰਘ** (ਨਾਭਾ) : ਸਪੀਕਰ ਸਾਹਿਬ, ਜੋ ਮਤਾ ਹਾਊਸ ਦੇ ਸਾਹਮਣੇ ਹੈ ਮੈਂ ਉਸ ਦੇ ਨਾਲ ਆਪਣੇ ਆਪ ਨੂੰ ਐਸੋਸ਼ੀਏਟ ਕਰਨ ਲਈ ਖੜਾ ਹੋਇਆ ਹਾਂ। ਜਿਨ੍ਹਾਂ ਮਹਾਨ ਵਿਅਕਤੀਆਂ ਦਾ ਜ਼ਿਕਰ ਹਾਊਸ ਵਿਚ ਆਇਆ ਹੈ ਉਨ੍ਹਾਂ ਨਾਲ ਮੇਰਾ ਜ਼ਾਤੀ ਸੰਬੰਧ ਹੋਣ ਦੇ ਨਾਤੇ ਵੀ ਅਤੇ ਉਨ੍ਹਾਂ ਦੇ ਦੇਸ਼ ਦੇ ਵਡੇ ਲੀਡਰ ਹੋਣ ਦੇ ਨਾਤੇ ਵੀ ਉਨ੍ਹਾਂ ਦੇ ਸਾਹਮਣੇ ਮੇਰਾ ਸਿਰ ਝੁਕਦਾ ਹੈ।

ਸਭ ਤੋਂ ਪਹਿਲਾਂ ਮੈਂ ਸਰਦਾਰ ਹਰਜਿੰਦਰ ਸਿੰਘ ਜੀ ਬਹਿਲਾ ਦੇ ਪਰਵਾਰ ਨਾਲ ਹਮਦਰਦੀ ਦਾ ਜੋ ਮਤਾ ਲੀਡਰ ਆਫ ਦੀ ਹਾਊਸ ਨੇ ਪੇਸ਼ ਕੀਤਾ ਹੈ ਮੈਂ ਉਸ ਵਿਚ ਸ਼ਾਮਿਲ ਹੁੰਦਾ ਹਾਂ। ਅਸੀਂ ਸਕੂਲ ਵਿਚ ਇਕੱਠੇ ਪੜ੍ਹੇ, ਕਾਲਿਜ ਵਿਚ ਇਕੱਠੇ ਪੜ੍ਹੇ। ਮਗਰ ਮੌਤ ਉਲਟੇ ਰਸਤੇ ਤੋਂ ਚਲ ਪਈ ਅਤੇ ਛੋਟੇ ਭਰਾ ਨੂੰ ਪਹਿਲਾਂ ਲੈ ਗਈ, ਅਸੀਂ ਅਤੇ ਦੂਸਰੇ ਵਡੇ ਭਰਾ ਰਹਿ ਗਏ। ਮੌਤ ਗਲਤ ਰਸਤੇ ਤੋਂ ਚਲ ਪਈ। ਜਿਵੇਂ ਕੋਹਲੀ ਸਾਹਿਬ ਨੇ ਕਿਹਾ ਹੈ ਵਾਹਿਗੁਰੂ ਦਾ ਹੁਕਮ ਅਟਲ ਹੈ ਅਤੇ ਜਿਸ ਦੀ ਮੌਤ ਅਸੀਂ ਬੇਵਕਤ ਸਮਝਦੇ ਹਾਂ, ਉਹ ਵਾਹਿਗੁਰੂ ਨੂੰ ਉਸੇ ਤਰ੍ਹਾਂ ਹੀ ਮਨਜ਼ੂਰ ਹੁੰਦਾ ਹੈ। ਸਾਰੀ ਗੱਲ ਇਹ ਹੈ ਕਿ ਸੰਸਾਰ ਵਿਚ ਜੋ ਆਇਆ ਹੈ ਉਹ ਚਲਾ ਜਾਵੇਗਾ।

ਜਾਣਾ ਉਸ ਦਾ ਸਫਲ ਹੈ ਜਿਸ ਦੇ ਚਲੇ ਜਾਣ ਤੇ ਬਹੁਤ ਲੋਕ ਉਸ ਨੂੰ ਪਿਆਰ ਅਤੇ ਸਤਿਕਾਰ ਨਾਲ ਯਾਦ ਕਰਨ। ਬਹਿਲਾ ਜੀ ਦੇ ਚਲੇ ਜਾਣ ਨਾਲ ਪਰਵਾਰ ਨੂੰ ਅਤੇ ਉਨ੍ਹਾਂ ਦੇ ਸਾਰੇ ਦੋਸਤਾਂ ਨੂੰ ਬਹੁਤ ਦੁਖ ਹੋਇਆ ਪਰ ਇਸ ਦੇ ਨਾਲ ਹੀ ਸਾਡਾ ਸਿਰ ਫਖਰ ਨਾਲ ਅਜ ਉਚਾ ਹੁੰਦਾ ਹੈ ਜਦ ਅਸੀਂ ਇਹ ਕਹਿੰਦੇ ਹਾਂ ਕਿ ਬਹਿਲਾ ਯਾਰਾਂ ਦਾ ਯਾਰ ਸੀ। ਉਹ ਇਕ ਹੋਣਹਾਰ ਨੌਜਵਾਨ ਸੀ ਅਤੇ ਲੋਕਾਂ ਨੇ ਉਸ ਦੀ ਯਾਦ ਨੂੰ ਮਨੋਂ ਭੁਲਾਇਆ ਨਹੀਂ। ਇਸ ਦਾ ਸਬੂਤ ਸਾਨੂੰ ਮਿਲਦਾ ਹੈ ਕਿ ਅਜ ਸਰਦਾਰ ਮਨਜਿੰਦਰ ਸਿੰਘ ਬਹਿਲਾ ਉਨ੍ਹਾਂ ਦੇ ਭਰਾ ਤਰਨਤਾਰਨ ਦੀਆਂ ਚੋਣਾਂ ਵਿਚ ਬਹੁਤ ਵੱਡੀ ਜਿਤ ਪ੍ਰਾਪਤ ਕਰਕੇ ਇਸ ਹਾਊਸ ਦੇ ਮੈਂਬਰ ਚੁਣੇ ਗਏ ਹਨ। ਇਹ ਠੀਕ ਹੈ ਕਿ ਸਰਦਾਰ ਮਨਜਿੰਦਰ ਸਿੰਘ ਨੂੰ ਚੋਣਾਂ ਵਿਚ ਬਹੁਤ ਸਾਰੀਆਂ ਪਾਰਟੀਆਂ ਦਾ ਸਹਿਯੋਗ ਪ੍ਰਾਪਤ ਸੀ ਪਰ ਮੈਂ ਸਮਝਦਾ ਹਾਂ ਕਿ ਮਨਜਿੰਦਰ ਸਿੰਘ ਦੀ ਜਿਤ ਵਿਚ ਇਲਾਕੇ ਦੇ ਲੋਕਾਂ ਨੇ ਜੋ ਕਰਜ਼ਾ ਪਿਆਰ ਅਤੇ ਸਤਿਕਾਰ ਦਾ ਹਰਜਿੰਦਰ ਸਿੰਘ ਬਹਿਲਾ ਛਡ ਗਏ ਸਨ ਉਸ ਨੂੰ ਉਤਾਰਿਆ ਹੈ ਅਤੇ ਉਸ ਕਰਜ਼ੇ ਨੂੰ ਰੀਪੇ ਕਰਨ ਵਿਚ ਉਸ ਇਲਾਕੇ ਨੇ ਵਧ ਚੜ੍ਹ ਕੇ ਉਤਸ਼ਾਹ ਵਿਖਾਇਆ ਹੈ। ਮੈਂ ਆਸ ਕਰਦਾ ਹਾਂ ਕਿ ਇਸ ਤਰ੍ਹਾਂ ਦੇ ਵਿਅਕਤੀਆਂ ਦੇ ਇਸ ਸੰਸਾਰ ਤੋਂ ਚਲੇ ਜਾਣ ਤੇ ਜਿਹੜੇ ਕਿ ਇੰਨੇ ਪਰਉਪਕਾਰੀ ਅਤੇ ਸੇਵਾ ਭਾਵ ਵਾਲੇ ਸਨ ਸਾਨੂੰ ਹਿੰਮਤ ਆਉਣੀ ਚਾਹੀਦੀ ਹੈ ਕਿ ਅਸੀਂ ਉਨ੍ਹਾਂ ਦੇ ਪਾਏ ਨਿਸ਼ਾਨਿਆਂ ਤੇ ਤੁਰ ਸਕੀਏ ਅਤੇ ਆਪਣਾ ਜਨਮ ਸਫਲ ਕਰ ਸਕੀਏ।

ਮਾਸਟਰ ਤਾਰਾ ਸਿੰਘ ਜੀ ਸਿਖ ਪਾਲੇਟਿਕਸ ਵਿਚੋਂ ਅੱਜ ਚਲੇ ਗਏ ਹਨ। ਜਿਸ ਤਰ੍ਹਾਂ ਪਿਤਾ ਖੁਸ਼ ਹੋ ਕੇ ਪੁੱਤਰ ਨੂੰ ਮਕਾਨ ਜਾਂ ਜਾਇਦਾਦ ਜਾਂ ਹੋਰ ਕੁਝ ਚੀਜ਼ ਦਿੰਦਾ ਹੈ ਇਸੇ ਤਰ੍ਹਾਂ ਮਾਸ਼ਟਰ ਜੀ ਦੇ ਕਹੇ ਲਫਜ਼ ਅੱਜ ਵੀ ਮੇਰੇ ਕੰਨਾਂ ਵਿਚ ਗੂੰਜ ਰਹੇ ਹਨ। ਮਾਸਟਰ ਤਾਰਾ ਸਿੰਘ ਪਾਸ ਜਦ ਅਸੀਂ ਸਾਂ ਤਾਂ ਉਨ੍ਹਾਂ ਨੇ ਕਿਹਾ ਕਿ ਪੁੱਤਰ, ਮੈਂ ਤਾਂ ਉਹ ਦਿਨ ਵੇਖਣਾ ਚਾਹੁੰਦਾ ਹਾਂ ਜਦ ਪਾਕਿਸਤਾਨ ਵਿਚ ਚਲ ਕੇ ਤੁਹਾਡੀਆਂ ਕਬਰਾਂ ਬਣਾਵਾਂਗਾ। ਉਨ੍ਹਾਂ ਨੇ ਸਾਨੂੰ ਅਤੇ ਬਹੁਤ ਸਾਰਿਆਂ ਅੱਜ ਦੇ ਹੋਰ ਲੀਡਰਾਂ ਨੂੰ ਲੀਡਰੀ ਬਖਸ਼ੀ ਅਤੇ ਸਿਖ ਕੌਮ ਦੀ ਲੀਡਰੀ ਕੀਤੀ ਜਿਹੜੀ ਕੋਈ ਸੌਖੀ ਨਹੀਂ ਅਤੇ ਇੰਨੇ ਸਾਲਾਂ ਤਕ ਸਿਖ ਕੌਮ ਦੀ ਅਗਵਾਈ ਕੀਤੀ ਜਿੰਨੀ ਕਿਸੇ ਹੋਰ ਨੇ ਨਹੀਂ ਕੀਤੀ। ਮਾਸਟਰ ਤਾਰਾ ਸਿੰਘ ਇਕ ਮਹਾਨ ਨੇਤਾ ਸਨ ਅਤੇ ਬਹੁਤ ਸਾਰੇ ਨੇਤਾਵਾਂ ਦੇ ਜਨਮਦਾਤਾ ਸਨ। ਮੈਨੂੰ ਵੀ ਉਹੀ ਬਣਾਣ ਵਾਲੇ ਸਨ। ਸਿਖ ਪਾਲੇਟਿਕਸ ਵਿਚ ਲਿਆਣ ਵਾਲੇ ਸਨ। ਮਾਸਟਰ ਤਾਰਾ ਸਿੰਘ ਇਕ ਉਸਤਾਦ ਬਣ ਕੇ ਬੈਠੇ ਹੋਏ ਸਨ ਅਤੇ ਪਹਿਲੀ ਕਤਾਰ ਦੇ ਫਰੀਡਮ ਫਾਈਟਰ ਸਨ।

ਚੌਧਰੀ ਸਿਰੀ ਚੰਦ ਜੀ ਜ਼ਿਮੀਦਾਰਾਂ ਦੇ ਹਕੂਕ ਦੀ ਰਖਵਾਲੀ ਕਰਦੇ ਰਹੇ ਅਤੇ ਗਰੀਬਾਂ ਦੇ ਕਾਜ਼ ਨੂੰ ਹਮੇਸ਼ਾਂ ਪਲੀਡ ਕਰਦੇ ਰਹੇ। ਮੈਨੂੰ ਇਨ੍ਹਾਂ ਨਾਲ ਪੰਜਾਬ ਲੈਜਿਸਲੇਟਿਵ ਕੌਂਸਲ ਵਿਚ ਇਕੱਠੇ ਕੰਮ ਕਰਨ ਦਾ ਮੌਕਾ ਮਿਲਿਆ ਹੈ ਅਤੇ ਜਦ ਕਦੇ ਉਹ ਸਪੀਚ ਦਿੰਦੇ ਸਨ ਮੈਂ ਖਾਸ ਤੌਰ ਤੇ ਉਨ੍ਹਾਂ ਦੀ ਸਪੀਚ ਸੁਣਦਾ ਹੁੰਦਾ ਸਾਂ। ਇਨ੍ਹਾਂ ਦੇ ਦਿਲ ਵਿਚ ਗਰੀਬਾਂ ਅਤੇ ਕਿਸਾਨਾਂ ਲਈ ਹਮਦਰਦੀ ਸੀ ਅਤੇ ਸਦਾ ਇਸ ਗਲ ਦੀ ਮੰਗ ਕਰਦੇ ਰਹੇ ਕਿ ਬੈਕਵਰਡ ਕਲਾਸ ਨੂੰ ਜ਼ਿਆਦਾ ਰਿਆਇਤਾਂ ਦਿੱਤੀਆਂ ਜਾਣ। ਕਿਸਾਨ ਅਜਿਹੀ ਕਲਾਸ ਹੈ ਜਿਸ ਨਾਲ ਸਦਾ ਧੱਕਾ ਹੁੰਦਾ ਆਇਆ ਹੈ ਕਿਸਾਨ ਦੀ ਪ੍ਰੋਡਿਊਸ ਹੋਵੇ ਪਰ ਉਸ ਦਾ ਮਾਰਕਿਟ ਰੇਟ ਸਰਕਾਰ ਫਿਕਸ ਕਰਦੀ ਹੈ। ਜ਼ਿਮੀਂਦਾਰ ਦੀ ਪ੍ਰੋਡਿਊਸ, ਪਰ ਉਸਨੂੰ ਆਪਣੀ ਜਿਣਸ ਦੀ ਕੀਮਤ ਮੁਕੱਰਰ ਕਰਨ ਦੀ ਇਜਾਜ਼ਤ ਨਹੀਂ। ਚੌਧਰੀ ਸਿਰੀ ਚੰਦ ਇਸ ਗੱਲ ਨੂੰ ਮਾੜਾ ਸਮਝਦੇ ਸਨ ਅਤੇ

[ਰਾਜਾ ਨਰਿੰਦਰ ਸਿੰਘ]

ਹਮੇਸ਼ਾਂ ਜ਼ਿਮੀਂਦਾਰਾਂ ਦੇ ਹਿੱਤਾਂ ਲਈ ਲੜਦੇ ਰਹੇ, ਚਾਹੇ ਉਹ ਕਿਸੇ ਸੂਬੇ ਵਿਚ ਜਾਂ ਕਿਸੇ ਜ਼ਾਤ ਦਾ ਸੀ। ਚੌਧਰੀ ਸਿਰੀ ਚੰਦ ਦੇ ਚਲੇ ਜਾਣ ਨਾਲ ਜੋ ਇਕ ਮਹਾਨ ਵਿਅਕਤੀ ਸਨ ਇਹ ਅਜੇਹਾ ਗੈਪ ਪੈ ਗਿਆ ਹੈ ਜੋ ਅਸੀਂ ਕਦੇ ਵੀ ਪੂਰਾ ਨਹੀਂ ਸਕਦੇ ਲੇਕਿਨ ਉਨ੍ਹਾਂ ਦੇ ਦੱਸੇ ਪੂਰਨਿਆਂ ਤੇ ਚਲਣ ਲਈ ਉਨ੍ਹਾਂ ਦੀ ਜ਼ਿੰਦਗੀ ਤੋਂ ਅਸੀਂ ਲਾਈਟ ਲੈ ਸਕਦੇ ਹਾਂ।

ਡਾਕਟਰ ਰਾਮ ਮਨੋਹਰ ਲੋਹੀਆ ਜੀ ਇਕ ਇੰਟੈਲੈਕਚੂਅਲ ਜਾਇੰਟ ਸਨ। ਦੇਸ਼ ਦੀ ਅਜ਼ਾਦੀ ਦੀ ਲੜਾਈ ਵਿਚ ਜੋ ਹਿਸਟਰੀ 1947 ਤੋਂ ਬਾਅਦ ਦੀ ਬਣੇਗੀ ਉਸ ਵਿਚ ਲੋਹੀਆ ਜੀ ਦੀ ਜ਼ਿੰਦਗੀ ਨੂੰ ਕੋਈ ਭੁਲਾ ਨਹੀਂ ਸਕੇਗਾ। ਉਹ ਆਪਣੇ ਜੀਵਨ ਕਾਰਨ ਸਾਰੀ ਦੁਨੀਆ ਵਿਹ ਇਕ ਮਹਾਨ ਵਿਅਕਤੀ ਬਣ ਗਏ ਅਤੇ ਪਹਾੜ ਨਾਲ ਟੱਕਰ ਲੈ ਲੈਂਦੇ ਸਨ ਆਪਣੇ ਅਸੂਲਾਂ ਲਈ ਵਾਹਿਗੁਰੂ ਸਾਨੂੰ ਸ਼ਕਤੀ ਬਖਸ਼ੇ ਕਿ ਅਸੀਂ ਉਨਾਂ ਦੇ ਪੂਰਨਿਆਂ ਤੇ ਚਲ ਸਕੀਏ।

ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਮਹਾਨ ਵਿਅਕਤੀਆਂ ਦੇ ਸਾਥੋਂ ਸਦਾ ਲਈ ਵਿਛੜ ਜਾਣ ਤੇ ਸੋਕ ਦੇ ਮਤੇ ਖਾਸ ਕਰਕੇ ਇਨ੍ਹਾਂ ਦੇ ਸੰਬੰਧੀਆਂ ਨੂੰ ਭੇਜ ਦਿਤੇ ਜਾਣ ਜਿਸ ਤਰ੍ਹਾਂ ਕਿ ਲੀਡਰ ਆਫ ਦੀ ਹਾਊਸ ਨੇ ਮੰਗ ਕੀਤੀ ਹੈ।

**ਸਰਦਾਰ ਹਰਚਰਨ ਸਿੰਘ ਹੁਡਿਆਰਾ** (ਜ਼ੀਰਾ) : ਸਪੀਕਰ ਸਾਹਿਬ, ਜੋ ਸ਼ੋਕਮਈ ਪ੍ਰਸਤਾਵ ਤੁਹਾਡੇ ਸਾਹਮਣੇ ਇਸ ਹਾਊਸ ਵਿਚ ਪੇਸ਼ ਹੋਇਆ ਹੈ ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ। ਇਨ੍ਹਾਂ ਮਹਾਨ ਵਿਅਕਤੀਆਂ ਦੇ ਚਲੇ ਜਾਣ ਨਾਲ ਇਸ ਦੇਸ਼ ਨੂੰ ਅਤੇ ਖਾਸ ਤੌਰ ਤੇ ਪੰਜਾਬ ਨੂੰ ਬਹੁਤ ਘਾਟਾ ਪਿਆ ਹੈ ਅਤੇ ਇਸ ਦਾ ਅਸਰ ਹਰ ਹਿਰਦੇ ਤੇ ਹੈ।

ਮੇਰੀਆਂ ਅੱਖਾਂ ਦੇ ਸਾਹਮਣੇ ਹੈ ਅਜ਼ੀਜ਼ ਬਹਿਲਾ ਜੀ ਦੀ ਅਣਆਈ ਮੌਤ। ਉਹ ਇਕ ਅਣਖਿਲੀ ਕਲੀ ਸੀ ਜੋ ਸਾਡੇ ਸਾਹਮਣੇ ਮੁਰਝਾ ਗਈ। ਜੇਕਰ ਅਜ ਉਹ ਜ਼ਿੰਦਾ ਹੁੰਦੇ ਤਾਂ ਉਨ੍ਹਾਂ ਦੀ ਖੁਸ਼ਬੋ ਨਾਲ ਇਹ ਹਾਊਸ ਮਹਿਕ ਜਾਂਦਾ ਅਤੇ ਇਸ ਹਾਊਸ ਦੀ ਸ਼ੋਭਾ ਨੂੰ ਉਨ੍ਹਾਂ ਦਾ ਜੀਵਨ ਪ੍ਰਫੁਲਤ ਕਰਦਾ। ਉਨ੍ਹਾਂ ਦੇ ਦਿਲ ਵਿਚ ਪਿਆਰ ਅਤੇ ਸੇਵਾ ਅਤੇ ਹਰ ਇਕ ਨਾਲ ਹਮਦਰਦੀ ਦੀ ਲਾਲਸਾ ਸੀ। ਮੇਰੀ ਅਕਾਲ ਪੁਰਖ ਅਗੇ ਅਰਦਾਸ ਹੈ ਕਿ ਪ੍ਰਮਾਤਮਾ ਉਨ੍ਹਾਂ ਚਾਰੇ ਵਿਅਕਤੀਆਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਸ਼ਾਂਤੀ ਪ੍ਰਦਾਨ ਕਰੇ।

ਡਾਕਟਰ ਲੋਹੀਆ ਜੀ, ਜਿਨ੍ਹਾਂ ਦੇ ਬਾਰੇ ਵਿਚ ਮੇਰੇ ਸਾਥੀਆਂ ਨੇ ਇਸ ਹਾਊਸ ਨੂੰ ਦੱਸਿਆ ਹੈ, ਦੇਸ਼ ਦੇ ਬਹੁਤ ਵਡੇ ਹਿਤੂ ਸਨ ਅਤੇ ਅੰਗਰੇਜ਼ ਵਿਰੋਧੀ ਲੜਾਈਆਂ ਲਈ ਇਕ ਬਹੁਤ ਵਡੇ ਲੜਾਕੂ ਸਨ। ਅੰਗਰੇਜ਼ ਦੇ ਚਲੇ ਜਾਣ ਤੇ ਉਨ੍ਹਾਂ ਨੇ ਗੁਰਬਤ ਅਤੇ ਕੁਰਪਸ਼ਨ ਦੇ ਖਿਲਾਫ ਲੜਾਈ ਲੜੀ ਅਤੇ ਆਪਣਾ ਜੀਵਨ ਇਸ ਲੜਾਈ ਵਿਚ ਅਰਪਣ ਕਰ ਦਿਤਾ।

ਚੌਧਰੀ ਸਿਰੀ ਚੰਦ ਜੀ ਇਸੇ ਤਰ੍ਹਾਂ ਗਰੀਬ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰਦੇ ਰਹੇ ਅਤੇ ਸੋਚਦੇ ਰਹੇ ਅਤੇ ਸਾਰੀ ਉਮਰ ਉਨ੍ਹਾਂ ਦੇ ਕਾਜ਼ ਲਈ ਲੜਦੇ ਰਹੇ। ਉਨ੍ਹਾਂ ਦੇ ਚਲੇ ਜਾਣ ਤੇ ਮੈਨੂੰ ਬਹੁਤ ਅਫਸੋਸ ਹੈ ਅਤੇ ਇਸ ਹਾਊਸ ਵਲੋਂ ਜੋ ਸ਼ੋਕਮਈ ਮਤਾ ਉਨ੍ਹਾਂ ਦੇ ਅਕਾਲ ਚਲਾਣੇ ਤੇ ਪਾਸ ਕੀਤਾ ਜਾ ਰਿਹਾ ਹੈ ਮੈਂ ਆਪਣੇ ਆਪ ਨੂੰ ਉਸ ਨਾਲ ਸ਼ਾਮਿਲ ਕਰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਪ੍ਰਮਾਤਮਾ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਦੇਵੇ।

ਇਨ੍ਹਾਂ ਦੇ ਨਾਲ ਨਾਲ ਮੇਰੇ ਮੋਹਤ੍ਰਿਮ ਮਾਸਟਰ ਤਾਰਾ ਸਿਘ ਜੀ ਦਾ ਅਕਾਲ ਚਲਾਣਾ ਅੱਜ ਹੋਇਆ ਹੈ। ਉਹ 1894 ਵਿਚ ਹਰਿਆਲ ਦੇ ਸਕੂਲ ਵਿਚ ਚੌਥੀ ਜਮਾਤ ਵਿਚ ਦਾਖਲ ਹੋਏ ਅਤੇ ਬਾਅਦ ਵਿਚ ਅੰਮ੍ਰਿਤਸਰ ਖਾਲਸਾ ਕਾਲਜ ਤੋਂ ਬੀ· ਏ. ਪਾਸ ਕੀਤੀ। ਉਨ੍ਹਾਂ ਨੇ ਸਾਰੀ ਜ਼ਿੰਦਗੀ ਕੈਦਾਂ ਵਿਚ ਹੀ ਕੱਟੀ। ਜਦ ਉਹ ਲਾਇਲਪੁਰ ਤੋਂ ਅੰਮਿਤਸਰ ਖਾਲਸਾ ਕਾਲਜ ਵਿਚ ਆ ਗਏ ਤਾਂ ਇਥੇ ਵੀ ਉਨ੍ਹਾਂ ਨੂੰ ਕੈਦ ਕਰ ਲਿਆ ਗਿਆ । ਬਹੁਤ ਵੇਰ ਉਨ੍ਹਾਂ ਨੇ ਜੇਲ੍ਹ ਯਾਤਰਾ ਕੀਤੀ । ਮਾਸਟਰ ਜੀ ਇਕ ਬਹੁਤ ਈਮਾਨਦਾਰ ਅਤੇ ਬੇਧੜਕ ਨੇਤਾ ਸਨ ।

ਜੋ ਮੂੰਹੋਂ ਕਹਿੰਦੇ ਸਨ ਪੂਰਾ ਕਰਦੇ ਸਨ। ਇਕੋ ਗੱਲ ਤੇ ਅੜੇ ਰਹਿੰਦੇ ਸਨ । ਉਨ੍ਹਾਂ ਨੂੰ ਅੰਗਰੇਜ਼ ਵੀ ਬੜਾ ਮੰਨਦੇ ਸਨ ਅਤੇ ਉਨ੍ਹਾਂ ਦੇ ਬਾਰੇ ਵਿਚ ਇਹ ਕਿਹਾ ਕਰਦੇ ਸਨ ਕਿ ਉਨ੍ਹਾਂ ਦੇ ਜੋ ਦਿਲ ਵਿਚ ਹੈ ਉਹੀ ਬਾਹਰ ਹੈ, ਇੰਨਾਂ ਸਾਫ ਗੋ ਆਦਮੀ ਕਦੇ ਨਹੀਂ ਦੇਖਿਆ । ਕੋਈ ਗਲ ਲੁਕਾ ਕੇ ਨਹੀਂ ਸਨ ਰਖਦੇ। ਹਰ ਇਨਸਾਨ ਦਾ ਇਹ ਉੱਚਾ ਕਰਤੱਵ ਹੈ ਜਿਸ ਦੀ ਪਾਲਣਾ ਮਾਸਟਰ ਜੀ ਕਰਦੇ ਰਹੇ ਅਤੇ ਸਾਰੀ ਉਮਰ ਇਕ ਕਾਜ਼ ਪਿਛੇ ਲਗੇ ਰਹੇ । ਮੈਂ ਇਸ ਹਾਊਸ ਦੇ ਨਾਲ ਹੀ, ਮਾਸਟਰ ਜੀ ਦੇ ਚਲੇ ਜਾਣ ਤੇ ਜੋ ਸ਼ਰਧਾਂਜਲੀ ਪੇਸ਼ ਕੀਤੀ ਜਾ ਰਹੀ ਹੈ ਆਪਣੇ ਆਪ ਨੂੰ ਸ਼ਾਮਿਲ ਕਰਦਾ ਹਾਂ ।

**ਕਾਮਰੇਡ ਹਰਦਿਤ ਸਿੰਘ ਭਠਲ** (ਧਨੌਲਾ) : ਸਪੀਕਰ ਸਾਹਿਬ, ਸਾਡੇ ਦੇਸ਼ ਵਿਚੋਂ ਇਨ੍ਹਾਂ ਮਹਾਨ ਲੀਡਰਾਂ ਅਤੇ ਆਗੂਆਂ ਦੇ ਚਲੇ ਜਾਣ ਤੇ ਜੋ ਸ਼ੋਕ ਦਾ ਮਤਾ ਇਸ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਮੈਂ ਕਮਿਊਨਿਸਟ ਪਾਰਟੀ (ਮਾਰਕਿਸਟ) ਵਲੋਂ ਉਸ ਦੀ ਪ੍ਰੋੜਤਾ ਕਰਨ ਲਈ ਖੜਾ ਹੋਇਆ ਹਾਂ । (ਵਿਘਨ)

**ਸ੍ਰੀ ਸਪੀਕਰ** : ਭੱਠਲ ਸਾਹਿਬ, ਜੋ ਤੁਸੀਂ ਕਹਿ ਰਹੇ ਹੋ ਸੁਣਿਆ ਨਹੀਂ ਜਾਂਦਾ ਇਨ੍ਹਾਂ ਰੀਕਾਰਡ ਲਿਖਣ ਵਾਲਿਆਂ ਨੂੰ ਜ਼ਰਾ ਉਚੀ ਬੋਲੋ ।

What the hon Member Comrade Hardit Singh Bhathal is saying is not audible to the Reporters. He should please speak a bit louder.)

**ਕਾਮਰੇਡ ਹਰਦਿੱਤ ਸਿੰਘ ਭੱਠਲ** : ਸਪੀਕਰ ਸਾਹਿਬ, ਬਹਿਲਾ ਜੀ ਇਸ ਹਾਊਸ ਦੇ ਮੈਂਬਰ ਸਨ । ਉਹ ਇਕ ਨੌਜਵਾਨ ਸਨ ਜਿਨ੍ਹਾਂ ਨੂੰ ਕੁਦਰਤ ਨੇ ਸਾਥੋਂ ਵਿਛੋੜ ਲਿਆ ਹੈ। ਜੇਕਰ ਉਨ੍ਹਾਂ ਦੀ ਲੰਮੀ ਉਮਰ ਹੁੰਦੀ ਤਾਂ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਦੀ ਅਤੇ ਆਪਣੇ ਇਲਾਕੇ ਦੀ ਬਹੁਤ ਸੇਵਾ ਕਰਨੀ ਸੀ। ਜਿਹੜੇ ਲੋਕ ਦੇਸ਼ ਦੀ ਸੇਵਾ ਵਿਚ ਲਗੇ ਹੁੰਦੇ ਸਨ ਉਨ੍ਹਾਂ ਨੂੰ ਛੇਤੀ ਸਾਡੇ ਪਾਸੋਂ ਖੋਹ ਲਿਆ ਗਿਆ ਹੈ। ਉਨ੍ਹਾਂ ਦੀ ਮੌਤ ਤੇ ਸਾਨੂੰ ਬਹੁਤ ਅਫ਼ਸੋਸ ਹੈ।

ਦੂਜੇ ਮਾਸਟਰ ਤਾਰਾ ਸਿੰਘ ਜੀ ਦਾ ਅਕਾਲ ਚਲਾਣਾ ਅੱਜ ਹੋਇਆ ਹੈ। ਮੇਰਾ ਉਨ੍ਹਾਂ ਨਾਲ ਵਾਹ 1920 ਵਿਚ ਪਿਆ ਅਤੇ ਉਸ ਸਮੇਂ ਤੋਂ ਲੈ ਕੇ ਕਈ ਅਕਾਲੀ ਮੋਰਚਿਆਂ ਵਿਚ ਅਸੀਂ ਇਕੱਠੇ ਲੜਦੇ ਰਹੇ। ਨਨਕਾਣਾ ਸਾਹਿਬ ਦਾ ਮੋਰਚਾ 1921 ਵਿਚ, ਗੁਰੂ ਕੇ ਬਾਗ ਦਾ ਮੋਰਚਾ 1922 ਵਿਚ ਅਤੇ ਜੈਤੋ ਦਾ ਮੋਰਚਾ 1923 ਵਿਚ ਲੱਗਿਆ ਜਿਸ ਵਿਚ ਮੈਂ ਤੇ ਉਨ੍ਹਾਂ ਇਕੱਠੀਆਂ ਲੜਾਈਆਂ ਲੜੀਆਂ । ਇਕੱਠੀਆਂ ਹੀ ਮੀਟਿੰਗਾਂ ਹੁੰਦੀਆਂ ਸਨ । ਮਾਸਟਰ ਤਾਰਾ ਸਿੰਘ ਸਿੱਖ ਕੌਮ ਦੇ ਜਰਨੈਲ ਸਨ ਅਤੇ ਕਰਨੀ ਅਤੇ ਕਹਿਣੀ ਦੇ ਪੂਰੇ ਸਨ। ਸਿੱਖ ਕੌਮ ਨੂੰ ਅਜਿਹੇ ਜਰਨੈਲ ਮਿਲਣੇ ਮੁਸ਼ਕਲ ਹਨ ।

[ਕਾਮਰੇਡ ਹਰਦਿਤ ਸਿੰਘ ਭੱਠਲ]

ਡਾਕਟਰ ਲੋਹੀਆ ਜੀ ਇਕ ਦ੍ਰਿੜ੍ਹ ਵਿਸ਼ਵਾਸ ਵਾਲੇ ਲੀਡਰ ਸਨ ਅਤੇ ਪਹਾੜ ਵਰਗੇ ਇਰਾਦੇ ਦੇ ਮਾਲਕ ਸਨ। ਉਹ ਜਿਥੇ ਪੈਰ ਧਰ ਦਿੰਦੇ ਸਨ ਉਥੋਂ ਉਨ੍ਹਾਂ ਦਾ ਪੈਰ ਹਿਲਾਣ ਵਾਲਾ ਕੋਈ ਨਹੀਂ ਸੀ। ਉਨ੍ਹਾਂ ਨੇ ਅਜ਼ਾਦੀ ਦੀ ਲੜਾਈ ਵਿਚ ਬਹੁਤ ਹਿੱਸਾ ਪਾਇਆ ਹੈ।

ਚੌਧਰੀ ਸਿਰੀ ਚੰਦ ਜੀ ਹਰਿਆਣਾ ਦੀ ਜਨਤਾ ਦੇ ਬਹਾਦਰ ਸਪੁੱਤਰ ਸਨ। ਗਰੀਬ ਜਨਤਾ ਅਤੇ ਕਿਸਾਨਾਂ ਦੇ ਇਕ ਮਹਾਨ ਸੇਵਾਦਾਰ ਸਨ। ਹਰਿਆਣਾ ਦੇ ਲੋਕਾਂ ਨੂੰ ਉਨ੍ਹਾਂ ਦੇ ਚਲੇ ਜਾਣ ਤੇ ਜੋ ਘਾਟਾ ਪਿਆ ਹੈ ਉਹ ਪੂਰਾ ਨਹੀਂ ਕੀਤਾ ਜਾ ਸਕਦਾ।

ਮੈਂ ਇਨ੍ਹਾਂ ਮਹਾਨ ਵਿਅਕਤੀਆਂ ਦੇ ਚਲੇ ਜਾਣ ਤੇ ਮਾਰਕਿਸਟ ਕਮਿਊਨਿਸਟ ਪਾਰਟੀ ਵਲੋਂ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਮੰਗ ਕਰਦਾ ਹਾਂ ਕਿ ਇਹ ਸ਼ੋਕਮਈ ਪ੍ਰਸਤਾਵ ਉਨ੍ਹਾਂ ਸਭ ਦੇ ਵਾਰਸਾਂ ਨੂੰ ਭੇਜੇ ਜਾਣ।

**ਰਾਜ ਮੰਤਰੀ** (ਸਰਦਾਰ ਗੁਰਮੀਤ ਸਿੰਘ): ਸਪੀਕਰ ਸਾਹਿਬ, ਅੱਜ ਅਸੀਂ ਇਕ ਬੜੇ ਸ਼ੋਕ-ਮਈ ਮਾਹੌਲ ਵਿਚ ਉਨ੍ਹਾਂ ਚਾਰ ਮਹਾਨ ਨੇਤਾਵਾਂ ਦੀ ਯਾਦ ਵਿਚ ਸ਼ੋਕ-ਮਈ ਪ੍ਰਸਤਾਵ ਪਾਸ ਕਰਨ ਲੱਗੇ ਹਾਂ ਜਿਹੜੇ ਸਾਡੇ ਨਾਲ ਕੰਧੇ ਨਾਲ ਕੰਧਾ ਜੋੜ ਕੇ ਦੇਸ਼ ਦੇ ਪਾਏ ਪੂਰਨਿਆਂ ਤੇ ਚਲਦੇ ਰਹੇ ਹਨ।

ਚੌਧਰੀ ਸ੍ਰੀ ਚੰਦ ਜੀ ਉਸ ਵੇਲੇ ਤੋਂ ਇਸ ਹਾਊਸ ਦੇ ਮੈਂਬਰ ਚਲੇ ਆ ਰਹੇ ਸਨ ਜਦੋਂ ਕਿ ਸਰ ਛੋਟੂ ਰਾਮ ਨੇ ਅੰਗਰੇਜ਼ਾਂ ਵੇਲੇ ਪੈਜ਼ੈਂਟਰੀ ਨੂੰ ਸ਼ਾਹੂਕਾਰਾ ਚੁੰਗਲ ਤੋਂ ਕੱਢਣ ਦਾ ਬੀੜਾ ਚੁਕਿਆ ਅਤੇ ਪੈਜ਼ੈਂਟਰੀ ਨੂੰ ਐਜੂਕੇਸ਼ਨ ਦੇਣ ਦਾ ਤਹੱਈਆ ਕੀਤਾ। ਆਪ ਜੀ ਉਨ੍ਹਾਂ ਦੇ ਨਾਲ ਰਲ ਕੇ ਕੰਮ ਕਰਦੇ ਰਹੇ। ਉਨ੍ਹਾਂ ਦੀ ਦੇਸ਼ ਸੇਵਾ ਦੀ ਇਕ ਅਣਥਕ ਮਿਸਾਲ ਹੈ ਜਿਹੜੀ ਸਾਨੂੰ ਕਦੇ ਵੀ ਭੁਲਾਈ ਜਾਣੀ ਮੁਸ਼ਕਲ ਹੈ।

ਸਰਦਾਰ ਹਰਜਿੰਦਰ ਸਿੰਘ ਜੀ ਬਹਿਲਾ ਨੇ ਵੀ ਆਪਣੇ ਇਲਾਕੇ ਦੇ ਲਕਾਂ ਦੀ ਅਤੇ ਸਮੁੱਚੇ ਦੇਸ਼ ਦੀ ਅਣਥੱਕ ਸੇਵਾ ਕੀਤੀ। ਆਪ ਜੀ ਛੋਟੀ ਉਮਰ ਵਿਚ ਹੀ ਸਾਨੂੰ ਛੱਡ ਗਏ। ਲੋਹੀਆ ਜੀ ਇਕ ਇੰਟਰਨੈਸ਼ਨਲ ਫੇਮ ਦੇ ਭਾਰਤੀ ਸਨ। ਬਹੁਤ ਸਾਰੀਆਂ ਜ਼ਬਾਨਾਂ ਦੇ ਮਾਹਰ ਸਨ। ਉਨ੍ਹਾਂ ਨੇ ਦੇਸ਼ ਦੀ ਸੇਵਾ ਲਈ ਬੜੀ ਦਲੇਰੀ ਨਾਲ ਹਰ ਸਮੇਂ ਨਾਹਰਾ ਲਾਇਆ ਅਤੇ ਗਰੀਬਾਂ ਦੇ ਹੱਕਾਂ ਲਈ ਸਦਾ ਹਾਅ ਦਾ ਨਾਅਰਾ ਲਾਇਆ।

ਮਾਸਟਰ ਤਾਰਾ ਸਿੰਘ ਜੀ ਵੀ ਇੰਟਰਨੈਸ਼ਨਲ ਫੇਮ ਦੀ ਸ਼ਖਸ਼ੀਅਤ ਸਨ। ਉਹ ਇਸ ਮੁਲਕ ਦੀ ਸਾਰੀ ਉਮਰ ਸੇਵਾ ਕਰਦੇ ਰਹੇ ਅਤੇ ਇਕ ਸੱਚੇ ਪੈਟਰੀਆਟ ਦੇ ਤੌਰ ਤੇ ਮੁਲਕ ਦੇ ਵੱਖੋ ਵੱਖ ਪਾਰਟੀਆਂ ਦੇ ਲੀਡਰਾਂ ਨਾਲ ਮਿਲਕੇ ਦੇਸ਼ ਨੂੰ ਆਜ਼ਾਦ ਕਰਾਉਣ ਦੇ ਯਤਨ ਕਰਦੇ ਰਹੇ। ਆਪ ਆਲ ਇੰਡੀਆ ਕਾਂਗਰਸ ਪਾਰਟੀ ਦੇ ਮੈਂਬਰ ਰਹੇ ਫੇਰ ਸਿੱਖ ਪੰਥ ਦੇ ਨਿਡਰ ਆਗੂ ਦੇ ਤੌਰ ਤੇ ਵੀ ਕੰਮ ਕਰਦੇ ਰਹੇ। ਆਪ ਗੁਰਦੁਵਾਰਾ ਮੂਵਮੈਂਟ ਵਿਚ ਕੁਰਬਾਨੀਆਂ ਕੀਤੀਆਂ ਫੇਰ ਬਾਬਾ ਖੜਕ ਸਿੰਘ ਜੀ ਨਾਲ ਰਲ ਕੇ ਆਪ ਨੇ ਦੇਸ਼ ਦੀ ਆਜ਼ਾਦੀ ਦੀ ਮੂਵਮੈਂਟ ਨੂੰ ਚਲਾਇਆ ਅਤੇ ਇਸ ਦੇਸ਼ ਨੂੰ ਅਗਵਾਈ ਦਿੱਤੀ। ਜਦੋਂ ਵੀ ਦੇਸ਼ ਲਈ ਕੁਰਬਾਨੀ ਦਾ ਜਾਂ ਅਗਵਾਈ ਦਾ ਮੌਕਾ ਮਿਲਿਆ ਆਪ ਹਰ ਮੌਕੇ ਹਰ ਪਾਰਟੀ ਨੂੰ ਸਿਆਸੀ ਇਖਤਲਾਫਾਤ ਹੋਣ ਦੇ ਬਾਵਜਦ ਵੀ ਮਿਲਵਰਤਨ ਦਿੰਦੇ ਰਹੇ। ਅੱਜ ਉਨ੍ਹਾਂ ਦਾ ਇਸ ਮੌਕੇ ਸਦਾ ਲਈ ਇਸ ਦੇਸ਼

ਦੇ ਵਿਚੋਂ ਉਠ ਜਾਣਾ, ਇਕ ਬੜੀ ਭਾਰੀ ਘਾਟ ਹੈ ਜਿਹੜੀ ਕਿ ਕਦੀ ਵੀ ਪੂਰੀ ਨਹੀਂ ਹੋ ਸਕਦੀ। ਇਸ ਮੁਲਕ ਦੀ ਤਕਸੀਮ ਵੇਲੇ ਪਾਕਿਸਤਾਨੀ ਹਥਕੰਡਿਆਂ ਤੋਂ ਜਨਤਾ ਨੂੰ ਬਚਾਣ ਲਈ ਵੀ ਮਾਸਟਰ ਤਾਰਾ ਸਿੰਘ ਜੀ ਨੇ ਅਗਵਾਈ ਦਿੱਤੀ। ਇਹ ਅੱਧੇ ਪੰਜਾਬ ਦੀ ਪਾਕਟ ਵੀ ਮਾਸਟਰ ਤਾਰਾ ਸਿੰਘ ਜੀ ਦੀ ਦੇਣ ਹੈ, ਨਹੀਂ ਤਾਂ ਪਾਕਿਸਤਾਨੀ ਆਪਣੀਆਂ ਹੱਦਾਂ ਮੀਲਾਂ ਤੱਕ ਹੋਰ ਅੰਦਰ ਲੈ ਆਉਂਦੇ। ਇਹ ਮਾਸਟਰ ਤਾਰਾ ਸਿੰਘ ਜੀ ਦਾ ਹੀ ਹੌਂਸਲਾ ਸੀ ਕਿ ਉਸ ਵਕਤ ਇਕ ਐਸਾ ਨਾਅਰਾ ਲਾਇਆ ਕਿ ਅੱਜ ਜਿਸ ਧਰਤੀ ਨੂੰ ਅਸੀਂ ਹਰਿਆਣਾ ਅਤੇ ਪੰਜਾਬ ਆਖਦੇ ਹਾਂ ਉਹ ਹਿੰਦੁਸਤਾਨ ਦੇ ਵਿਚ ਸ਼ਾਮਲ ਹੋ ਸਕੀ ਤੇ ਪਾਕਿਸਤਾਨ ਵਿਚ ਜਾਣ ਤੋਂ ਬਚ ਗਈ।

ਇਹ ਲੀਡਰ ਜਿਹੜੇ ਦੇਸ਼ ਪਿਆਰ ਦੇ ਪੂਰਨੇ ਪਾ ਕੇ ਗਏ ਹਨ, ਇਹ ਕਦੇ ਅਸੀਂ ਭੁਲ ਨਹੀਂ ਸਕਦੇ। ਸਾਡਾ ਇਖਲਾਕੀ ਫਰਜ਼ ਹੈ ਕਿ ਅਸੀਂ ਸਦਾ ਲਈ ਉਨ੍ਹਾਂ ਦੇ ਪਾਏ ਪੂਰਨਿਆਂ ਤੇ ਚਲੀਏ ।

**महंत राम प्रकाश दास (दसुआ) :** स्पीकर साहिब, जो संवेदन का प्रस्ताव इस हाऊस के सामने आया है यह प्रस्ताव उन महान नेताओं के मुतालिक है जिन्होंने निस्सन्देह इस देश की सेवा की जो सदा हर हिन्दुस्तानी के दिल में ताज़ा रहेगी। उन के मुतालिक कुछ कहने के लिए अधिक समय नहीं लेना चाहता।

सरदार हरजिन्दर सिंह जी बैहला इस विधान सभा के सदस्य रहे हैं। चौधरी सिरी चन्द, डाक्टर राम मनोहर लोहिया और मास्टर तारा सिंह । जी इस देश के महान नेता हुए हैं।

मैं उन के निधन पर श्रद्धांजलि अर्पित करता हूँ और परम पिता परमात्मा से दिवंगत नेताओं की आत्मा को शान्ति तथा उन के परिवारों को सहन शक्ति प्रदान करने की प्रार्थना करता हूं।

**ਡਾਕਟਰ ਗੁਰਚਰਨ ਸਿੰਘ (ਖੰਨਾ) :** ਇਹ ਬੜਾ ਹੀ ਅਫਸੋਸ ਦਾ ਮੌਕਾ ਹੈ ਕਿ ਅੱਜ ਅਸੀਂ ਉਹਨਾਂ ਨੂੰ ਸ਼ਰਧਾਂਜਲੀਆਂ ਭੇਟ ਕਰ ਰਹੇ ਹਾਂ ਜਿਹੜੇ ਕਿ ਅਕਾਲ ਪੁਰਖ ਦੇ ਭਾਣੇ ਅਨੁਸਾਰ ਅਕਾਲ ਚਲਾਣਾ ਕਰ ਗਏ ਹਨ। ਉਹਨਾਂ ਦੇ ਵਿਛੋੜੇ ਤੇ ਜੋ ਘਾਟ ਹੋਈ ਹੈ ਅਸੀਂ ਉਸ ਨੂੰ ਸਾਰੇ ਹੀ ਮਹਿਸੂਸ ਕਰ ਰਹੇ ਹਾਂ।

ਸਰਦਾਰ ਹਰਜਿੰਦਰ ਸਿੰਘ ਜੀ ਬਹਿਲਾ ਜਿਹਨਾਂ ਦਾ ਐਕਸੀਡੈਂਟ ਹੋਇਆ ਸੀ ਪਹਿਲੀ ਦਫਾ ਮੈਨੂੰ ਵੇਖਣ ਦਾ ਮੌਕਾ ਮਿਲਿਆ ਸੀ। ਦੂਸਰੀ ਦਫਾ ਓਦੋਂ ਵੇਖਿਆ ਜਦੋਂ ਉਹ ਆਪਣੀ ਵੋਟ ਇਸਤੇਮਾਲ ਕਰਨ ਲਈ ਹਾਊਸ ਵਿਚ ਸਟਰੈਚਰ ਤੇ ਲਿਆਂਦੇ ਗਏ ਸਨ। ਉਨ੍ਹਾਂ ਦੇ ਖਿਆਲਾਂ ਤੋਂ ਉਦੋਂ ਹੀ ਸਾਰੇ ਪਰਭਾਵਤ ਹੋਏ ਸਨ ਜਦੋਂ ਕਿ ਉਹ ਆਪਣਾ ਵੋਟ ਸਟਰੈਚਰ ਤੇ ਇਸਤੇਮਾਲ ਕਰਨ ਲਈ ਆਏ। ਅੱਜ ਉਹਨਾਂ ਦੇ ਸਦੀਵੀ ਵਿਛੋੜੇ ਦੀ ਘਾਟ ਨੂੰ ਅਸੀਂ ਸਾਰੇ ਹੀ ਮਹਿਸੂਸ ਕਰਦੇ ਹਾਂ। ਚੌਧਰੀ ਸ੍ਰੀ ਚੰਦ ਜੀ ਵੀ ਉਸ ਵੇਲੇ ਤੋਂ ਇਸ ਮੁਲਕ ਦੀ ਸੇਵਾ ਕਰਦੇ ਆ ਰਹੇ ਹਨ ਜਦੋਂ ਕਿ ਚੌਧਰੀ ਛੋਟੂ ਰਾਮ ਨੇ ਜਨਤਾ ਨੂੰ ਸਰਮਾਏਦਾਰੀ ਨਜ਼ਾਮ ਤੋਂ ਆਜ਼ਾਦ ਕਰਾਉਣ ਦਾ ਬੀੜਾ ਚੁਕਿਆ ਸੀ। ਉਹਨਾਂ ਲੋਕਾਂ ਨੂੰ ਆਰਾਮ ਪਹੁੰਚਾਉਣ ਦੀ ਬੜੀ ਕੋਸ਼ਿਸ਼ ਕੀਤੀ ਅਤੇ ਗੌਰਮਿੰਟ ਵਿਚ

[ਡਾਕਟਰ ਗੁਰਚਰਨ ਸਿੰਘ]
ਆ ਕੇ ਇਹੋ ਜਿਹੇ ਕਾਨੂੰਨ ਬਣਾਏ ਕਿ ਅੱਜ ਸਾਰੇ ਲੋਕ ਉਸ ਦਾ ਲਾਭ ਉਠਾ ਰਹੇ ਹਨ। ਮਾਸਟਰ ਤਾਰਾ ਸਿੰਘ ਜੀ ਨੇ ਵੀ ਪੰਜਾਬੀ ਜ਼ਬਾਨ ਨੂੰ ਯੋਗ ਥਾਂ ਦਿਵਾਉਣ ਲਈ ਅਤੇ ਰਾਸ਼ਟਰੀ ਜ਼ਬਾਨਾਂ ਦੇ ਬਰਾਬਰ ਲਿਆਉਣ ਲਈ ਬੀੜਾ ਚੁਕਿਆ ਅਤੇ ਪੰਜਾਬੀ ਬੋਲੀ ਨੂੰ ਬਰਾਬਰ ਦੀ ਮਾਨਤਾ ਦਿਖਾਈ। ਉਹਨਾਂ ਨੇ ਹੀ ਸਭ ਤੋਂ ਪਹਿਲਾਂ ਮੰਗ ਕੀਤੀ ਸੀ ਕਿ ਜਿਸ ਤਰ੍ਹਾਂ ਜ਼ਬਾਨ ਦੇ ਆਧਾਰ ਤੇ ਸੂਬਿਆਂ ਦੀ ਵੰਡ ਕੀਤੀ ਗਈ ਹੈ ਇਸੇ ਤਰ੍ਹਾਂ ਪੰਜਾਬੀ ਬੋਲੀ ਦੇ ਆਧਾਰ ਤੇ ਇਕ ਸੂਬਾ ਬਣਨਾ ਚਾਹੀਦਾ ਹੈ। ਇਸੇ ਤਰ੍ਹਾਂ ਡਾਕਟਰ ਰਾਮ ਮਨੋਹਰ ਜੀ ਲੋਹੀਆ ਦੀ ਯਾਦ ਵੀ ਹਿਸਟਰੀ ਦੇ ਵਿਚ ਹਮੇਸ਼ਾ ਲਈ ਤਾਜ਼ਾ ਰਹੇਗੀ। ਉਹ ਹਮੇਸ਼ਾ ਸਵਰਗੀ ਡਾ: ਅੰਬੇਦਕਾਰ ਜੀ ਨਾਲ ਮਿਲਕੇ ਜਨਤਾ ਦੀ ਭਲਾਈ ਦੇ ਕੰਮ ਕਰਦੇ ਰਹੇ। ਜਿਸ ਗੱਲ ਲਈ ਡਾ: ਅੰਬੇਦਕਾਰ ਜੀ ਲੜਦੇ ਰਹੇ ਉਸੇ ਗੱਲ ਲਈ ਡਾ: ਰਾਮ ਮਨੋਹਰ ਜੀ ਲੋਹੀਆ ਲੜਦੇ ਰਹੇ। ਸਮਾਜ ਦੀ ਭਲਾਈ, ਕੁਰੱਪਸ਼ਨ ਅਤੇ ਸਰਮਾਏਦਾਰੀ ਨਿਜ਼ਾਮ ਦੇ ਖ਼ਿਲਾਫ਼, ਉਹ ਹਮੇਸ਼ਾਂ ਲੜਦੇ ਸੀ। ਮੈਂ ਰੀਪਬਲੀਕਨ ਪਾਰਟੀ ਵੱਲੋਂ ਉਹਨਾਂ ਚਾਰੇ ਨੇਤਾਵਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਉਹਨਾਂ ਦੇ ਪਰਵਾਰਾਂ ਨੂੰ ਇਸ ਮਤੇ ਦੀ ਇਤਲਾਹ ਭੇਜਣ ਲਈ ਬੇਨਤੀ ਕਰਦਾ ਹਾਂ।

**ਸਰਦਾਰ ਜਗਦੇਵ ਸਿੰਘ** (ਰਾਏਕੋਟ) : ਅੱਜ ਲੀਡਰ ਆਫ ਦੀ ਹਾਊਸ ਨੇ ਚਾਰ ਮਾਨਯੋਗ ਵਿਅਕਤੀਆਂ ਦੇ ਸਵਰਗਵਾਸ ਹੋ ਜਾਣ ਤੇ ਇਕ ਮਤਾ ਲਿਆਂਦਾ ਹੈ ਮੈਂ ਅਕਾਲੀ ਪਾਰਟੀ ਵੱਲੋਂ ਇਸ ਮਤੇ ਦੀ ਪਰੋੜ੍ਹਤਾ ਕਰਦਾ ਹਾਂ ਅਤੇ ਇਸ ਵਿਚ ਸ਼ਾਮਲ ਹੁੰਦਾ ਹੋਇਆ ਸਾਰਿਆਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ। ਮਾਸਟਰ ਤਾਰਾ ਸਿੰਘ ਜੀ, ਚੌਧਰੀ ਸ੍ਰੀ ਚੰਦ, ਸਰਦਾਰ ਹਰਜਿੰਦਰ ਸਿੰਘ ਬਹਿਲਾ ਅਤੇ ਡਾਕਟਰ ਰਾਮ ਮਨੋਹਰ ਜੀ ਲੋਹੀਆ ਬੜੀਆਂ ਮਾਨਯੋਗ ਹਸਤੀਆਂ ਸਨ। ਅਸੀਂ ਸਾਰੇ ਹੀ ਇਹੋ ਅਰਦਾਸ ਕਰਦੇ ਹਾਂ ਕਿ ਵਾਹਿਗੁਰੂ ਉਹਨਾਂ ਦੀਆਂ ਆਤਮਾਵਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ ਅਤੇ ਉਹਨਾਂ ਦੇ ਪਰਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

**ਸ੍ਰੀ ਸਪੀਕਰ** : ਇਹ ਚਾਰੇ ਹਸਤੀਆਂ ਜਿਹੜੀਆਂ ਇਸ ਜਹਾਨ ਵਿਚੋਂ ਸਦਾ ਲਈ ਜਾ ਚੁਕੀਆਂ ਹਨ ਦੇ ਮੁਤਾਲਿਕ ਬਹੁਤ ਕੁਝ ਕਿਹਾ ਗਿਆ ਹੈ। ਸਾਰਿਆਂ ਨੇ ਬਹੁਤ ਕੁਝ ਕਿਹਾ ਹੈ। ਮੇਰੇ ਲਈ ਹੁਣ ਐਸੇ ਸ਼ਬਦ ਰਹਿ ਨਹੀਂ ਗਏ ਹਨ ਕਿ ਮੈਂ ਵੀ ਉਹਨਾਂ ਦੇ ਮੁਤਾਲਿਕ ਕੁਝ ਕਹਾਂ।

ਸਰਦਾਰ ਹਰਜਿੰਦਰ ਸਿੰਘ ਜੀ ਬਹਿਲਾ, ਇਕ ਬੜੇ ਚੰਗੇ ਨੌਜਵਾਨ ਸਨ ਉਹਨਾਂ ਨੇ ਇਤਨੀ ਤਕਲੀਫ ਦਾ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ ਪਰ ਮੌਤ ਦੇ ਅੱਗੇ ਕਿਸੇ ਦਾ ਕੋਈ ਚਾਰਾ ਨਹੀਂ। ਇਹ ਇਕ ਬੜੇ ਹੀ ਹੌਸਲਾ ਰੱਖਣ ਵਾਲੇ, ਇਕ ਬੇਮਿਸਾਲ ਨੌਜਵਾਨ ਸਨ। ਅੱਜ ਉਹਨਾਂ ਦੇ ਸਦੀਵੀ ਵਿਛੋੜੇ ਤੇ ਸਾਨੂੰ ਬੜਾ ਹੀ ਅਫਸੋਸ ਆਉਂਦਾ ਹੈ। ਜਿਸ ਤਰ੍ਹਾਂ ਲੀਡਰ ਆਫ ਦੀ ਹਾਊਸ ਨੇ ਦੱਸਿਆ ਹੈ ਕਿ ਇਸ ਨੌਜਵਾਨ ਨੇ ਮੁਲਕ ਦੀ ਸੇਵਾ ਲਈ ਬੜੇ ਚੰਗੇ ਚੰਗੇ ਕੰਮ ਕੀਤੇ ਜਿਹੜੇ ਸਾਨੂੰ ਹਮੇਸ਼ਾਂ ਲਈ ਯਾਦ ਰਹਿਣਗੇ।

ਚੌਧਰੀ ਸ੍ਰੀ ਚੰਦ ਜੀ ਤੇ ਚੌਧਰੀ ਛੋਟੂ ਰਾਮ ਜੀ ਨਾਲ ਮੇਰਾ ਕਾਫ਼ੀ ਤੁਲੱਕ ਰਿਹਾ ਹੈ। ਅਸੀਂ ਜਾਟ ਮਹਾਂ ਸਭਾ ਵਿਚ ਇਕਠੇ ਕੰਮ ਕਰਦੇ ਸੀ। ਜ਼ਿਮੀਂਦਾਰਾਂ ਲਈ ਉਹਨਾਂ ਦੇ ਦਿਲ ਵਿਚ ਬੜਾ ਭਾਰੀ ਵਲਵਲਾ ਸੀ। ਜਿਸ ਤਰ੍ਹਾਂ ਚੌਧਰੀ ਛੋਟੂ ਰਾਮ ਜੀ ਨੇ ਲਖਾਂ ਅਤੇ ਕਰੋੜਾਂ ਰੁਪਏ ਦਾ ਕਰਜ਼ਾ ਗੁਆ ਕੇ ਜੱਟਾਂ ਨੂੰ ਸਹੂਲਤਾਂ ਬਖਸ਼ੀਆਂ, ਇਸੇ ਤਰ੍ਹਾਂ ਚੌਧਰੀ ਸ੍ਰੀ ਚੰਦ ਨੇ ਸਾਡੇ ਨਾਲ ਕਿਸਾਨਾਂ ਦੇ ਕਾਜ਼ ਵਾਸਤੇ ਪੂਰਾ ਕੰਮ ਕੀਤਾ। ਉਹਨਾਂ ਦੇ ਵਿਛੋੜੇ ਦਾ ਸਾਨੂੰ ਬੜਾ ਅਫ਼ਸੋਸ ਅਤੇ ਦੁਖ ਹੈ।

ਡਾਕਟਰ ਲੋਹੀਆ ਜੀ ਬਾਰੇ ਮੇਰੇ ਵੀਰ ਚੌਧਰੀ ਬਲਬੀਰ ਸਿੰਘ ਜੀ ਨੇ ਕਾਫ਼ੀ ਕੁਝ ਕਿਹਾ

ਹੈ । ਉਹ ਉਹਨਾਂ ਨਾਲ ਵਾਬਸਤਾ ਰਹੇ ਹਨ । ਮੈਂ ਉਹਨਾਂ ਦੇ ਦਰਸ਼ਨ ਨਹੀਂ ਕੀਤੇ । ਅਖ਼ਬਾਰਾਂ ਵਿਚ ਹੀ ਉਹਨਾਂ ਦੇ ਮੁਤਲਕ ਪੜ੍ਹਦਾ ਰਿਹਾ ਹਾਂ । ਸਾਰੇ ਦੇਸ਼ ਨੂੰ ਉਹਨਾਂ ਤੇ ਬੜਾ ਮਾਣ ਸੀ ।

ਮਾਸਟਰ ਤਾਰਾ ਸਿੰਘ ਜੀ ਨੂੰ ਮੈਂ ਛੋਟੀ ਉਮਰ ਤੋਂ ਹੀ ਜਾਣਨ ਲਗ ਪਿਆ ਸਾਂ । ਜਦੋਂ ਗੁਰਦੁਆਰਾ ਪ੍ਰਬੰਧਕ ਕਮੇਟੀ ਬਣੀ ਅਤੇ ਗੁਰਦੁਆਰਾ ਐਕਟ ਬਣਿਆ ਤਾਂ ਮਾਸਟਰ ਜੀ ਅਤੇ ਹੋਰ ਸਿੰਘਾਂ ਨੇ ਬੜੀਆਂ ਕੁਰਬਾਨੀਆਂ ਕੀਤੀਆਂ ਜਿਸ ਵਜ੍ਹਾ ਨਾਲ ਸਾਰੇ ਗੁਰਦੁਆਰੇ, ਗੁਰਦੁਆਰਾ ਬੋਰਡ ਵਿਚ ਆਏ । ਉਸ ਵੇਲੇ ਮਾਸਟਰ ਜੀ ਨੇ ਉਹਨਾਂ ਦਾ ਇੰਤਜ਼ਾਮ ਸੰਭਾਲਿਆ । ਮਾਸਟਰ ਜੀ ਗੋ ਜ਼ਿੱਦੀ ਸਨ, ਲੇਕਿਨ ਜਿਸ ਗੱਲ ਤੇ ਅੜ ਜਾਂਦੇ ਉਸਨੂੰ ਪੂਰਾ ਕਰਕੇ ਛਡਦੇ ਸਨ । ਮਾਸਟਰ ਜੀ ਦੀ ਜ਼ਿੰਦਗੀ ਬੜੀ ਨੇਕ ਅਤੇ ਅੱਛੀ ਗੁਜ਼ਰੀ । ਇਕ ਦਫ਼ਾ ਲੜਾਈ ਦਾ ਮੌਕਾ ਸੀ, ਮੈਂ ਰਿਕ-ਰੂਟਿੰਗ ਦਾ ਕੰਮ ਕਰ ਰਿਹਾ ਸਾਂ । ਮਾਸਟਰ ਜੀ ਦੇ ਘਰ ਦੋ, ਤਿੰਨ ਦਿਨ ਤੋਂ ਆਟਾ ਨਹੀਂ ਸੀ । ਮਾਸਟਰ ਜੀ ਨੇ ਕਿਸੇ ਨੂੰ ਨਹੀਂ ਕਿਹਾ ਕਿ ਉਹਨਾਂ ਦੇ ਘਰ ਆਟਾ ਨਹੀਂ ਹੈ । ਮੈਂ ਤੇ ਕਰਨਲ ਸੁਜਾਨ ਸਿੰਘ ਨੇ ਇਕ ਬੋਰੀ ਆਟੇ ਦੀ ਲੈਕੇ ਉਹਨਾਂ ਦੇ ਘਰ ਚੋਰੀ ਸੁਟਵਾ ਦਿਤੀ ਤਾਕਿ ਮਾਸਟਰ ਜੀ ਨੂੰ ਮਾਲੂਮ ਨਾ ਹੋਵੇ ਕਿ ਕੋਈ ਆਟਾ ਦੇ ਗਿਆ ਹੈ । ਇਹ ਹਾਲਤ ਸੀ ਉਸ ਦਿਆਨਤਦਾਰ ਦੀ, ਜਿਸ ਦੀ ਮਿਸਾਲ ਮਿਲਣੀ ਅੱਜ ਮੁਸ਼ਕਲ ਹੈ । ਮੈਂ ਉਹਨਾਂ ਦੀ ਯਾਦ ਵਿਚ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਗੁਰੂ ਮਹਾਰਾਜ ਉਹਨਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਣ ਅਤੇ ਉਹਨਾਂ ਦੇ ਪਸਮਾਂਦਗਾਨ ਨੂੰ ਅਤੇ ਉਹਨਾਂ ਦੇ ਪੈਰੋਕਾਰਾਂ ਨੂੰ ਭਾਣਾ ਮੰਨਣ ਦਾ ਬਲ ਬਖ਼ਸ਼ਣ । ਹੁਣ ਮੈਂ ਮੈਂਬਰ ਸਾਹਿਬਾਨ ਨੂੰ ਅਰਜ਼ ਕਰਦਾ ਹਾਂ ਕਿ ਉਹ ਦੋ ਮਿੰਟ ਖੜੇ ਹੋਕੇ ਉਹਨਾਂ ਲਈ ਅਰਦਾਸ ਕਰਨ ।

(Much has been said about all the four great personalities who have left this world for ever. Quite a number of hon. Members have spoken at length and now I have no adequate words left with me to express my feelings about them.

Sardar Harjinder Singh Behla was an energetic young man. He struggled hrard to survive, faced the ordeal bravely but there is no escape from death. He was a daring young manr. unique in many respects. We are deeply grieved at his passing away and as has been stated by the Leader of the House, this young man did a great deal to serve his country and his good work will be remembered by us for ever.

I have been very closely associated with Chaudhri Siri Chand and Chaudhri Chhotu Ram. We worked together in the Jat Mahan Sabha. We had immense sympathy for the Zimindars. Just as Chaudhri Chhotu Ram gave relief to the cultivators from indebtedness to the tune of and crores of lacks rupees, Chaudhri Siri Chand worked whole heartedly with us for the cause of the cultivators. We are deeply grieved to lose him.

My hon. friend Chaudhi Balbir Singh has spoken a lot about Dr. Lohia ji. He has been closely associated with him but I had no opportunity to meet him I have been reading about him in newspapers only. The whole country was proud of him.

I came to know of Master Tara Singh during my early age. When Gurdwara Prabandhak Committee was formed and the Gurdwara Act was enacted, Master ji and other Sikhs made great sacrifices. As a

result of their ceaseless efforts all the Gurdwaras came under the control of the Gurdwara Board. At that time Master ji took over their management. Master ji though stubborn by nature, fulfilled his mission wherever he took his stand. Master ji spent a noble and good life. Once, when the war was on and I was engaged in recruitment work I came to know that there was no Atta in Master ji's huse for two or three days. He did not tell anyone that he had nothing to eat not even Att ain his house. Col. Sujan Singh and mo self managed to send one bag of Atta to his house surreptitiously soythat he may not come to know as to who sent it. This was the condition of that great man of integrity who has no parallel today-I pay my homage to every and pray to the God to grant peace to his soul,and to give strength to his successors and followers to bear his loss. Now I would request the hon. members to stand in silence for two minutes as a mark of respect to the memory of the deceased.

The members then stood up in silence for two minutes.

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) : ਸਪੀਕਰ ਸਾਹਿਬ, ਮੈਂ ਇਹ ਮਤਾ ਪੇਸ਼ ਕਰਦਾ ਹਾਂ ਕਿ ਹਾਊਸ 4 ਦਸੰਬਰ, 1967 ਤਕ ਐਡਜਰਨ ਕੀਤਾ ਜਾਵੇ ।

**ਅਵਾਜ਼ਾਂ** : 4 ਦਸੰਬਰ ਤਕ ਕਿਉਂ ?

**ਮੁੱਖ ਮੰਤਰੀ** : ਮੈਨੂੰ ਇਸ ਦੇ ਬਾਰੇ ਕੁਝ ਕਹਿਣ ਦੀ ਲੋੜ ਨਹੀਂ, ਸਾਰੇ ਹਾਲਾਤ ਦੇ ਬਾਰੇ ਹਾਊਸ ਨੂੰ ਪਤਾ ਹੈ । ਗੌਰਮਿੰਟ ਬਣੇਗੀ ਤਾਂ ਉਸ ਨੇ ਬਿਜ਼ਨੈਸ ਵੀ ਲਿਆਉਣਾ ਹੈ । ਇਸ ਲਈ ਉਸ ਨੂੰ ਪੂਰਾ ਮੌਕਾ ਮਿਲਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਮੈਂ ਅਜੇ ਹਾਊਸ ਦੀ ਰਾਇ ਲੈਣੀ ਸੀ ਕਿ ਜਸਟਿਸ ਸਾਹਿਬ ਖੜੇ ਹੋ ਗਏ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਹਾਊਸ ਦੀ ਪਰਮਿਸ਼ਨ ਹੋਵੇ ਤਾਂ ਇਨ੍ਹਾਂ ਚਾਰ ਆਦਮੀਆਂ ਦੇ ਪਰਵਾਰਾਂ ਨੂੰ ਇਹ ਮਤੇ ਭੇਜ ਦਿਤੇ ਜਾਣ । (I had yet to take the sense of the House when the hon. Chief Minister stood up. I wanted to suggest that if the House agrees, copies of these resolutions may be sent to the learned families.)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਸਪੀਕਰ ਸਾਹਿਬ, ਲੀਡਰ ਆਫ਼ ਦੀ ਹਾਊਸ ਨੇ ਜੋ ਤਜਵੀਜ਼ ਪੇਸ਼ ਕੀਤੀ ਹੈ ਮੈਂ ਉਸ ਦੀ ਤਾਈਦ ਕਰਨ ਵਾਸਤੇ ਖੜਾ ਹੋਇਆ ਹਾਂ ਔਰ ਮੈਂ ਇਸ ਮੌਕੇ ਤੇ ਸਰਦਾਰ ਗੁਰਨਾਮ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਨਿਹਾਇਤ ਗਰੇਸਫੁਲੀ ਜੋ ਕੁਝ ਇਸ ਹਾਊਸ ਦਾ ਫੈਸਲਾ ਹੋਇਆ ਹੈ ਉਸ ਨੂੰ ਕਬੂਲ ਕਰ ਲਿਆ ਹੈ ਅਤੇ ਅਸਤੀਫ਼ਾ ਦੇ ਦਿਤਾ ਹੈ । ਮੈਂ ਫਿਰ ਉਹਨਾਂ ਨੂੰ ਮੁਬਾਰਕਬਾਦ ਦਿੰਦਾ ਹਾਂ ।

MR. SPEAKER : Is it the pleasure of the House that the House be adjourned till 2.00 P. M. on the 4th December, 1967 ?

VOICES : Yes, Yes.

MR. SPEAKER : The House stands adjourned till 2.00 P. M. on Monday, the 4th December, 1967.

3.55 P.M. (The Sabha then adjourned till 2.00 P. M. on Monday the 4th December, 1967.)

# PUNJAB VIDHAN SABHA
## DEBATES

*4th December, 1967*

Vol. II—No. 2

OFFICIAL REPORT

CONTENTS

*Monday, the 4th December, 1967.*




**Punjab Vidhan Sabha Secretariat, Chandigarh.**

**Price : Rs.** 3.85

# *ERRATA*

*to*

**Punjab Vidhan Sabha Debates Vol. II No. 2**

*Dated the 4th December, 1967*

| *Read* | *For* | *Page* | *Line* |
|---|---|---|---|
| ਵੀ | ਵ | (2) 1 | 18 |
| ਕੈਪਟਨ ਰਤਨ ਸਿੰਘ | ਕੇਪਨ ਰਤਨ ਸਿੰਘ | (2) 3 | 5th from below |
| ਦੀ | ਟੀ | (2) 12 | last |
| Sardar Jangir Singh Phagu-walia | Sardar Jangir Singh Phagn-walia | (2) 17 | 3 |
| ਕੋਈ | ਕਈ | (2) 18 | 7th from below |
| the | th | (2) 40 | 2nd from below |
| ਕਾਮਰੇਡ ਹਰਕ੍ਰਿਸ਼ਨ ਸਿੰਘ ਸੁਰਜੀਤ | ਕਾਮਰੇਡ ਹਰਕਿਸ਼ਨ ਸਿਘ ਸੁਰਜੀਤ | (2) 41 | 1 |
| ਗਵਰਨਰ ਸਾਹਿਬ | ਗਵਰਨਚ ਸਾਹਿਬ | (2) 42 | 21 |
| ਸਪੋਰਟ | ਸਪਰਟ | (2) 43 | 7th from below |
| ਸਰਦਾਰ ਗੁਰਨਾਮ ਸਿੰਘ | ਸਰਦਾਰ ਗੁਰਨਾਨ ਸਿੰਘ | (2) 46 | 10 |
| ਸ੍ਰੀ ਲਾਲ ਚੰਦ ਸੱਬਰਵਾਲ | ਸ੍ਰੀ ਲਾਲ ਚੰਦ ਸੱਭਰਵਾਲ | (2) 47 | 18 |
| Shri Lal Chand Suberwal | Shri Lal Chand Saberwal | (2) 48 | 6 |
| ਫੈਸਲਾ | ਫੌਸਲਾ | (2) 50 | 8th from below |

## PUNJAB VIDHAN SABHA

*Monday, the 4th December, 1967.*

*The Vidhan Sabha met in the Hall of the Vidhan Bhavan, Chandigarh, at 2.00 p. m. of the Clock. Mr. Speaker (Lieut. Col. Joginder Singh Mann) in the Chair.*

### POINTS OF ORDER QUESTIONING THE LEGALITY AND CONSTITUTIONALITY OF THE ACTION OF THE GOVERNOR IN NOT ACCEPTING THE ADVICE OF THE OUTGOING CHIEF MINISTER TO DISSOLVE THE VIDHAN SABHA

**ਕਾਮਰੇਡ ਸੱਤਪਾਲ ਡਾਂਗ:** ਆਨ ਏ ਪੁਆਇੰਟ ਆਫ਼ ਆਰਡਰ, ਸਰ।..(ਸ਼ੋਰ)

**ਸਰਦਾਰ ਗੁਰਚਰਨ ਸਿੰਘ (ਬਾਘਾ ਪੁਰਾਣਾ) :** ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਆਨ ਏ ਪੁਆਇੰਟ ਆਫ਼ ਆਰਡਰ, ਸਰ......

(ਸ਼ੋਰ)

**ਸਰਦਾਰ ਗੁਰਚਰਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਤੁਸੀਂ ਹਾਊਸ ਦੇ ਮਾਲਿਕ ਹੋ। ਇਹ ਜਿਹੜਾ ਸੀਟਿੰਗ ਅਰੇਂਜਮੈਂਟ ਹੋਇਆ ਹੈ ਇਹ ........

**ਸ੍ਰੀ ਸਪੀਕਰ :** ਜਸਟ ਵੇਟ। ਪੁਆਇੰਟ ਆਫ਼ ਆਰਡਰ ਜਿਹੜਾ ਵ ਕਰਨਾ ਹੈ ਉਹ ਬਾਅਦ ਵਿਚ ਕਰ ਲੈਣਾ ਪਹਿਲਾਂ ਇਸ ਗੱਲ ਦਾ ਫ਼ੈਸਲਾ ਕਰ ਲਉ ਕਿ ਹਾਊਸ ਚੱਲਣ ਵੀ ਦੇਣਾ ਹੈ ਜਾਂ ਨਹੀਂ। (Just wait. The hon. Members should raise points of order afterwards. In the first instance they should decide whether they are in a mood to conduct the proceedings of the House or not.)

**ਆਪੋਜ਼ੀਸ਼ਨ ਵਲੋਂ ਆਵਾਜ਼ਾਂ :** ਨਹੀਂ ਚਲਣ ਦੇਣਾ ਜੀ।

*(Noise and uproar in the House)*

**Mr. Speaker :** I have got respect for all the Members. Kindly hear me.

ਗੱਲ ਇਹ ਹੈ ਕਿ ਇਕ ਦਫ਼ਾ ਤਾਂ ਤੁਸੀਂ ਇਹ ਫ਼ੈਸਲਾ ਕਰਦੇ ਹੋ ਕਿ ਪੁਆਇੰਟ ਆਫ਼ ਆਰਡਰ ਔਰ ਦੂਸਰੀਆਂ ਚੀਜ਼ਾਂ ਜਿਹੜੀਆਂ ਹਨ ਉਹ ਕੁਐਸਚਨ ਆਵਰ ਤੋਂ ਬਾਅਦ ਆਇਆ ਕਰਨ, (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਮੇਰੀ ਅਰਜ਼ ਇਹ ਹੈ ਕਿ ਅਗਰ ਬਾਰ ਬਾਰ ਤੁਸੀਂ ਪਰੋਸੀਜਰ ਚੇਂਜ ਕਰਨ ਲਗ ਪਉ ਤਾਂ ਮੇਰੇ ਲਈ ਬੜੀ ਮੁਸ਼ਕਿਲ ਹੋ ਜਾਏਗੀ ਕਿ ਕਿਸ ਦੀ ਗੱਲ ਮੰਨਾਂ ਔਰ ਕਿਸ ਦੀ ਨਾ ਮੰਨਾਂ। ਹੁਣ ਮੈਂ ਚਾਹਾਂਗਾ ਕਿ ਅਗਲੇ ਪਰੋਸੀਜਰ ਦੇ ਮੁਤਾਬਿਕ ਥੋੜਾ ਜਿਹਾ ਚਲ ਪਉ ਔਰ ਬਾਅਦ ਵਿਚ ਜਿਸ ਤਰ੍ਹਾਂ ਮਰਜ਼ੀ ਕਰ ਲੈਣਾ। ... ... (The thing

[Mr. Speaker]

is that on one occasion you take a decision that points of order and other matters should be raised after the question hour. (*Thumping from Treasury Benches*) My submission is that in case you go on changing the procedure time and again, it will be creating an extremely difficult position for me as to which decision should I follow and which not. Now, I would like the House to carry on in accordance with the previous procedure for a while and thereafter they may adopt any other procedure they like.)

**ਸ਼੍ਰੀ ਅ. ਵਿਸ਼ਵਨਾਥਨ :** ਸਪੀਕਰ ਸਾਹਿਬ, ਪਿਛਲੇ ਛੇ ਮਹੀਨਿਆਂ ਵਿਚ ਜਿਹੜੀ ਇਨ੍ਹਾਂ ਨੇ ਪਰੈਕਟਿਸ ਜਾਰੀ ਕੀਤੀ ਸੀ ਉਹ ਫ਼ਾਲੋ ਕਰੋ ।

**ਡਾਕਟਰ ਬਲਦੇਵ ਪ੍ਰਕਾਸ਼ :** ਸਪੀਕਰ ਸਾਹਿਬ, 22 ਨਵੰਬਰ ਨੂੰ ਪੁਆਇੰਟ ਆਫ਼ ਆਰਡਰ ਹੀ ਹੋਏ ਸੀ, ਕੁਅਸਚਨ ਆਵਰ ਨਹੀਂ ਸੀ ਹੋਇਆ ।

(*At this stage Comrade Satya Pal Dang rose to speak.*)

**Minister for Finance** (Dr. Jagjit Singh Chohan) : Mr. Satya Pal Dang, learn manners. Please sit down.

**Mr. Speaker** : Please don't address the Hon. Member, address the Chair.

(*Thumping of benches from the Opposition*)

**ਡਾਕਟਰ ਬਲਦੇਵ ਪ੍ਰਕਾਸ਼ :** ਇਹ ਨਵੇਂ ਮਨਿਸਟਰ ਬਣੇ ਹਨ । ਇਨ੍ਹਾਂ ਨੂੰ ਅਜੇ ਤਰੀਕਾ ਨਹੀਂ ਆਉਂਦਾ । (ਸ਼ੋਰ)

**ਸ਼੍ਰੀ ਸਪੀਕਰ :** ਆਰਡਰ ਪਲੀਜ਼ । ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਦਾ ਹਾਂ ਕਿ ਅਜੇ ਹਾਊਸ ਦੇ ਸਾਹਮਣੇ ਕੋਈ ਚੀਜ਼ ਨਹੀਂ ਆਈ, ਤੁਸੀਂ ਪੁਆਇੰਟ ਆਫ਼ ਆਰਡਰ ਪਹਿਲਾਂ ਹੀ ਰੇਜ਼ ਕਰਨੇ ਸ਼ੁਰੂ ਕਰ ਦਿਤੇ ਹਨ । ਇਸ ਤਰ੍ਹਾਂ ਠੀਕ ਨਹੀਂ । ਕਾਇਦੇ ਦੇ ਮੁਤਾਬਿਕ ਚਲੋ । (ਸ਼ੋਰ) (Order please. I would like to point out to the hon. Members that no specific matter has so far been brought before the House and they have started raising points of order. This is not proper. They should act in accordance with the Rules of Procedure.) (*Noise*)

**ਸਰਦਾਰ ਗੁਰਚਰਨ ਸਿੰਘ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਇਹ ਜਿਹੜਾ ਬਿਕਾਊ ਮਾਲ ਸਾਹਮਣੇ ਆਇਆ ਹੈ ਇਸੇ ਬਾਰੇ ਪੁਆਇੰਟ ਆਫ਼ ਆਰਡਰ ਹਨ । (ਸ਼ੋਰ)

**Mr. Speaker** : This is seating arrangement.

**Shri A. Vishwanathan** : This is a cheating arrangement and not the seating arrangement. The majority is sitting that side and the minority is sitting on the Treasury Benches.

**ਸ੍ਰੀ ਸਪੀਕਰ :** ਅਗਰ ਤੁਸੀਂ ਮਿਹਰਬਾਨੀ ਕਰਕੇ ਥੋੜਾ ਜਿਹਾ ਹਾਊਸ ਨੂੰ ਚਲਣ ਦਿਉ ਤਾਂ ਬੜੀ ਚੰਗੀ ਗੱਲ ਹੋਵੇਗੀ । ਫਿਰ ਜੋ ਕੁਛ ਮਰਜ਼ੀ ਕਹਿ ਲੈਣਾ । (It would be better if the hon. Members let the House proceed with its business. Thereafter they may say whatever they like.)

**ਸ੍ਰੀ ਅ. ਵਿਸ਼ਵਨਾਥਨ :** ਤੁਸੀਂ ਪਿਛਲੀ ਪਰੈਕਟਿਸ ਦੇ ਮੁਤਾਬਿਕ ਚਲੋ । ਜਿਸ ਤਰ੍ਹਾਂ ਇਨ੍ਹਾਂ ਨੇ ਰੂਲਜ਼ ਦੇ ਮੁਤਾਬਿਕ ਕੰਮ ਕੀਤਾ ਹੈ ਉਸੇ ਤਰ੍ਹਾਂ ਅਗਰ ਰੂਲਜ਼ ਦੇ ਮੁਤਾਬਿਕ ਸੀ ਤਾਂ ...

(ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਔਰ ਇਹ ਬੜਾ ਇੰਪਾਰਟੈਂਟ ਹੈ । ਇਹ ਤਾਂ ਸੁਣ ਲਉ . . . . । (ਸ਼ੋਰ)

**ਸ੍ਰੀ ਸਪੀਕਰ :** ਡਾਂਗ ਸਾਹਿਬ, ਤੁਹਾਡਾ ਕੀ ਪੁਆਇੰਟ ਆਫ਼ ਆਰਡਰ ਹੈ ? ...... (ਸ਼ੋਰ) (What is the point of order which Comrade Dang wants to raise ?) (*Noise*)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਪੁਆਇੰਟ ਆਫ਼ ਆਰਡਰ ਅਰਜ਼ ਕਰਨ ਲਗਾ ਹਾਂ । (ਸ਼ੋਰ)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੇਰਾ ਵੀ ਇਕ ਪੁਆਇੰਟ ਆਫ਼ ਆਰਡਰ ਹੈ ।

(ਸ਼ੋਰ)

**Dr. Baldev Parkash :** Comrade Dang is already on a Point of Order.

(*Noise, nothing was audible*)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਦ ਤੁਸੀਂ ਖੜ੍ਹੇ ਹੋ ਤਾਂ ਇਨ੍ਹਾਂ ਨੂੰ ਬੈਠ ਜਾਣਾ ਚਾਹੀਦਾ ਹੈ । (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਬਿਠਾਉ ।.. (ਸ਼ੋਰ)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ......

**Comrade Satya Pal Dang :** Mr. Speaker, he should be asked to sit down.

**Mr. Speaker :** Both of you should sit down.

**ਕੈਪਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਸਿਰਫ ਇਤਨੀ ਹੀ ਗੱਲ ਕਹਿਣੀ ਹੈ ਕਿ ਜਦੋਂ ਤੁਸੀਂ ਖੜੇ ਹੋਵ ਤਾਂ ਇਨ੍ਹਾਂ ਨੂੰ ਬੈਠ ਜਾਣਾ ਚਾਹੀਦਾ ਹੈ । (ਸ਼ੋਰ)

**ਸਰਦਾਰ ਗੁਰਚਰਨ ਸਿੰਘ** (ਬਾਘਾ ਪੁਰਾਣਾ) **:** ਸਪੀਕਰ ਸਾਹਿਬ, ਇਹ ਤਾਂ ਹਾਈਖਰਿਡ ਕੈਪਟਨ ਹੈ । (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅੱਜ ਤੋਂ ਕੁਝ ਦਿਨ ਪਹਿਲਾਂ ਅਖਬਾਰਾਂ ਵਿਚ ਇਕ ਖਬਰ ਨਿਕਲੀ ਸੀ ਕਿ ਪੰਜਾਬ ਅਸੈਂਬਲੀ ਵਿਚ ਇਕ ਨਵੀਂ ਪਾਰਟੀ ਬਣਾਈ ਗਈ ਜਿਸ ਦੇ 17 ਮੈਂਬਰ ਹਨ । ਇਹ ਐਸੀ ਪਾਰਟੀ ਹੈ ਜਿਸ ਦਾ ਕੋਈ ਵਿਧਾਨ ਨਹੀਂ, ਕੋਈ ਅਸੂਲ ਨਹੀਂ, ਕੋਈ ਪਾਲਿਸੀ ਨਹੀਂ । ਕੋਈ ਬਰਾਂਚ ਨਹੀਂ ।

**ਇਕ ਮਾਨਯੋਗ ਆਪੋਜ਼ੀਸ਼ਨ ਮੈਂਬਰ :** ਕੋਈ ਫ਼ਲੈਗ ਨਹੀਂ ।

(ਸ਼ੋਰ) (ਪੁਆਇੰਟ ਆਫ਼ ਆਰਡਰ, ਪੁਆਇੰਟ ਆਫ਼ ਆਰਡਰ ਦੀਆਂ ਆਵਾਜ਼ਾਂ)

**ਕਾਮਰੇਡ ਸੱਤਪਾਲ ਡਾਂਗ :** ਬੈਠ ਜਾਉ ਉਏ ਕਾਂਗਰਸ ਵਾਲਿਉ । (ਸ਼ੋਰ)

**ਉਪ ਮੰਤਰੀ** (ਸਰਦਾਰ ਸਰਦਾਰ ਸਿੰਘ ਕੋਹਲੀ) **:** ਬੈਠ ਜਾਉ ਤੁਸੀਂ । ਅਸੀਂ ਵੇਖ ਲਵਾਂਗੇ । (ਸ਼ੋਰ)

**ਸ੍ਰੀ ਸਪੀਕਰ :** ਸਰਦਾਰ ਸਰਦਾਰਾ ਸਿੰਘ ਕੋਹਲੀ, ਆਰਾਮ ਨਾਲ ਸੁਣੋ, ਤੱਤੇ ਨਾ ਹੋਵੋ । ਸਾਰਿਆਂ ਦੀਆਂ ਗੱਲਾਂ ਆਰਾਮ ਨਾਲ ਸੁਣ ਲਉ । ਉਧਰੋਂ ਵੀ ਉਨ੍ਹਾਂ ਦਾ ਬਾਅਦ ਵਿਚ ਜਵਾਬ ਆ ਜਾਵੇਗਾ ਔਰ ਸਾਰੀ ਚੀਜ਼ ਠੀਕ ਹੋ ਜਾਵੇਗੀ । (**ਆਪੋਜ਼ੀਸ਼ਨ ਵੱਲੋਂ ਆਵਾਜ਼ਾਂ :** ਹੀਅਰ, ਹੀਅਰ) । (I would request the hon. Deputy Minister, Sardar Sardar Singh Kohli, to hear them patiently and not to get excited. He should hear all of them patiently. The other side will also give a reply and the whole thing will be settled.)

(*Voices from the opposition : hear, hear*)

**ਸ੍ਰੀ ਬਲਰਾਮਜੀ ਦਾਸ ਟੰਡਨ :** ਕੋਹਲੀ ਸਾਹਿਬ, ਇਹ ਪੜ੍ਹਿਆਂ ਲਿਖਿਆਂ ਦੀਆਂ ਗੱਲਾਂ ਹਨ । ਤੁਹਾਨੂੰ ਕੀ ਪਤਾ !

**ਉਪ ਮੰਤਰੀ** (ਸਰਦਾਰ ਸਰਦਾਰ ਸਿੰਘ ਕੋਹਲੀ) : ਟੰਡਨ ਸਾਹਿਬ, ਤੁਹਾਡੇ ਨਾਲੋਂ ਮੈਂ ਜ਼ਿਆਦਾ ਪੜ੍ਹਿਆ ਹੋਇਆ ਹਾਂ ।

**ਸ੍ਰੀ ਸਪੀਕਰ :** ਆਰਡਰ ਪਲੀਜ਼ । ਮੇਰੀ ਗੱਲ ਸੁਣੋ । ਕਈ ਜਿਹੜੇ ਅਨਪੜ੍ਹ ਹੁੰਦੇ ਹਨ ਉਹ ਪੜ੍ਹੇ ਲਿਖਿਆਂ ਨਾਲੋਂ ਵੀ ਜ਼ਿਆਦਾ ਲਾਇਕ ਹੁੰਦੇ ਹਨ । (ਸਰਕਾਰੀ ਬੈਂਚਾਂ ਵਲੋਂ ਤਾੜੀਆਂ) ਸਾਰੇ ਇਕ ਦੂਜੇ ਦੀ ਗੱਲ ਆਰਾਮ ਨਾਲ ਸੁਣ ਲਉ । ਡਾਂਗ ਸਾਹਿਬ ਨੇ ਜੋ ਕਹਿਣਾ ਹੈ ਉਨ੍ਹਾਂ ਨੂੰ ਪਹਿਲੇ ਕਹਿ ਲੈਣ ਦਿਉ । ਬਾਅਦ ਵਿਚ ਉਸ ਦਾ ਜਵਾਬ ਆ ਜਾਵੇਗਾ ਔਰ ਗੱਲ ਸਾਫ਼ ਹੋ ਜਾਵੇਗੀ । (Order please. Kindly listen to me. Even some illiterate persons are more intelligent than the literate ones. (*Cheers from the Treasury Benches*) All the hon. Members should listen to one another patiently. Let Comrade Dang have his say first. Thereafter its reply will also come and the position will become clear).

**ਕਾਮਰੇਡ ਸਤ ਪਾਲ ਕਪੂਰ** : ਲੇਕਿਨ ਇਨ੍ਹਾਂ ਨੂੰ ਨਾਨਸੈਂਸ ਜਹੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ।

**Capt. Rattan Singh** : On a Point of Order, Mr. Speaker.

**Shri A. Vishwanathan** : What is this ? Mr. Speaker is on his legs and you are raising a Point of Order.

(*Noise and Uproar*)

**Mr. Speaker** : Please sit down.

**ਕਾਮਰੇਡ ਸੱਤਪਾਲ ਕਪੂਰ** : ਸਪੀਕਰ ਸਾਹਿਬ, ਮੈਂ ਇਕ ਪੁਆਇੰਟ ਆਫ ਆਰਡਰ ਰੇਜ਼ ਕਰਨਾ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ** : ਪਹਿਲੇ ਡਾਂਗ ਸਾਹਿਬ ਨੂੰ ਆਪਣਾ ਪੁਆਇੰਟ ਆਫ ਆਰਡਰ ਰੇਜ਼ ਕਰ ਲੈਣ ਦਿਉ ਉਸ ਤੋਂ ਬਾਅਦ ਤੁਸੀਂ ਗੱਲ ਕਹਿ ਲੈਣਾ । (Let Comrade Dang raise his point of order. He could do so thereafter.)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਕ ਬੜੀ ਇੰਪਾਰਟੈਂਟ ਆਸਪੈਕਟ ਨਾਲ ਸਬੰਧ ਰੱਖਦਾ ਹੈ । ਮੈਂ ਜ਼ਿਕਰ ਕਰ ਰਿਹਾ ਸੀ ਕਿ ਅੱਜ ਤੋਂ ਕੁਛ ਦਿਨ ਪਹਿਲਾਂ ਅਖਬਾਰਾਂ ਵਿਚ ਇਕ ਖਬਰ ਛਪੀ ਕਿ ਗਵਰਨਰ ਸਾਹਿਬ ਨੇ ਇਕ ਉਸ ਪਾਰਟੀ ਦੇ ਲੀਡਰ ਨੂੰ ਸਦ ਕੇ ਚੀਫ ਮਨਿਸਟਰ ਦਾ ਹਲਫ ਦਵਾਇਆ ਜਿਹੜੀ ਪਾਰਟੀ 22 ਨਵੰਬਰ ਤੋਂ ਪਹਿਲਾਂ ਪੰਜਾਬ ਵਿਚ ਕਿਸੇ ਥਾਂ ਤੇ ਨਹੀਂ ਸੀ, ਜਿਸ ਦਾ ਕੋਈ ਵਿਧਾਨ ਨਹੀਂ, ਕੋਈ ਆਈਨ ਨਹੀਂ ਔਰ ਜਿਸ ਦੀ ਕੋਈ ਸੈਟ ਪਾਲੇਸੀ ਨਹੀਂ । ਉਸ ਪਾਰਟੀ ਦੇ ਆਪਣੇ ਲੀਡਰ ਦੇ ਕਹਿਣ ਮੁਤਾਬਿਕ ਉਸ ਪਾਰਟੀ ਵਿਚ ਸਿਰਫ 17 ਮੈਂਬਰ ਹਨ । ਇਸ ਹਾਊਸ ਦੇ ਵਿਚ ਉਸ ਦੇ ਮੁਤਾਬਿਕ ਤਿੰਨ ਪਾਰਟੀਆਂ ਹਨ । ਇਕ ਪਾਰਟੀ ਹੈ "ਮੁਤਹਿਦਾ ਮਹਾਜ਼" ਜਿਹੜੀ ਇਧਰ ਬੈਠੀ ਹੈ, ਇਕ ਕਾਂਗਰਸ ਪਾਰਟੀ ਹੈ ਔਰ ਇਕ ਇਹ ਜਿਹੜੀ ਕੁਛ ਦਿਨ ਪਹਿਲਾਂ ਨਵੀਂ ਪਾਰਟੀ ਬਣੀ । ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੇ ਲੀਡਰਾਂ ਨੇ ਐਲਾਨ ਕੀਤਾ, ਇਕ ਵੇਰ ਨਹੀਂ, ਕਈ ਵੇਰ ਐਲਾਨ ਕੀਤਾ ਕਿ ਪੰਜਾਬ ਜਨਤਾ ਪਾਰਟੀ ਦੀ ਵਜ਼ਾਰਤ ਨੂੰ ਅਸੀਂ ਉਤਨੀ ਦੇਰ ਸਪੋਰਟ ਨਹੀਂ ਕਰਾਂਗੇ ਜਿਤਨਾ ਚਿਰ ਕਿ ਇਸ ਪਾਰਟੀ ਦੀ ਵਜ਼ਾਰਤ ਇੰਨ ਬਿੰਨ ਕਾਂਗਰਸ ਦੀਆਂ ਨੀਤੀਆਂ ਉਤੇ ਨਹੀਂ ਚਲਦੀ ।

ਜਨਤਾ ਪਾਰਟੀ ਦੇ ਲੀਡਰ ਮਿਸਟਰ ਲਛਮਨ ਸਿੰਘ ਗਿਲ ਨੇ ਇਹ ਬਿਆਨ ਦਿਤਾ, ਇਕ ਵਾਰ ਨਹੀਂ ਤਿੰਨ ਵਾਰ-ਕਿ ਮੈਂ ਤਾਂ ਅਕਾਲੀ ਪਾਰਟੀ ਦੀਆਂ ਨੀਤੀਆਂ ਤੇ ਚਲਾਂਗਾ...... (ਸ਼ੋਰ)

**ਇਕ ਆਵਾਜ਼** : ਇਨ੍ਹਾਂ ਨੂੰ ਸਮਝਾਉ......ਮੂੰਹ ਤਾਂ ਦੇਖੋ, ਗੁਸੇ ਨਾਲ ਪਾਗਲ ਹੋ ਰਹੇ ਹਨ........ਸ਼ੋਰ......

**ਕਾਮਰੇਡ ਸੱਤਪਾਲ ਡਾਂਗ** : ਇਨ੍ਹਾਂ ਦੋ ਪਾਰਟੀਆਂ ਨੇ ਬਿਆਨ ਦਿਤਾ........

**ਕੈਪਟਨ ਰਤਨ ਸਿੰਘ** : ਇਹ ਪੁਆਇੰਟ ਆਫ਼ ਆਰਡਰ ਹੈ ? (ਸ਼ੋਰ)

**ਆਵਾਜ਼ਾਂ** : ਬੈਠ ਜਾ । (ਸ਼ੋਰ)

**ਕੈਪਟਨ ਰਤਨ ਸਿੰਘ** : ਜੋ ਡਾਂਗ ਸਾਹਿਬ ਨੇ ਰੇਜ਼ ਕੀਤਾ ਹੈ ਕੀ ਇਹ ਪੁਆਇੰਟ ਆਫ਼ ਆਰਡਰ ਹੈ, ਮੈਂ ਇਸ ਦਾ ਕਾਨਕਰੀਟ ਜਵਾਬ ਚਾਹੁੰਦਾ ਹਾਂ ? (ਵਿਘਨ)

**ਅਪੋਜ਼ੀਸਨ ਵਲੋਂ ਆਵਾਜ਼ਾਂ** : ਬੈਠ ਜਾ, ਸ਼ਰਮ ਨਹੀਂ ਆਉਂਦੀ । (ਸ਼ੋਰ)

ਸ੍ਰੀ **ਲਾਲ ਚੰਦ ਸੱਬਰਵਾਲ** : ਅਗਰ ਇਨ੍ਹਾਂ ਦੀ ਨੀਅਤ ਹੈ ਕਿ ਹਾਊਸ ਨਹੀਂ ਚਲਣ ਦੇਣਾ ਤਾਂ ਇਨ੍ਹਾਂ ਤੋਂ ਪੁਛ ਲਉ । (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਇਨ੍ਹਾਂ ਦੋ ਪਾਰਟੀਆਂ ਦੇ ਆਪਣੇ ਲੀਡਰਾਂ ਦੇ ਬਿਆਨਾਂ ਨਾਲ ਇਹ ਗੱਲ ਸਪਸ਼ਟ ਹੋ ਗਈ ਹੈ ਕਿ ਹਾਊਸ ਦੀ ਅਕਸਰੀਅਤ ਉਸ ਪਾਰਟੀ ਦੇ ਨਾਲ ਨਹੀਂ ਹੈ ਜਿਸ ਦੀ ਮਨਿਸਟਰੀ ਗਵਰਨਰ ਸਾਹਿਬ ਨੇ ਬਣਵਾਈ ਹੈ । ਸਪੀਕਰ ਸਾਹਿਬ, ਮੈਂ ਆਪ ਨੂੰ ਯਾਦ ਦਿਵਾਉਂਦਾ ਹਾਂ ਕਿ......(ਸ਼ੋਰ)

**ਇਕ ਆਵਾਜ਼** : ਵੋਟ ਆਫ ਨੋ ਕਾਨਫੀਡੈਂਸ ਤਾਂ ਤੁਸੀਂ ਵਾਪਸ ਲੈ ਲਈ ਹੈ...... (ਸ਼ੋਰ) (ਆਵਾਜ਼ਾਂ : ਸ਼ਰਮ ਕਰੋ ।)

**ਸ੍ਰੀ ਸਪੀਕਰ**: ਜਾਂ ਤਾਂ ਤੁਸੀਂ ਆਪਸ ਵਿਚ ਗੱਲਾਂ ਹੀ ਕਰ ਲਉ ਤੇ ਜਾਂ ਫਿਰ ਹਾਊਸ ਨੂੰ ਚਲਣ ਦਿਉ । ਅਗਰ ਤੁਸੀਂ ਹਾਊਸ ਨੂੰ ਇਸੇ ਤਰ੍ਹਾਂ ਹੀ ਚਲਾਣਾ ਹੈ ਤਾਂ ਮੈਂ ਚਲਾਣ ਲਈ ਤਿਆਰ ਨਹੀਂ ਹਾਂ । (ਵਿਘਨ) ਮੈਂ ਕਹਿੰਦਾ ਹਾਂ ਕਿ ਗੱਲ ਸੁਣ ਲਉ । ਚੰਗੀਆਂ ਗੱਲਾਂ ਵੀ ਹੁੰਦੀਆਂ ਹਨ ਅਤੇ ਬੁਰੀਆਂ ਵੀ ਹੁੰਦੀਆਂ ਹਨ । ਸੁਣ ਲਉ ਫਿਰ ਜਵਾਬ ਦੇ ਲੈਣਾ । (ਸ਼ੋਰ) (ਵਿਘਨ) ਐਸੇ ਰਿਮਾਰਕਸ ਕਰਨ ਦਾ ਫਾਇਦਾ ਨਹੀਂ ਹੈ । ਆਪ ਭੀ ਕਹਿ ਲੈਣਾ । (The hon. Members should either talk to each other or they should let the House proceed with its business. If the hon. Members want to conduct the proceedings of the House in this manner then I am not going to allow this thing. (interruption) The hon. Members should please listen. There are certain things which are palatable and there are others which are unpalatable. The hon. Members should listen patiently and then they can give a reply (Noise and Interruption.) The passing of such remarks, is of no use. The hon. Members can also have their say.)

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਹਾਂ ਕਿ ਹਿੰਦੁਸਤਾਨ ਨੂੰ 20 ਸਾਲਾਂ ਦਾ ਪਾਰਲੀਮੈਂਟਰੀ ਜਮਹੂਰੀਅਤ ਦਾ ਤਜਰਬਾ ਹੈ । 1952 ਵਿਚ ਟਰਾਵਨਕੋਰ ਕੋਚੀਨ ਦੀ ਸਟੇਟ ਵਿਚ ਇਲੈਕਸ਼ਨਾਂ ਦੇ ਬਾਅਦ ਕਾਂਗਰਸ ਪਾਰਟੀ ਨੂੰ ਸਭ ਤੋਂ ਵੱਡੀ ਪਾਰਟੀ ਦੇ ਤੌਰ ਤੇ ਸੀਟਾਂ ਮਿਲੀਆਂ । ਉਥੇ ਦੀਆਂ ਵਿਰੋਧੀ ਪਾਰਟੀਆਂ ਨੇ ਇਕੱਠੇ ਹੋ ਕੇ ਅਤੇ ਇਕ ਮੁਤਹਿਦਾ ਮਹਾਜ਼ ਬਣਾ ਕੇ...(ਸ਼ੋਰ) ਉਨ੍ਹਾਂ ਨੇ ਇਕ ਮੁਤਹਿਦਾ ਮਹਾਜ਼ ਬਣਾ ਲਿਆ........

**ਸ੍ਰੀ ਸਪੀਕਰ** : ਡਾਂਗ ਸਾਹਿਬ, ਪਿਛਲੀਆਂ ਹਿਸਟਰੀਆਂ ਨੂੰ ਛੱਡੋ ਅਤੇ ਆਪਣਾ ਪੁਆਇੰਟ ਆਫ ਆਰਡਰ ਦਸੋ । (The hon. Member should leave past history and should state his point of order.)

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਇਹ ਜੋ ਸਰਕਾਰ ਗਵਰਨਰ ਸਾਹਿਬ ਨੇ ਬਣਾਈ ਹੈ ਇਹ ਇੱਲੀਗਲ ਅਤੇ ਅਨਕੰਸਟੀਚਿਊਸ਼ਨਲ ਹੈ । (ਆਪੋਜ਼ੀਸ਼ਨ ਵਲੋਂ ਤਾੜੀਆਂ) ਇਸ ਗਲ ਦੀ ਸਪੋਰਟ ਵਿਚ ਮੈਂ ਕੁਝ ਪਰੀਸੀਡੈਂਟਸ ਦੇਣੇ ਹਨ। ਜੋ ਗੱਲਾਂ ਦਿੱਲੀ ਵਿਚ ਬੈਠੇ ਇਨ੍ਹਾਂ ਦੇ ਮਾਲਿਕ ਪ੍ਰਾਈਮ ਮਨਿਸਟਰ, ਹੋਮ ਮਨਿਸਟਰ, ਡਿਫੈਂਸ ਮਨਿਸਟਰ, ਜਾਂ ਹੋਰ ਮਨਿਸਟਰ ਕਹਿੰਦੇ ਰਹੇ ਹਨ ਅਤੇ ਜੋ ਵਿਧਾਨ ਦੀ ਇੰਟਰਪਰੈਟੇਸ਼ਨ ਕਰਦੇ ਰਹੇ ਹਨ ਉਸ ਨੂੰ ਕੋਟ ਕਰਨ ਦਾ ਮੈਨੂੰ ਹੱਕ ਹੈ । (ਤਾੜੀਆਂ) ਸਪੀਕਰ ਸਾਹਿਬ, ....(ਸ਼ੋਰ) ਇਨ੍ਹਾਂ ਨੂੰ ਸਮਝਾ ਦਿਉ । ਸਪੀਕਰ ਸਾਹਿਬ, ਮੈਂ ਇਹ ਪ੍ਰਾਰਥਨਾ ਕਰ ਰਿਹਾ ਸੀ ਕਿ 1952 ਦੀਆਂ ਚੋਣਾਂ ਮਗਰੋਂ ਕਾਂਗਰਸ ਦੇ ਖਿਲਾਫ ਜੋ ਪਾਰਟੀਆਂ ਸਨ ਉਨ੍ਹਾਂ ਨੇ ਇਕੱਠੇ ਹੋ ਕੇ ਇਹ ਕਿਹਾ ਕਿ ਅਸੀਂ ਮੁਤਹਿਦਾ ਮਹਾਜ਼ ਬਣਾ ਲਿਆ ਹੈ, ਸਾਨੂੰ ਵਜ਼ਾਰਤ ਬਨਾਉਣ ਦੀ ਦਾਵਤ ਦਿਤੀ ਜਾਵੇ । ਗਵਰਨਰ ਨੇ ਮੁਤਹਿਦਾ ਮਹਾਜ਼ ਦੇ ਲੀਡਰ ਨੂੰ ਜਵਾਬ ਦਿਤਾ ਕਿ ਭਾਵੇਂ ਤੁਸੀਂ ਮੁਤਹਿਦਾ ਮਹਾਜ਼ ਬਣਾ ਲਿਆ ਹੈ ਪਰ ਆਪ ਨੇ ਕੋਈ ਸਾਂਝੀ ਪਾਲਿਸੀ ਨਹੀਂ ਬਣਾਈ, ਸਾਂਝਾ ਵਿਧਾਨ ਨਹੀਂ ਬਣਾਇਆ, ਇਕ ਪਾਰਟੀ ਦੇ ਤੌਰ ਤੇ ਫ਼ੰਕਸ਼ਨ ਕਰਨ ਲਈ ਕੋਈ ਲੀਡਰ ਨਹੀਂ ਚੁਣਿਆ, ਇਸ ਲਈ ਇਸ ਗੱਲ ਦੇ ਬਾਵਜੂਦ ਕਿ ਤੁਸੀਂ ਮੁਤਹਿਦਾ ਮਹਾਜ਼ ਕਾਇਮ ਕਰ ਲਿਆ ਹੈ ਆਪ ਨੂੰ ਵਜ਼ਾਰਤ ਬਣਾਉਣ ਦੀ ਦਾਵਤ ਨਹੀਂ ਦਿਤੀ ਜਾ ਸਕਦੀ । (ਵਿਘਨ) ਇਹ ਵਿਧਾਨ ਦੀਆਂ ਗੱਲਾਂ ਨੇ, ਅਗਰ ਨਹੀਂ ਸਮਝ ਆਉਂਦੀਆਂ ਤਾਂ ਚੁਪ ਕਰ ਰਹੋ । (ਸ਼ੋਰ)

**ਇਕ ਆਵਾਜ਼** : ਕਿਤੇ ਸਬਜ਼ੀ ਦੀ ਗੱਲ ਕਰੋ ਕੋਹਲੀ ਸਾਹਿਬ, ਵਿਧਾਨ ਨਾਲ ਤੁਹਾਡਾ ਕੀ ਵਾਸਤਾ । (ਸ਼ੋਰ)

**ਕੈਪਟਨ ਰਤਨ ਸਿੰਘ** : ਮੈਂ ਆਪਦੀ ਇਜਾਜ਼ਤ ਮੰਗਦਾ ਹਾਂ।

**ਕਾਮਰੇਡ ਸਤਪਾਲ ਡਾਂਗ** : ਟਰਾਂਵਨਕੋਰ ਕੋਚੀਨ ਦੇ ਗਵਰਨਰ ਨੇ ਕਾਂਗਰਸ ਪਾਰਟੀ ਨੂੰ ਦਾਵਤ ਦਿਤੀ ਅਤੇ ਉਸ ਨੇ ਵਜ਼ਾਰਤ ਬਣਾਈ ।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ ।

**Mr. Speaker.** Please sit down. I will give you ample opportunity.

**ਕਾਮਰੇਡ ਸਤਪਾਲ ਡਾਂਗ** : ਅਗਰ ਉਸ ਵਕਤ ਦੇ ਟਰਾਵਨਕੋਰ ਕੋਚੀਨ ਦੇ ਹਾਲਾਤ ਦਾ ਮੁਕਾਬਲਾ ਪੰਜਾਬ ਦੇ ਅਜ ਦੇ ਹਾਲਾਤ ਨਾਲ ਕੀਤਾ ਜਾਵੇ ਤਾਂ ਕੋਈ ਵਜ੍ਹਾਂ ਨਹੀਂ ਸੀ ਕਿ ਪੰਜਾਬ ਦੇ ਗਵਰਨਰ ਸਾਹਬ ਆਪਣੀ ਮਰਜ਼ੀ ਨਾਲ ਸਰਦਾਰ ਲਛਮਨ ਸਿੰਘ ਗਿਲ ਨੂੰ ਹਲਫ ਦਿਵਾਉਂਦੇ । ਇਥੇ ਤਾਂ ਉਸ ਤਰ੍ਹਾਂ ਦਾ ਸਾਂਝਾ ਮਹਾਜ਼ ਵੀ ਨਹੀਂ, ਸਾਂਝੀ ਪਾਲਸੀ ਵੀ ਨਹੀਂ, ਸੀਟਾਂ ਵੀ ਜੁਦੀਆਂ ਜੁਦੀਆਂ ਹਨ, ਪਾਰਟੀਆਂ ਵੀ ਜੁਦੀਆਂ ਹਨ । ਗਿਲ ਸਾਹਿਬ ਕਹਿੰਦੇ ਹਨ ਕਿ ਅਕਾਲੀ ਪਾਰਟੀ ਦਾ ਪਰੋਗਰਾਮ ਚਲਾਣਾ ਹੈ, ਰਾੜੇਵਾਲਾ ਸਾਹਬ ਕਹਿੰਦੇ ਹਨ ਕਿ ਅਗਰ ਗਿਲ ਸਾਹਿਬ ਕਾਂਗਰਸ ਪਾਰਟੀ ਦੇ ਪਰੋਗਰਾਮ ਤੇ ਨਾ ਚਲੇ ਤਾਂ ਉਸੇ ਵੇਲੇ ਉਨ੍ਹਾਂ ਦੇ ਕੰਨ ਖਿਚ

[ਕਾਮਰੇਡ ਸਤਪਾਲ ਡਾਂਗ]

ਦੇਣੇ ਹਨ, ਵੋਟ ਨਹੀਂ ਦੇਣੀ, ਧੰਨੋਵਾਲੀਆ ਸਾਹਿਬ ਕਹਿੰਦੇ ਹਨ ਕਿ ਅਗਰ ਰੀਪਬਲੀਕਨ ਪਾਰਟੀ ਦਾ ਪਰੋਗਰਾਮ... (ਵਿਘਨ) ਕਿਸ ਪਾਰਟੀ ਦਾ ਪਰੋਗਰਾਮ ਅਤੇ ਨੀਤੀ ਚਲਣੀ ਹੈ.. ... (ਵਿਘਨ)

**ਪੰਡਤ ਮੋਹਨ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ । (ਸ਼ੋਰ) ਪੁਆਇੰਟ ਆਫ ਆਰਡਰ ਤੇ ਸਪੀਚਾਂ ਨਹੀਂ ਹੋ ਸਕਦੀਆਂ । (ਵਿਘਨ) ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਬਾਕਾਇਦਾ ਰੂਲਜ਼ ਬਣੇ ਹੋਏ ਹਨ ਅਤੇ ਉਨ੍ਹਾਂ ਦੇ ਅਨੁਸਾਰ ਹੀ ਇਨ੍ਹਾਂ ਨੂੰ ਕਹਿਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ । ਪੁਆਇੰਟ ਆਫ ਆਰਡਰ ਤੇ ਕਿਸੇ ਸਪੀਚ ਕਰਨ ਦੀ ਇਜਾਜ਼ਤ ਨਹੀਂ ਹੋ ਸਕਦੀ । This is no point of order. It is a speech. (ਵਿਘਨ ਸ਼ੋਰ)

**ਉਪ ਮੰਤਰੀ** (ਸਰਦਾਰ ਸਰਦਾਰ ਸਿੰਘ ਕੋਹਲੀ): ਸਪੀਕਰ ਸਾਹਿਬ, ਜੇਕਰ ਡਾਂਗ ਸਾਹਿਬ ਨੇ ਇਸ ਤਰ੍ਹਾਂ ਬੋਲਣਾ ਹੈ ਤਾਂ ਇਨ੍ਹਾਂ ਨੂੰ ਬਾਹਰ ਸਟੇਜ ਲਵਾ ਦਿੰਦੇ ਹਾਂ । ਇਸ ਹਾਊਸ ਵਿਚ ਇਸ ਤਰ੍ਹਾਂ ਦੀਆਂ ਤਕਰੀਰਾਂ ਪੁਆਇੰਟ ਆਫ ਆਰਡਰ ਤੇ ਨਹੀਂ ਕੀਤੀਆਂ ਜਾ ਸਕਦੀਆਂ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਆਰਡਰ ਪਲੀਜ਼ । ਜੇਕਰ ਘੋਲ ਕਰਨਾ ਜੇ ਤਾਂ ਬਾਹਰ ਜਾ ਕੇ ਕਰ ਲੈਣਾ, ਇਥੇ ਇਸ ਤਰ੍ਹਾਂ ਬਾਹਵਾਂ ਨਾ ਛੰਗੋ । (Order please. If the hon. Members want to enter into a wrestling bout they should go out of the House and should not roll up their sleeves here.) (ਵਿਘਨ)

(*Thumping from the Opposition Benches*)

**Mr. Speaker** : You shall have to behave nicely. You are a Deputy Minister. You must behave like a Deputy Minister.

ਮੁਖ ਮੰਤਰੀ (ਸਰਦਾਰ ਲਛਮਣ ਸਿੰਘ ਗਿਲ) ; ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਹੈ ਕਿ ਪੁਆਇੰਟ ਆਫ ਆਰਡਰ ਦੇ ਮੁਤਾਲਿਕ ਬਾਕਾਇਦਾ ਰੂਲਜ਼ ਬਣੇ ਹੋਏ ਹਨ ਅਤੇ ਰੂਲਜ਼ ਵਿਚ ਪ੍ਰੋਵੀਜ਼ਨ ਹੈ ਅਤੇ ਉਸ ਅਨੁਸਾਰ ਇਸ ਹਾਊਸ ਦੇ ਸਾਰੇ ਮੈਂਬਰਾਂ ਨੂੰ, ਚਾਹੇ ਓਧਰ ਬੈਠੇ ਹਨ ਜਾਂ ਏਧਰ, ਬੋਲਣ ਦੀ ਇਜਾਜ਼ਤ ਦਿਤੀ ਜਾਣੀ ਚਾਹੀਦੀ ਹੈ । ਇਸ ਵਕਤ ਨਾ ਤਾਂ ਕੋਈ ਮੋਸ਼ਨ ਹਾਊਸ ਦੇ ਸਾਹਮਣੇ ਹੈ ਤੇ ਨਾ ਹੀ ਕੋਈ ਹੋਰ ਚੀਜ਼ ਜ਼ੇਰ ਬਹਿਸ ਹੈ । ਇਸ ਲਈ ਜਨਾਬ ਦੀ ਰੂਲਿੰਗ ਆ ਜਾਣੀ ਚਾਹੀਦੀ ਹੈ ਕਿ ਕਿਸ ਪੁਆਇੰਟ ਆਫ ਆਰਡਰ ਤੇ ਅਤੇ ਕਿਸ ਤਰੀਕੇ ਨਾਲ ਸਪੀਚ ਕੀਤੀ ਜਾ ਸਕਦੀ ਹੈ । ਜੇਕਰ ਜਨਾਬ ਦੀ ਇਜਾਜ਼ਤ ਹੈ ਇਸ ਤਰ੍ਹਾਂ ਸਪੀਚ ਕਰ ਲੈਣ ਦੀ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ।

(ਵਿਘਨ) (ਸ਼ੋਰ)

**ਸਰਦਾਰ ਗੁਰਨਾਮ ਸਿੰਘ** ; ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦੇ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਰੂਲ ਨੰਬਰ 112 ਵਿਚ ਪੁਆਇੰਟ ਆਫ ਆਰਡਰ ਬਾਰੇ ਪ੍ਰੋਵੀਜ਼ਨ ਦਿਤੀ ਗਈ ਹੈ ਅਤੇਡਾਂਗ ਸਾਹਿਬ ਉਸੇ ਰੂਲ ਦੇ ਹੇਠਾਂ ਬੋਲ ਰਹੇ ਹਨ । ਇਹ ਰੂਲ ਪੰਜਾਬੀ

ਵਿਚ ਤਾਂ ਮੇਰੇ ਪਾਸ ਹੈ ਨਹੀਂ, ਨਹੀਂ ਤਾਂ ਉਹੀ ਪੜ੍ਹ ਦੇਂਦਾ, ਹੁਣ ਕਈਆਂ ਨੂੰ ਸਮਝ ਵੀ ਨਹੀਂ ਪੈਣੀ। ਪਰ ਫਿਰ ਵੀ ਇਨ੍ਹਾਂ ਦੀ ਗਿਆਤ ਲਈ ਅੰਗਰੇਜ਼ੀ ਵਿਚ ਹੀ ਪੜ੍ਹ ਦਿੰਦਾ ਹਾਂ। (ਡਾਕਟਰ ਜਗਜੀਤ ਸਿੰਘ, ਵਿੱਤ ਮੰਤਰੀ ਵਲੋਂ ਵਿਘਨ) ਡਾਕਟਰ ਸਾਹਿਬ, ਮੈਨੂੰ ਬਹੁਤ ਅਫ਼ਸੋਸ ਹੈ ਕਿ ਤੁਹਾਨੂੰ ਇਨ੍ਹਾਂ ਨੇ ਸਰਕਾਰ ਵਿਚ ਪੰਜਵੀਂ ਥਾਂ ਦਿਤੀ ਹੈ। (ਵਿਘਨ)

ਇਹ ਰੂਲ ਇਹ ਹੈ...

"........A point of order shall relate to the interpretation or enforcement of the rules or such Articles of the Constitution as regulate the business ........"

(ਕੈਪਟਨ ਰਤਨ ਸਿੰਘ ਵਲੋਂ ਵਿਘਨ)

ਹੁਣ ਕੀਹਦੀ ਫੂਕ ਨਿਕਲ ਗਈ।

**ਇਕ ਮਾਨਯੋਗ ਮੈਂਬਰ:** ਨਕਲੀ ਕਪਤਾਨ ਦੀ।

**ਸ੍ਰੀ ਬਲਰਾਮਜੀ ਦਾਸ ਟੰਡਨ :** ਟਾਇਰ ਫਟ ਗਿਆ ਹੈ। (ਵਿਘਨ) (ਹਾਸਾ) (ਸ਼ੋਰ)

**ਸਰਦਾਰ ਗੁਰਨਾਮ ਸਿੰਘ :** ਮੈਂ ਤਾਂ ਤੁਹਾਡੇ ਲਈ ਹੀ ਇਹ ਰੂਲ ਪੜ੍ਹ ਕੇ ਸੁਣਾਉਣ ਲਗਾ ਹਾਂ।

" .......of the House and shall raise a question which is within the cognizance of the Speaker.

(*Interruptions*)

(ਚੌਧਰੀ ਦਰਸ਼ਨ ਸਿੰਘ ਵਲੋਂ ਵਿਘਨ)

ਮੈਂ ਤਾਂ ਸਮਝਦਾ ਸਾਂ ਕਿ ਚੌਧਰੀ ਦਰਸ਼ਨ ਸਿੰਘ ਚੰਗੇ ਭਲੇ ਵਕੀਲ ਨੇ ਪਰ ਇਨ੍ਹਾਂ ਨੂੰ ਸਿਰਫ਼ ਇਕੋ ਹੀ ਲਫ਼ਜ਼ ਇਸ ਸਾਰੇ ਰੂਲ ਵਿਚੋਂ ਸਮਝ ਆਇਆ ਹੈ।

"........A point of order may be raised in relation to the business before the House at the moment :

Provided that the Speaker may permit a member......"

This is all within the Articles. It is the interpretation of the Rules which directly hits the constitution on which we are speaking.

ਇਸ ਲਈ ਇਸ ਪੁਆਇੰਟ ਆਫ਼ ਆਰਡਰ ਦਾ ਵਿਧਾਨ ਨਾਲ ਤਅਲੁਕ ਹੈ।

(*Noise*)

**Minister for Finance** (Dr. Jagjit Singh Chohan) : On a point of order, Sir.

(*Interruptions*)

Sir, my point of order is that this House is not competent to discuss the conduct of the Governor.

**श्री अ. विशवनाथन :** स्पीकर साहिब, यह तो इतनी देर डिप्टी स्पीकर रहे हैं और आज मिनिस्टर बन जाने से इतना जल्दी कैसे रूल्ज आफ प्रोसीजर को भूल गए। (विघ्न) (शोर)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ ।

**ਇਕ ਮਾਨਯੋਗ ਮੈਂਬਰ:** ਲਉ ਜੀ, ਫਿਰ ਇਨ੍ਹਾਂ ਨੂੰ ਦੌਰਾ ਪੈ ਗਿਆ । (ਹਾਸਾ) (ਵਿਘਨ, ਸ਼ੋਰ)

**ਸ਼੍ਰੀ ਸਪੀਕਰ ;** ਆਰਡਰ ਪਲੀਜ਼ । ਕਪਤਾਨ ਸਾਹਿਬ ਨੂੰ ਜ਼ਰਾ ਆਪਣਾ ਜ਼ੋਰ ਮੱਠਾ ਕਰ ਲੈਣ ਦਿਉ । (Order please. Let Capt. Rattan Singh give vent to his emotions)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ਦੇ ਮੁਤਾਬਿਕ ਲੀਡਰ ਆਫ ਦੀ ਅਪੋਜ਼ੀਸ਼ਨ ਨੇ ਜਿਹੜਾ ਰੂਲ 112 ਪੜ੍ਹ ਕੇ ਦਸਿਆ ਹੈ ।

(ਵਿਘਨ)

**ਇਕ ਮਾਨਯੋਗ ਮੈਂਬਰ:** ਲੀਡਰ ਆਫ ਦੀ ਅਪੋਜ਼ੀਸ਼ਨ ਨਹੀਂ, ਇਟ ਇਜ਼ ਲੀਡਰ ਆਫ ਦੀ ਹਾਊਸ ? ਹੂ ਸੇਜ਼ ਇਟ ?

**ਕੈਪਟਨ ਰਤਨ ਸਿੰਘ :** ਜੋ ਕੁਝ ਲੀਡਰ ਆਫ ਦੀ ਅਪੋਜ਼ੀਸ਼ਨ ਨੇ ਪੜ੍ਹ ਕੇ ਦਸਿਆ ਹੈ ਮੇਰਾ ਉਸ ਨਾਲ ਡਿਫ਼ਰੈਂਸ ਆਫ ਔਪੀਨੀਅਨ ਹੈ ।

"........Articles of the Constitution as regulate the business of the House.

**Voices from Opposition** : Yes

**ਕੈਪਟਨ ਰਤਨ ਸਿੰਘ :** ਇਸ ਕਰਕੇ ਇਹ ਕਾਂਸਟੀਚਿਊਸ਼ਨ ਦੀ ਉਲੰਘਣਾ ਕਰ ਰਹੇ ਹਨ, ਇਨ੍ਹਾਂ ਦਾ ਪੁਆਇੰਟ ਆਫ਼ ਆਰਡਰ ਨਹੀਂ ਬਣਦਾ ਜਿਸ ਤੇ ਇਹ ਬੋਲ ਰਹੇ ਹਨ । ਹੋਰ ਕੁਝ ਹੋਵੇ ਤਾਂ ਮੈਂ ਕਹਿ ਨਹੀਂ ਸਕਦਾ । ਇਸ ਲਈ ਮੇਰੀ ਰਾਏ ਇਹ ਹੈ ਕਿ ਇਸ ਤਰ੍ਹਾਂ ਪੁਆਇੰਟ ਆਫ਼ ਆਰਡਰ ਇਸ ਗਲ ਤੇ ਰੇਜ਼ ਨਹੀਂ ਹੋਣਾ ਚਾਹੀਦਾ ।

Sir, my point of order is that this House is not competent to discuss the conduct of the Governor.

**ਸ੍ਰੀ ਅ. ਵਿਸ਼ਵਨਾਥਨ:** ਸਪੀਕਰ ਸਾਹਿਬ, ਇਨਾਂ ਤੋਂ ਇਹ ਤਾਂ ਪੁੱਛ ਲਿਆ ਜਾਵੇ ਕਿ ਜਿਸ ਆਈ. ਐਨ. ਏ. ਨੇ ਇਨ੍ਹਾਂ ਨੂੰ ਕਪਤਾਨ ਬਣਾਇਆ ਸੀ ਕੀ ਉਹ ਲੀਗਲੀ ਕੰਸਟੀਚਿਊਟਿਡ ਸੀ ਜਾਂ ਨਹੀਂ ਅਤੇ ਵੈਲਿਡ ਸੀ ।

(ਵਿਘਨ)

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੈਂ ਆਪ ਦਾ ਬਹੁਤ ਸਮਾਂ ਨਹੀਂ ਲੈਣਾ ਚਾਹੁੰਦਾ ਅਤੇ ਆਪਣੇ ਪੁਆਇੰਟ ਆਫ ਆਰਡਰ ਨੂੰ ਖਤਮ ਕਰ ਦਿਆਂਗਾ । ਮੈਂ ਤੁਹਾਨੂੰ ਇਕ ਮਿਸਾਲ ਅਗੇ ਦਿਤੀ ਹੈ ਇਕ ਮਿਸਾਲ ਹੋਰ ਦਿੰਦਾ ਹਾਂ ਕਿ ਸੰਨ 1965 ਵਿਚ ਕੇਰਲ ਵਿਚ ਚੁਣਾਉ ਹੋਏ । ਕੇਰਲ ਦੀ ਅਸੈਂਬਲੀ ਵਿਚ ਕਿਸੇ ਵੀ ਇਕ ਪਾਰਟੀ ਨੂੰ ਅਕਸਰੀਅਤ ਹਾਸਲ ਨਹੀਂ ਸੀ । ਉਸ ਵਿਚ ਵਡੀਆਂ ਪਾਰਟੀਆਂ ਵਿਚੋਂ ਪਹਿਲੇ ਨੰਬਰ ਤੇ ਕਮਿਊਨਿਸਟ ਪਾਰਟੀ, ਫਿਰ ਮੁਸਲਿਮ ਲੀਗ ਅਤੇ ਫਿਰ ਕੇਰਲ ਕਾਂਗਰਸ । ਉਥੇ ਕੇਰਲ ਕਾਂਗਰਸ ਨੂੰ ਤੀਜਾ ਦਰਜਾ

ਹਾਸਲ ਹੋਇਆ ਪਰ ਕੇਰਲ ਕਾਂਗਰਸ ਪਾਰਟੀ ਨੇ ਇਸ ਗਲ ਦਾ ਇਲਾਨ ਕੀਤਾ ਕਿ ਕੇਰਲ ਵਿਚ ਭਾਵੇਂ ਉਨ੍ਹਾਂ ਦੀ ਪਾਰਟੀ ਨੂੰ ਅਕਸਰੀਅਤ ਤੀਜੇ ਦਰਜੇ ਤੇ ਹਾਸਿਲ ਹੋਈ ਹੈ ਪਰ ਉਸ ਨੂੰ ਦੂਜੀਆਂ ਪਾਰਟੀਆਂ ਦੀ ਹਿਮਾਇਤ ਹਾਸਿਲ ਹੈ। ਕਮਿਊਨਿਸਟ ਪਾਰਟੀ ਵਲੋਂ ਇਹ ਇਲਾਨ ਕੀਤਾ ਗਿਆ ਅਤੇ ਮੁਸਲਿਮ ਲੀਗ ਪਾਰਟੀ ਵਲੋਂ ਵੀ ਕਿ ਅਗਰ ਕੇਰਲ ਕਾਂਗਰਸ ਵਜ਼ਾਰਤ ਬਣਾਵੇ ਤਾਂ ਅਸੀਂ ਉਸ ਵਜ਼ਾਰਤ ਨੂੰ ਸਪੋਰਟ ਕਰਾਂਗੇ। ਲੇਕਿਨ ਇਸ ਗਲ ਦੇ ਬਾਵਜੂਦ ਕੇਰਲ ਕਾਂਗਰਸ ਨੂੰ ਵਜ਼ਾਰਤ ਬਨਾਣ ਦੀ ਇਜਾਜ਼ਤ ਨਹੀਂ ਸੀ ਦਿਤੀ ਗਈ। ਪਰ ਇਥੇ ਇਨ੍ਹਾਂ ਨੂੰ ਕੋਈ ਸਪੋਰਟ ਦੇਣ ਵਾਲੀ ਪਾਰਟੀ ਨਹੀਂ ਅਤੇ ਜੇਕਰ ਸਪੋਰਟ ਦਿਤੀ ਜਾ ਰਹੀ ਹੈ ਤਾਂ 'ਇਫ਼ਜ਼ ਅਤੇ ਬਟਸ' ਨਾਲ ਦਿਤੀ ਜਾ ਰਹੀ ਹੈ। ਇਹ ਕਿਹਾ ਜਾ ਰਿਹਾ ਹੈ ਕਿ ਸਪੋਰਟ ਤਾਂ ਦਿਆਂਗੇ ਜੇਕਰ ਕਾਂਗਰਸ ਦੀ ਪਾਲਿਸੀ ਤੇ ਚਲੋਗੇ। ਇਸ ਲਈ ਇਸ ਤਰੀਕੇ ਦੀ ਗਿੱਲ ਸਾਹਿਬ ਦੀ ਵਜ਼ਾਰਤ ਜੋ ਬਣਾਈ ਗਈ ਹੈ ਇੱਲੀਗਲ ਅਤੇ ਅਨਕਾਂਸਟੀਚਿਊਸ਼ਨਲ ਹੈ।

(ਵਿਘਨ)

ਸਪੀਕਰ ਸਾਹਿਬ, ਇਹ ਇਕ ਅਹਿਮ ਕਾਂਸਟੀਚਿਊਸ਼ਨਲ ਐਸਪੈਕਟ ਹੈ, ਜਮਹੂਰੀਅਤ ਵਿਚ ਮਤ ਦੇਣ ਵਾਲਿਆਂ ਨੇ ਇਥੇ ਮੈਂਬਰ ਭੇਜੇ ਹਨ ਅਤੇ ਫ਼ਰੰਟ ਦੀ ਹਕੂਮਤ ਚਲਦੀ ਰਹੀ ਅਤੇ ਇਹ ਸਾਰਿਆਂ ਦੇ ਸਾਹਮਣੇ ਹੈ ਕਿ ਇਸ ਪੰਜਾਬ ਦੀ ਅਸੈਂਬਲੀ ਵਿਚ 17 ਮੈਂਬਰ ਫਰੰਟ ਨੂੰ ਬੀਟ੍ਰੇ ਕਰ ਗਏ ਅਤੇ ਮਤ ਦੇਣ ਵਾਲਿਆਂ ਨੂੰ ਬੀਟ੍ਰੇ ਕਰ ਗਏ।

**ਇਕ ਮਾਨਯੋਗ ਮੈਂਬਰ:** ਵਿਕ ਗਏ।

(ਵਿਘਨ)

**ਕਾਮਰੇਡ ਸੱਤ ਪਾਲ ਡਾਂਗ:** ਅਤੇ ਇਸ ਤਰ੍ਹਾਂ ਮੈਜਾਰਟੀ ਪਾਰਟੀ ਨਾਲ ਅਕਸਰੀਅਤ ਨਾ ਰਹੀ।

ਇਹ ਇਕ ਅਹਿਮ ਪੁਆਇੰਟ ਹੈ ਜਿਸ ਦੇ ਮੁਤਅਲਿਕ ਮੈਂ ਅਰਜ਼ ਕਰ ਰਿਹਾ ਹਾਂ। ਉਹ ਇਹ ਕਿ ਜਦੋਂ ਸਰਦਾਰ ਗੁਰਨਾਮ ਸਿੰਘ ਨੇ ਬਤੌਰ ਚੀਫ ਮਨਿਸਟਰ ਗਵਰਨਰ ਨੂੰ ਇਹ ਐਡਵਾਈਸ ਦਿੱਤੀ ਮੌਕੇ ਦੇ ਮੁਤਾਬਿਕ ਕਿ ਇਸ ਅਸੈਂਬਲੀ ਨੂੰ ਭੰਗ ਕਰ ਦਿਤਾ ਜਾਵੇ ਤਾਂ ਬਜਾਏ ਇਹ ਐਡਵਾਈਸ ਮੰਨਣ ਦੇ ਇਸ ਦੇ ਉਲਟ ਸਰਦਾਰ ਲਛਮਣ ਸਿੰਘ ਗਿੱਲ ਨੂੰ ਮਨਿਸਟਰੀ ਬਨਾਉਣ ਦਾ ਹਲਫ ਚੁਕਵਾਇਆ ਗਿਆ। ਇਹ ਇਕ ਅਨਕੰਸਟੀਚਿਊਸ਼ਨਲ ਚੀਜ਼ ਸੀ ਜਿਸ ਦੇ ਕਰਨ ਲਈ ਗਵਰਨਰ ਸਾਹਿਬ ਅੜੇ ਰਹੇ......

**ਵਿੱਤ ਮੰਤਰੀ** (ਡਾਕਟਰ ਜਗਜੀਤ ਸਿੰਘ ਚੋਹਾਨ)**:** ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਡਾਂਗ ਸਾਹਿਬ ਏਥੇ ਗਵਰਨਰ ਨੂੰ ਡਿਸਕਸ ਨਹੀਂ ਕਰ ਸਕਦੇ।

(ਵਿਘਨ, ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਨੂੰ ਡਿਸਕਸ ਨਹੀਂ ਕਰ ਰਿਹਾ ਸਗੋਂ ਉਨ੍ਹਾਂ ਦੀ ਮੌਜੂਦਾ ਸਰਕਾਰ ਨੂੰ ਡਿਸਕਸ ਕਰ ਰਿਹਾ ਹਾਂ, ਉਨ੍ਹਾਂ ਨੂੰ ਡਿਸਕਸ ਕਰ ਰਿਹਾ ਹਾਂ। ਮੈਂ ਅਰਜ਼ ਕਰ ਰਿਹਾ ਸੀ ਕਿ ਅਜ ਤੋਂ ਥੋੜਾ ਸਮਾਂ ਪਹਿਲਾਂ

[ਕਾਮਰੇਡ ਸਤਪਾਲ ਡਾਂਗ]

ਮੱਧ ਪ੍ਰਦੇਸ਼ ਦੇ ਵਿਚ ਵੀ ਇਸੇ ਤਰ੍ਹਾਂ ਦੇ ਹਾਲਾਤ ਹੋ ਗਏ ਸਨ । ਮੱਧ ਪ੍ਰਦੇਸ਼ ਵਿਚ ਕਾਂਗਰਸ ਦੀ ਅਕਸਰੀਅਤ ਸੀ, ਉਸ ਵੇਲੇ ਤੁਹਾਨੂੰ ਯਾਦ ਹੋਵੇਗਾ, ਸਪੀਕਰ ਸਾਹਿਬ, ਕਿ 36 ਮੈਂਬਰ ਫਲੋਰ ਕਰਾਸ ਕਰ ਗਏ ਸਨ ਤਾਂ ਮੱਧ ਪ੍ਰਦੇਸ਼ ਦੇ ਗਵਰਨਰ ਨੇ ਹਾਊਸ ਨੂੰ ਇਕ ਹਫਤੇ ਲਈ ਐਡਜਰਨ ਕਰਵਾ ਦਿੱਤਾ ਸੀ । ਦੂਸਰੇ ਪਾਸੇ ਜਦੋਂ ਕਿ ਪੰਜਾਬ ਦੇ ਚੀਫ਼ ਮਨਿਸਟਰ ਨੂੰ ਇਹ ਅਕਸਰੀਅਤ ਹਾਸਲ ਹੈ ਲੋਕਾਂ ਦੀ ਜਿਸ ਨੂੰ ਕਿ ਲੋਕਾਂ ਨੇ ਮੈਂਡੇਟ ਦਿੱਤਾ ਹੈ । ਉਸ ਨੂੰ ਪੂਰਾ ਅਧਿਕਾਰ ਹੈ ਕਿ ਉਹ ਗਵਰਨਰ ਸਾਹਿਬ ਨੂੰ ਐਡਵਾਈਸ ਦੇਵੇ ਕਿ ਐਸੀ ਅਸੈਂਬਲੀ ਨੂੰ ਰਹਿਣ ਦਿਤਾ ਜਾਵੇ ਜਾਂ ਭੰਗ ਕਰ ਦਿਤਾ ਜਾਵੇ ।

**ਵਿੱਤ ਮੰਤਰੀ:** ਇਹ ਕੋਈ ਕਾਇਦਾ ਨਹੀਂ ਹੈ, ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਜਾਣ, ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ:** ਮੈਂ ਅਰਜ਼ ਕਰ ਰਿਹਾ ਸੀ ਕਿ ਜਿਸ ਪਾਰਟੀ ਦੇ ਨੁਮਾਇੰਦੇ ਇਸ ਹਾਊਸ ਦੇ ਵਿਚ ਅੱਜ ਗੱਦੀਆਂ ਤੇ ਬੈਠੇ ਹਨ, ਉਹ ਮੈਜਾਰਿਟੀ ਦੇ ਵਿਚ ਨਹੀਂ ਮੱਧ ਪ੍ਰਦੇਸ਼ ਵਿਚ ਜਦੋਂ ਚੀਫ਼ ਮਨਿਸਟਰ ਦੀ ਮੈਜਾਰਿਟੀ ਨਹੀਂ ਸੀ ਤਾਂ ਉਸ ਵੇਲੇ ਵੀ ਚੀਫ਼ ਮਨਿਸਟਰ ਨੇ ਕਿਹਾ ਸੀ-ਪਤਾ ਹੈ ਕੀ ਕਿਹਾ ਸੀ-ਕਿ ਮੈਨੂੰ ਹੱਕ ਹੈ ਕਿ ਮੈਂ ਗਵਰਨਰ ਨੂੰ ਪੂਰੀ ਪੁਜ਼ੀਸ਼ਨ ਜ਼ਾਹਰ ਕਰਾਂ ਕਿ ਇਸ ਨੂੰ ਕਿਉਂ ਭੰਗ ਕਰ ਦਿਉ । ਉਸ ਵੇਲੇ ਭਾਰਤ ਦੇ ਹੋਮ ਮਨਿਸਟਰ ਸ੍ਰੀ ਚਾਵ੍ਹਾਨ ਨੇ ਜੋ ਲਫ਼ਜ਼ ਕਹੇ ਉਹ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ ।

"....When a Chief Minister gives advice to a Governor as Parliamentarian, as a Politician, as a democrats, as a supporter of the Constitution, what is our position ?" Replying to himself Mr. Chavan said, "My answer is, he is bound to accept his advice.' This is what Mr. Chavan said at that time.

**ਸ੍ਰੀ ਸਪੀਕਰ:** ਇਹੋ ਗੱਲਾਂ ਤਾਂ ਇਹ ਲੋਕ ਕਰਦੇ ਸਨ ਜਦੋਂ ਅਪੋਜ਼ੀਸ਼ਨ ਵਿਚ ਹੁੰਦੇ ਸਨ, ਡਾਂਗ ਸਾਹਿਬ, ਉਹੀ ਤੁਸੀਂ ਕਰਦੇ ਹੋ (These hon. Members when in the Opposition used to say all these things which Mr. Dang is repeating now.)

**ਕਾਮਰੇਡ ਸੱਤ ਪਾਲ ਡਾਂਗ:** ਏਸੇ ਲਈ ਤਾਂ ਮੈਨੂੰ ਯਾਦ ਕਰਾਉਣਾ ਪਿਆ ਹੈ ਕਿ ਉਹ ਇਸ ਤਰ੍ਹਾਂ ਕਹਿੰਦੇ ਸੀ । ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਵੇਲੇ ਮਿਸਿਜ਼ ਇੰਦਰਾਂ ਗਾਂਧੀ ਨੇ ਕਿਹਾ ਸੀ ਕਿ

"....The Governor has constitutional obligation to accept the advice of his Chief Minister in regard to the dissolution of the Assembly whether the Chief Minister at the time of giving such advice enjoys the majority support or not."

ਮਿਸਿਜ਼ ਇੰਦਰਾ ਗਾਂਧੀ ਨੇ ਉਸ ਵੇਲੇ ਕਿਹਾ ਸੀ ਕਿ ਕੰਨਸਟੀਚਿਊਸ਼ਨ ਦੇ ਮੁਤਾਬਿਕ ਜੇ ਕਿਸੇ ਸਟੇਟ ਦਾ ਚੀਫ਼ ਮਨਿਸਟਰ ਇਹ ਸਮਝਦਾ ਹੋਵੇ ਕਿ ਉਸ ਦੇ ਨਾਲ ਮੇਜਾਰਿਟੀ ਨਹੀਂ ਹੈ ਤਾਂ ਉਹ ਗਵਰਨਰ ਨੂੰ ਇਹ ਐਡਵਾਈਸ ਦੇਵੇ ਕਿ ਅਸੈਂਬਲੀ ਭੰਗ ਕਰ ਦਿੱਤੀ ਜਾਵੇ ਤਾਂ ਸਿਵਾਏ ਭੰਗ ਕਰਨ ਦੇ ਗਵਰਨਰ ਕੋਲ ਕੋਈ ਹੋਰ ਰਾਹ ਨਹੀਂ । ਇਹ ਇਕ ਅਹਿਮ ਕੰਸਟੀਚਿਊਸ਼ਨਲ ਪੁਆਇੰਟ ਸੀ ਜੋ ਮੈਂ ਅਰਜ਼ ਕਰਨਾ ਸੀ । ਇਹ ਇਕ ਹਿੰਦੁਸਤਾਨ ਦੀ ਜਮਹੂਰੀਅਤ ਦਾ

ਸਵਾਲ ਹੈ, ਇਕ ਡੈਮੋਕਰੇਸੀ ਦਾ ਸਵਾਲ ਹੈ। ਜਿਸ ਚੀਫ਼ ਮਨਿਸਟਰ ਨੂੰ ਪੰਜਾਬ ਦੇ ਲੋਕਾਂ ਨੇ ਆਪਣਾ ਮੈਂਡੇਟ ਦਿੱਤਾ ਹੈ, ਜਿਸ ਨੂੰ ਪੰਜਾਬ ਦੇ ਲੋਕਾਂ ਦੀ ਮੈਜਾਰਿਟੀ ਹਾਸਲ ਹੈ

(ਅਵਾਜ਼ਾਂ ਗਲਤ, ਬਿਲਕੁਲ ਗਲਤ—ਅਵਾਜ਼ਾਂ-ਸ਼ੋਰ)

**ਸ੍ਰੀ ਸਪੀਕਰ:** ਸੱਤ ਪਾਲ ਜੀ, ਮੇਰਾ ਖਿਆਲ ਹੈ ਕਿ ਜੋ ਕੁਝ ਵੀ ਤੁਸੀਂ ਕਹਿਣਾ ਸੀ ਉਹ ਆ ਚੁਕਾ ਹੈ। ਹੁਣ ਇਹ ਖ਼ਤਮ ਹੋਣਾ ਚਾਹੀਦਾ ਹੈ, ਤੁਹਾਡਾ ਪੁਆਇੰਟ ਆਫ਼ ਆਰਡਰ ਤੇ ਜਵਾਬ ਆ ਚੁਕਾ ਹੈ। ਮੈਂ ਸਮਝਦਾ ਹਾਂ ਕਿ you have said enough. (I think, the hon. Member, Comrade Satya Pal Dang has said what he had to say. Now it should come to an end. I think he has said enough on a point of order.)

**ਸਹਿਕਾਰਤਾ ਮੰਤਰੀ** (ਚੌਧਰੀ ਕਰਤਾਰ ਸਿੰਘ): ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਡਾਕਟਰ ਬਲਦੇਵ ਪ੍ਰਕਾਸ਼ ਤੋਂ ਪਹਿਲਾਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਜਾਵੇ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਇਹ ਤਾਂ ਇੰਪੋਰਟਿਡ ਮਨਿਸਟਰ ਹੈ! ਇਸ ਦੀ ਬਜਾਏ ਕੋਈ ਹੋਰ ਜਵਾਬ ਦੇਵੇ!

(ਸ਼ੋਰ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਤਸ਼ਰੀਫ਼ ਰੱਖੋ, ਤੁਹਾਨੂੰ ਬੋਲਣ ਦਾ ਜ਼ਰੂਰ ਮੌਕਾ ਦਿਤਾ ਜਾਵੇਗਾ। (The hon. Minister Chaudhri Kartar Singh should please resume his seat. He shall certainly be given an opportunity to speak.)

**ਪੰਡਤ ਮੋਹਨ ਲਾਲ** : ਸਪੀਕਰ ਸਾਹਿਬ, ਇਹ ਜਿਹੜਾ ਪੁਆਇੰਟ ਆਫ਼ ਆਰਡਰ ਰੇਜ਼ ਹੋਇਆ ਹੈ ਇਸ ਦੇ ਮੁਤਾਲਿਕ ਮੈਂ ਆਪਣੀ ਰਾਏ ਦੇਣੀ ਚਾਹੁੰਦਾ ਹਾਂ।

**ਸ੍ਰੀ ਸਪੀਕਰ** : ਤੁਸੀਂ ਜੇ ਪਹਿਲਾਂ ਡਾਕਟਰ ਬਲਦੇਵ ਪ੍ਰਕਾਸ਼ ਨੂੰ ਸੁਣਕੇ ਐਡਵਾਈਸ ਦਿਉ ਤਾਂ ਚੰਗਾ ਹੋਵੇਗਾ। (It would be better if the hon. member gives his advice after hearing Dr. Baldev Parkash.)

**ਪੰਡਤ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਪੇਸ਼ਤਰ ਇਸ ਦੇ ਕਿ ਤੁਸੀਂ ਆਪਣੀ ਕੋਈ ਰਾਏ ਦਿਉ ਮੈਂ ਕੁਝ ਕਹਿਣਾਂ ਚਾਹਾਂਗਾ।

**Mr. Speaker** : Let Dr. Baldev Parkash say something.

**ਡਾਕਟਰ ਬਲਦੇਵ ਪ੍ਰਕਾਸ਼** (ਅੰਮ੍ਰਿਤਸਰ ਪੂਰਬ) : ਇਕ ਕੰਸਟੀਚਿਊਸ਼ਨਲ ਸਵਾਲ ਹਾਊਸ ਦੇ ਸਾਹਮਣੇ ਇਹ ਹੈ (ਇਕ ਮਾਨਯੋਗ ਮੈਂਬਰ : ਪੰਜਾਬੀ ਵਿਚ ਬੋਲਣਾ ਜੀ ) ਪੰਜਾਬੀ ਵਿਚ ਹੀ ਬੋਲਾਂਗਾ ਤਾਂ ਹੀ ਇਹ ਕੁਝ ਸਮਝਣਗੇ। (ਹਾਸਾ) ਮੈਂ ਅਰਜ਼ ਕਰ ਰਿਹਾ ਸੀ ਕਿ ਇਥੇ ਪੁਆਇੰਟ ਆਫ਼

[ਡਾਕਟਰ ਬਲਦੇਵ ਪ੍ਰਕਾਸ਼]

ਆਰਡਰ ਇਹ ਰੇਜ਼ ਕੀਤਾ ਗਿਆ ਹੈ ਕਿ ਜਿਹੜੀ ਮੌਜੂਦਾ ਸਰਕਾਰ ਹੈ, ਜਿਹੜੀ ਕਿ ਟਰੇਯਰੀ ਬੈਂਚਿਜ਼ ਤੇ ਹੈ ਇਹ ਕੰਸਟੀਚਿਊਸ਼ਨਲ ਸਰਕਾਰ ਹੈ ਜਾਂ ਅਨਕੰਸਟੀਚਿਊਸ਼ਨਲ, ਇਹ ਮਨਿਸਟਰੀ ਲੀਗਲ ਹੈ ਜਾਂ ਇੱਲੀਗਲ, ਇਸਤੇ ਇਕ ਪੁਆਇੰਟ ਆਫ਼ ਆਰਡਰ ਹੈ ਜਿਸ ਤੇ ਕਿ ਸਾਡੀ ਡਿਸਕਸ਼ਨ ਚਲ ਰਹੀ ਹੈ। ਪਰ ਇਹ ਸਵਾਲ ਬੇਸੀਕਲੀ ਸਾਰਾ ਮਸਲਾ ਹਲ ਨਹੀਂ ਕਰਦਾ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਕੰਸਟੀ-ਚਿਊਸ਼ਨ ਇਹ ਨਹੀਂ ਜਿਸਦੀ ਸੈਂਟਰ ਦੇ ਲੋਕ ਹਰਿਆਣੇ ਵਿਚ ਹੋਰ ਇੰਟਰਪਰੈਟੇਸ਼ਨ ਕਰਦੇ ਹਨ, ਪੰਜਾਬ ਵਿਚ ਹੋਰ ਅਤੇ ਵੈਸਟ ਬੰਗਾਲ ਵਿਚ ਹੋਰ। ਇਹ ਕੰਸਟੀਚਿਊਸ਼ਨ ਦੀ ਇੰਟਰਪਰੈ-ਟੇਸ਼ਨ ਨਹੀਂ ਸਗੋਂ ਰੇਪ ਆਫ਼ ਕੰਸਟੀਚਿਊਸ਼ਨ ਹੈ। ਕੰਸਟੀਚਿਊਸ਼ਨ ਜੋ ਦੇਸ਼ ਦੀ ਜਨਤਾ ਨੇ ਤਿਆਰ ਕੀਤਾ ਹੈ ਉਸਦੇ ਮੁਤਾਬਕ ਇਸ ਹਾਊਸ ਦਾ ਲੀਡਰ ਉਹੀ ਆਦਮੀ ਹੋ ਸਕਦਾ ਹੈ ਜੋ ਕਿ ਹਾਊਸ ਦੀ ਮੈਜਾਰਿਟੀ ਦੀ ਸਪੋਰਟ ਇੰਜਾਏ ਕਰਦਾ ਹੋਵੇ। (ਵਿਘਨ) ਹਾਊਸ ਵਿਚ ਮੈਜਾਰਿਟੀ ਦੀ ਸਪੋਰਟ ਦਾ ਮਤਲਬ ਇਹ ਹੈ ਕਿ ਉਸ ਨੂੰ ਮੈਜਾਰਿਟੀ ਨੇ ਆਪਣਾ ਲੀਡਰ ਚੁਣਿਆ ਹੋਵੇ। (ਸ਼ੋਰ ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਗੱਲ ਸੁਣਕੇ ਜਵਾਬ ਦੇਣ। ਤੇ ਜੇ ਇਨ੍ਹਾਂ ਨੇ ਇੰਟਰਪਰੈਟੇਸ਼ਨ ਇਸੇ ਤਰ੍ਹਾਂ ਹੀ ਕਰਨੀ ਹੈ ਤਾਂ ਮੈਂ ਬੈਠ ਜਾਂਦਾ ਹਾਂ। (ਵਿਘਨ) ਛੱਜ ਤਾਂ ਬੋਲੇ ਛਾਣਨੀ ਕੀ ਬੋਲੇ। (ਵਿਘਨ) (ਸ਼ੋਰ) ਤੇ ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਇਹ ਗਲ ਲਿਆਉਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਨੇ ਕਿਧਰੇ ਵੀ ਜਨਤਾ ਪਾਰਟੀ ਦੇ ਨਾਲ ਰਲ ਕੇ ਕੋਈ ਜੁਆਇੰਟ ਪਾਰਟੀ ਨਹੀਂ ਬਣਾਈ। ਨਾ ਹੀ ਲੀਡਰ ਦੀ ਕੋਈ ਚੋਣ ਕੀਤੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਸੇਵਾ ਵਿਚ ਅਰਜ਼ ਕਰਾਂਗਾ ਕਿ ਸਿਰਫ ਸਪੋਰਟਸ ਦੇਣ ਦਾ ਕੋਈ ਵੀ ਮਤਲਬ ਨਹੀਂ ਹੁੰਦਾ ਕੋਈ ਵੀ ਲੀਡਰ ਆਫ ਦੀ ਹਾਊਸ ਹੋਵੇ, ਕੋਈ ਵੀ ਚੀਫ਼ ਮਨਿਸਟਰ ਹੋਵੇ, ਕੋਈ ਵੀ ਪਾਰਟੀ ਸਰਕਾਰੀ ਬੈਂਚਾਂ ਤੇ ਬੈਠੀ ਹੋਵੇ, ਜੇ ਕੋਈ ਐਸਾ ਮੇਯੀਅਰ ਆਉਂਦਾ ਹੈ ਜੋ ਕਿ ਜਨਤਾ ਦੀ ਭਲਾਈ ਲਈ ਹੋਵੇ ਤਾਂ ਆਪੋਜੀਸ਼ਨ ਸਦਾ ਆਪਣੀ ਸਪੋਰਟ ਦਿੰਦੀ ਹੈ। ਸਪੋਰਟ ਦੇਣ ਦਾ ਕੋਈ ਮਤਲਬ ਕੰਸਟੀਚਿਊਸ਼ਨ ਵਿਚ ਨਹੀਂ ਹੁੰਦਾ। (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਗਲ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਮੈਂ ਦਸ ਸਾਲਾਂ ਤੋਂ ਹਾਊਸ ਦਾ ਮੈਂਬਰ ਹਾਂ ਜਦ ਵੀ ਕੋਈ ਟੈਕਸ ਰਲੀਫ ਦਾ... (ਵਿਘਨ) (ਸ਼ੋਰ) ਸਪੀਕਰ ਸਾਹਿਬ, ਦਸਾਂ ਸਾਲਾਂ ਵਿਚ ਅਨੇਕਾਂ ਵਕਤ ਐਸੇ ਆਏ ਹਨ ਜਦੋਂ ਆਪੋਜ਼ੀਸ਼ਨ ਨੇ ਗੌਰਮਿੰਟ ਨੂੰ ਸਪੋਰਟ ਦਿਤੀ ਹੈ ਪਰ ਇਸ ਦਾ ਮਤਲਬ ਇਹ ਨਹੀਂ ਕਿ ਲੀਡਰ ਆਫ਼ ਦੀ ਹਾਊਸ ਨੂੰ ਆਪੋਜ਼ੀਸ਼ਨ ਨੇ ਆਪਣਾ ਲੀਡਰ ਮੰਨ ਲਿਆ ਹੋਵੇ। ਸਪੀਕਰ ਸਾਹਿਬ, ਮੈਂ ਤੁਹਾਨੂੰ ਕਾਂਗਰਸ ਪਾਰਟੀ ਦੇ ਪ੍ਰਧਾਨ ਦਾ ਬਿਆਨ ਪੜ੍ਹ ਕੇ ਸੁਣਾਂਉਂਦਾ ਹਾਂ ਜਿਸ ਤੋਂ ਪਤਾ ਲਗਦਾ ਹੈ ਕਿ ਕਾਂਗਰਸ ਪਾਰਟੀ ਨੇ ਉਸ ਆਦਮੀ ਨੂੰ ਜੋ ਕਿ ਆਪਣੇ ਆਪ ਨੂੰ ਲੀਡਰ ਅਖਵਾਉਂਦਾ ਹੈ, ਆਪਣਾ ਲੀਡਰ ਕਦੇ ਵੀ ਨਹੀਂ ਮੰਨਿਆ।

"I would like to make it clear that the Congress has decided to support the Punjab Janta Party but we shall not.............."

(*Interruptions*)

ਇਹ ਤਾਂ ਅਸੀਂ ਵੀ ਕਹਿੰਦੇ ਹਾਂ ਕਿ ਜਨਤਾ ਦੀ ਭਲਾਈ ਲਈ ਸਰਕਾਰ ਜੇ ਕੋਈ ਬਿਲ ਲਿਆਵੇਗੀ ਤਾਂ ਅਸੀਂ ਵੀ ਉਸਨੂੰ ਸਪੋਰਟ ਕਰਾਂਗੇ। ਬਟ ਇਟ ਡਜ਼ ਨਾਟ ਮੀਨ ਐਨੀਥਿੰਗ (ਵਿਘਨ) (ਸ਼ੋਰ) ਸਪੀਕਰ ਸਾਹਿਬ, ਤੁਸੀਂ ਕਾਂਗਰਸ ਪਾਰਟੀ ਨੂੰ ਪੁਛ ਲਉ ਕਿ ਉਨ੍ਹਾਂ ਦਾ ਲੀਡਰ ਕੌਣ ਹੈ। ਬੜੇ ਬੜੇ ਮਹਾਂਨੁਭਾਵ ਇਥੇ ਬੈਠੇ ਹੋਏ ਹਨ, ਉਨ੍ਹਾਂ ਸਾਹਮਣੇ ਬੈਠੇ ਹੋਏ ਮੈਂਬਰਾਂ ਨੂੰ ਪੁਛ ਲਉ ਕਿ ਉਨ੍ਹਾਂ ਦਾ ਲੀਡਰ ਕੌਣ ਹੈ। (ਵਿਘਨ)

**ਇਕ ਮਾਨਯੋਗ ਮੈਂਬਰ** : ਕੈਪਟਨ ਰਤਨ ਸਿੰਘ ਨੂੰ ਪੁਛੋ ?

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਜਿਥੋਂ ਤਕ ਪ੍ਰੋਗਰਾਮ ਦਾ ਤਅਲੁਕ ਹੈ ਕਾਂਗਰਸ ਦੇ ਪਰੈਜ਼ੀਡੈਂਟ ਸਾਹਿਬ ਆਪਣੀ ਸਟੇਟਮੈਂਟ ਵਿਚ ਅਗੇ ਫਰਮਾਉਂਦੇ ਹਨ :

> ".........I would like to make it clear that the Congress has decided to support the Punjab Janta Party but we shall not sacrifice any of its principles. Moreover, the Congress will not budge an inch from its stand and will continue to function as a political party with its own leader in the Legislature.."

(*Cheers*)

ਸਪੀਕਰ ਸਾਹਿਬ, ਅਗੇ ਇਨ੍ਹਾਂ ਨੇ ਬਹੁਤ ਡਿਟੇਲ ਦਿਤੀ ਹੋਈ ਹੈ ......

**ਮੁੱਖ ਮੰਤਰੀ (ਸਰਦਾਰ ਲਛਮਣ ਸਿੰਘ ਗਿਲ)** : ਉਹ ਵੀ ਪੜ੍ਹ ਦਿਉ ।

**ਡਾਕਟਰ ਬਲਦੇਵ ਪ੍ਰਕਾਸ਼** : ਮੈਂ ਪੜ੍ਹ ਤਾਂ ਦਿੰਦਾ ਪਰ ਉਸ ਵਿਚ ਤੁਹਾਡੀ ਹਿਮਾਇਤ ਦੀ ਕੋਈ ਗੱਲ ਨਹੀਂ ਆਉਂਦੀ । ਤੇ, ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਪੋਰਟ ਦੇਣ ਦਾ ਕੋਈ ਮਤਲਬ ਨਹੀਂ । ਇਹ ਇਕ ਬੜੀ ਵੇਗ ਚੀਜ਼ ਹੈ । ਇਸੇ ਹਾਊਸ ਵਿਚ 22 ਤਰੀਕ ਨੂੰ ਜਦੋਂ ਸਰਦਾਰ ਗੁਰਨਾਮ ਸਿੰਘ ਜੀ ਨੇ ਮੋਸ਼ਨ ਆਫ ਕੰਡੋਲੈਂਸ ਪੇਸ਼ ਕੀਤਾ ਤਾਂ ਕਾਂਗਰਸ ਪਾਰਟੀ ਨੇ ਉਸ ਨੂੰ ਸਪੋਰਟ ਕੀਤਾ ਸੀ । ਸਪੋਰਟ ਦੇਣ ਦਾ ਕੀ ਇਹ ਮਤਲਬ ਹੋ ਗਿਆ ਕਿ ਉਨ੍ਹਾਂ ਨੇ ਸਰਦਾਰ ਗੁਰਨਾਮ ਸਿੰਘ ਨੂੰ ਆਪਣਾ ਲੀਡਰ ਮੰਨ ਲਿਆ ? ਸਪੀਕਰ ਸਾਹਿਬ, ਅਸੀਂ ਇਹ ਕਿਥੋਂ ਡੀਰਾਈਵ ਕਰ ਸਕਦੇ ਹਾਂ । ਜਿਹੜਾ ਕੰਮ ਜਨਤਾ ਦੀ ਭਲਾਈ ਲਈ ਹੋਵੇ ਉਸ ਨੂੰ ਸਾਰੇ ਸਪੋਰਟ ਕਰਦੇ ਹਨ ।

ਸਪੀਕਰ ਸਾਹਿਬ, ਮੇਰਾ ਦੂਜਾ ਪੁਆਇੰਟ ਇਹ ਹੈ ਕਿ ਕੰਸਟੀਚਿਊਸ਼ਨਲੀ ਇਸ ਹਾਊਸ ਦੀ ਮੇਜਾਰਿਟੀ ਨੇ ਆਪਣਾ ਕੋਈ ਲੀਡਰ ਨਹੀਂ ਚੁਣਿਆ । ਇਸ ਸਬੰਧ ਵਿਚ ਕਾਂਗਰਸ ਦੀ ਪੁਜ਼ੀਸ਼ਨ ਬੜੀ ਕਲੀਅਰ ਹੈ। ਉਹ ਕਿਸੇ ਵੀ ਅਜਿਹੇ ਮੱਈਅਰ ਨੂੰ ਜਿਹੜਾ ਕਿ ਉਨ੍ਹਾਂ ਦੀ ਪਾਰਟੀ ਦੇ ਪ੍ਰਿੰਸੀਪਲ ਦੇ ਮੁਤਾਬਕ ਹੋਵੇਗਾ, ਉਹ ਉਸ ਨੂੰ ਸਪੋਰਟ ਕਰੇਗੀ, ਨਹੀਂ ਤਾਂ ਨਹੀਂ ਕਰੇਗੀ । ਅੱਜ ਹਾਊਸ ਵਿਚ ਕੋਈ ਲੀਡਰ ਆਫ ਦੀ ਹਾਊਸ ਨਹੀਂ, ਕੋਈ ਮੇਜਾਰਿਟੀ ਦਾ ਲੀਡਰ ਨਹੀਂ। (ਵਿਘਨ) (ਸ਼ੋਰ)

ਸਪੀਕਰ ਸਾਹਿਬ, ਮੈਂ ਇਕ ਗੱਲ ਕਲੀਅਰ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀ ਜਨਤਾ ਰੇਪ ਆਫ ਕੰਸਟੀਚਿਊਸ਼ਨ ਬਰਦਾਸ਼ਤ ਨਹੀਂ ਕਰੇਗੀ । ਹਰਿਆਣੇ ਵਿਚ ਜਿਥੇ ਕਿ ਅਸੈਂਬਲੀ ਦੀ ਡਿਸਸੋਲਿਊਸ਼ਨ ਮੰਗੀ ਨਹੀਂ ਗਈ ਉਥੇ ਸੈਂਟਰ ਨੇ ਕੰਸਟੀਚਿਊਸ਼ਨ ਦੀ ਇੰਟਰਪ੍ਰੈਟੇਸ਼ਨ ਕਰਕੇ ਅਸੈਂਬਲੀ ਡਿਜ਼ਾਲਵ ਕਰ ਦਿਤੀ ਹੈ । ਪਰ ਇਥੇ ਡਿਸਸੋਲਿਊਸ਼ਨ ਮੰਗੀ ਗਈ ਹੈ, ਪਰ ਇਥੇ ਕਠਪੁਤਲੀ ਚੀਫ ਮਨਿਸਟਰ ਲੋਕਾਂ ਦੇ ਸਿਰ ਤੇ ਲਿਆ ਕੇ ਬਿਠਾ ਦਿਤਾ ਹੈ । (ਆਪੋਜ਼ੀਸ਼ਨ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਕਿਉਂਕਿ ਸੈਂਟਰ ਵਿਚ ਕਾਂਗਰਸ ਦੀ ਸਰਕਾਰ ਹੈ । ਇਸ ਲਈ ਦੇਸ਼ ਦੀ ਜਨਤਾ ਇਕ ਫੈਸਲੇ ਤੇ ਆ ਰਹੀ ਹੈ ਕਿ ਸਟੇਟਾਂ ਵਿਚ ਨਾਨ-ਕਾਂਗਰਸ ਸਰਕਾਰਾਂ ਦਾ ਕੋਈ ਮਤਲਬ ਨਹੀਂ ਜਦੋਂ ਤਕ ਕਿ ਸੈਂਟਰ ਵਿਚ ਕਾਂਗਰਸ ਦੀ ਸਰਕਾਰ ਖਤਮ ਨਹੀਂ ਹੁੰਦੀ । (ਬਹੁਤ ਸ਼ੋਰ) (ਵਿਘਨ) ਮੈਂ ਕਹਿੰਦਾ ਹਾਂ ਕਿ ਸੈਂਟਰ ਵਿਚੋਂ ਵੀ ਤੁਹਾਡੀ ਸਰਕਾਰ ਜਾਵੇਗੀ ।

[ਡਾਕਟਰ ਬਲਦੇਵ ਪ੍ਰਕਾਸ਼]

ਸਪੀਕਰ ਸਾਹਿਬ, ਵੇਖੋ ਇਹ ਕਿਸ ਤਰ੍ਹਾਂ ਦੇ ਹਰਬੇ ਇਸਤੇਮਾਲ ਕਰਦੇ ਹਨ। ਪੰਜਾਬ ਵਿਚ ਕੰਸਟੀਚਿਊਸ਼ਨ ਦੀ ਇੰਟਰਪ੍ਰੇਟੇਸ਼ਨ ਹੋਰ ਹੈ, ਹਰਿਆਣੇ ਵਿਚ ਹੋਰ ਹੈ ਅਤੇ ਵੈਸਟ ਬੰਗਾਲ ਵਿਚ ਹੋਰ ਹੈ। ਰਾਜਸਥਾਨ ਵਿਚ ਜਿਥੇ ਕਿ ਇਕ ਪਾਰਟੀ ਕਹਿੰਦੀ ਹੈ ਕਿ ਸਾਡੇ ਨਾਲ 8 ਹਨ, ਸਾਡੇ ਨਾਲ 9 ਹਨ, ਪਰ ਗਵਰਨਰ ਨੇ ਕਿਹਾ ਕਿ, "I don't recognise you' ਕੰਸਟੀਚਿਊਸ਼ਨ ਦੇ ਮੁਤਾਬਕ ਇਕ ਪਾਰਟੀ ਬਣ ਕੇ ਆਉ, ਅਲਹਿਦਾ ਅਲਹਿਦਾ ਨੂੰ ਮੈਂ ਰਿਕਗਨਾਈਜ਼ ਕਰਨ ਨੂੰ ਤਿਆਰ ਨਹੀਂ ਹਾਂ। "ਸਪੀਕਰ ਸਾਹਿਬ ਉਥੇ ਕੰਸਟੀਚਿਊਸ਼ਨ ਹੋਰ ਹੈ। (ਵਿਘਨ) ਇਨ੍ਹਾਂ ਦੀ ਸਾਰੀ ਪਾਰਟੀ ਇਨ੍ਹਾਂ ਬੈਂਚਾਂ ਤੇ ਬੈਠੀ ਹੋਈ ਹੈ ਸਿਰਫ ਜਿਹੜਾ ਮਾਤਾ ਦਾ ਮਾਲ ਸੀ ਉਸ ਨੂੰ ਉਨ੍ਹਾਂ ਦੇ ਪਿੱਛੇ ਬਿਠਾ ਦਿਤਾ ਹੈ। ਇਹ ਪੰਜਾਬ ਦੀ ਜਨਤਾ ਨਾਲ ਮਖੌਲ ਨਹੀਂ ਤਾਂ ਹੋਰ ਕੀ ਹੈ ? (ਹਾਸਾ) (ਵਿਘਨ) (ਸ਼ੋਰ) ਸਪੀਕਰ ਸਾਹਿਬ, ਅਸੀਂ ਇਸ ਗੌਰਮਿੰਟ ਨੂੰ ਲੀਗਲੀ Constituted ਗੌਰਮਿੰਟ ਨਹੀਂ ਮੰਨਦੇ, ਕੰਸਟੀਚਿਊਸ਼ਨਲੀ ਬਣੀ ਹੋਈ ਨਹੀਂ ਮੰਨਦੇ, ਇਸ ਲਈ ਇਸ ਹਾਊਸ ਦੀ ਕਾਰਵਾਈ ਨਹੀਂ ਚਲਣ ਦਿਤੀ ਜਾਵੇਗੀ। (ਵਿਘਨ, ਸ਼ੋਰ)

(ਇਸ ਵੇਲੇ ਡਾਕਟਰ ਜਗਜੀਤ ਸਿੰਘ, ਵਿੱਤ ਮੰਤਰੀ, ਬੋਲਣ ਲਈ ਖੜੇ ਹੋਏ)

**ਆਵਾਜ਼ਾਂ** : ਬੈਠ ਜਾਉ। ਤੁਹਾਡੇ ਆਕਾ ਜਵਾਬ ਦੇਣ ਲਗੇ ਹਨ।

(ਇਸ ਵੇਲੇ ਸ੍ਰੀ ਸਪੀਕਰ ਨੇ ਪੰਡਤ ਮੋਹਣ ਲਾਲ ਜੀ ਨੂੰ ਬੋਲਣ ਲਈ ਆਖਿਆ ਸਰਕਾਰੀ ਬੈਂਚਾਂ ਵਲੋਂ ਜ਼ੋਰ ਨਾਲ ਮੇਜ਼ ਖੜਕਾਏ ਗਏ।)

**ਪੰਡਤ ਮੋਹਨ ਲਾਲ** (ਬਟਾਲਾ) : ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਇਕ ਕੰਸਟੀਚਿਊਸ਼ਨਲ ਪੁਆਇੰਟ ਹੈ। (ਵਿਘਨ, ਸ਼ੋਰ)

**ਸ੍ਰੀ ਸਪੀਕਰ** : ਪੰਡਤ ਜੀ, ਜੋ ਕੁਝ ਕਹਿਣ ਲਗੇ ਹਨ ਉਹ ਵੀ ਸੁਣ ਲਉ (ਡਾਕਟਰ ਬਲਦੇਵ ਪ੍ਰਕਾਸ਼ ਨੂੰ) ਡਾਕਟਰ ਸਾਹਿਬ, ਜ਼ਰਾ ਤੁਸੀਂ ਵੀ ਸੁਣ ਲਉ। (ਵਿਘਨ) ਪਲੀਜ਼ ਸਿਟ ਡਾਊਨ। (I would request the hon. Members to please listen to Pandit Mohan Lal. I would also request Dr. Baldev Parkash to please listen. (*Interruptions*) Please sit down.]

**श्री अ. विश्वनाथन** : स्पीकर साहिब, हम यह जानना चाहते हैं कि यह जनता पार्टी की तरफ से बोल रहे हैं (विघन) (शोर) नहीं नहीं, स्पीकर साहिब, यह पता लगना चाहिए कि यह जनता पार्टी के मैम्बर के नाते बोल रहे हैं या कांग्रेस के मैम्बर के नाते। (विघ्न)

**ਸ੍ਰੀ ਸਪੀਕਰ** : ਹੁਣ ਮੈਂ ਥੋੜਾ ਸਖ਼ਤ ਹੋਣ ਲਗਾ ਜੇ। (ਜਥੇਦਾਰ ਜੰਗੀਰ ਸਿੰਘ ਫਗੂਵਾਲੀਆ ਨੂੰ) ਜਥੇਦਾਰ ਜੀ, ਤੁਸੀਂ ਵੀ ਸੁਣ ਲਉ। ਬਗੈਰ ਬੁਲਾਇਆਂ ਬੋਲਣ ਦਾ ਕੋਈ ਫਾਇਦਾ ਨਹੀਂ। ਜੇ ਤੁਸੀਂ ਮਿਹਰਬਾਨੀ ਕਰਕੇ ਸੁਣੋ ਤਾਂ ਵਧੇਰੇ ਚੰਗਾ ਹੋਵੇਗਾ। ਭਾਵੇਂ ਪੰਡਤ ਜੀ ਇੰਡੀਪੈਂਡੈਂਟਲੀ ਬੋਲਦੇ ਹਨ ਜਾਂ ਕਾਂਗਰਸ ਵਲੋਂ (ਵਿਘਨ) ਮੇਰਾ ਮਤਲਬ ਇਹ ਹੈ ਕਿ ਅਗਰ ਉਹ ਕਾਂਗਰਸ ਵਲੋਂ ਬੋਲਦੇ ਹਨ ਤਾਂ ਵੀ ਅਤੇ ਜੇ ਕਿਸੇ ਹੋਰ ਪਾਰਟੀ ਵਲੋਂ ਬੋਲਦੇ ਹਨ ਤਾਂ ਵੀ ਉਨ੍ਹਾਂ ਨੂੰ ਸੁਣ ਲਉ। (ਵਿਘਨ) I want to hear what you have to say

and then I will give my ruling over it. (*Noise*). (I would have to be strict now. (*Addressing Sardar Jangir Singh Phagnwa'ia* ) Jathedar Ji should also please listen. It is not proper to start speaking unless one is called upon to do so. It would be better if you please listen. Pandit Mohan Lal Ji may be speaking independently or on behalf of the Congress (*Interruption*) what I mean to say is that irrespective of the fact whether Pandit Mohan Lal is speaking on behalf of the Congress or any other party, he should be heard. (*Interruption*) I want to hear what you have to say and then I will give my ruling over it.) (*Noise*)

**श्री ग्र. विश्वनाथन** : यह जानना हमारा हक है कि वह किसकी तरफ से बोल रहे हैं ।

**Mr. Speaker**: He is a Congress Member.

**ਪੰਡਤ ਮੋਹਨ ਲਾਲ** : ਸਪੀਕਰ ਸਾਹਿਬ, ਕੁਝ ਮੈਂਬਰ ਸਾਹਿਬਾਨ ਨੂੰ ਸ਼ਾਇਦ ਇਹ ਦਸਣ ਦੀ ਲੋੜ ਹੈ, ਮੈਨੂੰ ਇਹ ਦਸਣ ਵਿਚ ਬੜਾ ਮਾਣ ਹੈ ਕਿ ਮੈਂ ਕਾਂਗਰਸ ਲੈਜਿਸਲੇਚਰ ਪਾਰਟੀ ਦਾ ਮੈਂਬਰ ਹੀ ਨਹੀਂ ਇਸ ਦਾ ਸੈਕਟਰੀ ਵੀ ਹਾਂ (ਹੀਅਰ, ਹੀਅਰ) ਇਨ੍ਹਾਂ ਦੀ ਖਿਚੜੀ ਮਿਲੀ ਹੋਈ ਹੈ । ਅਕਾਲੀ ਦਲ, ਕਮਿਊਨਿਸਟ, ਜਨਸੰਘ, ਜਿਹੜੀਆਂ ਪਾਰਟੀਆਂ ਮਿਲੀਆਂ ਹੋਈਆਂ ਸਨ ਉਹ ਮੌਜੂਦ ਹਨ ਕਿ ਟੁੱਟ ਗਈਆਂ ਹਨ (ਵਿਘਨ) ਇਥੇ ਇਨ੍ਹਾਂ ਦੀ ਆਪਣੀ ਖਿਚੜੀ ਮਿਲੀ ਹੋਈ ਹੈ । ਸਾਨੂੰ ਪੁੱਛਣ ਵਾਲੇ ਪਹਿਲਾਂ ਆਪਣਾ ਘਰ ਤਾਂ ਵੇਖਣ । ਐਨੀ ਦੇਰ ਇਥੇ ਯੂਨਾਈਟਿਡ ਫਰੰਟ ਦੀ ਮਨਿਸਟਰੀ ਬਣੀ ਰਹੀ, ਕੀ ਇਨ੍ਹਾਂ ਨੇ ਆਪਣੀਆਂ ਆਪਣੀਅ ਪੁਲੀਟੀਕਲ ਪਾਰਟੀਆਂ ਅੱਡ ਰੱਖੀਆਂ ਸਨ । ਇਕ ਦੂਸਰੇ ਦੀ ਪਗੜੀ ਲਾਹੁੰਦੇ ਫਿਰਦੇ ਸਨ । ਅੱਜ ਇਹ ਮੈਨੂੰ ਪੁੱਛਦੇ ਹਨ ਕਿ ਅਸੀਂ ਕਿੱਥੋਂ ਬੋਲਦੇ ਪਏ ਹਾਂ ।

(*Thumping from the Treasury Benches*)

**Shri A. Vishwa nathan**: What is he going to tell us ? (*Noise*)

**Mr. Speaker** : You had asked him to tell you who he is. So, he is telling you who he is. You had asked this from him.

**ਪੰਡਤ ਮੋਹਨ ਲਾਲ** : ਮੈਂ ਕੰਨਸਟੀਚਿਊਸ਼ਨਲ ਪੁਆਇੰਟ ਤੇ ਅਰਜ਼ ਕਰਨੀ ਚਾਹੁੰਦਾ ਸਾਂ, ਜੇ ਇਹ ਇੰਟੈਰੋਗੇਸ਼ਨ ਨਾ ਕਰਦੇ ਤਾਂ ਮੈਂ ਇਸਦਾ ਜੁਆਬ ਨਾ ਦਿੰਦਾ । ਕੰਸਟੀਚਿਉਸ਼ਨਲ ਪੁਆਇੰਟ ਸਿਰਫ਼ ਇਕ ਹੈ, ਉਹ ਇਹ ਕਿ ਆਇਆ ਇਸ ਵੇਲੇ ਜਿਹੜੀ ਮਨਿਸਟਰੀ ਬਣੀ ਹੋਈ ਹੈ ਇਹ ਕੰਸਟੀਚਿਊਸ਼ਨ, ਵਿਧਾਨ ਦੇ ਮੁਤਾਬਕ ਹੈ ; ਇਸ ਤੇ ਕੋਈ ਕੁਐਸ਼ਚਨ ਕੀਤਾ ਜਾ ਸਕਦਾ ਹੈ ਲੈਜਿਸਲੇਚਰ ਵਿਚ, ਇਸ ਦੀ ਕੰਸਟੀਚਿਊਸ਼ਨ ਦੇ ਉਤੇ ? ਇਹ ਇਕ ਕੰਸਟੀਚਿਉਸ਼ਨਲ ਪੁਆਇੰਟ ਹੈ । ਇਸ ਦੇ ਇਲਾਵਾ ਹੋਰ ਬਹੁਤ ਸਾਰੀਆਂ ਗੱਲਾਂ ਕਹੀਆਂ

[ਪੰਡਤ ਮੋਹਨ ਲਾਲ]

ਗਈਆਂ ਹਨ । ਮੈਂ ਸਮਝਦਾ ਹਾਂ ਕਿ ਇਹ ਸਾਰੀਆਂ ਗੱਲਾਂ ਰੈਲੇਵੈਂਟ ਨਹੀਂ ਹਨ । ਅਗਰ ਤਾਂ ਆਪ ਦੇ ਸਾਹਮਣੇ ਪਾਰਲੀਮੈਂਟ ਦਾ ਕੋਈ ਪ੍ਰੈਸੀਡੈਂਟ ਕੋਟ ਹੁੰਦਾ, ਪਾਰਲੀਮੈਂਟ ਦੇ ਕਿਸ ਸਪੀਕਰ ਦਾ ਪ੍ਰੈਸੀਡੈਂਟ ਕੋਟ ਹੁੰਦਾ, ਕਿਸੇ ਲੈਜਿਸਲੇਚਰ ਦੇ ਪ੍ਰੀਜ਼ਾਈਡਿੰਗ ਆਫੀਸਰਜ਼ ਦੇ ਪ੍ਰੈਸੀਡੈਂਟਸ ਕੋਟ ਹੁੰਦੇ ਤਾਂ ਮੈਂ ਸਮਝਦਾ ਕਿ ਰੈਲੇਵੈਂਸੀ ਹੈ। ਲੇਕਿਨ ਇਹ ਜਿਹੜੀਆਂ ਗੱਲਾਂ ਹਨ ਕਿ ਫਲਾਨੇ ਸੱਜਣ ਨੇ ਕੋਈ ਚੰਗੀ ਗਲ ਕੀਤੀ ਜਾਂ ਕੋਈ ਬੁਰੀ ਗਲ ਕੀਤੀ ਜਾਂ ਕੋਈ ਵੀ ਕਿਸੇ ਆਦਮੀ ਦੀ ਕਿਸੇ ਗੌਰਮਿੰਟ ਵਿਚ ਪੋਜ਼ੀਸ਼ਨ ਸੀ ਤੇ ਉਸ ਨੇ ਕਿਸੇ ਰਾਇ ਦਾ ਇਜ਼ਹਾਰ ਕੀਤਾ ਸੀ, ਉਸਦੀ ਰੈਲੇਵੈਂਸੀ ਨਹੀਂ ਹੈ । ਜੇਕਰ ਇਹ ਸਮਝਣ ਕਿ ਕੋਈ ਪ੍ਰੈਸੀਡੈਂਟ ਹੈ ਜਾਂ ਨਹੀਂ ਤਾਂ ਇਸ ਵਿਚ ਕੋਈ ਭੁਲੇਖੇ ਵਾਲੀ ਗਲ ਨਹੀਂ ਹੈ । ਕੇਰਲ ਵਿਚ ਇਸੇ ਤਰ੍ਹਾਂ ਦੀ ਮਿਨਾਰਟੀ ਪਾਰਟੀ, ਪ੍ਰਜਾ ਸੋਸ਼ਲਿਸਟ ਪਾਰਟੀ (ਅਪੋਜ਼ੀਸ਼ਨ ਬੈਂਚਾਂ ਵਲੋਂ ਥੰਪਿੰਗ) ਦੀ ਗੌਰਮਿੰਟ ਲਗਾਤਾਰ ਸਾਲ-ਹਾ-ਸਾਲ ਤਕ ਚਲਦੀ ਰਹੀ। ਉਸ ਨੂੰ ਕਾਂਗਰਸ ਪਾਰਟੀ ਦੀ ਸਪੋਰਟ ਸੀ । ਉਸ ਦੇ ਉਤੇ ਅਜ ਤਕ ਕਿਸੇ ਜਗ੍ਹਾ ਤੇ ਕਿਸੇ ਲੈਜਿਸਲੇਚਰ ਵਿਚ, ਕਿਸੇ ਕੋਰਟ ਵਿਚ ਜਾਂ ਕਿਸੇ ਥਾਂ ਤੇ ਵੀ ਇਤਰਾਜ਼ ਨਹੀਂ ਕੀਤਾ ਗਿਆ : ਉਹ ਚੈਲਿੰਜ ਨਹੀਂ ਹੋਈ ਹੈ । (ਵਿਘਨ)

**ਸ਼੍ਰੀ ਸਪੀਕਰ :** ਇਨ੍ਹਾਂ ਨੂੰ ਕਹੋ ਬੈਠ ਜਾਉ। (Let there be no interruption please.)

**ਪੰਡਤ ਮੋਹਨ ਲਾਲ :** ਮੈਂ ਕਹਿ ਰਿਹਾ ਸੀ ਕਿ ਉਸ ਗਵਰਨਰ ਦੇ ਐਕਸ਼ਨ, ਕਿਸੇ ਐਕਸ਼ਨਜ਼ ਨੂੰ ਅੱਜ ਤਕ ਕਿਸੇ ਕੋਰਟ ਵਿਚ ਚੈਲਿੰਜ ਨਹੀਂ ਕੀਤਾ ਗਿਆ। (ਥੰਪਿੰਗ) ਉਹ ਪ੍ਰੈਸੀਡੈਂਟ ਸਟੈਂਡ ਕਰਨਾ ਹੈ, ਕੋਈ ਹੋਰ ਪ੍ਰੈਸੀਡੈਂਟ ਢੂੰਢਣ ਦੀ ਜ਼ਰੂਰਤ ਨਹੀਂ ਹੈ । ਹਿੰਦੁ-ਸਤਾਨ ਵਿਚ ਸਾਲ-ਹਾ-ਸਾਲ ਤਕ ਮਿਨਾਰਟੀ ਪਾਰਟੀ ਦੀ ਗੌਰਮਿੰਟ ਨੇ ਸਪੋਰਟਿਡ ਬਾਈ ਐਨਅਦਰ ਪਾਰਟੀ ਕੰਟੀਨਿਊ ਕੀਤਾ । ਮੈਂ ਸਿਰਫ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਨਿਸਟਰੀ ਦੀ ਬਣਤਰ ਦੇ ਜਾਂ ਕੰਸਟੀਚਿਊਸ਼ਨ ਦੇ ਮੁਤੱਲਕ ਕੰਸਟੀਚਿਊਸ਼ਨ ਕੀ ਕਹਿੰਦੀ ਹੈ । ਇਨ੍ਹਾਂ ਨੇ ਬਹੁਤ ਸਾਰੇ ਥੀਸਿਜ਼ ਪੜ੍ਹ ਦਿੱਤੇ, ਲੇਕਿਨ ਜੋ ਕੰਸਟੀਚਿਊਸ਼ਨ ਦਾ ਰੈਲੇਵੈਂਟ ਪ੍ਰੋਵੀਯਨ ਹੈ ਉਸ ਦੀ ਤਰਫ ਧਿਆਨ ਨਹੀਂ ਦਿਤਾ ਗਿਆ। ਮੈਨੂੰ ਹੈਰਾਨੀ ਹੋਈ ਕਿ ਇਨ੍ਹਾਂ ਨੇ ਪੁਲੀਟੀਕਲ ਪਾਰਟੀ ਦੇ ਕਿਸੇ ਬਾਹਰ ਦੇ ਸੱਜਣਾਂ ਦੀਆਂ ਸਟੇਟਮੈਂਟਾਂ ਪੜ੍ਹੀਆਂ। ਮੈਂ ਤੁਹਾਨੂੰ ਅਰਜ਼ ਕਰਾਂਗਾ ਕਿ ਤੁਸਾਂ ਨੇ ਪਾਰਟੀਆਂ ਕੀ ਦੇਖਣੀਆਂ ਨੇ । ਪੁਲੀਟੀਕਲ ਪਾਰਟੀਆਂ ਹਾਊਸ ਦੇ ਬਾਹਰ ਕੀ ਹਨ, ਹਾਉਸ ਦੇ ਬਾਹਰ ਉਨਾ ਦੀ ਕੀ ਅਗਜ਼ਿਸਟੈਂਸ ਹੈ, ਇਹ ਸਵਾਲ ਪੈਦਾ ਨਹੀਂ ਹੁੰਦਾ । ਪਾਰਟੀਆਂ ਉਹ ਹੁੰਦੀਆਂ ਹਨ ਜਿਹੜੀਆਂ ਹਾਉਸ ਵਲੋਂ ਲਿਖਕੇ ਆਪਦੇ ਸਾਹਮਣੇ ਆਈਆਂ ਹੋਣ, ਜਿਨ੍ਹਾਂ ਨੂੰ ਤੁਸੀਂ ਰੈਕਗਨਾਈਜ਼ ਕੀਤਾ ਹੋਵੇ (ਥੰਪਿੰਗ) । ਹਾਊਸ ਦੀਆਂ ਪਾਰਟੀਆਂ ਦੇ ਮੁਤੱਲਕ ਜਿਹੜੀ ਇਨਫਰਮੇਸ਼ਨ ਤੁਹਾਨੂੰ ਮੈਂਬਰਾ ਵਲੋਂ ਆਈ ਹੈ ਸਪੀਕਰ ਸਾਹਿਬ, ਉਸ ਵਿਚ ਕਈ ਭਲੇਖੇ ਵਾਲੀ ਗੱਲ ਨਹੀਂ ਹੈ। ਪੰਜਾਬ ਜਨਤਾ ਪਾਰਟੀ ਦੀ ਕੰਸਟੀਚਿਊਸ਼ਨ ਔਰ ਉਨ੍ਹਾਂ ਦੀ ਮੈਂਬਰਸ਼ਿਪ ਦੀ ਲਿਸਟ ਆਪਣੇ ਸਾਹਮਣੇ ਆਈ (ਤਾਲੀਆਂ) ਕਾਂਗਰਸ ਪਾਰਟੀ ਦੀ ਲਿਸਟ ਤੁਹਾਡੇ ਕੋਲ ਹੈ। ਯੂਨਾਈਟਿਡ ਫਰੰਟ ਜਿਹੜਾ ਅੱਜ ਬਣਿਆ ਹੈ, ਉਸ ਦੀ ਲਿਸਟ ਵੀ ਤੁਹਾਡੇ ਪਾਸ ਪਹੁੰਚ ਚੁਕੀ ਹੈ। ਜੇਕਰ ਉਨ੍ਹਾਂ ਪਾਰਟੀਆਂ ਦੀ ਲਿਸਟ ਅੱਡ ਅੱਡ ਹੈ ਤਾਂ ਉਨ੍ਹਾਂ ਨੂੰ ਸਾਂਝੇ ਹਾਊਸ ਵਿਚ ਜਗ੍ਹਾਂ ਨਹੀਂ ਮਿਲਣੀ ਚਾਹੀਦੀ । ਜੇਕਰ ਉਨ੍ਹਾਂ ਨੇ ਸਾਂਝੀ ਲਿਸਟ ਬਣਾ ਕੇ ਦਿਤੀ ਹੈ ਤਾਂ ਇਹ ਤੀਸਰੀ ਪਾਰਟੀ ਹੈ । ਕੁਝ ਦੋਸਤ ਐਸੇ ਹਨ ਜੋ ਕਿਸੇ ਪਾਰਟੀ ਦੇ ਮੈਂਬਰ ਨਹੀਂ ਹਨ । ਉਹ ਇੰਡੀਪੈਂਡੈਂਟ ਹਨ । ਅਕਾਲੀ

ਪਾਰਟੀ ਕੀ ਕਹਿੰਦੀ ਹੈ, ਕਮਿਊਨਿਸਟ ਪਾਰਟੀ ਕੀ ਕਹਿੰਦੀ ਹੈ, ਜਨ ਸੰਘ ਕੀ ਕਹਿੰਦਾ ਹੈ, ਇਸ ਹਾਊਸ ਵਿਚ ਉਸ ਦੀ ਕੋਈ ਰੈਲੇਵੈਂਸੀ ਨਹੀਂ ਹੈ। ਆਪਨੇ ਸਿਰਫ ਪਾਰਟੀਜ਼ ਰੀਕ-ਗਨਾਈਜ਼ ਕਰਨੀਆਂ ਹਨ, ਜਿਨ੍ਹਾਂ ਦੇ ਮੁਤੱਲਕ ਆਪ ਦੇ ਪਾਸ ਇਨਫਰਮੇਸ਼ਨ ਆਈ ਹੈ ਔਰ ਜਿਸ ਸ਼ਕਲ ਵਿਚ ਆਈ ਹੈ, ਮੈਂ ਇਹ ਚੀਜ਼ ਕੇਟੇਗੈਰੀਕਲੀ ਵਾਜ਼ਿਹ ਕਰਦਾ ਹਾਂ। ਜੇਕਰ ਕਿਸੇ ਸਬੂਤ ਦੀ ਲੋੜ ਹੋਵੇ ਤਾਂ ਉਹ ਸਬੂਤ ਵੀ ਆਪਦੇ ਸਾਹਮਣੇ ਆ ਸਕਦਾ ਹੈ ਕਿ ਇਸ ਬਣੀ ਹੋਈ ਪੰਜਾਬ ਜਨਤਾ ਪਾਰਟੀ ਨੂੰ ਕਾਂਗਰਸ ਇਨ ਪ੍ਰਿੰਸੀਪਲ ਫੁਲੀ ਸਪੋਰਟ ਕਰਦੀ ਹੈ। (ਥੰਪਿੰਗ)।। ਪੰਜਾਬ ਜਨਤਾ ਪਾਰਟੀ ਨੂੰ ਇਸ ਹਾਊਸ ਵਿਚ ਹਰ ਮਸਲੇ ਤੇ ਕਾਂਗਰਸ ਦੀ ਪੂਰੀ ਸਪੋਰਟ ਹਾਸਲ ਹੋਏਗੀ। ਇਹ ਕਹਿਣਾ ਕਿ ਇਹ ਮਿਨਾਰਿਟੀ ਪਾਰਟੀ ਦੀ ਗੌਰਮਿੰਟ ਹੈ ਜਾਂ ਇਹ ਕਹਿਣਾ ਕਿ ਇਸ ਗੌਰਮਿੰਟ ਦੀ ਕੋਈ ਐਗਜ਼ਿਸਟੈਂਸ ਨਹੀਂ ਹੈ ..। (ਵਿਘਨ) ਮੈਂ ਕਹਿੰਦਾ ਹਾਂ ਕਿ ਅਗਰ ਇਨ੍ਹਾਂ ਦੀ ਹਿੰਮਤ ਹੈ ਤਾਂ ਨੋ-ਕਨਫੀਡੈਂਸ ਮੋਸ਼ਨ ਲੈ ਆਉਣ ਜਾਂ ਸਾਨੂੰ ਕਹਿਣ ਤਾਂ ਅਸੀਂ ਲਿਆਉਂਦੇ ਹਾਂ, ਫਿਰ ਵੇਖ ਲਵਾਂਗੇ ਕਿ ਤੁਹਾਡੀ ਤਾਦਾਦ ਕਿੰਨੀ ਹੈ .. (ਵਿਘਨ)। ਤੁਹਾਡੀ ਸਟਰੈਂਥ ਦਾ ਵੀ ਪਤਾ ਲਗ ਜਾਵੇਗਾ ਤੇ ਤੁਹਾਡੀ ਔਕਾਤ ਦਾ ਵੀ ਪਤਾ ਲਗ ਜਾਵੇਗਾ। ਜਿਥੋਂ ਤਕ ਇਸ ਹਾਊਸ ਦਾ ਸਬੰਧ ਹੈ ਇਸ ਵਕਤ ਹਕੂਮਤ ਦੀ ਪੂਰੀ ਮੈਜਾਰਿਟੀ ਹੈ। ਇਸ ਵਿਚ ਕਿਸੇ ਕਿਸਮ ਦਾ ਸ਼ਕ ਜਾਂ ਸੰਦੇਹ ਨਹੀਂ ਹੋਣਾ ਚਾਹੀਦਾ। ਕੰਸਟੀਚਿਊਸ਼ਨ ਦੇ ਮੁਤੱਲਕ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਮਨਿਸਟਰੀ ਦੀ ਫਾਰਮੇਸ਼ਨ ਜੋ ਹੋਈ ਹੈ ਉਸ ਦੇ ਮੁਤਲਕ ਕੋਈ ਸਵਾਲ ਨਹੀਂ ਉਠਾਇਆ ਜਾ ਸਕਦਾ। ਇਸ ਦੀ ਬਿਲਕੁਲ ਵਾਜ਼ਿਹ ਪੋਜ਼ੀਸ਼ਨ ਹੈ। ਗਵਰਨਰ ਸਾਹਿਬ ਨੇ ਚੀਫ ਮਨਿਸਟਰ ਸਾਹਿਬ ਨੂੰ ਓਥ ਦਿਲਵਾਈ ਔਰ ਉਨ੍ਹਾਂ ਨੂੰ ਚੀਫ ਮਨਿਸਟਰ ਅਪੁਆਇੰਟ ਕੀਤਾ। ਉਨ੍ਹਾਂ ਦੀ ਅਪੁਆਇੰਟਮੈਂਟ, ਉਨ੍ਹਾਂ ਦੀ ਓਥ ਬਾਕਾਇਦਾ ਹੋਈ। ਉਨ੍ਹਾਂ ਦੀ ਅਪੁਆਇੰਟਮੈਂਟ ਦੀ ਬਾਕਾਇਦਾ ਗਜ਼ਟ ਨੋਟੀ-ਫੀਕੇਸ਼ਨ ਹੋਈ। ਨਾਲ ਹੀ ਨਾਲ ਦੂਸਰੇ ਮਨਿਸਟਰ, ਚੀਫ ਮਨਿਸਟਰ ਸਾਹਿਬ ਦੇ ਕਹਿਣ ਤੇ ਬਾਕਾਇਦਾ ਗਵਰਨਰ ਸਾਹਿਬ ਨੇ ਅਪੁਆਇੰਟ ਕੀਤੇ। ਉਨ੍ਹਾਂ ਨੂੰ ਬਾਕਾਇਦਾ ਓਥ ਦਿਲਵਾਈ ਗਈ। ਬਾਕਾਇਦਾ ਉਨ੍ਹਾਂ ਦੀ ਅਪੁਆਇੰਟਮੈਂਟ ਕੀਤੀ ਗਈ, ਬਾਕਾਇਦਾ ਗਜ਼ਟ ਨੋਟੀਫੀਕੇਸ਼ਨ ਹੋ ਚੁਕੀ ਹੈ। ਇਸ ਦੇ ਇਲਾਵਾ ਇਹ ਮਨਿਸਟਰੀ ਬਾਕਾਇਦਾ ਉਸ ਦਿਨ ਦੀ ਫੰਕਸ਼ਨ ਕਰ ਰਹੀ ਹੈ। ਜੇਕਰ ਇਹ ਚੀਫ ਮਨਿਸਟਰ ਇਨ੍ਹਾਂ ਨੂੰ ਚੀਫ ਮਨਿਸਟਰ ਦੇ ਤੌਰ ਤੇ ਮਨਜ਼ੂਰ ਨਹੀਂ ਹਨ ਤਾਂ ਫਿਰ ਕੱਲ ਅੰਮ੍ਰਿਤਸਰ ਵਿਚ ਡੀਮਾਨਸਟ੍ਰੇਸ਼ਨ ਕਿਉਂ ਕਰਦੇ ਫਿਰਦੇ ਰਹੇ ? (ਟ੍ਰੇਯਰੀ ਬੈਂਚਿਜ਼ ਵਲੋਂ ਥੰਪਿੰਗ) ਉਹ ਡੀਮਾਨਸਟ੍ਰੇਸ਼ਨ ਸਰਦਾਰ ਲਛਮਣ ਸਿੰਘ ਗਿਲ ਦੇ ਖਿਲਾਫ਼ ਤਾਂ ਨਹੀਂ ਸੀ। ਡੀਮਾਨਸਟ੍ਰੇਸ਼ਨ ਤਾਂ ਸਰਦਾਰ ਲਛਮਣ ਸਿੰਘ ਗਿੱਲ ਚੀਫ ਮਨਿਸਟਰ ਦੇ ਖਿਲਾਫ਼ ਸੀ। ਪਤਾ ਨਹੀਂ ਬਾਹਰ ਤਾਂ ਹੋਰ ਵੀ ਕਈ ਮੌਕਿਆਂ ਤੇ ਦਰਖਾਸਤਾਂ ਲੈ ਕੇ ਚੀਫ ਮਨਿਸਟਰ ਸਾਹਿਬ ਕੋਲ ਗਏ ਹੋਣਗੇ ਲੇਕਿਨ ਅੰਦਰ ਤਾਂ ਕਹਿੰਦੇ ਹਨ ਕਿ ਚੀਫ ਮਨਿਸਟਰ ਕੋਈ ਨਹੀਂ, ਮਨਿਸਟਰੀ ਕੋਈ ਨਹੀਂ, (ਸ਼ੋਰ) (ਵਿਘਨ)। ਬਾਕੀ ਮੈਂ ਅਰਜ਼ ਕਰਦਾ ਹਾਂ ਕਿ ਕੰਸਟੀਚਿਊਸ਼ਨ ਦੇ ਜੋ ਰੈਲੇਵੈਂਟ ਆਰਟੀਕਲਜ਼ ਹਨ ਉਹ ਹਨ 163 ਔਰ 164 ਉਨ੍ਹਾਂ ਵਲ ਆਪਣਾ ਧਿਆਨ ਦਿਉ ਔਰ ਉਸਦੇ ਬਾਅਦ ਆਪ ਫੈਸਲਾ ਦਿਉ ਕਿ ਇਥੇ ਕਿਸ ਨੂੰ ਅਖਤਿਆਰ ਹੈ ਕਿ ਗਵਰਨਰ ਸਾਹਿਬ ਨੇ ਜੋ ਅਪੁਆਇੰਟਮੈਂਟ ਕੀਤੀ ਹੈ ਉਸ ਨੂੰ ਹਾਊਸ ਵਿਚ ਚੈਲਿੰਜ ਕਰੇ। ਇਸ ਦਾ ਕਿਸ ਨੂੰ ਅਖਤਿਆਰ ਹੈ ? ਮੈਂ ਆਰਟੀਕਲ ਨੰ: 163 ਮੈਂਬਰ ਸਾਹਿਬਾਨ ਦੀ ਗਿਆਤ ਲਈ ਪੜ੍ਹ ਦਿੰਦਾ ਹਾਂ। (ਵਿਘਨ) (ਸ਼ੋਰ)।

[ਪੰਡਤ ਮੋਹਨ ਲਾਲ]

ਇਧਰੋਂ ਸਪੀਕਰ ਸਾਹਿਬ ਬਾਰ ਬਾਰ ਪੁਛਦੇ ਹਨ ਕਿ ਬੰਗਾਲ ਵਿਚ ਸਪੀਕਰ ਸਾਹਿਬ ਨੇ ਕੀ ਕੀਤਾ ਮੈਨੂੰ ਯਾਦ ਹੈ ਕਿ ਕੀ ਕੀਤਾ ਪਰ ਮੈਂ ਉਸ ਤੇ ਕੋਈ ਕੁਮੈਂਟ ਨਹੀਂ ਕਰ ਸਕਦਾ ਔਰ ਮੈਨੂੰ ਉਸ ਉਤੇ ਕੁਮੈਂਟ ਕਰਨਾ ਵੀ ਨਹੀਂ ਚਾਹੀਦਾ । ਉਹ ਮਾਮਲਾ ਹੋਰ ਕਿਸਮ ਦਾ ਹੈ । ਲੇਕਿਨ ਇਕ ਗਲ ਅਰਜ਼ ਕਰ ਦਿਆਂ ਕਿ ਬੰਗਾਲ ਦੀ ਪੁਜੀਸ਼ਨ ਇਥੇ ਦੀ ਪੁਜੀਸ਼ਨ ਨਾਲ ਸਬੰਧ ਨਹੀਂ ਰਖਦੀ, ਉਹ ਮੁਖਤਲਿਫ ਹੈ । ਉਥੇ ਮਨਿਸਟਰੀ ਡਿਸਮਿਸ ਹੋਈ ਔਰ ਇਥੇ ਇਨ੍ਹਾਂ ਨੇ ਆਪਣੀਂ ਮਾਈਨਾਰਿਟੀ ਮੰਨਦੇ ਹੋਏ ਮਨਿਸਟਰੀ ਬਣਾਈ । ਅਗਰ ਉਨ੍ਹਾਂ ਨੂੰ ਆਪਣੀ ਮੈਜਾਰਿਟੀ ਦਾ ਵਿਸ਼ਵਾਸ ਹੁੰਦਾ ਤਾਂ ਦਿੱਲੀ ਨਾ ਭਜ ਜਾਂਦੇ । ਗਵਰਨਰ ਸਾਹਿਬ ਨੇ ਉਨ੍ਹਾਂ ਨੂੰ ਦੋ ਦਿਨ ਦਿਤੇ ਸਨ । (ਵਿਘਨ) ਇਨ੍ਹਾਂ ਨੇ ਬੜੀ ਟਿੱਲ ਲਾਈ ਕਾਂਗਰਸ ਪਾਰਟੀ ਦੇ ਮੈਂਬਰਾ ਨੂੰ ਤੋੜਨ ਵਾਸਤੇ ਪਰ ਇਕ ਨੂੰ ਵੀ ਨਾ ਤੋੜ ਸਕੇ । ਇਕ ਵੀ ਨਾ ਟੁਟਾ ਵਧੇ ਨਹੀਂ ਸਗੋਂ ਘਟੇ । ਐਵੇਂ ਪ੍ਰੈਸ ਵਿਚ ਸਟੇਟਮੈਂਟ ਤੇ ਸਟੇਟਮੈਂਟ ਦਿੰਦੇ ਹਨ ਕਿ "ਇਧਰੋਂ ਉਧਰ ਮੈਂਬਰ ਆਉਣ ਨੂੰ ਤਿਆਰ ਹਨ, ਸਾਡੇ ਕੋਲ ਬੜੇ ਆਉਣ ਨੂੰ ਤਿਆਰ ਸਨ, ਮਨਿਸਟ-ਰੀਆਂ ਮੰਗਦੇ ਸਨ, ਅਸੀਂ ਆਪ ਨਹੀਂ ਲਏ" । ਇਹ ਗਲ ਬਿਲਕੁਲ ਝੂਠ ਹੈ, ਮੈਂ ਇਸ ਗਲ ਨੂੰ ਕੈਟੇਗੋਰਿਕਲੀ ਕੰਟਰਾਡਿਕਟ ਕਰਨਾ ਚਾਹੁੰਦਾ ਹਾਂ । ਟਿਲ ਲਗਾਈ ਸਰਦਾਰ ਗੁਰਨਾਮ ਸਿੰਘ ਨੇ ਇਨ੍ਹਾਂ ਦਿਨਾਂ ਵਿਚ ਵੀ ਔਰ ਪਿਛਲੇ ਦਿਨਾਂ ਵਿਚ ਵੀ ਲੇਕਿਨ ਕਾਂਗਰਸ ਪਾਰਟੀ ਦਾ ਕੋਈ ਮੈਂਬਰ ਲੈਣ ਵਿਚ ਕਾਮਯਾਬ ਨਾ ਹੋ ਸਕੇ । ਗਵਰਨਰ ਸਾਹਿਬ ਕੋਲ ਜਾਣ ਦੀ ਬਜਾਏ ਦਿਲੀ ਨਠ ਗਏ ਸਨ ਬਗੈਰ ਕਿਸੇ ਕਿਸਮ ਦੀ ਮੈਜਾਰਿਟੀ ਦੇ. .

3.00. P.M.

**ਕਾਮਰੇਡ ਸਤ ਪਾਲ ਡਾਂਗ :** ਸਪੀਕਰ ਸਾਹਿਬ ਲਫਜ "ਝੂਠ" ਅਨਪਾਰਲੀਮੈਂਟਰੀ ਹੈ । ਇਹ ਲਫਜ ਇਨ੍ਹਾਂ ਨੂੰ ਵਿਦਡਰਾ ਕਰਨਾਂ ਚਾਹੀਦਾ ਹੈ ।

**ਸ਼੍ਰੀ ਸਪੀਕਰ:** ਪੰਡਤ ਜੀ, 'ਝੂਠ' ਦਾ ਲਫ਼ਜ਼ ਅਨਪਾਰਲੀਮੈਂਟਰੀ ਹੈ, ਇਸ ਨੂੰ ਵਿਦਡਰਾ ਕਰ ਲਉ (The word "Jhoot" is unparliamentary. The hon. Member should withdraw it).

**ਪੰਡਤ ਮੋਹਨ ਲਾਲ :** ਕੀ ਮੈਂ 'ਝੂਠ' ਦਾ ਲਫ਼ਜ਼ ਵਰਤਿਆ ਹੈ? ਮੈਨੂੰ ਯਾਦ ਨਹੀਂ ਰਿਹਾ ਔਰ ਅਗਰ ਮੈਂ ਵਰਤਿਆ ਹੈ ਤਾਂ ਵਿਦਡਰਾ ਕਰਦਾ ਹਾਂ। (ਵਿਘਨ) ਮੈਂ 'ਗਲਤ' ਦਾ ਲਫ਼ਜ਼ ਕਹਿ ਦਿੰਦਾ ਹਾਂ । ਮੈਨੂੰ 'ਝੂਠ' ਦਾ ਲਫ਼ਜ਼ ਨਹੀਂ ਕਹਿਣਾ ਚਾਹੀਦਾ ਸੀ, ਇਹ ਬਦੋਬਦੀ ਮੂਹੋਂ ਨਿਕਲ ਗਿਆ । ਕਈ ਵੇਰ ਸੱਚੀ ਗੱਲ ਬਦੋਬਦੀ ਮੂਹੋਂ ਨਿਕਲ ਜਾਂਦੀ ਹੈ ਲੇਕਿਨ ਮੈਨੂੰ ਕਹਿਣਾ ਨਹੀਂ ਸੀ ਚਾਹੀਦਾ । ਸੋ, ਸਪੀਕਰ ਸਾਹਿਬ, ਮੈਂ ਕਾਂਸਟੀਚਿਊਸ਼ਨ ਦੇ ਆਰਟੀਕਲ 163 ਦਾ ਹਵਾਲਾ ਦੇ ਰਿਹਾ ਸੀ । ਇਹ ਕਹਿੰਦਾ ਹੈ—

Article 163 of the Constitution says that "There shall be a Council of Ministers with the Chief Minister at the head to aid and advise the Governor in the exercise of his functions except in-so-far-as he is by or under this Constitution required to exercise his functions or any of them in his discretion. If any question arises whether any matter is or is not a matter as respects which the Governor is by or under this Constitution required to act in his discretion, the decision of the Governor in his discretion shall be final and the validity of anything done by the Governor shall not be called in question on the ground that he ought or ought not to have acted in his discretion."

Now I read Article 164 of the Constitution which says that "The Chief Minister shall be appointed by the Governor and the other Ministers shall be appointed by the Governor on the advice of the Chief Ministers and the Ministers shall hold office during the pleasure of the Governor ........".

ਇਸ ਆਰਟੀਕਲ ਆਫ਼ ਕਾਂਸਟੀਚਿਊਸ਼ਨ ਵਿਚ ਦੋ ਗੱਲਾਂ ਬਿਲਕੁਲ ਵਾਜ਼ਿਹ ਔਰ ਸਾਫ਼ ਹਨ ਕਿ ਚੀਫ਼ ਮਨਿਸਟਰ ਦੀ ਐਪੁਆਇੰਟਮੈਂਟ ਗਵਰਨਰ ਕਰਦਾ ਹੈ। ਗਵਰਨਰ ਦੀ ਡਿਸਕਰੀਸ਼ਨ ਹੈ। ਗਵਰਨਰ ਸਾਹਿਬ ਨੇ ਦੇਖਣਾ ਹੈ ਕਿ ਕੌਣ ਮੈਜਾਰਿਟੀ ਕਮਾਂਡ ਕਰਦਾ ਹੈ, ਕਿਹੜਾ ਬੰਦਾ ਗੌਰਮੈਂਟ ਬਣਾ ਸਕਦਾ ਹੈ ਔਰ ਕਿਹੜਾ ਗੌਰਮੈਂਟ ਚਲਾ ਸਕਦਾ ਹੈ। ਜਿਹੜੀ ਐਪੁਆਇੰਟਮੈਂਟ ਹੈ ਚੀਫ਼ ਮਨਿਸਟਰ ਦੀ ਉਹ ਗਵਰਨਰ ਕਰਦਾ ਹੈ ਆਪਣੀ ਡਿਸਕ੍ਰੀਸ਼ਨ ਉਤੇ। ਦੂਸਰੀ ਗੱਲ ਇਹ ਹੈ ਕਿ ਉਹ ਮਨਿਸਟਰਜ਼ ਦੀ ਐਪੁਆਇੰਟਮੈਂਟ ਚੀਫ਼ ਮਨਿਸਟਰ ਦੇ ਕਹਿਣ ਉਤੇ ਕਰਦਾ ਹੈ ਔਰ ਅਗਲੀ ਇੰਪਾਰਟੈਂਟ ਗੱਲ ਇਹ ਹੈ ਕਿ ਗਵਰਨਰ ਦੀ ਡਿਸਕ੍ਰੀਸ਼ਨ ਨੂੰ, ਜਿਹੜੀ ਉਹ ਐਕਸਰਸਾਈਜ਼ ਕਰਦਾ ਹੈ, ਕਿਸੇ ਢੰਗ ਨਾਲ ਚੈਲੇਂਜ ਨਹੀਂ ਕੀਤਾ ਜਾ ਸਕਦਾ—Much less ਨਾ ਹਾਊਸ ਵਿਚ ਔਰ ਨਾ ਕਿਸੇ ਕੋਰਟ ਵਿਚ ਚੈਲੇਂਜ ਕੀਤਾ ਜਾ ਸਕਦਾ ਹੈ। ਤੇ ਮੈਂ ਅਰਜ਼ ਕਰਦਾ ਹਾਂ ਕਿ ਕਾਂਸਟੀਚਿਊਸ਼ਨਲ ਪੁਜ਼ੀਸ਼ਨ ਇਹ ਹੈ ਕਿ ਗਵਰਨਰ ਸਾਹਿਬ ਦਾ ਜਿਹੜਾ ਐਕਸਰਸਾਈਜ਼ ਆਫ਼ ਡਿਸਕ੍ਰੀਸ਼ਨ ਦਾ ਰਾਈਟ ਹੈ, ਐਪੁਆਇੰਟਮੈਂਟ ਆਫ਼ ਚੀਫ਼ ਮਨਿਸਟਰ ਬਾਰੇ ਜਿਹੜੀ ਉਨ੍ਹਾਂ ਨੇ ਡਿਸਕ੍ਰੀਸ਼ਨ ਐਕਸਰਸਾਈਜ਼ ਕੀਤੀ ਉਸ ਨੂੰ ਕਿਸੇ ਢੰਗ ਨਾਲ ਇਸ ਹਾਊਸ ਵਿਚ ਚੈਲੇਂਜ ਨਹੀਂ ਕੀਤਾ ਜਾ ਸਕਦਾ। ਨਾ ਹੀ ਕਿਸੇ ਕੋਰਟ ਵਿਚ ਚੈਲੇਂਜ ਕੀਤਾ ਜਾ ਸਕਦਾ ਹੈ।

ਦੂਸਰੇ ਮੈਰਿਟਸ ਉਤੇ ਵੀ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੇ ਜਿਹੜੀ ਆਪਣੀ ਡਿਸਕ੍ਰੀਸ਼ਨ ਇਸਤੇਮਾਲ ਕੀਤੀ ਐਕਰਸਾਈਜ਼ ਕੀਤੀ, ਪੂਰੀ ਵਾਕਿਆਤ ਦੇ ਮੁਤਾਬਕ ਸੋਚ ਸਮਝ ਕੇ ਕੀਤੀ, ਜਾਇਜ਼ ਸੀ। 16-17 ਆਦਮੀ ਪੰਜਾਬ ਜਨਤਾ ਪਾਰਟੀ ਦੇ ਹਨ ਔਰ 43 ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਹਨ। ਕੁਝ ਇੰਡੀਪੈਂਡੈਂਟਸ ਵੀ ਇਨ੍ਹਾਂ ਦੀ ਸਪੋਰਟ ਵਿਚ ਹਨ। 62 ਆਦਮੀ, ਸਪੀਕਰ ਸਾਹਿਬ, 62 ਆਦਮੀ ਨੇ—ਜਿਹੜੇ ਇਸ ਗੌਰਮੈਂਟ ਦੀ ਸਪੋਰਟ ਉਤੇ ਹਨ। (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਇਸ ਲਈ ਇਹ ਇਕ ਮੈਜਾਰਿਟੀ ਗੌਰਮੈਂਟ ਹੈ, ਇਨ੍ਹਾਂ ਨੂੰ ਗੌਰਮੈਂਟ ਬਣਾਉਣ ਦਾ ਪੂਰਾ ਹੱਕ ਸੀ। ਗਵਰਨਰ ਸਾਹਿਬ ਨੇ ਬਿਲਕੁਲ ਠੀਕ ਕੀਤਾ। ਇਸ ਤੋਂ ਬਗੈਰ ਕੋਈ ਚਾਰਾ ਉਨ੍ਹਾਂ ਦੇ ਕੋਲ ਨਹੀਂ ਸੀ। ਮੈਨੂੰ ਦੱਸਣ ਦੀ ਲੋੜ ਨਹੀਂ ਕਿ ਇਸ ਤੋਂ ਪਹਿਲਾਂ ਕਿ ਗਵਰਨਰ ਸਾਹਿਬ ਸਰਦਾਰ ਲਛਮਨ ਸਿੰਘ ਗਿੱਲ ਨੂੰ ਬੁਲਾਂਦੇ, ਉਨ੍ਹਾਂ ਨੇ ਸਰਦਾਰ ਗਿਆਨ ਸਿੰਘ ਰਾੜੇਵਾਲਾ ਨੂੰ, ਜਿਹੜੇ ਕਿ ਕਾਂਗਰਸ ਲੈਜਿਸਲੇਚਰ ਪਾਰਟੀ ਦੇ ਲੀਡਰ ਹਨ, ਬੁਲਾਇਆ ਕਿ ਗੌਰਮੈਂਟ ਫ਼ਾਰਮ ਕਰਨ। ਉਨ੍ਹਾਂ ਨੇ ਤਹਿਰੀਰੀ ਤੌਰ ਤੇ ਗਵਰਨਰ ਸਾਹਿਬ ਨੂੰ ਲਿਖ ਕੇ ਦਿੱਤਾ ਕਿ ਸਾਡੇ 43 ਮੈਂਬਰਾਂ ਦੀ ਸਪੋਰਟ ਗਿੱਲ ਸਾਹਿਬ ਨੂੰ ਹੋਵੇਗੀ।...... (ਸ਼ੋਰ) ਜਿਥੋਂ ਤਕ ਗਵਰਨਰ ਸਾਹਿਬ ਦੀ ਡਿਸਕ੍ਰੀਸ਼ਨ ਦਾ ਤਅਲੱਕ ਹੈ, ਉਹ ਬਿਲਕੁਲ ਜਾਇਜ਼ ਹੈ। ਉਹ ਉਨ੍ਹਾਂ ਨੇ ਵਾਕਿਆਤ ਦੇ ਮੁਤਾਬਕ ਕੀਤੀ। ਮੈਂ ਸਿਰਫ ਇਕ ਹੀ ਗੱਲ ਅਰਜ਼ ਕਰਨੀ ਚਾਹੁੰਦਾ ਹਾਂ.....(ਸ਼ੋਰ) ਕੀ ਗੱਲ ਹੈ? ਕੁਰਸੀਆਂ ਖੁਸ ਗਈਆਂ? ਹੁਣ ਹਾਏ, ਹਾਏ ਸ਼ੁਰੂ ਕਰ ਦਿੱਤੀ ਜੇ? (ਹੇਅਰ, ਹੇਅਰ ਦੀਆਂ ਆਵਾਜ਼ਾਂ ਸਰਕਾਰੀ ਬੈਂਚਾਂ ਵੱਲੋਂ) ਸਾਨੂੰ ਤਾਂ ਬੜੇ ਬੜੇ ਭਾਸ਼ਨ ਔਰ ਲੈਕਚਰ ਦਿੱਤਾ ਕਰਦੇ ਸਉ, ਚਾਰ ਦਿਨ ਸਬਰ ਕਰੋ ਹੁਣ। ਕੀ ਹੋ ਗਿਆ? ਪਹਿਲੇ ਦਿਨ ਹੀ ਤੜਫਣਾ ਸ਼ੁਰੂ ਕਰ ਦਿੱਤਾ ਹੈ, ਜ਼ਰਾ ਚਾਰ ਦਿਨ ਵੇਖ ਤਾਂ ਲਉ ਸਰਦਾਰ ਲਛੱਮਣ ਸਿੰਘ ਗਿੱਲ ਦੇ ਹੱਥ।...... (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ)।

(ਇਸ ਵਕਤ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜੇ ਹੋਏ।)

**Sardar Balwant Singh :** On a Point of Order, Mr. Speaker.

**Mr. Speaker :** What is your Point of Order?

**Captain Rattan Singh :** On a Point of Order, Mr. Speaker.

**Mr. Speaker :** Kindly sit down Mr. Rattan Singh. I will give you time.

**Sardar Balwant Singh :** Sir, I want to raise a very important constitutional point.

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ, ।....

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਇਹ ਇਕ ਬੜਾ ਕਾਂਸਟੀਚਿਊਨਲ ਪੁਆਇੰਟ ਹੈ....

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਤੁਸੀਂ ਮੈਨੂੰ ਹੁਕਮ ਕਰ ਦਿੱਤਾ ਸੀ ।

**ਸਰਦਾਰ ਬਲਵੰਤ ਸਿੰਘ :** ਜਨਾਬ, ਇਨ੍ਹਾਂ ਨੂੰ ਬਿਠਾਉ, ਤੁਸੀਂ ਮੈਨੂੰ ਟਾਈਮ ਦਿੱਤਾ ਹੈ ।

(ਸ਼ੋਰ)

**ਸ਼੍ਰੀ ਸਪੀਕਰ :** ਕੈਪਟਨ ਸਾਹਿਬ, ਬੈਠ ਜਾਉ । ਤੁਹਾਨੂੰ ਵੀ ਟਾਈਮ ਦੇ ਦਿਆਂਗਾ । Sardar Balwant Singh, please be brief. (I would request Captain Rattan Singh to please resume his seat. He would also be given time to speak. Sardar Balwant Singh, may please be brief.)

**ਸਰਦਾਰ ਬਲਵੰਤ ਸਿਘ :** ਸਪੀਕਰ ਸਾਹਿਬ, ਬੜਾ ਇੰਪਾਰਟੈਂਟ ਕਾਂਸਟੀਚਿਊਸ਼ਨਲ ਪੁਆਇੰਟ ਸਾਡੇ ਹਾਊਸ ਦੇ ਸਾਹਮਣੇ ਹੈ ।

**ਇਕ ਮਾਨਯੋਗ ਮੈਂਬਰ :** ਇਨ੍ਹਾਂ ਨੂੰ ਕਹੋ ਕਿ ਇਹ ਖੜੇ ਹੋਕੇ ਬੋਲਣ....(ਸ਼ੋਰ)

**ਸਰਦਾਰ ਬਲਵੰਤ ਸਿੰਘ :** ਤੁਹਾਨੂੰ ਆਈ ਸਾਈਟ ਟੈਸਟ ਕਰਾਉਣ ਦੀ ਜ਼ਰੂਰਤ ਹੈ।....

(ਸ਼ੋਰ)

**ਸ਼੍ਰੀ ਸਪੀਕਰ :** ਇੰਟਰਪਸ਼ਨਜ਼ ਨਾ ਕਰੋ। (No interruptions please.)

**ਸਰਦਾਰ ਬਲਵੰਤ ਸਿੰਘ (ਸੁਲਤਾਨਪੁਰ) :** ਪੰਡਤ ਮੋਹਨ ਲਾਲ ਜੀ ਨੇ ਕਾਂਸਟੀਚਿਊਸ਼ਨ ਦੀ ਕਿਤਾਬ ਵਿਚੋਂ ਬੜੇ ਰੈਫਰੈਂਸ ਦਿੰਦੇ ਹੋਏ ਕਿਹਾ ਹੈ, ਔਰ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਜਨਤਾ ਪਾਰਟੀ ਔਰ ਕਾਂਗਰਸ ਪਾਰਟੀ ਦੇ ਰਲਕੇ 62 ਆਦਮੀ ਹੋ ਜਾਂਦੇ ਹਨ, ਇਸ ਲਈ ਇਹ ਮੈਜਾਰਿਟੀ ਗੌਰਮੈਂਟ ਹੈ । ਸਪੀਕਰ ਸਾਹਿਬ ਇਸ ਸਬੰਧ ਵਿਚ ਮੈਂ ਇਕ ਪੁਆਇੰਟ ਖਾਸ ਤੌਰ ਤੇ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ, ਔਰ ਲਿਆਉਣਾ ਵੀ ਚਾਹੁੰਦਾ ਹਾਂ from the Rules ਇਨ੍ਹਾਂ ਨੇ ਕਿਹਾ ਹੈ ਕਿ ਕੋਈ ਰੂਲ ਕੋਟ ਨਹੀਂ ਕੀਤਾ ।

ਮੈਂ ਤੁਹਾਡੇ ਸਾਹਮਣੇ Rules of Procedure and Conduct of Business in the Lok Sabha (Second Edition 1962) ਵਿਚੋਂ ਕੋਟ ਕਰਦਾ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਜਨਤਾ ਪਾਰਟੀ ਐਜ਼ ਏ ਪਾਰਟੀ, ਨਹੀਂ ਹੈ ਅੋਰ ਇਸ ਦਾ ਫੈਸਲਾ ਮੈਂ ਇਸ ਕਿਤਾਬ ਵਿਚੋਂ ਕੋਟ ਕਰਨਾ ਚਾਹੁੰਦਾ ਹਾਂ.... (ਸ਼ੋਰ) ਜ਼ਰਾ ਸੁਣਨ ਵਾਸਤੇ ਥੋੜਾ ਜਿਹਾ ਸਬਰ ਕਰੋ ।

**Acharya Prithvi Singh Azad :** Let the Hon. Member say whether his own party is a recognised party or not. (*Noises*)

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਲੋਕ ਸਭਾ ਦੇ ਇਨਾਂ ਰੂਲਜ਼ ਦੇ ਸਫਾ 74 ਉਤੇ ਇਕ ਆਈਟਮ ਹੈ ਰੈਕਗਨੀਸ਼ਨ ਆਫ਼ ਪਾਰਟੀਜ਼ ਬਾਰੇ । ਇਸ ਦੇ ਵਿਚ ਫ਼ੈਸਲਾ ਕੀਤਾ ਹੋਇਆ ਹੈ ਕਿ ਕਿਹੜੀ ਕਿਹੜੀ ਪਾਰਟੀ ਐਜ਼ ਸਚ ਰੈਕਗਨਾਈਜ਼ ਹੋ ਸਕਦੀ ਹੈ ਇਨ ਸਾਈਡ ਐਂਡ ਆਊਟ ਸਾਈਡ ਦੀ ਹਾਊਸ ।

ਪੰਡਤ ਮੋਹਨ ਲਾਲ ਜੀ ਨੇ ਕਿਹਾ ਸੀ ਕਿ ਚਾਹੇ ਕਿਸੇ ਪਾਰਟੀ ਦਾ ਪਰੋਗ੍ਰਾਮ ਨਾ ਹੋਵੇ, ਕੰਸਟੀਚਿਊਸ਼ਨ ਨਾ ਹੋਵੇ, ਵਿਧਾਨ ਨਾ ਹੋਵੇ, ਅਗਰ ਕੁਝ ਆਦਮੀ ਹਾਊਸ ਵਿਚ ਇਕੱਠੇ ਹੋ ਜਾਣ ਤਾਂ ਉਨ੍ਹਾਂ ਦੀ ਪਾਰਟੀ ਬਣ ਜਾਂਦੀ ਹੈ । ਇਥੇ ਲਿਖਿਆ ਹੈ ਕਿ ਕਿਹੜੀ ਪਾਰਟੀ ਰੈਕਗਨਾਈਜ਼ ਹੋਵੇਗੀ :

"(i) An association of Members who propose to form a Parliamentary Party—

(a) Shall have announced at the time of the general election a district ideology and programme of parliamentary work on which they have been returned to the House ;"

This is Sir, condition No. 1. The second condition is..

(*Interruptions and Noise in the House*)

ਇਹ ਲੋਕ ਸਭਾ ਦੀ ਰੂਲਿੰਗ ਹੈ ਕਿ ਹਾਊਸ ਦੇ ਅੰਦਰ ਅਤੇ ਬਾਹਰ ਵੀ ਪਾਰਟੀ ਦੀ ਮੁਕੰਮਲ ਤਨਜ਼ੀਮ ਹੋਣੀ ਚਾਹੀਦੀ ਹੈ । ਇਸੇ ਤਰ੍ਹਾਂ ਦੀ ਇਕ ਰੂਲਿੰਗ ਸਰਦਾਰ ਗੁਰਦਿਆਲ ਸਿੰਘ ਢਿਲੋਂ ਦੀ ਇਸੇ ਹਾਊਸ ਵਿਚ 25 ਮਾਰਚ, 1960 ਨੂੰ ਦਿਤੀ ਹੋਈ ਹੈ । ਉਦੋਂ ਆਪੋਜ਼ੀਸ਼ਨ ਦੇ ਗਰੁਪਸ ਨੇ ਇਕ ਪਾਰਟੀ ਬਣਾ ਲਈ ਸੀ । ਉਨ੍ਹਾਂ ਨੇ ਰੂਲਿੰਗ ਦਿਤੀ ਅਤੇ ਉਨ੍ਹਾਂ ਨੂੰ ਆਪੋਜ਼ੀਸ਼ਨ ਪਾਰਟੀ ਐਕਸੈਪਟ ਨਹੀਂ ਸੀ ਕੀਤਾ ਇਸ ਬੇਸਿਸ ਤੇ ਇਕ ਉਨ੍ਹਾਂ ਦਾ ਕੋਈ ਹੋਮੋਜੀਨਸ ਅਤੇ ਕਾਮਨ ਪਰੋਗਰਾਮ ਨਹੀਂ ਹੈ ਹਾਊਸ ਦੇ ਬਾਹਰ ਉਸ ਦੀ ਐਗਜ਼ਿਸਟੈਂਸ ਨਹੀਂ ਹੈ । ਇਹ ਰੂਲਿੰਗ ਮੈਂ ਆਪਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਇਹ ਇਸ ਲਈ ਰਖਣਾ ਚਾਹੁੰਦਾ ਹਾਂ ਕਿਉਂਕਿ ਪੰਡਤ ਜੀ ਨੇ ਕਿਤਾਬਾਂ ਪੜ੍ਹੀਆਂ ਅਤੇ ਕਿਹਾ ਕਿ ਇਸ ਬਾਰੇ ਰੂਲਜ਼ ਐਗਜ਼ਿਸਟ ਨਹੀਂ ਕਰਦੇ । ਇਹ ਜੋ ਸਾਡੇ ਹੀ ਹਾਊਸ ਦੀ ਰੂਲਿੰਗ ਹੈ ਉਹ ਮੈਂ ਪੜ੍ਹ ਦਿੰਦਾ ਹਾਂ :

(*Interruptions and Noise in the House*)

**Sardar Balwant Singh :** The second condition for the recognition of a parliamentary party of a group is that it-

"(b) shall have an organisation both inside and outside the House."

[Sardar Balwant Singh]

......(ਸ਼ੋਰ) (ਹਾਸਾ)

ਯੂਨਾਈਟਿਡ ਫਰੰਟ ਪਾਰਟੀ 11 ਪੁਆਇੰਟ ਪ੍ਰੋਗਰਾਮ ਦੇ ਬੇਸਿਜ਼ ਤੇ ਆਈ ਸੀ । (ਵਿਘਨ) ਹਾਊਸ ਤੋਂ ਬਾਹਰ ਜੋ ਪਾਰਟੀ ਹੈ ਉਹ ਅਸੀਂ ਜਾਣਦੇ ਹਾਂ । (ਵਿਘਨ) ਤੁਸੀਂ ਹੀ ਬਣਾਈ ਸੀ । ਉਸ ਵੇਲੇ ਨੱਠਾ ਫਿਰਦਾ ਸੀ । ਤਰਨ ਤਾਰਨ ਦੀ ਇਲੈਕਸ਼ਨ ਵਿਚ ਸੌ, ਸੌ ਗਾਲ੍ਹਾਂ ਕਢਦਾ ਸੀ। ਇਨ੍ਹਾਂ ਨੂੰ ਜਿਨ੍ਹਾਂ ਦੀ ਸਪੋਰਟ ਹੁਣ ਲੈਣ ਲਗਾ ਹੈਂ । (ਸ਼ੋਰ) ਸਪੀਕਰ ਸਾਹਬ, ਉਨ੍ਹਾਂ ਨੇ ਅਗੇ ਜਾ ਕੇ ਗੱਲ ਬੜੀ ਕਲੀਅਰ ਕੀਤੀ ਹੈ :

"......Now it is crystal clear that it is not desirable to accord recognition to an Opposition Party, the Members of which hold divergent views on important matters. In order to merit recognition, a party must have Members with one common programme and should not consist of heterogenous sections holding divergent views. So, to form an Opposition Party it would not be sufficient if just two or three Opposition Groups merely unite and ask for recognition......"

(Interruptions and Noise)

ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਰਾੜੇਵਾਲਾ ਜੀ ਕਹਿੰਦੇ ਹਨ ਕਿ ਕਾਂਗਰਸ ਪਾਰਟੀ ਦਾ ਪ੍ਰੋਗਰਾਮ ਪਰਸੂ ਕੀਤਾ ਜਾਵੇਗਾ, ਗਿਲ ਹੋਰੀ ਕਹਿੰਦੇ ਹਨ ਕਿ ਅਕਾਲੀ ਦਲ ਦਾ ਪ੍ਰੋਗਰਾਮ ਪਰਸੂ ਕਰਾਂਗੇ । ਅਕਾਲੀ ਦਲ ਦਾ ਪ੍ਰੋਗਰਾਮ ਹੈ ਅਪਰ ਹਾਊਸ ਨੂੰ ਅਬਾਲਿਸ਼ ਕਰਨਾ, ਕਾਂਗਰਸ ਰੂਲ ਨੂੰ ਖਤਮ ਕਰਨਾ, ਟ੍ਰੈਕਟਰ ਨੋ ਪ੍ਰਾਫਿਟ, ਨੋ ਲਾਸ ਬੇਸਿਜ਼ ਤੇ ਦੇਣੇ । (ਸ਼ੋਰ) ਅਗਰ ਇਨ੍ਹਾਂ ਦਾ ਕੋਈ ਪ੍ਰੋਗਰਾਮ ਨਹੀਂ ਹੈ, ਕੋਈ ਕਾਮਨ ਆਬਜੈਕਟ ਨਹੀਂ.. (ਸ਼ੋਰ) ਇਹ ਪਾਰਟੀ ਰੀਕਗਨਾਈਜ਼ ਨਹੀਂ ਕੀਤੀ ਜਾ ਸਕਦੀ । (ਸ਼ੋਰ)

**ਇਕ ਆਵਾਜ਼:** ਤੁਸੀਂ ਦਸੋ ਆਪਣੀ ਪਾਰਟੀ....(ਸ਼ੋਰ)

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਮੈ ਅਰਜ਼ ਕਰ ਰਿਹਾ ਸਾਂ that is the Constitution. If the Governor uses the Constitution ...... (interruptions) ਜੋ ਰੂਲਿੰਗ ਲੋਕ ਸਭਾ ਦੀ ਹੈ ਅਤੇ ਇਸ ਹਾਊਸ ਦੇ ਰੂਲਜ਼ ਮੁਤਾਬਕ ਜੋ ਫੈਸਲਾ ਇਸ ਹਾਊਸ ਦਾ ਹੈ ਉਸ ਮੁਤਾਬਕ ਜਨਤਾ ਪਾਰਟੀ ਕੋਈ ਪਾਰਟੀ ਨਹੀਂ, ਇਹ ਐਗਜ਼ਿਸਟ ਹੀ ਨਹੀਂ ਕਰਦੀ । (ਸ਼ੋਰ)

ਦੂਜੀ ਗੱਲ ਪੰਡਤ ਜੀ ਨੇ ਕਹੀ ਕਿ ਗਵਰਨਰ ਨੂੰ ਚੀਫ ਮਨਿਸਟਰ ਅਪੁਆਇੰਟ ਕਰਨ ਦੀ ਡਿਸਕ੍ਰੀਸ਼ਨ ਹੈ ਅਤੇ ਉਨ੍ਹਾਂ ਨੇ ਇਸ ਨੂੰ ਇਸਤੇਮਾਲ ਕੀਤਾ । ਮੈਂ ਕਹਿੰਦਾ ਹਾਂ ਕਿ ਗਵਰਨਰ ਦੇ ਉਪਰ ਵੀ ਇਕ ਬਾਈਡਿੰਗ ਹੈ ਅਤੇ ਉਹ ਹੈ ਕੰਸਟੀਚਿਊਸ਼ਨ (ਸ਼ੋਰ) ਜਿਸ ਦੀ ਉਲੰਘਨਾ ਕੋਈ ਗਵਰਨਰ ਨਹੀਂ ਕਰ ਸਕਦਾ । (ਸ਼ੋਰ) ਜਦੋਂ ਕੰਸਟੀਚਿਊਸ਼ਨ ਦੀ ਉਲੰਘਨਾ ਹੋਵੇ ਤਾਂ ਹੈਡ ਆਫ ਦੀ ਸਟੇਟ ਨੇ ਕੰਸਟੀਚਿਊਸ਼ਨ ਨੂੰ ਪ੍ਰੋਟੈਕਟ ਕਰਨਾ ਹੁੰਦਾ ਹੈ, ਉਸ ਨੂੰ ਠੀਕ ਢੰਗ ਨਾਲ ਇੰਟਰਪ੍ਰੇਟ ਕਰਨਾ ਹੁੰਦਾ ਹੈ । ਅਗਰ ਐਸੀ ਹਾਲਤ ਹੋ ਜਾਵੇ ਕਿ ਗਲਤ ਇੰਟਰਪ੍ਰੇਟੇਸ਼ਨ ਹੋਵੇ, ਗਲਤ ਆਦਮੀ ਸੌਂਹ ਚੁੱਕ ਲੈਣ ... (ਸ਼ੋਰ) ਇਹ ਆਪ ਦੀ ਡਿਊਟੀ ਹੈ ਕਿ ਆਪ ਕੰਸਟੀਚਿਊਸ਼ਨ ਨੂੰ ਪ੍ਰੋਟੈਕਟ ਕਰੋ । Mr. Speaker it is for you to protect and safeguard the provisions of the Constitution. ਤੁਸੀਂ ਦੇਖਣਾ ਹੈ ਕਿ ਕੰਸਟੀਚਿਊਸ਼ਨ ਪ੍ਰਾਪਰਲੀ ਇੰਟਰਪ੍ਰੇਟ ਹੋਵੇ ।

(ਸਰਦਾਰ ਦਰਬਾਰਾ ਸਿੰਘ ਬੋਲਣ ਲਈ ਖੜੇ, ਹੋਏ)

श्री **बलरामजी दास टंडन** ; यह तो असली बोल रहे है कोई नकलियों में से भी बोले । (शोर)

ਤੁਸੀ ਬੋਲੋ, ਅਸੀਂ ਤੁਹਾਨੂੰ ਸੁਣਨਾ ਚਾਹੁੰਦੇ ਹਾਂ ।

(ਸ਼ੋਰ)

(ਸਪੀਕਰ ਸਾਹਿਬ ਨੇ ਸਰਦਾਰ ਦਰਬਾਰਾ ਸਿੰਘ ਨੂੰ ਬੋਲਣ ਲਈ ਕਿਹਾ । ਚੌਧਰੀ ਕਰਤਾਰ ਸਿੰਘ ਵੀ ਖੜੇ ਹੋਏ, ਉਹ ਵੀ ਬੋਲਣਾ ਚਾਹੁੰਦੇ ਸਨ ।)

**ਸ੍ਰੀ ਲਾਲ ਚੰਦ ਸਬੱਰਵਾਲ** : ਸਪੀਕਰ ਸਾਹਬ ਜਦੋਂ ਕੋਈ ਮਨਿਸਟਰ ਖੜਾ ਹੋਵੇ ਤਾਂ ਉਸ ਦਾ ਹਕ ਪਹਿਲਾ ਹੁੰਦਾ ਹੈ । ਚੌਧਰੀ ਕਰਤਾਰ ਸਿੰਘ ਨੂੰ ਬੋਲਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਮੈਂ ਸਰਦਾਰ ਦਰਬਾਰਾ ਸਿੰਘ ਨੂੰ ਕਾਲ ਕਰ ਲਿਆ ਹੈ, ਉਹ ਬੇਸ਼ਕ ਉਨ੍ਹਾਂ ਦੇ ਹਕ ਵਿਚ ਬੈਠ ਜਾਣ । (I have called upon Sardar Darbara Singh. He can, however resume his seat in favour of Chaudhri Kartar Singh.)

(ਸ਼ੋਰ)

**ਸਰਦਾਰ ਦਰਬਾਰਾ ਸਿੰਘ** (ਨੂਰਮਹਿਲ) : ਸਪੀਕਰ ਸਾਹਿਬ, ਮੈਂ ਮੁਖਤਸਰ ਜਿਹੀ ਅਰਜ਼ ਕਰਨੀ ਹੈ । (ਸ਼ੋਰ) ਇਕ ਪੁਆਇੰਟ ਆਫ਼ ਆਰਡਰ ਡਾਂਗ ਸਾਹਬ ਨੇ ਉਠਾਇਆ ਹੈ ਅਤੇ ਕਿਹਾ ਕਿ ਇਹ ਸਰਕਾਰ ਅਨਕੰਸਟੀਚਿਊਸ਼ਨਲ ਹੈ .... (ਵਿਘਨ) ਮੇਰੀ ਅਰਜ਼ ਹੈ ਕਿ ਇਸ ਪੁਆਇੰਟ ਆਫ਼ ਆਰਡਰ ਤੇ ਕੁਝ ਸਜਨ ਬੋਲੇ, ਪੰਡਤ ਜੀ ਨੇ ਉਸ ਦਾ ਜਵਾਬ ਦਿਤਾ । ਮੈਂ ਵੀ 2-3 ਅਰਜ਼ਾਂ ਕਰਨੀਆਂ ਹਨ । (ਵਿਘਨ) ਇਨ੍ਹਾਂ ਨੂੰ ਜ਼ਰਾ ਚੁਪ ਕਰਾ ਦਿਉ ।

(ਸ਼ੋਰ)

**ਸ੍ਰੀ ਬਲਰਾਮਜੀ ਦਾਸ ਟੰਡਨ** : ਆਨ ਏ ਪੁਆਇੰਟ ਆਫ਼ ਆਰਡਰ, ਸਰ । (ਸ਼ੋਰ) ਅਗਰ ਕੋਈ ਕੰਸਟੀਚਿਊਸ਼ਨਲ ਪੁਆਇੰਟ ਉਠਦਾ ਹੈ ਤਾਂ ਕੀ ਉਸ ਦਾ ਜਵਾਬ ਨਕਲੀ ਟਰੇਯਰੀ ਬੈਂਚਿਜ਼ ਵਾਲਿਆਂ ਨੂੰ ਜਾਂ ਪਿਛੇ ਬੈਠਣ ਵਾਲਿਆਂ ਨੂੰ ਦੇਣਾ ਚਾਹੀਦਾ ਹੈ ? (ਸ਼ੋਰ) ਇਹ ਵਕੀਲ ਲੈਕੇ ਆਏ ਹਨ । (ਸ਼ੋਰ)

**ਸ੍ਰੀ ਲਾਲ ਚੰਦ ਸਬੱਰਵਾਲ** : ਸਪੀਕਰ ਸਾਹਿਬ, ਬਲਰਾਮ ਜੀ ਨੂੰ ਕਹਿ ਦਿਉ ਕਿ ਇਹ ਤਾਂ ਭੋਲੂ ਦਾ ਲਾਣਾ ਹੈ ਇਨ੍ਹਾਂ ਕੀ ਜਵਾਬ ਦੇਣਾ ਹੈ ।

(ਵਿਘਨ)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਇਹ ਗੱਲ ਲਿਆਣੀ ਚਾਹੁੰਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਨੇ ਜਦ ਮਨਿਸਟਰੀ ਬਣਾਈ . . . .(ਵਿਘਨ) (ਇਸ ਸਮੇਂ ਸ੍ਰੀ ਛੱਜੂ ਰਾਮ ਫਲੋਰ ਕਰਾਸ ਕਰ ਗਏ ।)

(interruption)

**Mr. Speaker** : My dear friends, do not waste time. Let us hear the hon . Member patiently.

**ਸ੍ਰੀ ਬਲਰਾਮਜੀ ਦਾਸ ਟੰਡਨ** : ਗੌਰਮਿੰਟ ਤਾਂ ਹੈ ਹੀ ਕੋਈ ਨਹੀਂ ।

**ਸ੍ਰੀ ਸਪੀਕਰ** : ਸਣ ਤਾਂ ਲਈਏ, ਆਰਡਰ ਪਲੀਜ਼ । (Let us hear. Order please.)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਦੀ ਮਨਿਸਟਰੀ 8 ਮਹੀਨੇ ਰਹੀ (ਵਿਘਨ) ਚਲੋ ਨੌ ਮਹੀਨੇ ਪੂਰੇ ਹੋ ਗਏ ਇਨ੍ਹਾਂ ਦੀ ਮਨਿਸਟਰੀ ਨੂੰ (ਹਾਸਾ) ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੌ ਮਹੀਨਿਆਂ ਵਿਚ ਜੋ ਇਨ੍ਹਾਂ ਨੇ ਕੀਤਾ ਮੈਂ ਉਸ ਵਿਚ ਨਹੀਂ ਜਾਣਾ ਚਾਹੁੰਦਾ । ਸਿਰਫ ਇੰਨੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦ ਇਨ੍ਹਾਂ ਨੇ ਮਨਿਸਟਰੀ ਬਣਾਈ ਤਾਂ ਇਹ ਆਪਣੇ ਨਾਲ 52 ਸੱਜਨ ਗਵਰਨਰ ਸਾਹਿਬ ਪਾਸ ਲੈ ਗਏ ਸਨ । (ਵਿਘਨ) (ਸ਼ੋਰ) ਸਪੀਕਰ ਸਾਹਿਬ, ਇਸ ਤਰ੍ਹਾਂ ਹਾਊਸ ਦਾ ਵਕਤ ਜ਼ਾਇਆ ਹੁੰਦਾ ਹੈ, ਮੈਂ ਤਾਂ ਸਿਰਫ ਇੰਨੀ ਅਰਜ਼ ਕਰਨੀ ਸੀ ਕਿ 51 ਆਦਮੀ ਇਨ੍ਹਾਂ ਪਾਸ ਸਨ ਅਤੇ 52 ਆਦਮੀ ਨਾਲ ਲੈ ਕੇ ਇਹ ਗਵਰਨਰ ਸਾਹਿਬ ਪਾਸ ਗਏ ਅਤੇ ਇਹ ਸ਼ੋ ਕਰਕੇ ਕਿ ਇਨ੍ਹਾਂ ਦੀ ਮੇਜਾਰਿਟੀ ਹੈ ਮਨਿਸਟਰੀ ਬਣਾ ਲਈ, ਪਰ ਇਨ੍ਹਾਂ ਨੇ ਉਸ ਵਕਤ ਇਹ ਇਲਾਨ ਨਹੀਂ ਸੀ ਕੀਤਾ ਕਿ ਅਕਾਲੀ ਦਲ ਵਿਚ ਜਨ ਸੰਘ ਦੇ ਨੌ ਮੈਂਬਰ ਆ ਕੇ ਸ਼ਾਮਲ ਹੋ ਗਏ ਹਨ ਜਾਂ ਇਹ ਕਿ ਜਨ ਸੰਘ ਨੇ ਆਪਣੀ ਪਾਲੇਸੀ ਬਦਲ ਦਿਤੀ ਹੈ ਅਤੇ ਇਨ੍ਹਾਂ ਦੀ ਪਾਲੇਸੀ ਵਿਚ ਫਾਲਿਨ ਹੋ ਗਏ ਹਨ ਜਾਂ ਕਮਿਊਨਿਸਟ ਪਾਰਟੀ ਵਲੋਂ ਇਹ ਇਲਾਨ ਨਹੀਂ ਸੀ ਕੀਤਾ ਕਿ ਉਨ੍ਹਾਂ ਨੇ ਆਪਣੀ ਪਾਲੇਸੀ ਅਕਾਲੀ ਦਲ ਦੀ ਪਾਲੇਸੀ ਨਾਲ ਇਕ ਕਰ ਲਈ ਹੈ ਜਾਂ ਅਕਾਲੀ ਦਲ ਹੀ ਉਨ੍ਹਾਂ ਦੀ ਪਾਲੇਸੀ ਨਾਲ ਮਿਲ ਗਿਆ ਹੈ ।

(ਵਿਘਨ)

**ਸ੍ਰੀ ਬਲਰਾਮ ਜੀ ਦਾਸ ਟੰਡਨ** : ਤੁਸੀਂ ਤਾਂ ਆਪਣਾ ਲੀਡਰ ਵੀ ਨਹੀਂ ਹੁਣ ਤਕ ਚੁਣ ਸਕੇ ।

**ਸਰਾਦਰ ਦਰਬਾਰਾ ਸਿੰਘ** : ਸਰਦਾਰ ਲਛਮਣ ਸਿੰਘ ਇਸ ਹਾਊਸ ਦਾ ਲੀਡਰ ਹੈ, ਕੌਣ ਕਹਿੰਦਾ ਹੈ ਕਿ ਲੀਡਰ ਨਹੀਂ ? (ਪ੍ਰਸ਼ੰਸਾ) (ਵਿਰੋਧੀ ਦਲ ਵਲੋਂ ਵਿਘਨ)

**ਮੇਜਰ ਜਨਰਲ ਰਾਜਿੰਦਰ ਸਿੰਘ**: ਆਨ ਏ ਪੁਆਇੰਟ ਆਫ ਆਰਡਰ, ਸਰ । ਜਨਾਬ, ਮੈਂ ਇਕ ਗੱਲ ਕਲੀਅਰ ਕਰ ਦੇਣੀ ਚਾਹੁੰਦਾ ਹਾਂ ਕਿ ਜਿਹੜਾ ਇਥੇ ਸਰਦਾਰ ਦਰਬਾਰਾ ਸਿੰਘ ਹੋਰਾਂ ਵਲੋਂ ਮਿਸ-ਸਟੇਟਮੈਂਟ ਆਫ ਫੈਕਟਸ ਕੀਤਾ ਜਾ ਰਿਹਾ ਹੈ......(ਵਿਘਨ) (ਸ਼ੋਰ)

**ਸ੍ਰੀ ਸਪੀਕਰ**: ਮੈਂ ਸਾਰੇ ਮੈਂਬਰ ਸਾਹਿਬਾਨ ਦੀ ਖ਼ਿਦਮਤ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇਕਰ ਅੱਧਾ ਘੰਟਾ ਚੁਪ ਕਰਕੇ ਹਰ ਮੈਂਬਰ ਦੇ ਵਿਚਾਰ ਸੁਣ ਲਉ ਤਾਂ ਸਭ ਠੀਕ ਹੋ ਜਾਵੇਗਾ । (ਵਿਘਨ) (ਸ਼ੋਰ) ਜੇਕਰ ਮੇਰੀ ਇਸ ਗੱਲ ਤੇ ਅਮਲ ਕਰ ਲਉ ਤਾਂ ਸਾਰੀ ਗੱਲ ਕਲੀਅਰ ਹੋ ਜਾਵੇਗੀ । (ਵਿਘਨ) (I would like to make a request to all the hon Members that if they hear the view point of each Member patiently for half an hour everything will be all right. (*Interruptions, Noise*) If the hon. Members agree to my request the whole thing will be clear.) (*Interruption*)

ਮੇਜਰ ਜਨਰਲ ਰਾਜਿੰਦਰ ਸਿੰਘ : ਜਨਾਬ, ਮੈਂ ਤੁਹਾਡੀ ਖਿਦਮਤ ਵਿਚ ਇਹ ਅਰਜ਼ ਕਰ ਰਿਹਾਂ ਹਾਂ (ਵਿਘਨ)

**Sardar Darbara Singh** : I do not give way, Sir.

ਮੇਜਰ ਜਨਰਲ ਰਾਜਿੰਦਰ ਸਿੰਘ : ਜਨਾਬ, ਇਥੇ ਮਿਸ-ਸਟੇਟਮੈਂਟ ਆਫ਼ ਫੈਕਟਸ ਕੀਤਾ ਗਿਆ ਹੈ ।

(*Interruptions*)

**Sardar Darbara Singh** : Sir, I do not give way to this gentleman. I am on my legs.

**Mr. Speaker** : Yes, Sardar Darbara Singh is on his legs. He does not give way. You please sit down.

(*At this stage Major General Rajinder Singh resumed his seat.*)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸਾਂ ਕਿ ਸਰਦਾਰ ਗੁਰਨਾਮ ਸਿੰਘ ਨੇ 52 ਆਦਮੀ ਲੈ ਕੇ ਮਨਿਸਟਰੀ ਦਾ ਹਲਫ਼ ਲੈ ਲਿਆ ਅਤੇ ਇਸੀ ਬਿਨਾ ਤੇ ਗਵਰਨਰ ਸਾਹਿਬ ਨੇ ਹਲਫ ਦਿਵਾਇਆ ਸੀ ਕਿ ਸਰਦਾਰ ਗੁਰਨਾਮ ਸਿੰਘ ਦੀ ਮੈਜਾਰਟੀ ਹੈ ਅਤੇ ਇਸ ਨੂੰ ਸਾਰੀਆਂ ਫਰੰਟ ਦੀਆਂ ਪਾਰਟੀਆਂ ਸਪੋਰਟ ਦੇ ਰਹੀਆਂ ਹਨ ਅਤੇ ਇਨ੍ਹਾਂ ਨੇ ਆਪਣੀ ਟੀਮ ਚੁਣੀ । ਅਤੇ ਇਹ ਸਰਕਾਰ ਅੱਠ ਜਾਂ ਨੌਂ ਮਹੀਨੇ ਇਸ ਹਾਊਸ ਵਿਚ ਰਹੀ ਅਤੇ ਪੰਜਾਬ ਦੀ ਸਰਕਾਰ ਚਲਾਂਦੀ ਰਹੀ । ਨਹੀਂ ਤਾਂ ਬਾਹਰ ਜਾਕੇ ਵੇਖੋ ਕਿ ਇਨ੍ਹਾਂ ਫ਼ਰੰਟ ਦੀਆਂ ਵਖ ਵਖ ਪਾਰਟੀਆਂ ਦੇ ਬਿਆਨ ਮੁਖਤਲਿਫ । ਮੁਖਤਲਿਫ਼ ਪਾਰਟੀਆਂ ਦੀ ਮੇਜਾਰਟੀ ਅਤੇ ਮੁਖਤਲਿਫ ਪਾਰਟੀਆਂ ਦੀ ਪਾਲੇਸੀ ਵਖ ਵਖ ਸੀ । ਕਮਿਉਨਿਸਟ ਪਾਰਟੀ ਦੀ ਪਾਲੇਸੀ ਹੋਰ, ਜਨ ਸੰਘ ਦੀ ਪਾਲੇਸੀ ਹੋਰ, ਬਾਹਰ ਹੋਰ, ਅੰਦਰ ਇਸ ਹਾਊਸ ਵਿਚ ਹੋਰ ਅਤੇ ਇਹ ਕਹਿੰਦੇ ਸਨ ਕਿ ਅਸੀਂ ਇਸ ਹਾਉਸ ਵਿਚ ਤਾਂ ਇਕਠੇ ਹਾਂ । ਬਾਹਰ ਜਾਕੇ ਇਨ੍ਹਾਂ ਦੇ ਬਿਆਨ ਵੇਖੋ ਲੈਂਗਵੇਜ ਦੇ ਮਾਮਲੇ ਤੇ ਵਖ ਵਖ ਬਿਆਨ ਇਨ੍ਹਾਂ ਵਲੋਂ ਦਿਤੇ ਗਏ । ਲੇਬਰ ਦੇ ਝਗੜੇ ਤੇ, ਸਪੀਕਰ ਸਾਹਿਬ, ਇਨ੍ਹਾਂ ਦੇ ਬਿਆਨ ਵਖ ਵਖ । ਫਿਰ ਇਨ੍ਹਾਂ ਦੀ ਕਿਥੇ ਸੀ ਉਹ ਪਾਲੇਸੀ ਇਕੱਠੀ ਜਾਂ ਸਾਂਝੀ ਜਿਸ ਗੱਲ ਦਾ ਅਜ ਇਹ ਪਰਚਾਰ ਕਰਦੇ ਹਨ ਅਤੇ ਸਾਨੂੰ ਕਹਿੰਦੇ ਹਨ ? ਅਸੀਂ ਇਨ੍ਹਾਂ ਫਰੰਟ ਵਾਲਿਆਂ ਦਾ ਰਾਈਟ ਮੰਨਿਆ ਕਿ 52 ਸੱਜਨ ਸਨ ਇਸ ਲਈ ਇਨ੍ਹਾਂ ਨੇ ਮਨਿਸਟਰੀ ਫਾਰਮ ਕਰ ਲਈ । ਇਨ੍ਹਾਂ ਦੇ ਉਸ ਵੇਲੇ 52 ਸੱਜਨ ਸਨ ਪਰ ਅੱਜ ਗਿਲ ਸਾਹਿਬ ਦੇ ਨਾਲ ਤਾਂ 62 ਸੱਜਨ ਹਨ । (ਸਰਕਾਰੀ ਬੈਂਚਾਂ ਵਲੋਂ ਪ੍ਰਸ਼ੰਸਾਂ)

ਸਪੀਕਰ ਸਾਹਿਬ, ਇਹ ਬਾਹਰ ਵੀ ਅਤੇ ਇਸ ਹਾਊਸ ਵਿਚ ਵੀ ਕਹਿਦੇ ਰਹੇ ਕਿ ਅਸੀਂ ਤਾਂ ਸਪਤ-ਰਿਸ਼ੀ ਹਾਂ । ਜੇਕਰ ਇਹ ਸਪਤ-ਰਿਸ਼ੀ ਹੀ ਹਨ ਤਾਂ ਇਨ੍ਹਾਂ ਦੀ ਪਾਲੋਟਿਕਸ ਵਿਚ ਜਗ੍ਹਾ ਨਹੀਂ, ਇਨ੍ਹਾਂ ਲਈ ਤਾਂ ਥਾਂ ਆਸਮਾਨ ਵਿਚ ਹੈ (ਹਾਸਾ) ਅਤੇ ਅਜ ਇਹ ਹਾਲਤ ਹੈ ਕਿ ਇਨ੍ਹਾਂ 17 ਰਿਸ਼ੀਆਂ ਨਾਲ ਕਾਂਗਰਸ ਦੇ 43 ਆਦਮੀ ਹਨ ਅਤੇ ਪੂਰੀ ਸਪੋਰਟ ਕਰਦੇ ਹਨ । (ਸਰਕਾਰੀ ਬੈਂਚਾਂ ਵਲੋਂ ਪ੍ਰਸ਼ੰਸਾਂ) (ਵਿਘਨ)

[ਸਰਦਾਰ ਦਰਬਾਰਾ ਸਿੰਘ]

ਮੈਂ ਇਕ ਗੱਲ ਹੋਰ ਕਹਿੰਦਾ ਹਾਂ ਕਿ ਜਦ ਸਰਦਾਰ ਗੁਰਨਾਮ ਸਿੰਘ ਚੀਫ਼ ਮਨਿਸਟਰ ਸਨ ਤਾਂ 22 ਨਵੰਬਰ ਵਾਲੇ ਦਿਨ ਉਨ੍ਹਾਂ ਨੇ ਇਕ ਸਟੇਟਮੈਂਟ ਦਿਤੀ ਸੀ। ਜਦ ਗਿਲ ਸਾਹਿਬ ਨੇ ਉਠ ਕੇ ਇਹਾ ਕਿਹਾ ਸੀ ਕਿ ਸਪੀਕਰ ਸਾਹਿਬ, ਇਹ 16 ਬੰਦੇ ਚੀਫ ਮਨਿਸਟਰ ਦੇ ਨਾਲ ਨਹੀਂ ਇਸ ਲਈ ਤੁਹਾਡੀ ਪਾਰਟੀ ਮਨਾਰਿਟੀ ਵਿਚ ਚਲੀ ਗਈ ਹੈ ਤਾਂ ਚੀਫ ਮਨਿਸਟਰ ਸਰਦਾਰ ਗੁਰਨਾਮ ਸਿੰਘ ਨੇ ਉਠ ਕੇ ਕਿਹਾ ਸੀ ਕਿ ਇਹ ਠੀਕ ਹੈ ਕਿ ਮੇਰੀ ਪਾਰਟੀ ਮਨਾਰਿਟੀ ਵਿਚ ਚਲੀ ਗਈ ਹੈ ਅਤੇ ਮੈਂ ਅਸਤੀਫਾ ਦੇ ਦਿਆਂਗਾ। ਇਸ ਤਰ੍ਹਾਂ ਉਨ੍ਹਾਂ ਨੇ ਅਸਤੀਫਾ ਦਿਤਾ, ਉਨ੍ਹਾਂ ਚੰਗਾ ਕੀਤਾ ਅਤੇ ਸਰਦਾਰ ਗੁਰਨਾਮ ਸਿੰਘ ਦੇ ਇਸ ਫੇਲ ਦੀ ਅਸੀਂ ਪ੍ਰਸ਼ੰਸਾ ਕਰਦੇ ਹਾਂ। ਅਸੀਂ ਉਨ੍ਹਾਂ ਦੀ ਇਸ ਗਲ ਨੂੰ ਐਪ੍ਰੀਸ਼ੀਏਟ ਕੀਤਾ। (ਪ੍ਰਸ਼ੰਸਾਂ) ਹੋਰਨਾਂ ਦੇ ਕਹਿਣ ਤੇ ਉਨ੍ਹਾਂ ਨੂੰ ਸੋਝੀ ਆ ਗਈ ਅਤੇ ਅਸਤੀਫਾ ਦੇ ਦਿਤਾ। ਉਸ ਵੇਲੇ ਆਰਗੂਮੈਂਟ ਇਹ ਸੀ ਕਿ ਸਾਡੇ 16 ਆਦਮੀ ਟੁਟ ਗਏ ਹਨ ਅਤੇ ਇਸ ਲਈ ਮੇਰੀ ਪਾਰਟੀ ਮਨਾਰਿਟੀ ਵਿੱਚ ਹੋ ਗਈ। ਪਰ ਅੱਜ ਇਹ ਪੋਜ਼ੀਸ਼ਨ ਨਹੀਂ। 43 ਕਾਂਗਰਸ ਦੇ ਅਤੇ ਇਹ 17 ਸਜਨ ਇਕ ਥਾਂ ਬੈਠੇ ਹਨ ਅਤੇ ਅਸੀਂ ਸਰਦਾਰ ਲਛਮਣ ਸਿੰਘ ਗਿਲ ਦੀ ਸਪੋਰਟ ਕਰਦੇ ਹਾਂ। (ਵਿਘਨ) ਤੁਸੀਂ ਵੀ ਟੁਟ ਕੇ ਆ ਜਾਉਗੇ। ਜਦ ਤੁਸੀਂ ਗੌਰਮਿੰਟ ਬਣਾਈ ਸੀ ਤਾਂ ਅਕਾਲੀ ਪਾਰਟੀ ਅਤੇ ਜਨ ਸੰਘ ਇਕਠੇ ਹੋ ਗਏ, ਇਹ ਗਲ ਤੁਹਾਡੇ ਵਲੋਂ ਕਹੀ ਗਈ ਸੀ। ਤੁਹਾਡੇ ਪ੍ਰੋਗਰਾਮ ਦਾ ਪਤਾ ਲਗਾ.... (ਵਿਘਨ) ਤੁਸੀਂ (ਬਾਹਲੇ ਉਲਾਂਭੇ ਨਾ ਦਿਉ। ਸਪੀਕਰ ਸਾਹਿਬ, ਹਾਉਸ ਵਿਚ 22 ਤਰੀਕ ਨੂੰ ਕੈਪਟਨ ਰਤਨ ਸਿੰਘ ਦੇ ਇਕ ਪੁਆਇੰਟ ਆਫ਼ ਆਰਡਰ ਦਾ ਜਵਾਬ ਦਿੰਦਿਆਂ ਇਹ ਆਖਿਆ ਗਿਆ ਸੀ ਤੁਹਾਡੇ ਵਲੋਂ ਕਿ ਮੇਰਾ ਇਸ ਗਲ ਨਾਲ ਤਅਲੁਕ ਨਹੀਂ ਕਿ ਕੌਣ ਮਨਾਰਿਟੀ ਵਿਚ ਚਲਾ ਗਿਆ ਜਾਂ ਕੌਣ ਮੇਜਾਰਿਟੀ ਵਿਚ ਹੈ, ਜੋ ਚੀਫ਼ ਮਨਿਸਟਰ ਬੈਠੇ ਹਨ ਮੈਂ ਉਸ ਨੂੰ ਹੀ ਰਿਕਗਨਾਈਜ਼, ਕਰਦਾ ਹਾਂ। ਇਹ ਬੜੀ ਮਹਦੂਦ ਜਿਹੀ ਚੀਜ਼ ਹੈ। ਇਨ੍ਹਾਂ ਦੇ ਫਰੰਟ ਵਿਚ ਬਾਹਰੋਂ ਮੈਂਬਰ ਆ ਗਏ। ਜਿਹੜੇ ਕਾਂਗਰਸ ਪਾਰਟੀ ਦੀ ਟਿਕਟ ਤੇ ਜਿਤ ਕੇ ਆਏ ਸਨ ਸਰਦਾਰ ਬਲਵੰਤ ਸਿੰਘ ਵਰਗੇ ਉਹ ਆਪਣੀ ਪਾਰਟੀ ਤੋਂ ਹਟ ਕੇ ਫਰੰਟ ਵਿਚ ਆ ਗਏ ਸਨ। (ਸ਼ੇਮ-ਸ਼ੇਮ) ਇਹ ਉਹ ਫਰੰਟ ਸੀ ਜਿਸ ਦਾ ਕੋਈ ਪ੍ਰੋਗਰਾਮ ਨਹੀਂ ਸੀ, ਸਿਰਫ ਨਾਲ ਮਿਲਾਣ ਦੀ ਖਾਤਰ ਇਸ ਤਰ੍ਹਾਂ ਕੀਤਾ ਗਿਆ। ਉਸ ਵੇਲੇ ਤਾਂ ਇਹ ਸਵਾਲ ਪੈਦਾ ਨਾ ਕੀਤਾ ਗਿਆ। ਮਨਿਸਟਰੀ ਖਾਤਰ ਕਿਸੇ ਗੱਲ ਦੀ ਤਮੀਜ਼ ਨਾ ਰਖੀ ਗਈ ਕਿ ਇਸ ਫਰੰਟ ਦਾ ਕੋਈ ਪ੍ਰੋਗਰਾਮ ਹੈ ਜਾਂ ਨਹੀਂ। ਇਸ ਲਈ ਅੱਜ ਇਹ ਗਲ ਕਹਿਣੀ ਚੰਗੀ ਨਹੀਂ ਕਿ ਇਸ ਜਨਤਾ ਪਾਰਟੀ ਦਾ ਕੋਈ ਪ੍ਰੋਗਰਾਮ ਨਹੀਂ। (ਵਿਘਨ) ਅਜ ਗਿਲ ਸਾਹਿਬ ਜਿਸ ਤਰ੍ਹਾਂ ਕਹਿੰਦੇ ਹਨ ਕਿ ਪੰਜਾਬ ਜਨਤਾ ਪਾਰਟੀ ਐਗਜ਼ਿਸਟ ਕਰਦੀ ਹੈ ਅਤੇ ਇਹ ਮੈਂ ਵੀ ਕਹਿੰਦਾ ਹਾਂ ਕਿ ਐਗਜ਼ਿਸਟ ਕਰਦੀ ਹੈ ਅਤੇ ਵੈਰੀ ਮਚ ਐਗਜ਼ਿਸਟ ਕਰਦੀ ਹੈ। ਅਜ ਸੀ.ਐਮ. ਨੂੰ ਇਹ ਕਿਹਾ ਗਿਆ ਹੈ ਕਿ ਜਿਹੜੀ ਸਟੇਟਮੈਂਟ ਤੁਸੀਂ ਬਾਹਰ ਦਿਤੀ ਹੈ ਉਸ ਨੂੰ ਕਿਉਂ ਨਹੀਂ ਅਪਨਾਉਂਦੇ। ਜਿਤਨੀ ਦੇਰ ਉਹ ਅਪੋਜ਼ੀਸ਼ਨ ਵਿਚ ਰਹੇ ਤਾਂ ਕਹਿੰਦੇ ਰਹੇ ਕਿ ਅਸੀਂ ਸਟੇਟ ਟਰੇਡਿੰਗ ਦੇ ਹਕ ਵਿਚ ਹਾਂ ਪਰ ਜਦੋਂ ਇਕ ਸਾਂਝੇ ਮਹਾਜ਼ ਤੇ ਚਲਣ ਦਾ ਫ਼ੈਸਲਾ ਅਪਣਾਇਆ ਗਿਆ ਤਾਂ ਇਹ ਸਟੇਟ ਟਰੇਡਿੰਗ ਦੇ ਬਿਲਕੁਲ ਹੀ ਖਿਲਾਫ਼ ਹੋ ਗਏ। ਅਸੀਂ ਐਸੇ ਲੋਕਾਂ ਦਾ ਹਰਗਿਜ਼ ਸਾਥ ਦੇਣ ਨੂੰ ਤਿਆਰ ਨਹੀਂ ਜਿਹੜੇ ਕੁਰਸੀਆਂ ਨਾਲ ਚਿਮੜੇ ਰਹਿਣ ਦਾ ਆਪਣਾ ਅਸੂਲ ਬਨਾਉਣ। ਇਸ ਲਈ, ਸਪੀਕਰ ਸਾਹਿਬ, ਮੈਂ ਆਪਦੀ ਖਿਦਮਤ ਵਿਚ ਇਹ ਗਲ ਬੜੇ ਅਦਬ ਨਾਲ ਕਹਾਂਗਾ ਕਿ ਹੁਣ ਤਕ ਜਾਣ ਬੁਝ ਕੇ ਇਸ ਹਾਉਸ ਦਾ ਵਕਤ ਜ਼ਾਇਆ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਹਾਉਸ ਦੇ ਬਿਜ਼ਨੈਸ ਨੂੰ ਚਲਣ ਦੇਣਾ ਚਾਹੀਦਾ ਸੀ।

(ਇਸ ਵੇਲੇ ਚੌਧਰੀ ਕਰਤਾਰ ਸਿੰਘ, ਸਹਿਕਾਰੀ ਮੰਤ੍ਰੀ, ਬੋਲਣ ਲਈ ਉਠੇ)

**श्री. अ. विश्वनाथन** : यह गवर्नमैंट अनकंस्टीच्यूशनल है इल्लीगली कंस्टीच्यूटिड है यहां पर अपर हाउस के मैम्बर्ज़ को ला कर मिनिस्टरी में लाया गया है। मैं कहता हूं हाउस में इनकी कोई अकसरियत ही नहीं है. He cannot speak on this issue.

**Mr. Speaker** : Ch. Kartar Singh can speak, but he has got no vote here. He has got a right to speak.

**श्री अ. विश्वनाथन** : आन ए प्वायंट आफ आर्डर, सर । जनाब, मैं यह बात मानता हूं कि महज उनको बोलने का हक है जो इस हाउस के इलैक्टिड मैंबर्ज हैं । मैं समझता हूं कि वह लोग यहां बहस नहीं कर सकते जो अपर-हाउस के इम्पोर्टिड मैंबर्ज हो ।

**Mr. Speaker** : I have already given my ruling. He has got the right to speak. Please sit down.

**ਸਹਿਕਾਰੀ ਮੰਤਰੀ** (ਚੌਧਰੀ ਕਰਤਾਰ ਸਿੰਘ) : ਚੇਅਰਮੈਨ ਸਾਹਿਬ, ਮੈਂ ਤਾਂ ਪਹਿਲਾਂ ਡਾਂਗ ਸਾਹਿਬ ਨੂੰ ਇਹੋ ਅਰਜ਼ ਕਰਾਂਗਾ ਕਿ......(ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਅਪਰ ਹਾਊਸ ਦੇ ਵਿਚ ਨਹੀਂ ਬੋਲ ਰਹੇ ਤੁਸੀਂ ਤਾਂ ਲੋਇਰ ਹਾਉਸ ਵਿਚ ਬੋਲ ਰਹੇ ਹੋ । 'ਚੇਅਰਮੈਨ' ਸ਼ਬਦ ਦਾ ਇਸਤੇਮਾਲ ਏਥੇ ਨਹੀਂ ਹੁੰਦਾ । (I would like to point out that the hon. Minister is not speaking in the Upper House, he is speaking in the Lower House. The word 'Chairman' is not used here.)

**ਸਹਿਕਾਰੀ ਮੰਤਰੀ** : ਆਈ ਐਮ ਸਾਰੀ, ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੇਰੇ ਮੁਅਜ਼ਜ਼ ਦੋਸਤ ਕਾਮਰੇਡ ਸੱਤਪਾਲ ਡਾਂਗ ਅਤੇ ਡਾਕਟਰ ਬਲਦੇਵ ਪ੍ਰਕਾਸ਼ ਨੇ ਕਿਹਾ ਹੈ ਕਿ ਮੌਜੂਦਾ ਗੌਰਮੈਂਟ ਕੰਨਸਟੀਚਿਊਸ਼ਨਲ ਨਹੀਂ ਜਾਂ ਇਹ ਚੀਫ਼ ਮਨਿਸਟਰ ਨਹੀਂ ਰਹਿਣਾ ਚਾਹੀਦਾ । ਉਨ੍ਹਾਂ ਨੇ ਇਸ ਸਿਲਸਿਲੇ ਵਿਚ ਦੂਸਰੇ ਸੂਬਿਆਂ ਦੀਆਂ ਮਿਸਾਲਾਂ ਵੀ ਦਿਤੀਆਂ ਹਨ । ਦੋਵੇਂ ਮੁਅਜ਼ਜ਼ ਸਾਹਿਬਾਨ ਨੇ ਅਤੇ ਦੂਸਰੇ ਆਨਰੇਬਲ ਮੈਂਬਰ ਸਾਹਿਬਾਨ ਨੇ ਆਪੋ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਹੈ । ਮੇਰੇ ਦਿਲ ਵਿਚ ਦੋਨੋਂ ਸਾਹਿਬਾਨ ਦੇ ਲਈ ਇਹਤਰਾਮ ਹੈ । ਦੋਨੋਂ ਹੀ ਵਿਦਵਾਨ ਹਨ; ਇਹ ਕਹਿਣਾ ਕਿ ਏਥੇ ਕੋਈ ਗੌਵਰਮੈਂਟ ਹੀ ਨਹੀਂ, ਮੈਂ ਸਮਝਦਾ ਹਾਂ, ਇਨ੍ਹਾਂ ਲਈ ਮੁਨਾਸਿਬ ਨਹੀਂ । ਮੈਂ ਪੁੱਛਦਾ ਹਾਂ ਕਿ ਇਹ ਕਿਥੋਂ ਦਾ ਇਨਸਾਫ ਹੈ ਜਦੋਂ ਯੂ. ਪੀ. ਦੀ ਸਰਕਾਰ ਵਿਚ ਕਮਿਊਨਿਸਟ ਸ਼ਾਮਲ ਹੋਣ ਜਾਂ ਸੋਸ਼ਲਿਸਟ ਸ਼ਾਮਲ ਹੋਣ ਤਾਂ ਓਦੋਂ ਤਾਂ ਚਰਨ ਸਿੰਘ ਜੀ ਕਹਿੰਦੇ ਹਨ ਕਿ ਏਥੇ ਦੀ ਸਰਕਾਰ ਬਹੁਤ ਚੰਗੀ ਹੈ ਪਰ ਜਦੋਂ ਬੰਗਾਲ ਵਿਚ ਇਸ ਤਰ੍ਹਾਂ ਦੀ ਗੱਲ ਹੋਵੇ......(ਵਿਘਨ) ਚੇਅਰਮੈਨ ਸਾਹਿਬ......

(ਵਿਘਨ)......

**ਸ੍ਰੀ ਸਪੀਕਰ** : ਕੋਈ ਗੱਲ ਨਹੀਂ, ਚੋਧਰੀ ਸਾਹਿਬ, ਅਪਰ ਹਾਊਸ ਵਿਚੋਂ ਆਏ ਹਨ, ਵੈਸੇ ਹੀ ਮੂਹੋਂ ਨਿਕਲ ਜਾਂਦਾ ਹੈ। (It does not matter. The hon. Minister is a Member of the Upper House. Therefore, the word 'Chairman' is used by him inadvertently.)

**ਸਹਿਕਾਰੀ ਮੰਤਰੀ** : ਪਰ ਜਦੋਂ ਮੁਤਹਿੱਦਾ ਮਹਾਜ਼ ਦੀ ਗਵਰਨਮੈਂਟ ਬੰਗਾਲ ਵਿਚ ਬਣਦੀ ਹੈ ਤਾਂ ਉਥੇ ਡੇਢ ਕਰੋੜ ਰੁਪਏ ਦਾ ਏਧਰ ਉਧਰ ਕਰਨ ਦਾ ਕਮਾਲ ਕਰਕੇ ਦਿਖਾਇਆ ਤਾਂ ਉਦੋਂ ਇਹ ਕਹਿੰਦੇ ਹਨ......(ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਇਹ ਬਿਲਕੁਲ ਝੂਠ ਹੈ। (It is all lie.)

**ਸਹਿਕਾਰੀ ਮੰਤਰੀ** : ਇਹ ਗੱਲ ਮੈਂ ਨਹੀਂ ਕਹਿੰਦਾ, ਉਹ ਅਖ਼ਬਾਰਾਂ ਪੜ੍ਹਨ ਕੀ ਲਿਖਿਆ ਹੋਇਆ ਹੈ। ਇਹ ਅੱਜ ਇਸ ਤਰ੍ਹਾਂ ਦੀਆਂ ਗੱਲਾਂ ਕਹਿੰਦੇ ਹਨ, ਅੱਜ ਕੰਸਟੀਚਿਊਸ਼ਨ ਨੂੰ ਮੰਨਣ ਵਾਲਿਆਂ ਨੂੰ ਖਿਆਲ ਆਇਆ ਹੈ ਕਿ...... (ਵਿਘਨ) I do not give way (ਸ਼ੋਰ) ਸਪੀਕਰ ਸਾਹਿਬ, ਮੈਂ ਇਹ ਗੱਲ ਏਥੇ ਇਸ ਵਾਸਤੇ ਕਹੀ ਹੈ ਕਿ ਜਦੋਂ ਤਾਂ ਵਜ਼ਾਰਤ ਦੀਆਂ ਗੱਦੀਆਂ ਤੇ ਬੈਠੋ ਤਾਂ ਇਸ ਗੱਲ ਤੇ ਜ਼ੋਰ ਦਿਉ ਕਿ ਕੰਸਟੀਚਿਊਸ਼ਨਲ ਰਵਾਇਤਾਂ ਨੂੰ ਕਾਇਮ ਕਰੋ, ਇਸ ਦੀ ਇਜ਼ਤ ਕਰੋ, ਪਰ ਜੇ ਉਧਰ ਜਾ ਬੈਠੇ ਤਾਂ ਕੋਈ ਕੰਸਟੀਚਿਊਸ਼ਨਲ ਰਵਾਇਤ ਰਹਿੰਦੀ ਨਹੀਂ ਅਤੇ ਇਸ ਤਰ੍ਹਾਂ ਦਾ ਇਰਾਦਾ ਕਰਨਾ ਕਿ ਹਾਊਸ ਨੂੰ ਚਲਣ ਨਹੀਂ ਦੇਣਾ ਕਿਉਂਕਿ ਅੱਜ ਚੀਫ ਮਨਿਸਟਰ ਸਰਦਾਰ ਲਛਮਣ ਸਿੰਘ ਗਿੱਲ ਹੈ, ਮੁਨਾਸਿਬ ਨਹੀਂ। ਇਹ ਕੰਸਟੀਚਿਊਸ਼ਨ ਸਾਡਾ ਸਾਰਿਆਂ ਦਾ ਸਾਂਝਾ ਹੈ, ਭਾਵੇਂ ਚੀਫ ਮਨਿਸਟਰ ਸਰਦਾਰ ਲਛਮਣ ਸਿੰਘ ਗਿੱਲ ਹੋਵੇ ਜਾਂ ਸਰਦਾਰ ਗੁਰਨਾਮ ਸਿੰਘ ਹੋਵੇ। ਏਧਰੋਂ ਛੱਡ ਕੇ ਉਧਰ ਚਲੇ ਜਾਣ ਤੇ ਕੰਸਟੀਚਿਊਸ਼ਨ ਦੇ ਵਿਚ ਕੋਈ ਫਰਕ ਨਹੀਂ ਪੈ ਜਾਂਦਾ। (ਵਿਘਨ)

**ਸ੍ਰੀ ਸਪੀਕਰ** : ਪਲੀਜ ਸਿਟ ਡਾਊਨ. ਤੁਸੀਂ ਕਿਸੇ ਕੰਸਟੀਚਿਊਸ਼ਨਲ ਪੁਆਇੰਟ ਦੀ ਗੱਲ ਕਰੋ, ਇਹ ਤਾਂ ਤੁਸੀਂ* ( * × × × × ) ਵਿਚ ਪੁਟ ਕਰਨ ਲੱਗ ਪਏ। (Please sit down. The hon. Minister should speak on some constitutional point. He has started using. [* × × ×]

(**ਅਵਾਜ਼ਾਂ** : ਚੌਧਰੀ ਸਾਹਿਬ ਰੀਜ਼ਾਈਨ ਕਰ ਦਿਉ)

**ਅਰਾਰੀਆਂ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਤੁਸੀਂ ਇਕ ਸ਼ਬਦ ਵਰਤਿਆ ਹੈ ( * × × ) ਕਿਰਪਾ ਕਰਕੇ ਐਸੇ ਸ਼ਬਦ ਨਾ ਵਰਤਿਆ ਕਰੋ।

**ਡਾਕਟਰ ਬਲਦੇਵ ਪ੍ਰਕਾਸ਼** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਆਪਦਾ ਰੂਲਿੰਗ ਚਾਹੁੰਦਾ ਹਾਂ ਕਿ ਕੀ ਕੋਈ ਆਨਰੇਬਲ ਮੈਂਬਰ ਤੁਹਾਡੇ ਰੀਮਾਰਕਸ ਨੂੰ ਐਕਸਪੰਜ ਕਰਾ ਸਕਦਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਦਰਖਾਸਤ ਕਰਾਂਗਾ ਕਿ ਤੁਹਾਡੇ ਕੋਲੋਂ (* × × × × × ×) ਦੇ ਸ਼ਬਦ ਨਿਕਲ ਗਏ। ਮੈਂ ਇਹ ਗੱਲ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਵੈਸੇ ਤੁਹਾਡੀ ਕੋਈ ਭਾਵਨਾ ਐਸੀ ਗੱਲ ਕਹਿਣ ਦੀ ਨਹੀਂ ਸੀ। ਇਹ ਲਫਜ਼ ਇਸ ਹਾਊਸ ਦੇ ਰੀਕਾਰਡ ਵਿਚੋਂ ਐਕਸਪੰਜ ਕਰਾ ਦਿਤੇ ਜਾਣ।

**ਸ੍ਰੀ ਸਪੀਕਰ** : ਇਹ ਮੈਂ ਕਟਾ ਦਿੱਤੇ ਹਨ ਜੀ। (I have got these words expunged.)

---

*Expunged as ordered by the Chair.

**ਸਹਿਕਾਰੀ ਮੰਤਰੀ** : ਹੁਣ ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਪੁਰਾਣੇ ਵਜ਼ੀਰ ਗਵਰਨਰ ਸਾਹਿਬ ਤੇ ਨੁਕਤਾਚੀਨੀ ਕਿਉਂ ਕਰ ਰਹੇ ਹਨ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਤੁਸੀਂ ਗਵਰਨਰ ਸਾਹਿਬ ਦੀ ਇੱਜ਼ਤ, ਡਿਗਨਿਟੀ ਅਤੇ ਪਰੈਸਟੀਜ ਨੂੰ ਮੇਨਟੇਨ ਕਰਨਾ ਹੈ । ਕਿਸੇ ਵੀ ਮੈਂਬਰ ਨੂੰ ਜਾਂ ਨਵੇਂ ਪੁਰਾਣੇ ਵਜ਼ੀਰ ਨੂੰ ਇਹ ਹੱਕ ਨਹੀਂ ਹੈ ਕਿ ਉਹ ਗਵਰਨਰ ਸਾਹਿਬ ਦੀ ਜ਼ਾਤ ਦੇ ਮੁਤੱਲਕ ਜਾਂ ਫੈਸਲੇ ਤੇ ਕੋਈ ਨੁਕਤਾਚੀਨੀ ਕਰੇ ਭਾਵੇਂ ਉਹ ਆਪੋਜ਼ੀਸ਼ਨ ਬੈਂਚਾਂ ਤੇ ਬੈਠਾ ਹੋਵੇ ਤੇ ਭਾਵੇਂ ਉਹ ਟਰੈਯਰੀ ਬੈਂਚਾਂ ਤੇ ਬੈਠਾ ਹੋਵੇ । ਪਰ, ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਫੈਸਲਾ ਕੀਤਾ ਹੋਇਆ ਹੈ ਕਿ ਹਾਊਸ ਚਲਣ ਨਹੀਂ ਦੇਣਾ । (ਵਿਘਨ, ਸ਼ੋਰ)

**ਸ੍ਰੀ ਲਾਲ ਚੰਦ ਸੱਬਰਵਾਲ** : ਸਪੀਕਰ ਸਾਹਿਬ, ਇਹ ਸਾਡੇ ਤੇ ਐਸਪਰਸ਼ਨ ਹੈ ਇਸ ਲਈ ਇਹ ਵਿਦਡਰਾ ਕਰਾਉ ।... ..(ਸ਼ੋਰ)

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਕਿਸੇ ਨੇ ਇਹ ਨਹੀਂ ਕਿਹਾ ਕਿ ਹਾਊਸ ਨਹੀਂ ਚਲਣ ਦੇਣਾ । (ਵਿਘਨ) (*Addressing the Minister* : Chaudhri Sahib, nobody has said that they would not allow the House to proceed with its business.) (*Interruptions*)

**ਚੌਧਰੀ ਕਰਤਾਰ ਸਿੰਘ** : ਡਾਂਗ ਸਾਹਿਬ ਨੇ ਕਿਹਾ ਹੈ ਕਿ ਗਵਰਨਰ ਸਾਹਿਬ ਨੇ ਇਹ ਗਲਤ ਵਜ਼ੀਰ ਬਣਾਏ ਹਨ । ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅਗਰ ਉਨ੍ਹਾਂ ਨੂੰ ਕੋਈ ਤਕਲੀਫ਼ ਹੈ ਤਾਂ ਵੋਟ ਆਫ ਨੋ-ਕਾਨਫੀਡੈਂਸ ਲੈ ਆਉਣ ਨਹੀਂ ਤਾਂ ਇਹ ਤੁਹਾਡਾ ਹੀ ਨੁਕਸਾਨ ਹੋਵੇਗਾ । ਤੁਹਾਡੇ ਹੀ ਆਰਡੀਨੈਂਸ, ਹਾਊਸ ਵਿਚ ਪੇਸ਼ ਨਹੀਂ ਹੋ ਸਕਣਗੇ ਅਤੇ ਇਸ ਦੀ ਸਾਰੀ ਜ਼ਿਮੇਵਾਰੀ ਤੁਹਾਡੇ ਤੇ ਹੋਵੇਗੀ । (ਵਿਘਨ) (ਸ਼ੋਰ) ਸਪੀਕਰ ਸਾਹਿਬ, ਤੁਹਾਨੂੰ ਬੜੇ ਮਜ਼ਬੂਤ ਇਰਾਦੇ ਨਾਲ ਇਹ ਰੂਲਿੰਗ ਦੇ ਦੇਣੀ ਚਾਹੀਦੀ ਹੈ ਕਿ ਪੁਆਇੰਟ ਆਫ਼ ਆਰਡਰ ਤੇ ਕੋਈ ਬਹਿਸ ਨਹੀਂ ਹੋ ਸਕਦੀ । (ਵਿਘਨ)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** (ਬੜਾ ਪਿੰਡ) : ਸਪੀਕਰ ਸਾਹਿਬ, ਮੈਂ ਸਿਰਫ਼ ਵਿਧਾਨਕ ਨੁਕਤਾ-ਨਿਗਾਹ ਤੋਂ ਕੁਝ ਪੁਆਇੰਟ ਆਪ ਦੇ ਸਾਹਮਣੇ ਰਖਣੇ ਹਨ । ਹਿੰਦੁਸਤਾਨ ਵਿਚ ਵਿਧਾਨ ਨੂੰ ਲਾਗੂ ਹੋਇਆਂ 16 ਸਾਲ ਹੋ ਚੁਕੇ ਹਨ । ਇਨ੍ਹਾਂ 16 ਸਾਲਾਂ ਵਿਚ ਗੌਰਮਿੰਟ ਦੀ ਫਾਰਮੇਸ਼ਨ ਦਾ ਸਵਾਲ 9-10 ਵਾਰ ਬਹਿਸ ਵਿਚ ਆਇਆ ਹੈ । ਪੰਡਤ ਮੋਹਣ ਲਾਲ ਜੀ ਨੇ ਦਸ ਗੱਲਾਂ ਵਿਚੋਂ ਕੇਵਲ ਇਕ ਪਰੈਸੀਡੈਂਟ ਸਾਡੇ ਸਾਹਮਣੇ ਬਿਆਨ ਕੀਤਾ ਹੈ । ਪਰ ਉਹ ਵੀ ਪੰਜਾਬ ਤੇ ਨਹੀਂ ਢੁਕਦਾ । ਬਾਕੀ ਨੌਂ ਨਹੀਂ ਦਸੇ । ਸਪੀਕਰ ਸਾਹਿਬ, ਤੁਸੀ ਬੜਾ ਵਡਾ ਫੈਸਲਾ ਕਰਨਾ ਹੈ । ਹਿੰਦੁਸਤਾਨ ਵਿਚ ਕਈ ਵਾਰ ਇਨ੍ਹਾਂ ਪਰੈਸੀਡੈਂਟਸ ਤੇ ਬਹਿਸ ਹੋਈ ਹੈ ਜੋ ਕਿ ਕੰਸਟੀਚਿਊਸ਼ਨ ਨਾਲ ਸਬੰਧ ਰਖਦੇ ਹਨ ਕਿ ਕੀ ਕੋਈ ਐਸੀ ਗੌਰਮਿੰਟ ਕਾਇਮ ਹੋ ਸਕਦੀ ਹੈ ਕਿ ਜਿਸ ਦੀ ਪਾਰਟੀ ਅਸੈਂਬਲੀ ਵਿਚ ਮੇਜਾਰਿਟੀ ਵਿਚ ਨਾ ਹੋਵੇ ? ਇਹ ਸਵਾਲ 9-10 ਵਾਰ ਬਹਿਸ ਵਿਚ ਆਇਆ । ਇਸ ਸਵਾਲ ਦੇ ਤਿੰਨ ਪਹਿਲੂਆਂ ਤੇ ਰੂਲਿੰਗਜ਼ ਦਿਤੀਆਂ ਗਈਆਂ । ਪਹਿਲਾ ਸਵਾਲ ਇਹ ਹੈ ਕਿ ਕੀ ਅੱਡ ਅੱਡ ਪਾਰਟੀਆਂ ਮਿਲ ਕੇ ਯੂਨਾਈਟਿਡ ਫ਼ਰੰਟ ਬਣਾ ਕੇ ਗੌਰਮਿੰਟ ਬਣਾ ਸਕਦੀਆਂ ਹਨ ? ਇਸ ਵੇਲੇ ਕਾਂਗਰਸ ਨੂੰ ਇਹ ਗੱਲ ਪੁਗਦੀ ਨਹੀਂ । 1952

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਵਿਚ ਮਦਰਾਸ ਵਿਚ ਯੂਨਾਈਟਿਡ ਫ਼ਰੰਟ ਬਾਹਰ ਇਕ ਪਰੋਗਰਾਮ ਉਤੇ ਚੋਣਾਂ ਲੜ ਕੇ ਮੇਜਾਰਿਟੀ ਵਿਚ ਆਇਆ ਸੀ। ਉਥੋਂ ਦੇ ਗਵਰਨਰ ਦੀ ਰੂਲਿੰਗ ਪੜ੍ਹ ਲਈ ਜਾਵੇ। ਉਹ ਵੀ ਕੰਸਟੀ-ਚਿਊਸ਼ਨ ਦੀ ਇੰਟਰਪਰੇਟੇਸ਼ਨ ਹੈ। ਉਹ ਕਹਿੰਦਾ ਹੈ ਕਿ ਭਾਵੇਂ ਯੂਨਾਈਟਿਡ ਫਰੰਟ ਨੂੰ ਅਸੈਂਬਲੀ ਵਿਚ ਮੇਜਾਰਿਟੀ ਹਾਸਲ ਹੈ ਪਰ ਮੈਂ ਸਰਕਾਰ ਬਣਾਉਣ ਦੀ ਆਗਿਆ ਨਹੀਂ ਦਿੰਦਾ। ਇਸ ਦੇ ਰੀਜ਼ਨ ਪੜ੍ਹ ਲਏ ਜਾਣ। ਫਿਰ ਇਕ ਐਸਾ ਪਰੈਸੀਡੈਂਟ ਆਇਆ ਕਿ ਕੀ ਇਕ ਪਾਰਟੀ ਦੂਜੀ ਪਾਰਟੀ ਨੂੰ ਸਪੋਰਟ ਕਰਕੇ ਗੌਰਮਿੰਟ ਬਣਾ ਸਕਦੀ ਹੈ ? ਮੈਂ ਪੈਪਸੂ ਦੀ ਮਿਸਾਲ ਦੇਣੀ ਚਾਹੁੰਦਾ ਹਾਂ। 1953 ਵਿਚ ਸਰਦਾਰ ਗਿਆਨ ਸਿੰਘ ਰਾੜੇਵਾਲਾ ਚੀਫ਼ ਮਨਿਸਟਰ ਸਨ ਤਾਂ ਸਾਡੀ ਪਾਰਟੀ ਨੇ ਉਨ੍ਹਾਂ ਨੂੰ ਪੂਰੀ ਸਪੋਰਟ ਦੇਣ ਦਾ ਫੈਸਲਾ ਕੀਤਾ। ਮੈਂ ਆਪਣੀ ਪਾਰਟੀ ਦਾ ਰੀਪਰੈਜ਼ੈਂਟੇਟਿਵ ਸਾਂ। ਮੈਂ (ਵਿਘਨ) (ਸ਼ੋਰ) ਮੈਨੂੰ ਪਤਾ ਹੈ ਕਿ ਉਹ ਮਨਿਸਟਰੀ ਡਿਸਮਿਸ ਹੋਈ ਸੀ, ਉਨ੍ਹਾਂ ਨੇ ਰਿਜ਼ਾਈਨ ਨਹੀਂ ਸੀ ਦਿਤਾ (ਵਿਘਨ) (ਸ਼ੋਰ) ਰਿਕਾਰਡ ਮੌਜੂਦ ਹੈ, ਵੇਖ ਲਓ। ਮਨਿਸਟਰੀ ਡਿਸਮਿਸ ਕੀਤੀ ਗਈ ਸੀ। ਕਿਹਾ ਗਿਆ ਕਿ ਦੂਜੀ ਪਾਰਟੀ ਦੀ ਸਪੋਰਟ ਨਾਲ ਕੋਈ ਪਾਰਟੀ ਕੰਡੀਸ਼ਨਲ ਸਪੋਰਟ ਨਾਲ ਕੋਈ ਗੌਰਮਿੰਟ ਨਹੀਂ ਚਲਾ ਸਕਦੀ।

ਤੀਜਾ ਪਰੈਸੀਡੈਂਟ ਇਹ ਹੈ ਕਿ..(ਵਿਘਨ) ਮੈਂ ਕੋਈ ਐਜੀਟੇਸ਼ਨਲ ਗੱਲ ਵਿਚ ਨਹੀਂ ਜਾਂਦਾ। ਕੰਸਟੀਚਿਊਸ਼ਨਲ ਗੱਲ ਕਰਦਾ ਹਾਂ। ਤੀਜਾ ਪਰੈਸੀਡੈਂਟ ਇਹ ਹੈ ਕਿ 1965 ਵਿਚ ਕੇਰਲ ਵਿਚ ਚੋਣਾਂ ਹੋਈਆਂ ਤਾਂ ਕੇਰਲ ਕਾਂਗਰਸ ਤੀਜੀ ਥਾਂ ਤੇ ਆਈ। ਤਾਂ ਦੂਜੀਆਂ ਪਾਰਟੀਆਂ ਨੇ ਓਪਨਲੀ ਕਿਹਾ ਕਿ ਜੇ ਕੇਰਲ ਕਾਂਗਰਸ ਸਰਕਾਰ ਬਣਾਏ ਤਾਂ ਅਸੀਂ ਮਦਦ ਦੇਣ ਲਈ ਤਿਆਰ ਹਾਂ। ਪਰ ਗਵਰਨਰ ਨੇ ਉਨ੍ਹਾਂ ਨੂੰ ਕਿਹਾ ਕਿ ਭਾਵੇਂ ਦੂਜੀਆਂ ਪਾਰਟੀਆਂ ਕਹਿੰਦੀਆਂ ਹਨ ਕਿ ਅਸੀਂ ਸਪੋਰਟ ਦਿਆਂਗੇ ਪਰ ਤੁਹਾਡੀ ਪਾਰਟੀ ਤੀਜੀ ਥਾਂ ਤੇ ਹੈ ਇਸ ਲਈ ਮੈਂ ਗੌਰਮਿੰਟ ਬਣਾਨ ਦੀ ਇਜਾਜ਼ਤ ਨਹੀਂ ਦਿਆਂਗਾ। ਇਹ ਤੀਜਾ ਪ੍ਰੈਸੀਡੈਂਟ ਹੈ। ਪਰ ਇਥੇ ਇਕ ਹੋਰ ਪ੍ਰੈਸੀਡੈਂਟ ਦੀ ਗੱਲ ਕਰਦਾ ਹਾਂ ਜਿਸ ਵਿਚ ਇਕ ਮਿਨਾਰਿਟੀ ਦੀ ਪਾਰਟੀ ਨੂੰ ਕਾਂਗਰਸ ਦੀ ਸਪੋਰਟ ਨਾਲ ਗੌਰਮਿੰਟ ਬਣਾਨ ਦੀ ਇਜਾਜ਼ਤ ਮਿਲੀ। ਜਦੋਂ ਕਾਂਗਰਸ ਹਾਈ ਕਮਾਂਡ ਨੂੰ ਇਹ ਸੂਟ ਕਰਦਾ ਸੀ ਤਾਂ ਉਸ ਨੇ ਇਜਾਜ਼ਤ ਦੇ ਦਿਤੀ। ਪਹਿਲੀ ਵਾਰ ਇਕ ਯੂਨਾਈਟਿਡ ਫ਼ਰੰਟ ਨੂੰ ਗੌਰਮਿੰਟ ਬਣਾਨ ਦੀ ਇਜਾਜ਼ਤ ਮਿਲੀ ਪਰ ਇਹ ਪ੍ਰੈਸੀਡੈਂਟ ਵੀ ਪੰਜਾਬ ਤੇ ਲਾਗੂ ਨਹੀਂ ਹੁੰਦਾ ਕਿਉਂਕਿ ਪੀ. ਐਸ. ਪੀ. ਇਕ ਆਲ-ਇੰਡੀਆ ਰਿਕਗਨਾਈਜ਼ਡ ਪਾਰਟੀ ਹੈ ਜਿਸ ਦੀ ਜ਼ਿੰਮੇਵਾਰੀ ਆਲ-ਇੰਡੀਆ ਲੀਡਰਸ਼ਿਪ ਨੇ ਜਨਤਾ ਦੇ ਸਾਹਮਣੇ ਲੈਣੀ ਸੀ। ਉਸ ਪਾਰਟੀ ਨੂੰ ਮੌਕਾ ਮਿਲਿਆ ਕਿਉਂਕਿ ਉਹ ਬਾਹਰ ਇਕ ਰੀਕਗਨਾਈਜ਼ਡ ਪਾਰਟੀ ਸੀ, ਜਨਤਾ ਦੇ ਸਾਹਮਣੇ ਜਵਾਬ-ਦੇਹ ਸੀ। ਲੋਕ ਉਸ ਨੂੰ ਪੁਛ ਸਕਦੇ ਸਨ। ਸੋ ਉਸ ਪਾਰਟੀ ਨੂੰ ਸਪੋਰਟ ਦਿਤੀ ਗੌਰਮਿੰਟ ਬਣਾਣ ਦੀ ਅਤੇ ਉਸ ਨੂੰ ਇਜਾਜ਼ਤ ਦਿਤੀ ਗੌਰਮਿੰਟ ਫ਼ਾਰਮ ਕਰਨ ਦੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਕਿਹੜੇ ਪ੍ਰੋਗਰਾਮ ਤੇ ਚੋਣਾਂ ਲੜ ਕੇ ਆਈ ਹੈ। (ਵਿਘਨ) (ਸ਼ੋਰ) ਪੀ. ਐਸ. ਪੀ. ਤਾਂ ਕਿਸੇ ਪ੍ਰੋਗਰਾਮ ਤੇ ਚੋਣਾਂ ਲੜ ਕੇ ਆਈ ਸੀ, ਇਹ ਮਨਿਸਟਰਾਂ ਦੀ ਪਾਰਟੀ ਕਿਹੜੇ ਪ੍ਰੋਗਰਾਮ ਤੇ ਚੋਣਾਂ ਲੜ ਕੇ ਆਈ ਹੈ ? (ਸ਼ੋਰ) ਸਪੀਕਰ ਸਾਹਿਬ, ਮੈਂ ਦੋ ਹੋਰ ਪ੍ਰੈਸੀਡੈਂਟ ਦਿੰਦਾ ਹਾਂ (ਸ਼ੋਰ) (ਵਿਘਨ) ਇਸ ਲਈ ਕਿ ਇਹ ਇਕ ਵਿਧਾਨਕ ਗਲ ਹੈ। ਜਿਥੋਂ ਤਕ ਪੰਜਾਬ ਦਾ ਸਬੰਧ ਹੈ ਜਨਤਾ ਪਾਰਟੀ ਐਗਜ਼ਿਸਟ ਨਹੀਂ ਕਰਦੀ। ਜਿਸ ਪਾਰਟੀ ਦਾ ਬਾਹਰ ਪਲੇਟਫ਼ਾਰਮ ਹੋਵੇ, ਅੰਦਰ ਪਲੇਟਫਾਰਮ ਹੋਵੇ, ਜਿਹੜੀ ਕਿਸੇ ਪ੍ਰੋਗਰਾਮ ਦੇ ਆਧਾਰ ਤੇ ਚੁਣੀ ਗਈ ਹੋਵੇ ਉਹ ਪਾਰਟੀ ਵਿਧਾਨ ਸਭਾ ਵਿਚ ਅਗਜ਼ਿਸਟ ਕਰ ਸਕਦੀ ਹੈ।

ਜਨਤਾ ਪਾਰਟੀ.. (ਵਿਘਨ) ਇਲੈਕਸ਼ਨ ਕਮਿਸ਼ਨ ਦੀ ਰਿਪੋਰਟ ਪੜ੍ਹੋ। ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਦੋ ਮਿਸਾਲਾਂ ਹੋਰ ਦੇਣੀਆਂ ਚਾਹੁੰਦਾ ਹਾਂ। ਇਕ ਸਵਾਲ ਪੈਦਾ ਹੋਇਆ ਕਿ ਕੀ ਇਕ ਚੀਫ਼ ਮਨਿਸਟਰ, ਜਿਸ ਦੀ ਪਾਰਟੀ ਭਾਵੇਂ ਅੰਦਰ ਮੈਜਾਰਿਟੀ ਵਿਚ ਹੋਵੇ ਜਾਂ ਨਾ, ਹਾਊਸ ਨੂੰ ਡਿਜ਼ਾਲਵ ਕਰਨ ਦੀ ਐਡਵਾਈਸ ਦੇ ਸਕਦਾ ਹੈ? ਪੰਡਤ ਮੋਹਣ ਲਾਲ ਜੀ ਨੇ ਕਿਹਾ ਹੈ ਕਿ ਡਾਂਗ ਸਾਹਿਬ ਨੇ ਚਵਾਨ ਸਾਹਿਬ ਦੀ ਅਤੇ ਇੰਦਰਾ ਜੀ ਦੀ ਸਟੇਟਮੈਂਟ ਦਾ ਹਵਾਲਾ ਦਿਤਾ ਹੈ, ਉਸ ਦੀ ਕੋਈ ਵੈਲਯੂ ਨਹੀਂ। ਪਰ ਜੇ ਬੰਗਾਲ ਦਾ ਸਪੀਕਰ ਕੋਈ ਰੂਲਿੰਗ ਦੇਂਦਾ ਹੈ ਤਾਂ ਚਵਾਨ ਸਾਹਿਬ ਉਸ ਤੋਂ ਬਾਅਦ ਕੋਈ ਬਿਆਨ ਦੇਂਦੇ ਹਨ ਤਾਂ ਉਸ ਦੀ ਵੈਲਯੂ ਹੈ। ਸਪੀਕਰ ਸਾਹਿਬ, ਇਹ ਇਨ੍ਹਾਂ ਦੀ ਐਪਰੋਚ ਹੈ ਕੰਸਟੀਚਿਊਸ਼ਨ ਵਲ, ਭਾਰਤ ਵਰਸ਼ ਦੇ ਕੰਸਟੀਚਿਊਸ਼ਨ ਵਲ। ((ਸ਼ੇਮ, ਸ਼ੇਮ ਦੇ ਨਾਅਰੇ ਆਪੋਜ਼ੀਸ਼ਨ ਦੇ ਬੈਂਚਾਂ ਵਲੋਂ ਲਾਏ ਗਏ) (ਸ਼ੋਰ) ਸਪੀਕਰ ਸਾਹਿਬ, ਮੈਂ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਇਹ ਪ੍ਰੈਸੀਡੈਂਟ ਆਇਆ ਕਿ ਕੇਰਲ ਵਿਚ 1959 ਵਿਚ ਮਨਿਸ਼ਟਰੀ ਡਿਸਮਿਸ ਕੀਤੀ ਗਈ। ਇਹ ਕਿਹਾ ਗਿਆ ਸੀ ਕਿ ਭਾਵੇਂ ਇਸ ਕਮਊਨਿਸਟਾਂ ਦੀ ਮਨਿਸਟਰੀ ਨੂੰ ਅਸੈਂਬਲੀ ਵਿਚ ਬਹੁਮਤ ਹੈ ਪਰ ਬਾਹਰ ਲੋਕਾਂ ਦੀ ਪੁਜ਼ੀਸ਼ਨ ਸ਼ਿਫ਼ਟ ਹੋ ਗਈ ਹੈ। ਲੋਕਾਂ ਨੂੰ ਇਸ ਤੇ ਵਿਸ਼ਵਾਸ਼ ਨਹੀਂ ਰਿਹਾ ਇਸ ਲਈ ਇਹ ਡਿਸਮਿਸ ਕੀਤੀ ਜਾਂਦੀ ਹੈ। ਉਸ ਕਸਵਟੀ ਤੇ ਵੀ ਇਹ ਮਨਿਸਟਰੀ ਅਨਕੰਸਟੀਚਿਊਸ਼ਨਲ ਹੈ ਕਿਉਂਕਿ ਇਸ ਨੂੰ ਲੋਕਾਂ ਦੀ ਸਪੋਰਟ ਕਤਈ ਨਹੀਂ ਹੈ। ਇਹ ਪਿਛੇ ਤਰਨ ਤਾਰਨ ਵਿਚ ਸਾਬਤ ਹੋ ਚੁਕੀ ਹੈ ਕਿ ਕਾਂਗਰਸ ਪਾਰਟੀ ਜੋ ਕਿ ਦਰਅਸਲ ਇਸ ਮਨਿਸਟਰੀ ਦੀਆਂ ਤਾਰਾਂ ਹਿਲਾਣ ਵਾਲੀ ਹੈ ਉਸ ਦਾ ਬਹੁਮਤ ਘਟ ਕੇ ਕਿਥੇ ਚਲਾ ਗਿਆ ਹੈ। (ਵਿਘਨ) (ਸ਼ੋਰ)

**ਮੁੱਖ ਮੰਤਰੀ** : ਉਹ ਚੋਣ ਲੜਨ ਵਾਲੇ ਵੀ ਤਾਂ ਅਸੀਂ ਹੀ ਹਾਂ।

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** : ਉਸ ਕਰਾਈਟੇਰੀਏ ਨਾਲ ਵੀ ਇਹ ਮਨਿਸਟਰੀ ਅਨਕੰਸਟੀਚਿਊਸ਼ਨਲ ਹੈ। (ਸ਼ੋਰ) ਫਿਰ ਹਰਿਆਣੇ ਵਿਚ ਮਨਿਸਟਰੀ ਡਿਸਮਿਸ ਕੀਤੀ ਗਈ। ਉਥੋਂ ਦੇ ਗਵਰਨਰ ਦੀ ਰੂਲਿੰਗ ਹੈ ਕਿ ਮੈਂਬਰ ਪਾਰਟੀ ਬਹੁਤ ਚੇਂਜ ਕਰਨ ਲਗ ਪਏ ਹਨ ਇਸ ਕਰਕੇ ਪੁਲੀਟੀਕਲ ਸਟੈਬਿਲਟੀ ਨਹੀਂ ਰਹੀ। ਇਸ ਕਰਕੇ ਮੈਂ ਹਾਊਸ ਡਿਜ਼ਾਲਵ ਕਰਦਾ ਹਾਂ। ਸਪੀਕਰ ਸਾਹਿਬ, ਹਰਿਆਣੇ ਵਿਚ ਕੰਸਟੀਚਿਊਸ਼ਨ ਦੀ ਇੰਟਰਪ੍ਰੈਟੇਸ਼ਨ ਇਹ ਹੈ ਕਿ ਮੈਂਬਰ ਸਾਈਡ ਬਦਲਦੇ ਹਨ ਇਸ ਕਰਕੇ ਪੋਲੀਟੀਕਲੀ ਇਨਸਟੈਬਿਲਟੀ ਆਉਂਦੀ ਹੈ। ਪੰਜਾਬ ਵਿਚ ਤਾਂ ਇਹ ਸਾਰੀ ਮਨਿਸਟਰੀ ਹੀ ਅਨਕੰਸਟੀਚਿਊਸ਼ਨਲ ਹੈ ਕਿਉਂਕਿ ਇਹ ਸਾਰੇ ਮਨਿਸਟਰ ਸਾਈਡ ਚੇਂਜ ਕਰਕੇ ਬਣੇ ਹਨ। (ਆਪੋਜ਼ੀਸ਼ਨ ਦੇ ਬੈਂਚਾਂ ਵਲੋਂ ਸ਼ੇਮ ਸ਼ੇਮ ਦੇ ਨਾਅਰੇ) ਇਸ ਲਈ ਜਿਹੜੀ ਹਰਿਆਣੇ ਵਿਚ ਗੌਰਮਿੰਟ ਦੀ ਪੁਜ਼ੀਸ਼ਨ ਸੀ ਉਹੀ ਪੰਜਾਬ ਵਿਚ ਹੋ ਗਈ ਹੈ ਕਿਉਂਕਿ ਇਨ੍ਹਾਂ ਨੇ ਕਾਂਗਰਸ ਦੀ ਅਪੋਜ਼ੀਸ਼ਨ ਦਾ ਪਲੈਜ ਲੈ ਕੇ ਚੋਣਾਂ ਲੜੀਆਂ ਪਰ ਅੱਜ ਕਾਂਗਰਸ ਦੇ ਸਹਾਰੇ ਹੀ ਵਜ਼ਾਰਤਾਂ ਕਬੂਲ ਕੀਤੀਆਂ ਹਨ। ਅੱਜ ਪੰਡਤ ਮੋਹਨ ਲਾਲ ਜੀ ਤੇ ਸਰਦਾਰ ਗਿਆਨ ਸਿੰਘ ਜੀ ਰਾੜੇਵਾਲਾ ਹੱਥ ਖਿੱਚ ਲੈਣ ਤਾਂ ਅੱਜੋ ਹੀ ਡਿੱਗ ਪੈਣ। ਇਹ ਤਾਂ ਆਸਰੇ ਹੀ ਉਨ੍ਹਾਂ ਦੇ ਹਨ ਇਸੇ ਕਾਰਣ ਹੀ ਅੱਜ ਕਾਂਗਰਸ ਦੀ ਏਦਾਂ ਦੀ ਪੋਜ਼ੀਸ਼ਨ ਹੋਈ ਹੈ। ਇਸ ਲਈ, ਸਪੀਕਰ ਸਾਹਿਬ, ਇਸ ਨੁਕਤਾ ਨਿਗਾਹ ਨਾਲ ਵੀ, ਹਰਿਆਣਾ ਦੇ ਗਵਰਨਰ ਦੇ ਨੁਕਤਾ ਨਿਗਾਹ ਨਾਲ ਵੀ ਮੈਂ ਸਮਝਦਾ ਹਾਂ ਕਿ ਇਹ ਮਨਿਸਟਰੀ ਅਨਕੰਸਟੀਚਿਊਸ਼ਨਲ ਹੈ ਅਤੇ ਇਹ ਰਹਿ ਨਹੀਂ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਸਕਦੀ । ਇਨ੍ਹਾਂ ਨੇ ਹਵਾਲਾ ਦਿੱਤਾ ਇਸ ਗੱਲ ਦਾ ਬੜੇ ਅੱਛੇ ਤਰੀਕੇ ਨਾਲ । ਸਰਦਾਰ ਦਰਬਾਰਾ ਸਿੰਘ ਹੋਰਾਂ ਨੇ ਵੀ ਬੜਾ ਲੰਬਾ ਚੌੜਾ ਭਾਸ਼ਨ ਦਿੱਤਾ ਕਿ ਸਰਦਾਰ ਗੁਰਨਾਮ ਸਿੰਘ 52-53 ਆਦਮੀਆਂ ਨੂੰ ਨਾਲ ਲੈ ਕੇ ਗਵਰਨਰ ਸਾਹਿਬ ਕੋਲ ਗਏ ਪਰ, ਸਪੀਕਰ ਸਾਹਿਬ, ਉਹ ਉਦੋਂ ਗਏ ਜਦੋਂ ਸਾਰੀਆਂ ਪਾਰਟੀਆਂ ਨੇ ਬੈਠ ਕੇ 11 ਨੁਕਾਤੀ ਪ੍ਰੋਗਰਾਮ ਤਿਆਰ ਕਰ ਲਿਆ ਸੀ ਅਤੇ ਲੀਡਰ ਦਾ ਫ਼ੈਸਲਾ ਕੀਤਾ ਗਿਆ (ਤਾੜੀਆਂ) ਅਤੇ ਮੈਂ ਹੈਰਾਨ ਹਾਂ ਕਿ ਉਸ ਪ੍ਰੋਗਰਾਮ ਨੂੰ ਬਣਾਉਣ ਵੇਲੇ ਗਿੱਲ ਸਾਹਿਬ ਵੀ ਸ਼ਾਮਲ ਸਨ । ਹੁਣ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਆਪਣੇ ਪ੍ਰੋਗਰਾਮ ਤੋਂ ਵਿੱਟਰ ਗਏ ਨੇ ਜਾਂ ਕਾਂਗਰਸ ਆਪਣਾ ਪਰੋਗਰਾਮ ਛਡ ਗਈ ਹੈ । ਜਿਥੋਂ ਤੱਕ ਯੂਨਾਈਟਿਡ ਫ਼ਰੰਟ ਦਾ ਤਅੱਲਕ ਹੈ ਇਹ ਅੱਡ ਅੱਡ ਪੁਲੀਟੀਕਲ ਪਾਰਟੀਆਂ ਦਾ ਬਣਿਆਂ ਹੋਇਆ ਸੀ ਅਤੇ ਇਸ ਨੇ ਇਕ ਪਰੋਗਰਾਮ ਬਣਾਇਆ ਅਤੇ ਫਿਰ ਆਪਣਾ ਲੀਡਰ ਚੁਣਿਆਂ ਅਤੇ ਜਦ ਤੱਕ ਪਰੋਗਰਾਮ ਤਿਆਰ ਨਹੀਂ ਹੋਇਆ ਅਸੀਂ ਕਿਸੇ ਨੂੰ ਆਪਣਾ ਲੀਡਰ ਨਹੀਂ ਮੰਨਿਆਂ । ਅੱਡ ਅੱਡ ਪਾਰਟੀਆਂ ਵਿਚ ਮੱਤ ਭੇਦ ਸਨ ਕਿ ਪਰੋਗਰਾਮ ਕੀ ਹੋਵੇ ਅਤੇ, ਸਪੀਕਰ ਸਾਹਿਬ, ਉਸ ਤੋਂ ਬਾਅਦ ਹੀ ਇਹ ਫ਼ੈਸਲਾ ਹੋਇਆ ਅਤੇ ਸਰਦਾਰ ਗੁਰਨਾਮ ਸਿੰਘ ਨੂੰ ਆਪਣਾ ਲੀਡਰ ਚੁਣਿਆਂ । ਮੈਂ, ਸਪੀਕਰ ਸਾਹਿਬ, ਹੋਰ ਕੁਝ ਨਹੀਂ ਕਹਿਣਾ ਚਾਹੁੰਦਾ । ਅੰਤ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਪ੍ਰੈਸੀਡੈਂਟਸ ਨੇ 16 ਸਾਲਾਂ ਦੇ ਕੰਸਟੀਚਿਊਸ਼ਨ ਲਾਗੂ ਹੋਣ ਦੇ ਦੌਰਾਨ, ਉਨ੍ਹਾਂ ਸਾਰਿਆਂ ਗਵਰਨਰਾਂ ਦੀਆਂ ਰੂਲਿੰਗਜ਼ ਪੜ੍ਹ ਲਵੋ, ਲੋਕ ਸਭਾ ਤੇ ਰਾਜ ਸਭਾ ਦੀਆਂ ਬਹਿਸਾਂ ਪੜ੍ਹ ਲਵੋ । ਸਪੀਕਰ ਸਾਹਿਬ, ਤੁਸੀਂ ਇਸ ਸਿੱਟੇ ਤੇ ਪਹੁੰਚੋਗੇ ਕਿ ਇਹ ਸਰਕਾਰ ਬਿਲਕੁਲ ਗੈਰ-ਵਿਧਾਨਕ ਹੈ । ਇਸ ਦਾ ਵਿਧਾਨ ਨਾਲ ਕੋਈ ਤਅੱਲੁਕ ਨਹੀਂ । ਅੱਜ ਕਾਂਗਰਸ ਅੱਖਾਂ ਸਾਹਮਣੇ ਵਿਧਾਨ ਨਾਲ ਮਜ਼ਾਕ ਕਰ ਰਹੀ ਹੈ । ਕਾਂਗਰਸ ਪਾਲਿਟਿਕਸ ਦਾ ਮਜ਼ਾਕ ਕਰ ਰਹੀ ਹੈ । ਜੇ ਇਹ ਕਹਿਣ ਕਿ ਕਿਉਂ ਮਜ਼ਾਕ ਕਰ ਰਹੀ ਹੈ ਤਾਂ ਮੈਂ ਕਹਾਂਗਾ ਕਿ ਇਹ ਤਾਂ ਇਕ ਸਟੈਪਿੰਗ ਸਟੋਨ ਹੈ ਕਾਂਗਰਸ ਦੇ ਲਈ । ਉਨ੍ਹਾਂ ਨੇ ਤਾਂ ਇਕ ਪਰਦਾ ਬਣਾਇਆ ਹੈ ਕਿ ਪਰਦਾ ਬਣਾ ਕੇ ਅਸੀਂ ਉਥੇ ਆਵਾਂਗੇ । ਇਨ੍ਹਾਂ ਲਈ ਹੋਰ ਕੋਈ ਚਾਰਾ ਨਹੀਂ । ਇਹ ਸਟੈਪਿੰਗ ਸਟੋਨ ਹੈ ਕਾਂਗਰਸ ਲਈ । ਜਾਂ ਤਾਂ ਉਹ ਇਹ ਕਰਨ ਕਿ ਸਿੱਧੇ ਹੀ ਉਨ੍ਹਾਂ ਨੂੰ ਆਪਣੇ ਵਿਚ ਸ਼ਾਮਿਲ ਕਰ ਲੈਣ ਤੇ ਮਾਣ ਦੇਣ ਤਾਂ ਅਸੀਂ ਉਨ੍ਹਾਂ ਨੂੰ ਵੈਲਕਮ ਕਰਾਂਗੇ । ਨਹੀਂ ਤਾਂ, ਸਪੀਕਰ ਸਾਹਿਬ, ਪੰਜਾਬ ਵਿਚ ਸਿਵਾਏ ਇਸਦੇ ਕੋਈ ਹੋਰ ਦੂਜਾ ਰਾਹ ਨਹੀਂ । ਇਹ ਮਨਿਸਟਰੀ ਗੈਰ-ਵਿਧਾਨਕ ਹੈ । ਇਸ ਲਈ ਇਥੇ ਇਕ ਦਮ ਨਵੇਂ ਇਲੈਕਸ਼ਨਜ਼ ਹੋ ਕੇ ਜਨਤਾ ਦਾ ਫ਼ੈਸਲਾ ਲਿਆ ਜਾਵੇ ।

**ਵਿੱਤ ਮੰਤਰੀ** (ਡਾਕਟਰ ਜਗਜੀਤ ਸਿੰਘ) : ਸਪੀਕਰ ਸਾਹਿਬ, ਸਾਨੂੰ ਵੀ ਟਾਈਮ ਦਿੱਤਾ ਜਾਵੇ । ਉਹ ਤਾਂ ਬੋਲਦੇ ਹੀ ਚਲੇ ਜਾਂਦੇ ਹਨ ।

**ਸ੍ਰੀ ਸਪੀਕਰ** : ਠੀਕ ਹੈ ਜੀ, ਸਾਰਿਆਂ ਨੂੰ ਟਾਈਮ ਦਿਆਂਗਾ (ਵਿਘਨ) । (Yes, all the hon. Members will be given time to speak.)

**ਮੇਜਰ ਜਨਰਲ ਰਾਜਿੰਦਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਮੈਂ ਆਪ ਦੀ ਸੇਵਾ ਵਿਚ ਸਿਰਫ ਦੋ ਪੁਆਇੰਟਸ ਪੇਸ਼ ਕਰਾਂਗਾ ਜਿਨ੍ਹਾਂ ਦਾ ਤਅੱਲਕ ਅੱਜ ਦੇ ਕੰਸਟੀਚਿਊਸ਼ਨਲ ਪੁਆਇੰਟ ਨਾਲ ਹੈ । ਸਰਦਾਰ ਦਰਬਾਰਾ ਸਿੰਘ ਹੋਰਾਂ ਨੇ ਤੇ ਹੋਰ ਵੀ ਸਜਣਾ ਨੇ ਇਹ ਸ਼ੱਕ ਜ਼ਾਹਰ ਕੀਤਾ ਸੀ ਕਿ ਇਹ ਸਪਤ-ਰਿਸ਼ੀ ਦੀ ਟੋਲੀ ਸੀ । ਇਹ ਸਤਨਾਜੇ ਤਰੀਕੇ ਦਾ ਮੇਲ ਜੋਲ ਸੀ । ਸਪੀਕਰ

ਸਾਹਿਬ, ਮੈਂ ਰੀਕਾਲ ਕਰਨਾ ਚਾਹੁੰਦਾ ਹਾਂ, ਤੁਸੀਂ ਇਸ ਦੇ ਨਾਲ ਸਬੰਧਤ ਰਹੇ ਹੋਵੋਗੇ ਕਿ ਅੱਜ ਜਿਹੜੇ ਚੀਫ ਮਨਿਸਟਰ ਬਣੇ ਹੋਏ ਹਨ ਉਹ ਵੀ ਉਦੋਂ ਉਸ ਗੱਲ ਵਿਚ ਸ਼ਾਮਲ ਸਨ ਜਦੋਂ 11-ਨੁਕਾਤੀ ਪ੍ਰੋਗਰਾਮ ਬਣਿਆ ਸੀ ਤੇ ਨਾਲ ਲੀਡਰ ਦੀ ਚੋਣ ਹੋਈ ਸੀ ਤੇ ਜਨਾਬ ਸਪੀਕਰ ਸਾਹਿਬ, ਆਪ ਜੀ ਉਥੇ ਹਾਜ਼ਰ ਸਉ। ਇਸ ਵਾਸਤੇ ਬੇਨਤੀ ਹੈ ਕਿ ਤੁਸੀਂ ਇਸ ਕੰਸਟੀਚਿਉਸ਼ਨਲ ਪੁਆਇੰਟ ਤੇ ਬੜਾ ਜ਼ਿੰਮੇਦਾਰੀ ਦਾ ਫ਼ੈਸਲਾ ਦੇਣਾ ਹੈ, ਇਸ ਲਈ ਜਿਹੜਾ ਫੈਕਟ ਹੈ ਤੁਹਾਡੇ ਸਾਹਮਣੇ ਸਪੱਸ਼ਟ ਤੌਰ ਤੇ ਰੱਖਣਾ ਚਾਹੀਦਾ ਹੈ। ਸਰਦਾਰ ਲਛਮਣ ਸਿੰਘ ਗਿੱਲ ਜੋ ਇਹ ਕਹਿੰਦੇ ਹਨ ਕਿ ਦੋ ਪਾਰਟੀਆਂ ਨੇ ਸਮਝੌਤਾ ਕੀਤਾ ਹੈ ਅਤੇ ਇਕ ਪਾਰਟੀ ਦੂਜੀ ਨੂੰ ਸਪੋਰਟ ਕਰ ਰਹੀ ਹੈ, ਇਸ ਗਲ ਵਿਚ ਤੇ ਉਸ ਗੱਲ ਵਿਚ ਬੜਾ ਫ਼ਰਕ ਹੈ। ਬਹੁਤ ਸਾਰੇ ਸਪੀਕਰਾਂ ਨੇ ਇਸ ਪੁਆਇੰਟ ਨੂੰ ਅਲੂਸੀਡੇਟ ਕੀਤਾ ਹੈ ਕਿ 4 ਮਾਰਚ ਨੂੰ ਯੂਨਾਈਟਿਡ ਪੀਪਲ ਫ਼ਰੰਟ ਖੜਾ ਹੋਇਆ।

**ਮੁੱਖ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਫ਼ਰੰਟ ਖੜ੍ਹਾ ਨਹੀਂ ਹੋਇਆ, ਬਹਿ ਗਿਆ ਸੀ।

**ਮੇਜਰ ਜਨਰਲ ਰਾਜਿੰਦਰ ਸਿੰਘ** : ਗਿੱਲ ਸਾਹਿਬ ਤੁਸੀਂ ਇਹ ਗੱਲ ਨਹੀਂ ਕਹਿ ਸਕਦੇ (ਸ਼ੋਰ) ਤੁਹਾਨੂੰ ਇਹ ਕਹਿਣਾ ਵਾਜਬ ਨਹੀਂ ਬਣਦਾ.. (ਸ਼ੋਰ) ਪ੍ਰੋਗਰਾਮ ਬਣਾਇਆ ਗਿਆ। ਇਕ ਪਾਰਟੀ ਬਣਾਈ ਗਈ ਲੈਜਿਸਲੇਚਰ ਵਿਚ ਆਉਣ ਵਾਸਤੇ।

**Mr. Speaker** : This is repetition. Something new should be said.

**ਮੇਜਰ ਜਨਰਲ ਰਾਜਿੰਦਰ ਸਿੰਘ:** ਉਸ ਵੇਲੇ ਅਸੀਂ ਗਵਰਨਰ ਸਾਹਿਬ ਦੇ ਸਾਹਮਣੇ ਪੇਸ਼ ਹੋਏ। ਇਹ ਇਕ ਫੈਕਟ ਹੈ। ਉਹ ਫੈਕਟ ਨੂੰ ਡਿਸਟਾਰਟ ਕਰ ਰਹੇ ਸਨ। ਇਸ ਲਈ ਮੈਂ ਆਪ ਨੂੰ ਰੀਮਾਈਂਡ ਕਰਾਉਣਾ ਚਾਹੁੰਦਾ ਹਾਂ ਕਿ ਇਹ ਇਕ ਅਹਿਮ ਗੱਲ ਹੈ ਇਸ ਤੇ ਪਰਦਾ ਨਹੀਂ ਪਾਉਣਾ ਚਾਹੀਦਾ। ਮੈਂ ਇਕ ਹੋਰ ਸਵਾਲ ਪੁੱਛ ਕੇ ਬੈਠ ਜਾਵਾਂਗਾ। (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਦਰਬਾਰਾ ਸਿੰਘ ਤੇ ਮੋਹਨ ਲਾਲ ਜੀ ਨੇ ਫਰਮਾਇਆ ਸੀ ਕਿ ਇਨ੍ਹਾਂ ਸਾਡੀਆਂ ਪਾਰਟੀਆਂ ਨੂੰ ਜਿਨ੍ਹਾਂ ਨੂੰ ਸਪੋਰਟ ਦੇ ਰਹੇ ਹੋ ਇਨ੍ਹਾਂ ਦਾ ਕੋਈ ਲੀਡਰ ਹੈ। ਉਸ ਨੂੰ ਮੈਂ ਇਕ ਸ਼ੇਅਰ ਦੇ ਨਾਲ ਖਤਮ ਕਰ ਦਿਆਂਗਾ। ਸ਼ੇਅਰ ਇਹ ਹੈ:—

'ਸਾਹਿਬ ਛਿਪਤੇ ਹੈਂ ਸਾਮਨੇ ਆਤੇ ਭੀ ਨਹੀਂ
ਅਜਬ ਪਰਦਾ ਹੈ ਕਿ ਚਿਲਮਨ ਸੇ ਲਗੇ ਬੈਠੇ ਹੈਂ।' (ਥੰਪਿੰਗ)।

**चौधरी बलबीर सिंह** (होशियारपुर) : अध्यक्ष महोदय, आज इस सभा में एक गम्भीर प्रश्न उठा है और जितनी आल इंडिया पार्टीज है उन के लिए सोचने वाली बात है कि वह इस मौके पर क्या करें। सांझी सरकार का दौर आया और उस वक्त कुछ प्रश्न इस किस्म के उठने लाज़मी थे तो आल इंडिया पार्टीज वालों का फर्ज़ है कि उस के बारे में बैठ कर कोई अपनी पालिसी तय करें तभी यह बात आगे चल सकेगी। अगर प्रैसीडेंट और रवायात का सवाल उठाया जाए तो इसी पंजाब विधान सभा में पंडित श्री राम शर्मा की अध्यक्षता में एक आपोज़ीशन पार्टी बनी थी जिस को उस वक्त के स्पीकर सरदार गुरदयाल सिंह ढिल्लों ने मंजूर कर लिया था (सरकारी बैंचों की तरफ से प्रशंसा)

**श्री अध्यक्ष** : वह कोट हो गई है । (That has already been quoted.)

**चौधरी बलबीर सिंह** : जनाब, वह कोट नहीं हुई । इन्होंने कहा था कि वह नहीं बनी और उन्होंने कहा कि वह नामंजूर हो गई । यह मंजूर हुई या . . (विघ्न) उस वक्त इस सदन में सरदार गुरदयाल सिंह ढिल्लों अध्यक्ष पद पर बैठे थे । उस वक्त एक सोशलिस्ट डैमोक्रेटिक फ्रंट बना था और उस फ्रंट को एक जमात के तौर पर मान कर पंडित श्री राम शर्मा को लीडर आफ दी आपोज़ीशन मान लिया गया था । (सरकारी बैंचों की तरफ से प्रशंसा) उस वक्त भी यह वैधानिक प्रश्न उठा था कि जो पार्टी बाहर नहीं काम करती और हाउस के अन्दर बैठती है तो उस वक्त भी यह बात गोल मोल हो गई थी । अगर इस वक्त भी यह बात यहां उठती है तो यहां पर बैठने वाली पार्टीज़ जिन्होंने यूनाइटिड फ्रंट बनाया और अब दूसरी जगह पर बैठ गए हैं, इन के भी बाहर के और अन्दर के प्रोग्राम को लें तो मुतज़ाद बातें नज़र आएंगी । (सरकारी बैंचों की तरफ से प्रशंसा) मैं यह कहना चाहता हूं कि जब मैं दूसरी बात कहूंगा तो तालियां बजाने की बजाय मायूसी महसूस करेंगे । (आपोज़ीशन की तरफ से

4.00 p.m.

तालियां) और आप भी सुन लें कि अगर मेरी इस बात पर आप खुश हुए हैं तो आप को भी मेरी उस बात पर मायूसी का सामना करना पड़ेगा जो बात मैं कहने लगा हूं । उसे शायद इस हाउस के कुछ मैम्बर पसन्द न करें लेकिन उन को मेरी यह बात बड़ी गम्भीरता के साथ सुननी चाहिए कि अगर हम ने इस मुल्क को तरक्की की राह पर आगे ले जाना है और अगर हम ने इस के राज काज को ठीक ढंग से चलाना है तो लाजमी है कि उस के लिए हमें कुछ असूल तय करने होंगे । पिछले बीस सालों में अगर कांग्रेस पार्टी ने कुछ बातें तय नहीं कीं तो उसी का यह नतीजा है कि आज हमें इस गड़बड़ का सामना करना पड़ रहा है । हिन्दुस्तान के अन्दर आल इंडिया लैवल पर जितने विरोधी दल हैं उन को भी इस बात पर सोचना चाहिए कि हमें किस तरीके से इस मुल्क के राज काज को चलाना है, अगर किसी जगह पर कुछ लोग मिल कर कोई पार्टी बना लेते हैं और उसी पार्टी में से कुछ मैम्बर टूट कर कोई और विरोधी पार्टी बना लेते हैं तो उस हालत में हमें क्या रवैया अख्तियार करना है । इस वक्त इस असैम्बली के सामने यह एक गम्भीर प्रश्न है । हमें विचार करना होगा कि आज अगर प्रजा सोशलिस्ट पार्टी माईनारिटी में होते हुए कांग्रेस के साथ मिल कर माईनारिटी गवर्नमैंट बना ले तो मुझे खुशी हो और वह इस लिए हो चूंकि मैं प्रजा सोशलिस्ट पार्टी से ताल्लुक रखता हूं और अगर किसी दूसरी जगह पर माईनारिटी पार्टी वाले कांग्रेस वालों के साथ मिल कर गवर्नमैंट बनालें तो वह बात बुरी हो जाये । आखिर यह कैसा रवैया है । पिछली मिनिस्टरी साढ़े आठ महीने चली और साढ़े आठ महीनों के बाद उसका गर्भपात हो गया । सात महीनों के बाद होता तो भी शायद बच्चा जिन्दा बच जाता और अगर नौ महीने पूरे हो जाते तो भी बच जाता । लेकिन यह सब कुछ ऐसे नाजायज़ गठजोड़ से हुआ था कि उस का यह नतीजा हुआ कि खुद सन्त फतेह सिंह जी ने भी कहा कि बीवी बच्चे लेकर भाग गई और जो बूढ़ा था

वह बैठा देखता रहा। मैं पूछता हूं कि उस के लिए भी जिम्मेदारी किस के ऊपर है ? अध्यक्ष महोदय, यहां पर सदन में जो असूल की बातें करने वाले सज्जन बोले हैं उन को मैं बताना चाहता हूं कि होशियारपुर में जन संघ पार्टी और कांग्रेस पार्टी का म्युनिसिपल इलैक्शनों में समझौता हुआ। (सरकारी बैंचों की तरफ से शेम शेम की आवाजें) आप इन बातों को सुन कर हैरान होंगे जो होशियारपुर में म्युनिसिपल इलैक्शनों में हुई। वहां यूनाईटिड फ्रंट जनसंघ वालों ने बनाया जिस में कोई और पार्टी शामिल नहीं थी लेकिन उस का नाम यूनाईटिड फ्रंट रखा गया। एक और फ्रंट था जो कि मैंने भी बनाया था। उस में रिपब्लीकन पार्टी वाले शामिल थे, कम्युनिस्ट पार्टी शामिल थी, मास्टर ग्रुप अकाली दल शामिल था, सन्तग्रुप अकाली दल शामिल था, उस का लोकल यूनिट। उन के यूनाईटिड फ्रंट में वह पार्टी शामिल थी जिस की मेहरबानी से हिन्दुस्तान की तकसीम हुई। मैं यह साफ तौर पर कह देना चाहता हूं कि अगर किसी को बरदाश्त न करने वाली भावना इस मुल्क में खत्म नहीं होगी तो याद रखिए कि यह मुल्क आगे नहीं बढ़ सकेगा। तो मैं यह कह रहा था कि एक पार्टी यहां पर बैठी है जिस ने वहां पर यूनाईटिड फ्रंट बनाया। 21 में से एक मैंबर भी उन्होंने सन्त ग्रुप से या सिक्खों से काबिल नहीं समझा कि उसे टिकट दे दें। 21 मैम्बरों के लिए एक आदमी भी कम्युनिस्ट पार्टी का उन्होंने इस योग्य नहीं समझा कि उसे वहां पर टिकट दे देते। वहां पर रिपब्लीकन पार्टी का एक आदमी इलैकशन के लिए खड़ा हुआ था लेकिन 21 आदमियों में इन्होंने महसूस नहीं किया कि एक टिकट रिपब्लीकन पार्टी वालों को, जो कि यहां पर उन के यूनाईटिड फ्रंट के साथी रहे थे, दे देते। अध्यक्ष महोदय, आप सुनकर हैरान होंगे कि वहां पर जन संघ पार्टी के दोनों वज़ीर कई बार दौरे पर गए। अगर वह वहां पर गए ही थे तो उन का फर्ज बनता था कि वह पूछते कि असैम्बली में जो मुख्तलिफ पार्टियों का यूनाईटिड फ्रंट बना हुआ है जिस की वजह से वह झंडे वाली कारें ले कर वहां पर घूमते फिरते रहे, वहां पर सन्त अकाली दल वालों को क्यों कोई सीट नहीं दी गई। वह पूछते कि मास्टर अकाली दल, हुडियारा अकाली दल, कम्युनिस्ट पार्टी, रिपब्लीकन पार्टी वालों में से भी किसी को टिकट दिया गया है या नहीं। (सरकारी बैंचों की तरफ से प्रशंसा) इस लिए मैं कहुंगा कि हमें सभी बातें खूब सोच समझ कर करनी चाहिएं। अगर आप यू. पी. की मिसाल लें तो वहां पर इस किस्म की हकूमत चल रही है। मगर मेरी पार्टी ने भी वहां पर हकूमत से बाहर आने का फैसला किया है। तो यह बात कि बाहर हम इकट्ठा चलते हैं या नहीं यह सवाल सदन में नहीं उठाया जाना चाहिए। जिस तरीके से कांग्रेस पार्टी ने सत्ता को सम्भालने के लिए चोर दरवाज़े से गवर्नमैंट में आने की कोशिश की है मैं उस को भी बुरा समझता हूं। (आपोज़ीशन की तरफ से तालियां) आज इस की वजह से बेशक यह कुछ फायदा उठा लेंगे लेकिन आने वाले सालों में उन को भी तकलीफ होगी। सारे हिन्दुस्तान में अगर देखा जाए तो किसी जगह पर एक असूल अपनाया गया

[चौधरी बलबीर सिंह]

और किसी दूसरी जगह पर दूसरा । यहां पर एक सरकार बनी है । आपोज़ीशन की तरफ से चाहिए था कि यहां पर एक अच्छी आपोज़ीशन की तरह से बैठते और कंस्ट्रक्टिव रोल प्ले करते, तामीरी काम करते ताकि देश की तामीर होती । पिछली साढ़े आठ महीनों वाली सरकार ने कागज़ों पर कोई काम किए हों तो किए हों लेकिन किसान को उन से कोई मदद नहीं मिल सकी, मज़दूर अलग चीख रहा है, टीचर्ज़ का अलग झगड़ा चल रहा है लेकिन वह अपनी राजगदियों पर बैठे हुए आर्डीनैंसों के ज़ोर से सरकार चलाते रहे (सरकारी बैंचों की तरफ से प्रशंसा) अध्यक्ष महोदय, पिछले साढ़े आठ महीनों में किसी और पार्टी से कुछ हासिल किया हो या न किया हो लेकिन कांग्रेस पार्टी से इन्होंने थोड़ी बहुत बातें ज़रूर हासिल कर लीं । अब इन के पास जितने हथ्थयार थे वह कुन्द हो गए हैं । हम कहा करते थे कि मिनिस्टरों की फौज नहीं होनी चाहिए इन ने इन पिछले महीनों में मनिस्टरों की भी फौज बना ली । कहा करते थे कि इतने ज्यादा दौरे नहीं होने चाहिएं लेकिन दौरे भी खूब हुए, कहा करते थे कि भ्रष्टाचार न हो लेकिन इन की सरकार के दौरान सभी भरष्टाचार में शामिल हुए । (सरकारी बैंचों की तरफ से प्रशंसा) अगर अमृतसर शहर की बाबत इनक्वायरी होगी तो वहां की इन्डस्टरी में पता चलेगा कि कौन-कौन मनिस्टर किस-किस जगह पर क्या क्या काम करता था (सरकारी बैंचों की तरफ से प्रशंसा) इस वक्त मैं यही कहूंगा कि इस हाऊस में पूरी तरह से डैकोरम कायम होना चाहिए। कल को आप फिर सरकार में आ सकते हैं । शायद यह जो भागने वाले हैं फिर आप के पास आ जाएं । मगर आप किसी तरकीब से उन को मनाएं, प्यार से उन के साथ सलूक करें । अगर आप इस तरह करेंगे तो जो पीछे बैठे हुए हैं शायद यह सरकार उन पर असर अन्दाज़ न हो सके लेकिन जिस तरीका से आप आज चले हैं तो इस का लाज़मी नतीजा यह होगा कि वह उन की गोद में चले जाएंगे । अगर उन बच्चों को, जिन्हें औरत लेकर भाग गई है, आप चाहते हैं कि फिर अपने पास लाया जाए तो उस के लिए आप को उन के साथ प्रेम का सलूक करना चाहिए ताकि वह उन की गोद में न बैठ सकें ।

प्रश्न यह है कि इसी हाउस में इस तरह से पहले भी एक पार्टी को रैकगनाईज़ किया गया । इस लिए मैं कहूंगा कि अगर आप छोटी छोटी बातों में झगड़ा करेंगे तो ठीक बात नहीं होगी । मुझे लोगों ने पूछा कि आप की सरकार में यह सारी उथल पुथल क्या है । उन को मैं ने कहा कि जो मर गए हैं उन की मुझे खुशी हुई है और जो पैदा हुए हैं उन का अफ़सोस है ।

**ਕੈਪਟਨ ਰਤਨ ਸਿੰਘ (ਗੜ੍ਹਸ਼ੰਕਰ)**: ਸਪੀਕਰ ਸਾਹਿਬ, ਜੇ ਤੁਸੀਂ ਮੈਨੂੰ ਪਹਿਲਾਂ ਹੀ ਬੋਲਣ ਦਾ ਮੌਕਾ ਦੇ ਦਿੰਦੇ ਤਾਂ ਇਤਨੀ ਬਹਿਸ ਦੀ ਲੋੜ ਹੀ ਨਾ ਪੈਂਦੀ ।

**ਸ੍ਰੀ ਸਪੀਕਰ**: ਮੈਂ ਤਾਂ ਇਸ ਲਈ ਉਨ੍ਹਾਂ ਨੂੰ ਮੌਕਾ ਦਿਤਾ ਸੀ ਕਿ ਸ਼ਾਇਦ ਤੁਸੀਂ ਉਨ੍ਹਾਂ ਦੀਆਂ ਸਾਰੀਆਂ ਗੱਲਾਂ ਦਾ ਜਵਾਬ ਖੂਬ ਚੰਗੀ ਤਰ੍ਹਾਂ ਨਾਲ ਦੇ ਸਕੋ (I gave them time to speak before hand so that the hon. Member, Captain Rattan Singh may give reply to their points thoroughly.)

ਕੈਪਟਨ ਰਤਨ ਸਿੰਘ : ਸਪੀਕਰ ਸਾਹਿਬ, 22 ਨਵੰਬਰ ਨੂੰ ਠੀਕ ਇਸੇ ਤਰ੍ਹਾਂ ਦਾ ਆਈਡੈਂਟੀਕਲ ਪੁਆਇੰਟ ਆਫ਼ ਆਰਡਰ ਮੈਂ ਇਸ ਹਾਊਸ ਵਿਚ ਰੇਜ਼ ਕੀਤਾ ਸੀ ਔਰ ਉਸ ਦਾ ਫੈਸਲਾ ਤੁਸੀਂ ਬੜੇ ਸੁਚਜੇ ਢੰਗ ਨਾਲ ਇਸ ਈਵਾਨ ਵਿਚ ਦਿੱਤਾ ਸੀ ਜਿਹੜਾ ਕੇ ਤੁਹਾਡੇ ਕੋਲ ਹਾਜ਼ਰ ਹੈ ਔਰ ਆਪ ਨੇ ਬੜੇ ਕਲੀਅਰ ਲਫ਼ਜ਼ਾਂ ਵਿਚ ਕਿਹਾ ਸੀ ਕਿ ਇਸ ਦਾ ਫੈਸਲਾ ਹਾਊਸ ਵੋਟਾਂ ਨਾਲ ਕਰ ਸਕਦਾ ਹੈ, ਜਿਸ ਸਰਕਾਰ ਦੇ ਨਾਲ ਵੋਟਾਂ ਦੀ ਮੈਜ਼ਾਰਿਟੀ ਹੈ ਮੈਂ ਉਸ ਨੂੰ ਮੰਨਾਂਗਾ, ਬਾਕੀ ਕੰਮ ਗਵਰਨਰ ਸਾਹਿਬ ਦਾ ਹੈ । ਇਹ ਇਸੇ ਤਰ੍ਹਾਂ ਦੇ ਪੁਆਇੰਟ ਆਫ਼ ਆਰਡਰ ਉਤੇ 22 ਤਾਰੀਖ਼ ਦਾ ਆਪ ਦਾ ਫ਼ੈਸਲਾ ਹੈ । ਮੈਂ ਸਮਝਦਾ ਹਾਂ ਕਿ ਜਦ ਸਪੀਕਰ ਸਾਹਿਬ ਨੇ ਇਸ ਤਰ੍ਹਾਂ ਦਾ ਫੈਸਲਾ ਦੇ ਦਿਤਾ ਤਾਂ ਉਸ ਨੂੰ ਮੰਨਣਾ ਚਾਹੀਦਾ ਹੈ, ਕੁਐਸਚਨ ਨਹੀਂ ਕਰਨਾ ਚਾਹੀਦਾ । ਅਗਰ ਆਪ ਦਾ ਇਹ ਫੈਸਲਾ ਰਿਕਾਰਡ ਦੇ ਮੁਤਾਬਿਕ ਦਰੁਸਤ ਹੈ ਤਾਂ ਮੈਂ ਆਪ ਦੇ ਪਾਸ ਦਰਖ਼ਾਸਤ ਕਰਾਂਗਾ ਕਿ ਉਸ ਫੈਸਲੇ ਨੂੰ ਬਰਕਰਾਰ ਰਖੋ ।

ਦੂਜਾ ਪੁਆਇੰਟ ਕਾਮਰੇਡ ਸੱਤ ਪਾਲ ਡਾਂਗ ਜੀ ਨੇ ਕਿਹਾ ਸੀ ਉਹ ਚਲੇ ਗਏ, ਸੁਣਦੇ ਤਾਂ ਬੜਾ ਚੰਗਾ ਹੁੰਦਾ । ਖੈਰ, ਸੁਨਾਉਣਾ ਤਾਂ ਆਪ ਨੂੰ ਹੈ, ਸਪੀਕਰ ਸਾਹਿਬ, । ਡਾਂਗ ਜੀ ਨੇ ਕਿਹਾ ਸੀ ਕਿ ਚੀਫ਼ ਮਨਿਸਟਰ ਨੂੰ ਇਸ ਗੱਲ ਦਾ ਹਕ ਹੈ ਕਿ ਉਹ ਆਪਣੀ ਰਾਏ ਗਵਰਨਰ ਨੂੰ ਦੇਣ ਅਤੇ ਗਵਰਨਰ ਸਾਹਿਬ ਨੂੰ ਉਨ੍ਹਾਂ ਦਾ ਕਿਹਾ ਮੰਨਣਾ ਚਾਹੀਦਾ ਹੈ । ਮਗਰ ਜੋ ਗੱਲ ਉਹ ਭੁਲ ਗਏ ਉਹ ਇਹ ਹੈ ਕਿ ਜਿਸ ਵਕਤ ਮਾਇਨੌਰਿਟੀ ਵਿਚ ਹੋਣ ਕਰਕੇ ਕੋਈ ਗੌਰਮੈਂਟ ਹਾਰ ਜਾਵੇ ਤਾਂ ਉਸ ਦੇ ਲੀਡਰ ਨੂੰ ਚੀਫ ਮਨਿਸਟਰ ਤਸੱਵਰ ਨਹੀਂ ਕੀਤਾ ਜਾ ਸਕਦਾ । (ਵਿਘਨ) ਬਿਲਕੁਲ ਇਹੀ ਗਲ ਮੱਧ ਪ੍ਰਦੇਸ਼ ਵਿਚ ਹੋਈ ਸੀ । ਉਥੇ ਕਾਂਗਰਸ ਪਾਰਟੀ ਹਾਰ ਗਈ ਸੀ ਅਤੇ ਮਿਸ਼ਰਾ ਜੀ ਨੇ ਆਪਣੇ ਆਪ ਨੂੰ ਮਾਇਨੌਰਿਟੀ ਵਿਚ ਮੰਨਦੇ ਹੋਏ ਅਸਤੀਫ਼ਾ ਦੇ ਦਿਤਾ ਸੀ ਅਤੇ ਗਵਰਨਰ ਨੂੰ ਕਿਹਾ ਸੀ ਕਿ ਮਿਡ-ਟਰਮ ਪੋਲ ਕਰਾਉ । ਮੈਂ ਆਪਣੇ ਇਨ੍ਹਾਂ ਦੋਸਤਾਂ ਨੂੰ ਅਤੇ ਸਰਦਾਰ ਗੁਰਨਾਮ ਸਿੰਘ ਨੂੰ ਖਾਸ ਕਰਕੇ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬੜੇ ਧੜਲੇਦਾਰ ਬਿਆਨ ਦਿਤੇ ਸਨ ਅਤੇ ਕਿਹਾ ਸੀ ਕਿ ਇਸ ਵੇਲੇ ਮਿਡ-ਟਰਮ ਪੋਲ ਕਰਾਉਣੀ ਧੱਕਾ ਹੋਵੇਗਾ, ਮਿਡ-ਟਰਮ ਪੋਲ ਨਹੀਂ ਹੋਣੀ ਚਾਹੀਦੀ, ਜਿਸ ਦੀ ਮੈਜਾਰਿਟੀ ਹੈ ਉਸ ਨੂੰ ਸਰਕਾਰ ਚਲਾਉਣ ਦੀ ਇਜਾਜ਼ਤ ਦੇਣੀ ਚਾਹੀਦੀ ਹੈ । ਇਹ ਬਿਆਨ ਸਿਰਫ ਸਰਦਾਰ ਗੁਰਨਾਮ ਸਿੰਘ ਜੀ ਨੇ ਹੀ ਨਹੀਂ ਸੀ ਦਿਤਾ ਬਲਕਿ ਹਿੰਦੁਸਤਾਨ ਦੇ ਸਾਰੇ ਆਪੋਜ਼ੀਸ਼ਨ ਦੇ ਲੀਡਰਾਂ ਨੇ ਦਿਤਾ ਸੀ । ਉਨ੍ਹਾਂ ਨੇ ਕਿਹਾ ਸੀ ਕਿ ਕਾਂਗਰਸ ਨੂੰ ਇਹ ਕੰਮ ਨਹੀਂ ਕਰਨਾ ਚਾਹੀਦਾ । ਕਾਂਗਰਸ ਹਾਈ ਕਮਾਂਡ ਨੇ ਸਾਰੇ ਹਿੰਦੁਸਤਾਨ ਦੇ ਲੀਡਰਾਂ ਦੀ ਰਾਏ ਨੂੰ ਮੁੱਖ ਰਖਦੇ ਹੋਏ ਮਿਸ਼ਰਾ ਜੀ ਨੂੰ ਕਿਹਾ ਸੀ ਕਿ ਅਸਤੀਫ਼ਾ ਦੇ ਦਿਉ । ਉਦੋਂ ਗੋਬਿੰਦ ਨਾਰਾਇਣ ਸਿੰਘ ਜੋ ਕਿ ਕਾਂਗਰਸ ਵਿਚੋਂ ਹੀ ਗਏ ਸਨ ਨੂੰ ਚੀਫ ਮਨਿਸਟਰ ਬਣਨ ਦਿਤਾ । ਸਪੀਕਰ ਸਾਹਿਬ, ਆਪ ਦਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਮੈਂ ਇਹ ਕਹਾਂਗਾ ਕਿ ਕਾਨੂੰਨ ਇਕ ਹੈ ਅਤੇ ਉਸ ਦੀ ਇੰਟਰਪਰੇਟੇਸ਼ਨ ਵੀ ਇਕ ਹੀ ਹੋਣੀ ਚਾਹੀਦੀ ਹੈ । ਯੂਨਾਈਟਿਡ ਫ਼ਰੰਟ ਦੀਆਂ ਅਲਗ ਅਲਗ ਪਾਰਟੀਆਂ ਹਨ ਅਤੇ ਅਲਗ ਹੀ ਇਲੈਕਸ਼ਨਾਂ ਲੜ ਕੇ ਆਈਆਂ ਹਨ । ਮੈਂ ਸੁਰਜੀਤ ਜੀ ਤੇ ਹੈਰਾਨ ਹਾਂ ਮੈਂ ਹਮੇਸ਼ਾ ਉਨ੍ਹਾਂ ਦੀ ਇੱਜ਼ਤ ਕੀਤੀ ਹੈ ਅਤੇ ਅਜ ਵੀ ਕਰਦਾ ਹਾਂ—ਉਨ੍ਹਾਂ ਦਾ ਇਹ ਸਟੈਂਡ ਹੈ ਕਿ ਇਹ ਸਰਕਾਰ ਇਲਲੀਗਲ ਹੈ । ਮਗਰ ਇਨ੍ਹਾਂ ਦੀ ਪਾਰਟੀ ਦਾ ਫੈਸਲਾ ਹੈ ਕਿ ਅਸੀਂ ਕਿਸੇ ਡੈਮੋਕਰੈਟਿਕ ਚੀਜ਼ ਵਿਚ ਬੀਲੀਵ ਨਹੀਂ ਕਰਦੇ, ਅਸੀਂ ਰੈਵੋਲਿਊਸ਼ਨ ਵਿਚ ਬੀਲੀਵ ਕਰਦੇ ਹਾਂ ।

[ਕੈਪਟਨ ਰਤਨ ਸਿੰਘ]

ਇਹ ਮਾਫ ਕਰਨ ਮੈਂ ਇਨ੍ਹਾਂ ਨੂੰ ਨਹੀਂ ਕਹਿੰਦਾ ਮਗਰ ਮੈਨੂੰ ਇਕ ਕਹਾਵਤ ਯਾਦ ਆਉਂਦੀ ਹੈ ......(ਵਿਘਨ)

ਮਹਾਰਾਜ ਜੀ, ਅਗਰ ਤੁਸੀਂ ਆਪਣੀ ਪਾਰਟੀ ਦਾ ਸਟੈਂਡ ਛਡਕੇ ਡੈਮੋਕਰੈਟਿਕ ਲੀਹਾਂ ਤੇ ਰਾਜ ਭਾਗ ਸੰਭਾਲਣਾ ਚਾਹੁੰਦੇ ਹੋ ਤਾਂ ਜੀ ਸਦਕੇ ਇਸ ਤਰ੍ਹਾਂ ਕਰੋ ਮਗਰ ਤੁਸੀਂ ਮਿਸਾਲ ਕੀ ਕਾਇਮ ਕੀਤੀ ਹੈ ? ਕਾਂਗਰਸ ਨੇ 20 ਸਾਲ ਹਕੂਮਤ ਕੀਤੀ ਅਤੇ ਤੁਸੀਂ 9 ਮਹੀਨੇ ਦੇ ਆਪਣੇ ਰਾਜ ਵਿਚ..(ਵਿਘਨ) ਬੰਗਾਲ ਵਿਚ ਆਪ ਦੀ ਮਾਇਨੋਰਿਟੀ ਦੀ ਗੌਰਮੈਂਟ ਨੇ ਅਸਤੀਫਾ ਨਹੀਂ ਦਿਤਾ, ਹੜਤਾਲਾਂ ਕਰਾਈਆਂ । (ਵਿਘਨ) ਇਥੇ ਸਰਦਾਰ ਗੁਰਨਾਮ ਸਿੰਘ ਨੂੰ ਪੁਰਾਣੀ ਜੱਨੀ ਦਾ ਖ਼ਿਆਲ ਸੀ । ਜਦ ਇਨ੍ਹਾਂ ਨੂੰ ਅਸੀਂ ਪ੍ਰੈਸ ਕੀਤਾ ਕਿ ਆਪਣੀ ਸਟਰੈਂਥ ਦਾ ਹਿਸਾਬ ਲਾਉ, ਤੁਸੀਂ ਮੇਜਾਰਿਟੀ ਵਿਚ ਨਹੀਂ ਹੋ ਤਾਂ ਉਨ੍ਹਾਂ ਨੂੰ ਕਹਿਣਾ ਪਿਆ ਕਿ ਉਹ ਮਾਇਨੋਰਿਟੀ ਵਿਚ ਹਨ ਅਤੇ ਮੈਂ ਅਸਤੀਫ਼ਾ ਦਿੰਦਾ ਹਾਂ ਅਤੇ ਰੈਜ਼ੋਲਿਊਸ਼ਨ ਮੂਵ ਕਰਦਾ ਹਾਂ ਕਿ ਹਾਊਸ ਨੂੰ 4 ਤਰੀਕ ਤਕ ਮੁਲਤਵੀ ਕਰ ਦਿਉ ਕਿਉਂਕਿ ਨਵੀਂ ਸਰਕਾਰ ਨੇ ਤਿਆਰੀ ਕਰਨੀ ਹੈ । ਬੜੀ ਕਲੀਅਰ ਗੱਲ ਸੀ । ਫਿਰ ਅਗਰ ਉਹ ਲਛਮਣ ਸਿੰਘ ਗਿੱਲ ਜੋ ਆਪ ਨੂੰ ਚਲਾਉਣ ਵਾਲੇ ਸਨ ਆਪ ਦੀਆਂ ਕਰਤੂਤਾਂ ਤੋਂ ਨਾਰਾਜ਼ ਹੋ ਗਏ ਤਾਂ ਸਾਡਾ ਕੋਈ ਕਸੂਰ ਨਹੀਂ ਹੈ । (ਤਾੜੀਆਂ) ਸਪੀਕਰ ਸਾਹਿਬ, ਤੁਸੀਂ ਤਾਂ ਵੋਟਾਂ ਦੇ ਨਾਲ ਹੀ ਫੈਸਲਾ ਕਰ ਸਕਦੇ ਹੋ । ਅਗਰ ਮੇਜਾਰਿਟੀ ਰੂਲਿੰਗ ਪਾਰਟੀ ਦੇ ਨਾਲ ਹੈ ਤਾਂ ਇਨ੍ਹਾਂ ਭਾਈਆਂ ਨੂੰ ਕਹੋ ਕਿ ਜਮਹੂਰੀਅਤ ਵਿਚ ਬੀਲੀਵ ਕਰਨ ਅਤੇ ਰੌਲਾ ਨਾ ਪਾਉਣ । ਅਸੀਂ 9 ਮਹੀਨੇ ਆਪੋਜ਼ੀਸ਼ਨ ਵਿਚ ਰਹੇ ਹਾਂ ਅਤੇ ਇਸ ਸਮੇਂ ਵਿਚ ਕਾਫੀ ਕੁਝ ਸਿਖਿਆ ਹੈ । ਮੈਂ ਸਮਝਦਾ ਹਾਂ ਕਿ ਇਹ ਹਲੂਣਾ ਕਾਂਗਰਸ ਨੂੰ ਆਉਣਾ ਹੀ ਚਾਹੀਦਾ ਸੀ ਇਹ ਜਨਤਾ ਦੀਆਂ ਗੱਲਾਂ ਕਰਦੇ ਹਨ । ਇਨ੍ਹਾਂ ਨਾਲ ਕਿਹੜੀ ਜਨਤਾ ਵੱਧ ਹੈ ਤੇ ਸਾਡੇ ਨਾਲ ਕਿਹੜੀ ਘਟ ਹੈ ?

**ਇਕ ਆਵਾਜ਼:** ਤਰਨ ਤਾਰਨ ਵਿਚ ਨਹੀਂ ਦੇਖਿਆ ?

**ਕੈਪਟਨ ਰਤਨ ਸਿੰਘ :** ਇਹ ਡੀਫੈਕਟਰਜ਼ ਦੀ ਗੱਲ ਕਰਦੇ ਹਨ । (ਵਿਘਨ) ਮੈਂ ਬੜਾ ਹੈਰਾਨ ਹਾਂ....। (ਵਿਘਨ) ਮੈਂ ਬੜਾ ਹੈਰਾਨ ਹਾਂ (ਵਿਘਨ) ਜਿਸ ਦਿਨ ਇਹ ਮੋਸ਼ਨ ਤੇ ਹਾਰ ਗਏ (ਵਿਘਨ) ਅਗਰ ਇਨ੍ਹਾਂ ਨੂੰ ਜਮਹੂਰੀਅਤ ਤੇ ਵਿਸ਼ਵਾਸ ਹੁੰਦਾ ਤਾਂ ਇਹ ਉਸੇ ਦਿਨ ਅਸਤੀਫ਼ਾ ਦੇ ਦਿੰਦੇ । ਮਗਰ ਸਾਡੇ ਵਲੋਂ ਜੋ ਛੇ ਸੱਤ ਆਦਮੀ ਉਧਰ ਗਏ ਉਨ੍ਹਾਂ ਨੇ ਪਤਾ ਨਹੀਂ ਕੀ ਕੀਤਾ ਸੀ ਕਿ ਉਨ੍ਹਾਂ ਨੂੰ ਮਿਨਿਸਟਰ ਬਣਾ ਕੇ ਹਾਊਸ ਵਿਚ ਪੇਸ਼ ਕਰ ਦਿਤਾ । ਸਾਨੂੰ ਕਿਹਾ ਕਿ ਸਬਰ ਕਰੋ । ਅਸੀਂ ਬਹੁਤ ਸਬਰ ਕੀਤਾ । ਸਪੀਕਰ ਸਾਹਿਬ, ਕਾਨੂੰਨੀ ਤੌਰ ਤੇ..(ਵਿਘਨ) 22 ਤਰੀਕ ਦੀਆਂ ਪਰੋਸੀਡਿੰਗਜ਼ ਲੈ ਲਉ । (ਵਿਘਨ) । ਆਪ ਨੇ ਜੋ ਉਸ ਦਿਨ ਫੈਸਲਾ ਦਿਤਾ ਹੈ ਉਹ ਦੇਖ ਲਉ । ਬਸ ਇਹੀ ਅਰਜ਼ ਕਰਨੀ ਸੀ ।

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ :** ਆਨ ਏ ਪਰਸਨਲ ਐਕਸਪਲੇਨੇਸ਼ਨ, ਸਰ । (ਵਿਘਨ) ਇਨ੍ਹਾਂ ਨੇ ਮੇਰਾ ਨਾਮ ਲਿਆ ਹੈ ...

**ਸ੍ਰੀ ਸਪੀਕਰ :** ਉਨ੍ਹਾਂ ਨੇ ਕਿਹਾ ਕਿ ਮੈਂ ਉਨ੍ਹਾਂ ਦੀ ਬੜੀ ਇਜ਼ਤ ਕਰਦਾ ਹਾਂ । (He said that he had great regard for th Hon. Member,Comrade Harkishan Singh.)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** : ਇਨ੍ਹਾਂ ਨੇ ਕਿਹਾ ਕਿ ਮੈਨੂੰ ਵਿਧਾਨ ਤੇ ਭਰੋਸਾ ਨਹੀਂ ਹੈ । (ਵਿਘਨ) ਮੈਂ ਸਿਰਫ ਇਤਨਾ ਹੀ ਕਹਿਣਾ ਹੈ ਕਿ ਕਾਂਗਰਸ ਨੂੰ ਡੈਮੋਕਰੇਸੀ ਵਿਚ ਹੀ ਭਰੋਸਾ ਨਹੀਂ ਹੈ, ਜਦੋਂ ਸੂਤ ਆਉਂਦੀ ਹੈ ਤਾਂ ਰਖ ਲੈਂਦੇ ਹਨ ਤੇ ਜਦੋਂ ਸੂਤ ਨਹੀਂ ਆਉਂਦੀ ਤਾਂ ਤੋੜ ਦਿੰਦੇ ਹਨ । (ਸ਼ੋਰ)

**ਸਰਦਾਰ ਗਿਰਧਾਰਾ ਸਿੰਘ (ਫਿਰੋਜ਼ਪੁਰ) :**

ਸਪੀਕਰ ਸਾਹਿਬ, ਹਾਊਸ ਦੀ ਕਾਰਵਾਈ ਦੋ ਘੰਟੇ ਤੋਂ ਚਲ ਰਹੀ ਹੈ । ਕੁਝ ਸਜਨਾਂ ਨੇ ਬੜੇ ਜ਼ੋਰ ਸ਼ੋਰ ਨਾਲ ਬਹਿਸ ਕੀਤੀ ਹੈ ਕਿ ਇਹ ਮੌਜੂਦਾ ਸਰਕਾਰ ਆਈਨੀ ਹੈ ਜਾਂ ਨਹੀਂ । ਇਹ ਬੜਾ ਮਾਮੂਲੀ ਨੁਕਤਾ ਹੈ ਅਤੇ ਚੰਦ ਇਕ ਲਫਜ਼ਾਂ ਵਿਚ ਆਪਣਾ ਵਿਚਾਰ ਹਾਊਸ ਸਾਹਮਣੇ ਰਖਦਾ ਹਾਂ ।

6 ਤਰੀਕ ਨੂੰ ਸਰਦਾਰ ਗੁਰਨਾਮ ਸਿੰਘ ਨੇ ਆਪਣੀ ਸਟਰੈਂਗਥ ਜ਼ਾਹਰ ਕਰ ਕੇ ਮਨਿਸਟਰੀ ਫਾਰਮ ਕੀਤੀ ਸੀ ਅਤੇ ਗਵਰਨਰ ਨੇ ਮੁਖਤਲਿਫ਼ ਪਾਰਟੀਆਂ ਅਤੇ ਪਰਸਨਜ਼ ਦੇ ਕੰਬੀਨੇਸ਼ਨ ਨੂੰ ਰੈਕਗਨਾਈਜ਼ ਕਰਕੇ ਉਨ੍ਹਾਂ ਨੂੰ ਲੀਡਰ ਚੁਣ ਲਿਆ ਅਤੇ ਉਨ੍ਹਾਂ ਦੀ ਮਨਿਸਟਰੀ ਨੇ 9 ਮਹੀਨੇ ਕੰਮ ਕੀਤਾ । ਚੰਗਾ ਜਾਂ ਬੁਰਾ ਇਸ ਦਾ ਫੈਸਲਾ ਤਾਂ ਲੋਕ ਕਰਨਗੇ—ਚੰਗਾ ਕੰਮ ਹੋਵੇਗਾ ਤਾਂ ਜਨਤਾ ਸਰਾਹਨਾ ਕਰੇਗੀ ਨਹੀਂ ਤਾਂ ਕਨਡੈਮ ਕਰੇਗੀ । 22 ਤਰੀਕ ਨੂੰ ਜਦੋਂ ਕੁਝ ਮੈਂਬਰਾਂ ਨੇ ਦਸਖਤ ਕਰਕੇ ਆਪ ਨੂੰ ਦਸਿਆ ਕਿ ਉਹ ਸਰਦਾਰ ਗੁਰਨਾਮ ਸਿੰਘ ਦੀ ਮਦਦ ਨਹੀਂ ਕਰਦੇ ਤਾਂ ਜਿਸ ਗਰੇਸ ਦਾ ਸਬੂਤ ਸਰਦਾਰ ਗੁਰਨਾਮ ਸਿੰਘ ਨੇ ਦਿਤਾ ਉਸ ਦਾ ਸਬੂਤ ਹਿਸਟਰੀ ਵਿਚ ਕਿਤੇ ਨਹੀਂ ਮਿਲਦਾ । (ਆਪੋਜ਼ੀਸ਼ਨ ਵਲੋਂ ਤਾੜੀਆਂ) ਲੀਡਰ ਆਫ਼ ਦੀ ਆਪੋਜ਼ੀਸ਼ਨ ਦੀ ਗੱਲ ਮੰਨਦੇ ਹੋਏ ਆਪਣੇ ਮਾਇਨੋਰਿਟੀ ਵਿਚ ਹੋਣ ਦਾ ਐਲਾਨ ਕੀਤਾ ਅਤੇ ਅਸਤੀਫਾ ਦੇ ਦਿਤਾ । (ਵਿਘਨ) ਅੱਜ ਜਦ 65 ਮੈਂਬਰਾਂ ਦੀ ਮੇਜਾਰਿਟੀ ਦੇਖ ਕੇ ਉਸੇ ਗਵਰਨਰ ਦੇ ਉਹਦੇ ਤੇ ਬੈਠੇ ਵਿਅਕਤੀ ਨੇ ਇਨ੍ਹਾਂ ਨੂੰ ਮਨਿਸਟਰੀ ਫ਼ਾਰਮ ਕਰਨ ਲਈ ਕਿਹਾ ਤਾਂ ਸ਼ੋਰ ਮਚਾਉਣਾ ਪਹਿਲੇ ਕੀਤੇ ਕਰਾਏ ਤੇ ਮਿਟੀ ਪਾਉਣਾ ਹੈ । (ਵਿਘਨ) ਉਸ ਵੇਲੇ ਵੀ ਕੰਬੀਨੇਸ਼ਨ ਆਫ ਪਾਰਟੀਜ਼ ਐਂਡ ਪਰਸਨਜ਼ ਸੀ ਤੇ ਅੱਜ ਵੀ ਹੈ । ਮੈਂ ਕਹਿੰਦਾ ਹਾਂ ਕਿ ਸਰਦਾਰ ਲਛਮਣ ਸਿੰਘ ਨੇ ਫਲੋਰ ਕਰਾਸ ਨਹੀਂ ਕੀਤਾ । ਉਸ ਵੇਲੇ ਜੋ ਉਨ੍ਹਾਂ ਦੇ ਸਪੋਰਟਰ ਸਨ ਜਨ ਸੰਘੀ, ਅਕਾਲੀ ਦਲ ਵਾਲੇ ਜਾਂ ਕਮਿਊਨਿਸਟ ਉਹ ਆਪੋਜ਼ੀਸ਼ਨ ਵਿਚ ਚਲੇ ਗਏ ਹਨ, ਲਛਮਣ ਸਿੰਘ ਗਿੱਲ ਤਾਂ ਹਾਲੇ ਵੀ ਗੌਰਮੈਂਟ ਬੈਂਚਿਜ਼ ਤੇ ਬੈਠਾ ਹੈ । ਉਸ ਨੂੰ 65 ਮੈਂਬਰਾਂ ਨੇ ਬਿਠਾਇਆ ਹੈ ਉਨ੍ਹਾਂ ਦਾ ਕੰਮ ਦੇਖ ਕੇ ਤੇ ਉਨ੍ਹਾਂ ਦੀ ਪਰਸਨੈਲਿਟੀ ਦੇਖ ਕੇ । (ਵਿਘਨ) ਇਹ ਗੌਰਮੈਂਟ ਆਈਨੀ ਹੈ ਅਤੇ ਇਸ ਨੂੰ ਨੂੰ ਗੈਰਆਈਨੀ ਕਹਿਣਾ ਠੀਕ ਨਹੀਂ ਲਗਦਾ । ਹਾਂ ਅਗਰ ਤੁਸੀਂ ਸ਼ੋਰ ਹੀ ਮਚਾਉਣ ਦਾ ਤਹਈਆ ਕਰ ਲਿਆ ਹੈ ਤਾਂ ਤੁਹਾਡੀ ਮਰਜ਼ੀ । (ਵਿਘਨ) ਮੈਂ ਦੱਸਣਾ ਇਹ ਚਾਹੁੰਦਾ ਹਾਂ ਕਿ ਲੋਕ ਸਰਦਾਰ ਲਛਮਣ ਸਿੰਘ ਗਿੱਲ ਦੀ ਸਰਕਾਰ ਦੇ ਹਰ ਫੇਲ ਦੀ ਸਪੋਰਟ ਕਰਦੇ ਹਨ, ਇਸ ਸਰਕਾਰ ਦੀ ਸਪੋਰਟ ਕਰਦੇ ਹਨ ਅਤੇ ਜਿਸ ਤਰ੍ਹਾਂ ਦੀ ਆਇਨੀ ਸਰਕਾਰ ਸਰਦਾਰ ਗੁਰਨਾਮ ਸਿੰਘ ਦੀ ਬਣੀ ਸੀ ਉਸੇ ਤਰ੍ਹਾਂ ਦੀ ਸਰਕਾਰ ਅੱਜ ਸਰਦਾਰ ਲਛਮਣ ਸਿੰਘ ਗਿੱਲ ਦੀ ਸਰਕਾਰ ਬਣੀ ਹੈ ਇਸ ਲਈ ਇਹ ਆਈਨੀ ਹੈ ।

ਡਾਕਟਰ ਜਗਜੀਤ ਸਿੰਘ ਚੌਹਾਨ (ਵਿੱਤ ਮੰਤਰੀ) : ਸਪੀਕਰ ਸਾਹਿਬ, ਮੈਂ ਬਹੁਤ ਸਾਰੇ ਮੈਂਬਰ ਸਾਹਿਬਾਨ ਦੀਆਂ ਤਕਰੀਰਾਂ ਸੁਣੀਆਂ ਹਨ ਜਿਹੜੀਆਂ ਉਨ੍ਹਾਂ ਨੇ ਪੁਆਇੰਟ ਆਫ਼ ਆਰਡਰ ਤੇ ਡਿਸਕਸ਼ਨ ਵੇਲੇ ਕੀਤੀਆਂ ਹਨ। ਮੈਂ ਤੁਹਾਡੀ ਸੇਵਾ ਵਿਚ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਗੱਲ ਤਾਂ ਬੜੀ ਸਾਫ ਹੈ। ਕੰਸਟੀਚਿਊਸ਼ਨ ਦੀਆਂ ਧਾਰਾਵਾਂ 163 ਅਤੇ 164 ਬਹੁਤ ਕਲੀਅਰ ਹਨ ਕਿ ਗਵਰਨਰ ਦੇ ਕਿਸੇ ਫੈਸਲੇ ਦੇ ਖਿਲਾਫ਼ ਇਸ ਹਾਊਸ ਵਿਚ ਡਿਸਕਸ਼ਨ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਓਪੀਨੀਅਨ ਨੂੰ ਚੈਂਲਜ ਕੀਤਾ ਜਾ ਸਕਦਾ ਹੈ। (ਵਿਘਨ)

**An hon. Member**: Quote, quote.

ਵਿੱਤ ਮੰਤਰੀ : ਸਪੀਕਰ ਸਾਹਿਬ, ਮੇਰੇ ਕੋਲ ਧਾਰਾ 163 ਅਤੇ 164 ਹਨ. . . (ਵਿਘਨ) ਜਨਾਬ-ਆਲੀ ਇਹ ਤਾਂ ਅਨਪੜ੍ਹ ਸੱਜਨ ਹਨ ਮੈਂ ਪੜ੍ਹਾਵਾਂ ਕਿਸ ਨੂੰ ? (ਹਾਸਾ) ਇਨ੍ਹਾਂ ਨੂੰ ਤਾਂ ਅੰਗਰੇਜ਼ੀ ਦੇ ਮਾਇਨੇ ਹੀ ਨਹੀਂ ਆਉਂਦੇ। (ਵਿਘਨ) ਮੈਂ ਸਮਝਦਾ ਹਾਂ . . .

**Shri A. Vishwanathan** (Ludhiana, South) : On a point of order, Sir. The hon. Member is mis-quoting the Constitution.

**Mr. Speaker**: No, no. Let him say.

**Shri A. Vishwanathan** : Let him read, Sir. It is not there. Either he should read out the relevant portion or he should withdraw it.

**Mr. Speaker** : Let him say.

**ਵਿੱਤ ਮੰਤਰੀ** : ਜਨਾਬ ਦੂਜੀ ਚੀਜ਼ ਇਹ ਹੈ ਕਿ ਇਨ੍ਹਾਂ ਨੇ ਕੇਰਲ ਦੀ ਅਸੈਂਬਲੀ ਦੀ ਗੱਲ ਕਹੀ ਹੈ। ਇਨ੍ਹਾਂ ਨੂੰ ਪਤਾ ਹੈ ਕਿ ਕੇਰਲ ਵਿਚ ਪੀ. ਐਸ. ਪੀ. ਦੀ ਢਾਈ ਸਾਲ ਤਕ ਮਿਨਾਰਿਟੀ ਦੇ ਹੁੰਦੇ ਵੀ ਸਰਕਾਰ ਕਾਇਮ ਰਹੀ। ਇਹ ਤਾਂ ਗਵਰਨਰ ਸਾਹਿਬ ਨੇ ਵੇਖਣਾ ਹੁੰਦਾ ਹੈ ਕਿ ਕਿਸੇ ਪਾਰਟੀ ਨੇ ਬਾਵਜੂਦ ਮਿਨਾਰਿਟੀ ਵਿਚ ਹੋਣ ਦੇ ਸਟੇਬਲ ਰਹਿਣਾ ਹੈ ਜਾਂ ਨਹੀਂ। ਜੇਕਰ ਕੋਈ ਵਜ਼ਾਰਤ ਸਟੇਬਲ ਬਣ ਸਕਦੀ ਹੈ ਤਾਂ ਗਵਰਨਰ ਸਾਹਿਬ ਨੂੰ ਅਧਿਕਾਰ ਹੈ ਕਿ ਉਹ ਉਸ ਪਾਰਟੀ ਨੂੰ ਵਜ਼ਾਰਤ ਬਣਾਉਣ ਲਈ ਸੱਦਾ ਦੇਣ। ਇਹ ਗਲ ਵੇਖ ਕੇ ਹੀ ਕਿ ਇਹ ਪਾਰਟੀ ਸਰਕਾਰ ਦਾ ਕੰਮ ਚਲਾ ਸਕਦੀ ਹੈ ਇਸ ਨੂੰ ਇਨਵਾਈਟ ਕਰ ਲਿਆ ਗਿਆ, ਇਹ ਆਪਣੇ ਪੂਰਨ ਅਧਿਕਾਰ ਵਿਚ ਸਨ।

ਫਿਰ ਇਹ ਸਵਾਲ ਕੀਤਾ ਗਿਆ ਕਿ ਪੰਜਾਬ ਜਨਤਾ ਪਾਰਟੀ ਜੋ ਬਣੀ ਹੈ ਇਸ ਦਾ ਕੋਈ ਕਾਇਦਾ ਨਹੀਂ, ਕੋਈ ਰੂਲਜ਼ ਨਹੀਂ ਅਤੇ ਕੋਈ ਇਸ ਦੀ ਕੰਸਟੀਚਿਊਸ਼ਨ ਨਹੀਂ। ਮੈਂ ਕੇਵਲ ਇਤਨੀ ਹੀ ਬੇਨਤੀ ਕਰਨੀ ਸੀ ਕਿ ਇਸ ਪਾਰਟੀ ਦੀ ਕੰਸਟੀਚਿਊਸ਼ਨ ਬਣ ਗਈ ਹੈ ਅਤੇ ਇਸ ਦੀ ਇਕ ਕਾਪੀ ਸਪੀਕਰ ਸਾਹਿਬ ਨੂੰ, ਇਕ ਕਾਪੀ ਗਵਰਨਰ ਸਾਹਿਬ ਨੂੰ ਅਤੇ ਇਕ ਕਾਪੀ ਪ੍ਰੈਸ ਨੂੰ ਭੇਜ ਦਿਤੀ ਗਈ ਹੈ। ਜੇਕਰ ਹੁਣ ਇਹ ਅਣਪੜ੍ਹ ਹੋਣ ਅਤੇ ਨਾ ਪੜ੍ਹ ਸਕਣ ਤਾਂ ਇਸ ਵਿਚ ਪਾਰਟੀ ਦਾ ਕੀ ਕਸੂਰ ਹੈ। (ਵਿਘਨ) (ਹਾਸਾ) ਪੰਜਾਬ ਜਨਤਾ ਪਾਰਟੀ ਦਾ ਵਿਧਾਨ ਬਣ ਗਿਆ ਹੋਇਆ ਹੈ ਅਤੇ ਇਹ ਪਾਰਟੀ ਅਸੈਂਬਲੀ ਵਿਚ ਹੀ ਨਹੀਂ ਬਾਹਰ ਵੀ ਬਣ ਗਈ ਹੈ ਅਤੇ ਮੈਂ ਯਕੀਨ ਨਾਲ ਇਹ ਕਹਿ ਸਕਦਾ ਹਾਂ ਕਿ ਪੰਜਾਬ ਜਨਤਾ ਪਾਰਟੀ ਨੇ ਆਪਣਾ ਸਾਰਾ ਪ੍ਰੋਗ੍ਰਾਮ ਬਣਾ ਲਿਆ ਹੈ ਅਤੇ ਇਸ ਪਾਰਟੀ ਦੀ ਇਕੋ ਲਗਨ ਹੈ ਜਨਤਾ ਦੀ ਸੇਵਾ ਕਰਨੀ। ਇਸ ਲਈ ਜਨਤਾ ਦੀ ਸੇਵਾ ਕਰਦਿਆਂ ਇਸ ਪਾਰਟੀ ਦੀਆਂ ਯੂਨਿਟਾਂ ਪਿੰਡਾਂ ਵਿਚ ਕਾਇਮ ਕਰ ਦਿਆਂਗੇ। (ਪ੍ਰਸੰਸਾ) ਇਨ੍ਹਾਂ ਨੂੰ ਸ਼ਾਇਦ ਇਸ ਗੱਲ ਨਾਲ ਮਾਯੂਸੀ ਹੋਵੇਗੀ। (ਵਿਘਨ)

ਜਨਾਬ ਸਪੀਕਰ ਸਾਹਿਬ, ਇਕ ਮੇਰੇ ਦੋਸਤ ਇਹ ਪੁਆਇੰਟ ਉਠਾ ਰਹੇ ਹਨ ਕਿ ਇਸ ਪਾਰਟੀ ਦੀ ਕੋਈ ਕੰਸਟੀਚਿਊਸ਼ਨ ਨਹੀਂ ਅਤੇ ਜਿਸ ਪਾਰਟੀ ਦੀ ਕੋਈ ਕੰਸਟੀਚਿਊਸ਼ਨ ਨਾ ਹੋਵੇ ਉਸ ਨੂੰ ਰੈਕਗਨਾਈਜ਼ ਨਹੀਂ ਕੀਤਾ ਜਾ ਸਕਦਾ । (ਜਥੇਦਾਰ ਜਗਦੇਵ ਸਿੰਘ ਵਲੋਂ ਵਿਘਨ) ਜਥੇਦਾਰ ਸਾਹਿਬ, ਕੜਾਹ ਥੋੜਾ ਛਕਿਆ ਕਰੋ । ਆਪਣੇ ਵਰਗੇ ਸਾਰਿਆਂ ਨੂੰ ਨਾ ਸਮਝੋ...... (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਆਈ ਵਿਲ ਨਾਟ ਅਲਾਊ ਸਚ ਰੀਮਾਰਕਸ । ਆਪ ਇਨ੍ਹਾਂ ਲਫਜ਼ਾਂ ਨੂੰ ਵਿਦਡਰਾ ਕਰੋ । ( I would like to warn the hon. Minister for Finance that I will not allow such remark He should withdraw these words.)

**Minister for Finance :** Sir, I withdraw my words.

ਸਪੀਕਰ ਸਾਹਿਬ ਇਹ ਕਹਿੰਦੇ ਨੇ ਕਿ ਕੰਸਟੀਚੀਊਸ਼ਨਲ ਨਹੀਂ, ਪਰ ਇਨ੍ਹਾਂ ਨੇ ਕਦੇ ਆਪਣੀ ਪੀੜ੍ਹੀ ਥਲੇ ਸੋਟਾ ਨਹੀਂ ਫੇਰਿਆ ਕਿ ਇਹ ਕੀ ਕਰਦੇ ਨੇ, ਇਨ੍ਹਾਂ ਦੀਆਂ ਆਪਣੀਆਂ ਕੀ ਕਰਤੂਤਾਂ ਨੇ । ਯੂਨਾਈਟਿਡ ਫਰੰਟ ਵਿਚ ਮੁਖਤਲਿਫ ਪਾਰਟੀਆਂ ਅਤੇ ਮੁਖਤਲਿਫ ਖਿਆਲਾਂ ਤੇ ਪੰਜ ਛੇ ਪਾਰਟੀਆਂ ਨੇ ਯੂਨਾਈਟਿਡ ਫਰੰਟ ਬਣਾਇਆ । ਇਕ ਪਾਰਟੀ ਫ਼ਾਸਿਸਟ ਖਿਆਲਾਂ ਦੀ ਹੈ । ਦੂਜੀ ਪਾਰਟੀ ਕਮਿਊਨਿਸਟ ਲੈਫਟਿਸਟ ਹਨ । ਇਸ ਪਾਰਟੀ ਦਾ ਜੋ ਪ੍ਰੋਗ੍ਰਾਮ ਹੈ ਉਸ ਨੂੰ ਸਾਰੇ ਜਾਣਦੇ ਹਨ ਅਤੇ ਫਿਰ ਇਕ ਹੋਰ ਪਾਰਟੀ ਹੈ ਜਿਸ ਦਾ ਕੰਮ ਸਿਰਫ਼ ਨੋਟ ਬਣਾਉਣਾ ਹੀ ਸੀ । ਵਖ ਵਖ ਪਾਰਟੀਆਂ ਤੇ ਵਖ ਵਖ ਪ੍ਰੋਗ੍ਰਾਮ ਇਥੇ ਤਾਂ ਇਕ ਪਾਰਟੀ ਹੈ ਅਤੇ ਇਕ ਦੇ ਪ੍ਰੋਗ੍ਰਾਮ ਨੂੰ ਮੁਖ ਰਖ ਕੇ ਹੀ ਇਹ ਸਰਕਾਰ ਬਣਾਈ ਗਈ ਹੈ । ਇਥੇ ਇਹ ਕਿਹਾ ਗਿਆ ਕਿ ਇਹ ਪਾਰਟੀ ਅੰਦਰ ਦੀ ਹੈ, ਬਾਹਰ ਨਹੀਂ । ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਇਨ੍ਹਾਂ ਨੇ ਤਾਂ ਇਕ ਪਾਰਟੀ ਦੇ ਪ੍ਰੋਗ੍ਰਾਮ ਨੂੰ ਵੀ ਮੁਖ ਨਹੀਂ ਸੀ ਰਖਿਆ ਅਤੇ ਨਾ ਇਨ੍ਹਾਂ ਦਾ ਬਾਹਰ ਇੱਕਠ ਸੀ ਤੇ ਨਾ ਹੀ ਅੰਦਰ ਇਕੱਠ ਸੀ । ਇਸ ਪਾਸੇ ਇਹ ਤਾਂ ਹੈ ਕਿ 15 ਆਦਮੀ ਇਕ ਖਿਆਲ ਦੇ ਅਤੇ ਇਕ ਵਿਚਾਰ ਦੇ ਤਾਂ ਹਾਂ । ਇਕ ਕੰਸਟੀਚਿਊਸ਼ਨ, ਇਕ ਪ੍ਰੋਗ੍ਰਾਮ ਇਨ੍ਹਾਂ ਦਾ ਹੈ ।

ਇਸ ਤੋਂ ਇਲਾਵਾ ਇਕ ਪੁਆਇੰਟ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਹੋਰਾਂ ਦੱਸਿਆ । ਮੈਂ ਉਨ੍ਹਾਂ ਦੀ ਇਜ਼ਤ ਕਰਦਾ ਹਾਂ, ਮੇਰੇ ਉਹ ਪੁਰਾਣੇ ਉਸਤਾਦ ਵੀ ਰਹੇ ਹਨ । ਉਨ੍ਹਾਂ ਨੇ ਇਹ ਕਿਹਾ ਹੈ ਕਿ ਪੈਪਸੂ ਵਿਚ ਸਰਦਾਰ ਗਿਆਨ ਸਿੰਘ ਰਾੜੇਵਾਲਾ ਦੀ ਮਨਿਸਟਰੀ ਨੂੰ ਡਿਸਮਿਸ ਕਰ ਦਿਤਾ ਗਿਆ ਸੀ ਹਾਲਾਂਕਿ ਕਮਿਊਨਿਸਟ ਪਾਰਟੀ ਨੇ ਕੰਡੀਸ਼ਨਲ ਸਪਰਟ ਦਿਤੀ ਸੀ । ਪਰ ਗਵਰਨਰ ਸਾਹਿਬ ਨੇ ਉਨ੍ਹਾਂ ਦੀ ਇਸ ਸਪੋਰਟ ਨੂੰ ਨਹੀਂ ਸੀ ਮੰਨਿਆ ਅਤੇ ਇਹ ਕਿਹਾ ਸੀ ਕੰਡੀਸ਼ਨਲ ਸਪੋਰਟ ਕੋਈ ਮਾਇਨੇ ਨਹੀਂ ਰਖਦੀ । ਪਰ ਇਥੇ ਤਾਂ ਅਨਕੰਡੀਸ਼ਨਲ ਸਪੋਰਟ ਹੈ ਅਤੇ ਸਾਫ ਹੈ, ਨਹੀਂ ਤਾਂ ਇਨ੍ਹਾਂ ਦਾ ਦਾ ਲਗਦਾ ਤਾਂ ਇਨ੍ਹਾਂ ਨੇ ਸਾਨੂੰ ਲਾਹ ਦੇਣਾ ਸੀ । ਕਾਂਗਰਸ ਇਨ੍ਹਾਂ ਦੀ ਗੱਲ ਨੂੰ ਕਿਦਾਂ ਮੰਨ ਜਾਂਦੀ ? ਮੈਂ ਅਰਜ਼ ਕਰਦਾ ਹਾਂ ਕਿ ਜਦ ਸਰਦਾਰ ਬਲਵੰਤ ਸਿੰਘ ਨੇ ਫ਼ਰੰਟ ਜਾਇਨ ਕੀਤਾ ਤਾਂ ਇਨ੍ਹਾਂ ਦੀ ਕੀ ਕੰਸਟੀਚਿਊਸ਼ਨ ਸੀ । ਇਹ ਉਸ ਗੱਲ ਨੂੰ ਤਾਂ ਭੁਲ ਗਏ ਨੇ । ਯੂਨਾਈਟਿਡ ਫਰੰਟ ਦਾ ਕੀ ਕੰਸਟੀਚਿਊਸ਼ਨ ਹੈ ਅਤੇ ਕੀ ਵਿਧਾਨ ਹੈ ਅਜ

[Finance Minister]

ਤਕ ਕਿਸੇ ਨੂੰ ਪਤਾ ਨਹੀਂ । ਪਿੰਡਾਂ ਵਿਚ ਇਸ ਦਾ ਅਸਰ ਨਹੀਂ । ਜੇਕਰ ਇਨ੍ਹਾਂ ਦਾ ਕੋਈ ਵਿਧਾਨ ਹੁੰਦਾ ਜਾਂ ਕੋਈ ਕਾਇਦਾ ਕਾਨੂੰਨ ਹੁੰਦਾ ਤਾਂ ਪਰਸੋਂ ਹੀ ਇਲਾਨ ਕੀਤਾ ਗਿਆ ਕਿ ਇਹ ਸੰਤ ਗਰੁਪ ਵਿਚ ਸ਼ਾਮਿਲ ਹੋ ਗਏ ਹਨ ਕਿਉਂਕਿ ਯੂਨਾਈਟਿਡ ਫ਼ਰੰਟ ਕੋਈ ਪਾਰਟੀ ਨਹੀਂ ਸੀ । ਅਤੇ ਇਹ ਸਮਝਦੇ ਸਨ ਕਿ ਪਾਰਟੀ ਵਿਚ ਜਾਣਾ ਜ਼ਰੂਰੀ ਹੈ, ਫਰੰਟ ਦੇ ਮੈਂਬਰ ਰਹਿ ਕੇ ਇਹ ਸੰਤੁਸ਼ਟ ਨਹੀਂ ਸਨ । ਬਾਕੀ ਸੰਤ ਅਕਾਲੀ ਦਲ ਕੱਲ ਖਤਮ ਹੋ ਗਿਆ, ਸਿੱਖਾਂ ਨੇ ਫੈਸਲਾ ਕੱਲ੍ਹ ਦੇ ਦਿਤਾ ਹੈ । (ਪ੍ਰਸੰਸਾ)

ਜਨਾਬ ਸਪੀਕਰ ਸਾਹਿਬ, ਮੈਂ ਇਹ ਅਰਜ਼ ਇਨ੍ਹਾਂ ਨੂੰ ਕਰਾਂਗਾ ਕਿ ਜੇਕਰ ਇਨ੍ਹਾਂ ਨੂੰ ਗਵਨਰ ਸਾਹਿਬ ਦੇ ਫੈਸਲੇ ਤੇ ਰੋਸ ਹੈ ਅਤੇ ਇਹ ਸਮਝਦੇ ਹਨ ਕਿ ਫ਼ੈਸਲਾ ਗਲਤ ਹੈ ਤਾਂ ਇਹ ਸੁਪਰੀਮ ਕੋਰਟ ਵਿਚ ਜਾ ਗਵਰਨਰ ਸਾਹਿਬ ਦੇ ਫ਼ੈਸਲੇ ਨੂੰ ਚੈਲੰਜ ਕਿਉਂ ਨਹੀਂ ਕਰਦੇ ? ਪਰ ਇਨ੍ਹਾਂ ਨੂੰ ਪਤਾ ਹੈ ਕਿ ਸੰਵਿਧਾਨ ਦੇ ਪ੍ਰੋਵੀਜ਼ਨ ਅਨੁਸਾਰ ਇਹ ਗਵਰਨਰ ਸਾਹਿਬ ਦੇ ਫ਼ੈਸਲੇ ਨੂੰ ਚੈਲੰਜ ਨਹੀਂ ਕਰ ਸਕਦੇ । ਇਨ੍ਹਾਂ ਬੈਂਚਾਂ ਤੇ ਬਹਿ ਕੇ ਤੁਸੀਂ ਗਵਰਨਰ ਸਾਹਿਬ ਦੀ ਰੂਲਿੰਗ ਨੂੰ ਓਵਰਰੂਲ ਨਹੀਂ ਕਰਵਾ ਸਕਦੇ । ਇਸ ਲਈ ਇਹ ਪੁਆਇੰਟ ਆਫ਼ ਆਰਡਰ ਅਲਟਰਾ ਵਾਇਰਜ਼ ਹੈ । ਬਸ ਮੈਂ ਇੰਨੀ ਹੀ ਬੇਨਤੀ ਕਰਨੀ ਸੀ ।

**ਸਰਦਾਰ ਨਰਿੰਦਰ ਸਿੰਘ** (ਪਬਲਿਕ ਵਰਕਸ ਰਾਜ ਮੰਤਰੀ) : ਸਪੀਕਰ ਸਾਹਿਬ, ਇਥੇ ਪੁਆਇੰਟ ਆਫ ਆਰਡਰ ਤੇ ਕੰਸਟੀਚਿਊਸ਼ਨ ਦੀਆਂ ਵਖ ਵਖ ਧਾਰਾਵਾਂ ਨੂੰ ਲੈ ਕੇ ਅਲਗ ਅਲਗ ਤਰੀਕੇ ਨਾਲ ਇੰਟਰਪਰੈਟ ਕੀਤਾ ਗਿਆ ਹੈ ਅਤੇ ਕਈ ਤਰ੍ਹਾਂ ਦੇ ਮਾਇਨੇ ਕਢੇ ਗਏ ਨੇ । ਮੇਰੀ ਬੇਨਤੀ ਇਹ ਹੈ ਕਿ ਕੰਸਟੀਚਿਊਸ਼ਨ ਨੇ ਤਾਂ ਗਿਲ ਸਾਹਿਬ ਨੂੰ ਪੰਜਾਬ ਦਾ ਚੀਫ਼ ਮਨਿਸਟਰ ਇਨਸਟਾਲ ਕਰ ਦਿਤਾ ਹੈ ਅਤੇ ਹੁਣ ਉਹ ਚੀਫ ਮਨਿਸਟਰ ਹਨ ਅਤੇ ਇਸ ਹਾਊਸ ਦੇ ਲੀਡਰ ਹਨ । ਇਸ ਲਈ ਹਾਊਸ ਦੀ ਕਾਰਵਾਈ ਨੂੰ ਚਲਾਣ ਸਬੰਧੀ ਜਿੰਨੇ ਨੀਯਮ ਹਨ ਉਨ੍ਹਾਂ ਅਨੁਸਾਰ ਚੀਫ਼ ਮਨਿਸਟਰ ਦੇ ਖਿਲਾਫ਼ ਜੇਕਰ ਅਪੋਜ਼ੀਸ਼ਨ ਚਾਹੇ ਤਾਂ ਇਕ ਰੈਗੂਲਰ ਮੋਸ਼ਨ ਲਿਆ ਸਕਦੀ ਹੈ, ਨੋ ਕਾਨਫੀਡੈਂਸ ਦੀ ਮੋਸ਼ਨ ਆ ਸਕਦੀ ਹੈ ਜਾਂ ਫਿਰ ਕਿਸੇ ਮਨੀ ਬਿਲ ਤੇ ਵੋਟ ਕਰਾਈ ਜਾ ਸਕਦੀ ਹੈ । ਮੈਂ ਤਾਂ ਸਮਝਦਾ ਹਾਂ ਕਿ ਅੱਜ ਅਪੋਜ਼ੀਸ਼ਨ ਵਿਚ ਸੇਨ ਐਲੀਮੈਂਟ ਬੈਠਾ ਹੈ ਅਤੇ ਇਹ ਸਭ ਕਾਨੂੰਨ ਅਤੇ ਨੀਅਮਾਂ ਤੋਂ ਜਾਣੂ ਹਨ । ਜੇਕਰ ਕੋਈ ਸੁਤਾ ਹੋਵੇ ਤਾਂ ਉਸ ਨੂੰ ਜਗਾਇਆ ਜਾ ਸਕਦਾ ਹੈ, ਪਰ ਜੇਕਰ ਕੋਈ ਜਾਗਦਾ ਸੌਂ ਜਾਵੇ ਤਾਂ ਉਸ ਨੂੰ ਕਿਵੇਂ ਜਗਾਇਆ ਜਾਵੇ ? ਇਹ ਕੋਈ ਮੋਸ਼ਨ ਚੀਫ ਮਨਿਸਟਰ ਸਾਹਿਬ ਦੇ ਖ਼ਿਲਾਫ ਲਿਆਣ, ਅਸੀਂ ਉਸ ਨੂੰ ਵੈਲਕਮ ਕਰਾਂਗੇ ਪਰ ਇਸ ਤਰ੍ਹਾਂ ਕੰਸਟੀਚਿਊਸ਼ਨ ਦੀ ਗਲਤ ਇੰਟਰਪਰੈਟੇਸ਼ਨ ਨਾ ਕਰਨ । ਜੇਕਰ ਇਹ ਸਾਡੀ ਸਰਕਾਰ ਦੇ ਖਿਲਾਫ ਕੋਈ ਬੇਪ੍ਰਤੀਤੀ ਦਾ ਮਤਾ ਲਿਆਣ ਤਾਂ ਅਸੀਂ ਵੈਲਕਮ ਕਰਾਂਗੇ । (ਸਰਕਾਰੀ ਬੈਂਚਾਂ ਵਲੋਂ ਪ੍ਰਸੰਸਾ)

ਸਪੀਕਰ ਸਾਹਿਬ, ਮੈਂ ਤਾਂ ਬੜੀ ਇਜ਼ਤ ਨਾਲ ਸਾਰੇ ਸੱਜਣਾਂ ਨੂੰ ਮੁਖਾਤਿਬ ਕੀਤਾ ਹੈ । ਵੈਸੇ ਜਿਸ ਤਰ੍ਹਾਂ ਦੀ ਬੋਲੀ ਉਹ ਬੁਲਾਉਣਾ ਚਾਹੁੰਦੇ ਹਨ, ਉਹ ਵੀ ਮੈਨੂੰ ਬੋਲਣੀ ਆਉਂਦੀ ਹੈ ਪਰ ਮੈਨੂੰ ਮੇਰਾ ਇਖਲਾਕ ਮਜਬੂਰ ਕਰਦਾ ਹੈ ਕਿ ਮੈਂ ਇਸ ਤਰ੍ਹਾਂ ਦੀ ਕੋਈ ਭਾਸ਼ਾ ਨਾ ਬੋਲਾਂ ।

**ਸਰਦਾਰ ਜੰਗੀਰ ਸਿੰਘ ਫਗੂਵਾਲੀਆ** : ਇਸ ਨੇ ਗਦਾਰੀ ਕੀਤੀ ਹੈ । (ਵਿਘਨ)

**ਸ੍ਰੀ ਸਪੀਕਰ** : ਜੱਥੇਦਾਰ ਜੀ, ਪਹਿਲਾਂ ਇਨ੍ਹਾਂ ਦੀ ਗੱਲ ਸੁਣੋ ਤੇ ਫੇਰ ਅਪਣੀ ਦੱਸੋ । (I would request the hon. Member, S. Jangir Singh Phaguwalia to hear him first and then say whatever he has to say.)

**ਸਰਦਾਰ ਨਰਿੰਦਰ ਸਿੰਘ :** ਮੈਂ ਬਹੁਤੀਆਂ ਗੱਲਾਂ ਤਾਂ ਕਰਦਾ ਨਹੀਂ, ਮੈਂ ਤਾਂ ਸਿੱਧੀ ਜੇਹੀ ਗੱਲ ਕਰਦਾ ਹਾਂ ਕਿ ਪਹਿਲਾਂ ਕਾਂਗਰਸ ਸਰਕਾਰ ਵੀ ਰਹੀ, ਫੇਰ ਯੂਨਾਈਟਿਡ ਫ਼ਰੰਟ ਦੀ ਸਰਕਾਰ ਵੀ ਆਈ। ਅੱਜ ਉਹ ਆਪ ਹੀ ਈਮਾਨ ਨਾਲ ਆਪਣੀਆਂ ਬਾਹਾਂ ਖੜ੍ਹੀਆਂ ਕਰਕੇ ਕਹਿਣ ਕਿ ਉਨ੍ਹਾਂ ਨੇ ਇਨ੍ਹਾਂ ਦਿਨਾਂ ਵਿਚ ਕਿਤਨੇ ਕੁ ਰੂਟ ਪਰਮਿਟ ਲਏ ਹਨ, ਕਿਤਨੇ ਕੁ ਪੰਜਾਬ ਵਿਚ ਠੇਕੇ ਲਏ ਹਨ ਅਤੇ ਕਿਤਨੇ ਹੋਰ ਚੀਜ਼ਾਂ ਦੇ ਪਰਮਿਟ ਹਾਸਲ ਕੀਤੇ ਹਨ, ਕੋਟੇ ਲਏ ਹਨ। ਮੈਂ ਇਹ ਪੰਜਾਬ ਦੇ ਲੋਕਾਂ ਦੇ ਜਜ਼ਬਾਤ ਦੀ ਇਕ ਗੱਲ ਕਰਦਾ ਹਾਂ। ਇਹ ਕਹਿੰਦੇ ਹਨ ਕਿ ਕਲ੍ਹ ਅੰਮ੍ਰਿਤਸਰ ਵਿਚ ਤੁਹਾਡਾ ਸੁਆਗਤ ਨਹੀਂ ਹੋਇਆ। ਮੈਂ ਕਹਿੰਦਾ ਹਾਂ ਕਿ ਉਥੇ ਹਰ ਆਦਮੀ ਆਪਣਾ ਦਿਲ ਫਾੜ ਫਾੜ ਕੇ ਸਰਦਾਰ ਲਛਮਣ ਸਿੰਘ ਨੂੰ ਦੱਸ ਰਿਹਾ ਸੀ ਕਿ ਕਿਸ ਤਰ੍ਹਾਂ ਦੀਆਂ ਇਨ੍ਹਾਂ ਨੇ ਕਾਰਵਾਈਆਂ ਕੀਤੀਆਂ ਹਨ। (ਵਿਘਨ) ਇਨ੍ਹਾਂ ਦੀ ਯੂਨਾਈਟਿਡ ਫ਼ਰੰਟ ਪਾਰਟੀ ਨੇ ਉਨ੍ਹਾਂ ਦੇ ਨਾਲ ਚਲਣ ਦਾ ਇਕ ਪ੍ਰੋਗਰਾਮ ਬਣਾਇਆ। ਪਰ ਜਦੋਂ ਗੱਦੀਆਂ ਛਡਣ ਦਾ ਸਵਾਲ ਆਇਆ ਤਾਂ ਸਾਰੇ ਕਾਇਦੇ ਕਾਨੂੰਨ ਧਰੇ ਰਹਿ ਗਏ। ਮੈਂ ਕਹਿੰਦਾ ਹਾਂ ਕਿ ਜੇ ਉਨ੍ਹਾਂ ਨੇ ਇਸ ਸਰਕਾਰ ਨੂੰ ਡੀਫੀਟ ਹੀ ਦੇਣੀ ਹੈ, ਅਜੇ ਬੜੇ ਮੌਕੇ ਹਨ, ਕਿਸੇ ਕੰਸਟੀਚਿਊਸ਼ਨਲ ਮੈਂਥਡ ਨਾਲ ਹਾਰ ਦੇਣ। ਕਿਸੇ ਡੀਮਾਂਡ ਤੇ ਡੀਫੀਟ ਦੇਣ, ਕਿਸੇ ਮਨੀ ਬਿਲ ਤੇ ਜ਼ੋਰ ਆਜ਼ਮਾਈ ਕਰ ਲੈਣ। ਇਹ ਕੀ ਗੱਲ ਹੈ ਕਿ ਪਲੈਨ ਬਣਾ ਲੈਣਾ ਕਿ ਹਾਊਸ ਹੀ ਚਲਣ ਨਾ ਦਿੱਤਾ ਜਾਵੇ। ਜੇ ਕਾਂਗਰਸ ਸਰਕਾਰ 20 ਸਾਲਾਂ ਬਾਅਦ ਆਪਣੀਆਂ ਕੁਰਸੀਆਂ ਛਡ ਸਕਦੀ ਹੈ ਤਾਂ ਕੀ ਇਹ 8 ਮਹੀਨੇ ਦੀ ਸਰਕਾਰ ਗੱਦੀਆਂ ਨਹੀਂ ਛਡ ਸਕਦੀ ?

**ਸ੍ਰੀ ਲਾਲ ਚੰਦ ਸਬਰਵਾਲ** (ਜਾਲੰਧਰ-ਉਤਰ) : ਸਪੀਕਰ ਸਾਹਿਬ, ਮੈਂ ਇਸ ਸਬੰਧ ਵਿਚ 3-4 ਪੁਆਇੰਟਸ ਹਾਊਸ ਦੇ ਸਾਹਮਣੇ ਅਰਜ਼ ਕਰਨੇ ਹਨ। ਅੱਜ ਸਰਕਾਰੀ ਬੈਂਚਾਂ ਤੇ ਇਕ ਨਾਮ ਨਿਹਾਦ ਰੂਲਿੰਗ ਪਾਰਟੀ ਬੈਠੀ ਹੈ। (ਵਿਘਨ) ਪਹਿਲੀ ਚੀਜ਼ ਤਾਂ ਇਹ ਕਹੀ ਜਾਂਦੀ ਹੈ ਕਿ ਇਹ ਜਿਹੜੀ ਜਨਤਾ ਪਾਰਟੀ ਕਹੀ ਜਾਂਦੀ ਹੈ ਇਸ ਨੂੰ ਜਨਤਾ ਦੀ ਕੋਈ ਸਪੋਰਟ ਨਹੀਂ। ਨਾ ਕੋਈ ਇਨ੍ਹਾਂ ਦਾ ਪ੍ਰੋਗਰਾਮ ਹੈ, ਨਾ ਕੋਈ ਮੈਨੀਫੈਸਟੋ ਸਾਡੀ ਨਜ਼ਰ ਵਿਚ ਇਨ੍ਹਾਂ ਦਾ ਆਇਆ ਹੈ। ਇਹ ਤਾਂ ਕੁਝ ਏਧਰੋਂ ਉਧਰੋਂ ਆਕੇ ਇਕੱਠੇ ਹੋਏ ਹਨ। ਮੈਂ ਤੁਹਾਡੇ ਸਾਹਮਣੇ ਇਸ ਜਨਤਾ ਪਾਰਟੀ ਦਾ ਜ਼ਾਹਿਰਾ ਰੂਪ ਹੀ ਅਰਜ਼ ਕਰਾਂਗਾ ਕਿ ਇਹ ਜਨਤਾ ਪਾਰਟੀ ਦੀ ਗੱਡੀ ਵਿਚ ਸਾਰੇ ਇੰਜਨ ਹੀ ਇੰਜਨ ਹਨ, ਸਵਾਰੀ ਲਈ ਡੱਬਾ ਇਨ੍ਹਾਂ ਦੇ ਵਿਚ ਇਕ ਵੀ ਨਹੀਂ। ਫੇਰ, ਸਪੀਕਰ ਸਾਹਿਬ, ਮੈਂ ਕੁਝ ਸੱਜਣਾਂ ਦੇ ਨਾਉਂ ਨਹੀਂ ਲੈਂਦਾ, ਪਰ ਮੈਂ ਕਹਿ ਸਕਦਾ ਹਾਂ ਕਿ ਇਸ ਜਨਤਾ ਪਾਰਟੀ ਦੇ ਤਿੰਨ ਬੰਦੇ ਐਸੇ ਹਨ ਜਿਨ੍ਹਾਂ ਨੂੰ ਇਨ੍ਹਾਂ ਨੇ ਬਹੁਤ ਹੀ ਬੁਰੀ ਤਰ੍ਹਾਂ ਗੁਠੇ ਲਾਇਆ ਹੋਇਆ ਹੈ (ਹਾਸਾ)। ਉਹ ਆਪਣੀ ਮਰਜ਼ੀ ਨਾਲ ਕਿਧਰੇ ਏਧਰ ਉਦਰ ਜਾ ਆ ਵੀ ਨਹੀਂ ਸਕਦੇ। ਇਹ ਹੈ ਹਾਲ ਇਸ ਜਨਤਾ ਪਾਰਟੀ ਦਾ।

**ਸ੍ਰੀ ਸਪੀਕਰ** : ਸਬਰਵਾਲ ਸਾਹਿਬ, ਤੁਸੀਂ ਕਿਸੇ ਦੇ ਕਾਂਡਕਟ ਨੂੰ ਡਿਸਕਸ ਕਰਨ ਦੀ ਬਜਾਏ ਟੂ ਦੀ ਪੁਆਇੰਟ ਗੱਲ ਕਰੋ। (I would request the hon. Member to speak to the point instead of discussing the conduct of some persons.)

**ਸ੍ਰੀ ਲਾਲ ਚੰਦ ਸਬਰਵਾਲ :** ਦੂਜਾ ਸਵਾਲ ਇਹ ਹੈ ਕਿ ਜਿਸ ਪੁਆਇੰਟ ਤੇ ਜ਼ਿਆਦਾ ਸਾਰਿਆਂ ਨੇ ਜ਼ੋਰ ਦਿੱਤਾ ਹੈ ਕਿ ਇਹ ਪਾਰਟੀ ਅਨਕੰਸਟੀਚਿਊਸ਼ਨਲ ਹੈ, ਇਹਦੇ ਤੇ ਬਹੁਤ ਇਤਰਾਜ਼ ਕੀਤਾ ਗਿਆ। ਮੈਂ ਇਕ ਗੱਲ ਸਿੱਧੀ ਜੇਹੀ ਕਹਿੰਦਾ ਹਾਂ ਕਿ ਕੀ ਸਰਦਾਰ ਲਛਮਣ ਸਿੰਘ ਗਿੱਲ ਆਪਣੀ ਛਾਤੀ ਤੇ ਹੱਥ ਰੱਖ ਕੇ ਕਹਿ ਸਕਦੇ ਹਨ ਕਿ ਉਨ੍ਹਾਂ ਨੂੰ ਕਾਂਗਰਸੀ ਭਰਾਵਾਂ ਤੇ ਭਰੋਸਾ ਹੈ ਅਤੇ ਉਹ ਸਰਦਾਰ ਲਛਮਣ ਸਿੰਘ ਨੂੰ ਆਪਣਾ ਲੀਡਰ ਮੰਨਦੇ ਹਨ ? ਕੀ ਉਹ ਵੀ ਜਨਤਾ ਪਾਰਟੀ ਦੇ ਉਸੇ ਤਰ੍ਹਾਂ ਦੇ ਲੀਡਰ ਹਨ ਜਿਸ ਤਰ੍ਹਾਂ ਕਿ ਸ. ਗੁਰਨਾਮ ਸਿੰਘ ਸੀ ? ਇਹ ਗੱਲ ਤਾਂ ਨਖੇੜਨੀ ਬੜੀ ਆਸਾਨ ਹੈ। ਜਦੋਂ ਯੂਨਾਈਟਿਡ ਫਰੰਟ ਪਾਰਟੀ ਨੇ ਸਰਦਾਰ ਗੁਰਨਾਮ ਸਿੰਘ ਨੂੰ ਆਪਣਾ ਲੀਡਰ ਬਣਾਇਆ ਸੀ ਤਾਂ ਉਸ ਵੇਲੇ ਅਕਾਲੀਆਂ ਤੋਂ ਇਲਾਵਾ ਜਨ ਸੰਘ ਕਹਿੰਦਾ ਸੀ ਕਿ ਸਾਡਾ ਲੀਡਰ ਗੁਰਨਾਮ ਸਿੰਘ ਹੈ, ਕਮਿਊਨਿਸਟ ਕਹਿੰਦੇ ਸਨ ਸਾਡਾ ਲੀਡਰ ਗਰਨਾਨ ਸਿੰਘ ਹੈ ਏਸੇ ਤਰ੍ਹਾਂ ਹੀ ਜਿਹੜੇ ਦੂਸਰੇ ਲੋਕ ਸ਼ਾਮਲ ਸਨ ਉਹ ਵੀ ਆਪਣਾ ਲੀਡਰ ਗੁਰਨਾਮ ਸਿੰਘ ਨੂੰ ਹੀ ਕਹਿੰਦੇ ਸਨ । ਮੈਂ ਇਨ੍ਹਾਂ ਤੋਂ ਇਕ ਮੋਟੀ ਜੇਹੀ ਗੱਲ ਪੁਛਦਾ ਹਾਂ ਕਿ ਜੇ ਰਾੜੇਵਾਲਾ ਸਾਹਿਬ ਆਪਣੀ ਪਾਰਟੀ ਤੋਂ ਅਸਤੀਫ਼ਾ ਦੇ ਦੇਣ ਤਾਂ ਕਾਂਗਰਸ ਪਾਰਟੀ ਜਿਹੜੀ ਕਿ ਅੱਜ ਆਪਣੇ ਆਪ ਨੂੰ ਜਨਤਾ ਪਾਰਟੀ ਵਿਚ ਮਰਜ ਹੋਈ ਜੇ ਆਖਦੀ ਹੈ ਤਾਂ ਉਸ ਹਾਲਤ ਵਿਚ ਕੀ ਉਹ ਸਾਰੇ ਸਰਦਾਰ ਲਛਮਣ ਸਿੰਘ ਗਿੱਲ ਨੂੰ ਆਪਣਾ ਲੀਡਰ ਸਰਦਾਰ ਗਿਆਨ ਸਿੰਘ ਰਾੜੇਵਾਲਾ ਦੀ ਥਾਂ ਮੰਨਣ ਲਈ ਤਿਆਰ ਹਨ ? ਸਪੀਕਰ ਸਾਹਿਬ, ਜਦੋਂ ਕਾਂਗਰਸ ਪਾਰਟੀ ਦਾ ਵਖਰਾ ਲੀਡਰ ਹੋਵੇ, ਉਹ ਸਿਰਫ ਇਹੋ ਕਹਿਣ ਕਿ ਸਾਡੀ ਸਪੋਰਟ ਹੈ ਤਾਂ ਕੀ ਉਸ ਹਾਲਤ ਵਿਚ ਇਹ ਕੋਈ ਮੈਜਾਰਿਟੀ ਪਾਰਟੀ ਹੈ ? ਮੈਂ ਸਮਝਦਾ ਹਾਂ ਇਹ ਇਕ ਮਾਈਨਾਰਿਟੀ ਪਾਰਟੀ ਹੈ ਜਿਸ ਨੂੰ ਹਕੂਮਤ ਦੀ ਬਾਗ ਡੋਰ ਦਿੱਤੀ ਗਈ ਹੈ।

ਇਕ ਦੋ ਗੱਲਾਂ ਪੰਡਤ ਮੋਹਨ ਲਾਲ ਜੀ ਨੇ ਆਰਟੀਕਲ 163-64 ਦੇ ਮੁਤਾਲਿਕ ਕਹੀਆਂ ਹਨ । ਉਨ੍ਹਾਂ ਨੇ ਹਵਾਲਾ ਦਿੰਦਿਆਂ ਹੋਇਆਂ ਕਿਹਾ ਕਿ ਗਵਰਨਰ ਦਾ ਫ਼ੈਸਲਾ ਕਿਸੇ ਕੋਰਟ ਦੇ ਵਿਚ ਚੈਲੰਜ ਨਹੀਂ ਕੀਤਾ ਜਾ ਸਕਦਾ । ਪਰ ਡੈਮੋਕਰੈਟਿਕ ਸੈਟ-ਅਪ ਵਿਚ ਇਹ ਹਾਊਸ ਨੂੰ ਰਾਈਟ ਹੈ, ਜਿਸ ਦੀ ਕਿ ਇਹ ਮਨਿਸਟਰੀ ਕੰਸਟੀਚਿਊਟ ਕੀਤੀ ਗਈ ਹੈ, ਕਿ ਆਇਆ ਉਸ ਨੂੰ ਮੈਜਾਰਿਟੀ ਦੀ ਸਪੋਰਟ ਹਾਸਲ ਵੀ ਹੈ ਜਾਂ ਨਹੀਂ । ਜਿਥੋਂ ਤੱਕ ਅਸੀਂ ਸਮਝਦੇ ਹਾਂ ਗਵਰਨਰ ਦੇ ਫ਼ੈਸਲੇ ਨੂੰ ਚੈਲੰਜ ਕਰਨ ਵਾਸਤੇ ਇਹ ਆਰਟੀਕਲ ਸਾਡੇ ਤੇ ਕੋਈ ਪਾਬੰਦੀ ਨਹੀਂ ਲਗਾਉਂਦਾ । ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਾਂਗਾ ਕਿ ਜਿਥੇ ਇਸ ਕੰਸਟੀਚਿਊਸ਼ਨ ਦੇ ਅੰਦਰ ਐਸਾ ਕੋਈ ਵੀ ਰੂਲ ਨਹੀਂ ਕਿ ਮਾਈਨਾਰਿਟੀ ਦੇ 10—15 ਆਦਮੀ ਬੈਠ ਜਾਣ ਹਕੂਮਤ ਦੀ ਕੁਰਸੀ ਤੇ ਅਤੇ ਗਵਰਨਰ ਇਹ ਕਹਿਕੇ ਹਲਫ਼ ਚੁਕਾ ਦੇਵੇ ਕਿ ਇਸ ਪਾਰਟੀ ਨੂੰ ਸਪੋਰਟ ਹਾਸਲ ਹੈ ਮੈਜਾਰਟੀ ਪਾਰਟੀ ਦੀ, ਉਥੇ ਇਹ ਈਵਾਨ ਨੂੰ ਹੱਕ ਹਾਸਲ ਹੈ ਕਿ ਅਸੀਂ ਉਸ ਮੌਕੇ ਗਾਈਡਿਡ ਬਾਈ ਦੀ ਪਾਰਲੀਮੈਂਟ ਹਾਂ । ਹਾਊਸ ਆਫ ਕਾਮਨਜ਼ ਦੇ ਫੇਰ ਅੱਗੇ ਰੂਲਜ਼ ਹਨ, ਕੰਸਟੀਚਿਊਸ਼ਨਲ ਰਾਈਟਸ ਹਨ ਜਿਹੜੇ ਇਸ ਹਾਊਸ ਨੂੰ ਫਰਦਰ ਪ੍ਰੋਟੈਕਟ ਕਰਦੇ ਹਨ । ਇਹ ਮੈਂ ਏਥੇ ਹਾਊਸ ਦੀ ਵਾਕਫ਼ੀਅਤ ਲਈ ਪੜ੍ਹਦਾ ਹਾਂ ਜਿਥੇ ਇਹ ਕਿਹਾ ਹੈ, Article 105 of the Constitution says—

> "In other respects, the powers, privileges and immunities of each House of Parliament and of the Members and the Committees of each House shall be such as may from time to time be defined by Parliament by law and until so defined shall be those of House of Commons of the Parliament of the United Kingdom and of its Members and Committees, at the commencement of this Constitution."

ਸਪੀਕਰ ਸਾਹਿਬ, ਇਹ ਗੱਲ ਵੀ ਇਕ ਸਿੱਧੀ ਜੇਹੀ ਹੈ ਕਿ ਇਹ ਸਾਡਾ ਰਾਈਟ ਹੈ ਮੈਂਬਰਾਨ ਦਾ ਇਹ ਇਕ ਪ੍ਰਿਵਿਲੇਜ ਹੈ ਜਿਸ ਤੇ ਕਿ ਇਕ ਐਗਜ਼ੈਕਟਿਵ ਅਥਾਰਟੀ ਨੇ ਇਕ ਐਸਾ ਮਾਹੌਲ ਪੈਦਾ ਕਰ ਦਿੱਤਾ ਹੈ ਕਿ 15 ਆਦਮੀ ਗਵਰਨਰ ਸਾਹਿਬ ਦੇ ਅੱਗੇ ਖੜ੍ਹੇ ਕਰ ਦਿੱਤੇ ਅਤੇ ਉਨ੍ਹਾਂ ਨੂੰ ਮੈਜਾਰਿਟੀ ਗਰੁਪ ਦੀ ਹਮਾਇਤ ਹਾਸਲ ਕਹਿਕੇ ਹਲਫ ਚੁਕਾ ਦਿੱਤਾ, ਮੈਂ ਸਮਝਦਾ ਹਾਂ ਹੁਣ ਉਨ੍ਹਾਂ ਦਾ ਇਹ ਕਹਿਣਾ ਕਿ ਇਸ ਤੇ ਕੰਸਟੀਚਿਊਸ਼ਨ ਦੀਆਂ ਧਾਰਾਂ 163-164 ਐਪਲਾਈ ਨਹੀਂ ਕਰਦੀਆਂ, ਇਹ ਮੁਨਾਸਿਬ ਨਹੀਂ। ਫੇਰ ਇਸਦੇ ਵਿਚ ਕੋਈ ਡਿਫਰੈਂਟ ਸਟੇਟ ਦਾ ਜ਼ਿਕਰ ਨਹੀਂ,ਸਾਫ ਕਿਹਾ ਹੈ। ਚਵ੍ਹਾਨ ਸਾਹਿਬ ਨੇ ਆਪਣੀ ਸਟੇਟਮੈਂਟ ਵਿਚ ਦੱਸਿਆ ਹੈ ਕਿ ਇਕ ਚੀਫ ਮਨਿਸਟਰ ਮੇਜਾਰਿਟੀ ਦਾ ਹੁੰਦਾ ਹੈ ਅਤੇ ਇਕ ਮਾਈਨਾਰਿਟੀ ਦਾ ਹੁੰਦਾ ਹੈ। ਮਾਈਨਾਰਿਟੀ ਵਾਲਾ ਚੀਫ ਮਨਿਸਟਰ ਵੀ ਅਡਵਾਈਸ ਦੇ ਸਕਦਾ ਹੈ...(ਸਰਕਾਰੀ ਬੈਂਚਾਂ ਵਲੋਂ ਵਿਘਨ) ਸਪੀਕਰ ਸਾਹਿਬ, ਉਨ੍ਹਾਂ ਨੇ ਇਹ ਆਨਸਰ ਦਿਤਾ । (ਆਪੋਜ਼ੀਸ਼ਨ ਵਲੋਂ ਤਾੜੀਆਂ) ਸਪੀਕਰ ਸਾਹਿਬ, ਡਾਂਗ ਸਾਹਿਬ ਅਜੇ ਇਹ ਲਫਜ਼ ਪੜ੍ਹ ਰਹੇ ਸੀ ਕਿ ਗਿੱਲ ਸਾਹਿਬ ਨੇ ਕਿਹਾ ਕਿ ਅਗੇ ਪੜ੍ਹੋ । ਮੈਂ, ਸਪੀਕਰ ਸਾਹਿਬ, ਉਨ੍ਹਾਂ ਦੀ ਖਾਹਿਸ਼ ਜ਼ਰੂਰ ਪੂਰੀ ਕਰਾਂਗਾ (ਵਿਘਨ) (ਸ਼ੋਰ)

**ਮਾਲ ਮੰਤਰੀ** : ਅਖਬਾਰ ਦਾ ਨਾਂ ਦੱਸ ਦਿਓ।

**ਸ਼੍ਰੀ ਲਾਲ ਚੰਦ ਸਭਰੱਵਾਲ** : ਸਪੀਕਰ ਸਾਹਿਬ, ਇਹ ਉਹੀ ਗੱਲ ਹੈ ਜਿਸ ਤਰ੍ਹਾਂ ਕਿ ਪੰਡਤ ਮੋਹਣ ਲਾਲ ਜੀ ਕਹਿੰਦੇ ਹਨ ਕਿ "ਯੇਹ ਮਿਲਾਪ ਹੈ, ਯੇਹ ਪਰਤਾਪ ਹੈ".. (ਵਿਘਨ) ਮੈਂ ਇਹ ਟੇਬਲ ਆਫ ਦੀ ਹਾਊਸ ਤੇ ਰਖ ਦਿਆਂਗਾ। (ਸ਼ੋਰ, ਬਹੁਤ ਸ਼ੋਰ) ਸਪੀਕਰ ਸਾਹਿਬ, ਮਨਿਸਟਰਾਂ ਨੂੰ ਕੁਝ ਤਾਂ ਹਾਊਸ ਦਾ ਡੈਕੋਰਮ ਰਖਣਾ ਚਾਹੀਦਾ ਹੈ।

**ਅਵਾਜ਼ਾਂ** : ਡੈਕੋਰਮ ਤਾਂ ਹੈ ਹੀ ਨਹੀਂ, ਰਖਣ ਕੀ ?

**ਸ਼੍ਰੀ ਲਾਲ ਚੰਦ ਸਬਰੱਵਾਲ** : ਜੇ ਕੋਈ ਥੋੜਾ ਬਹੁਤ ਹੋਵੇ ਤਾਂ (ਸ਼ੋਰ) (ਵਿਘਨ) ਉਹ ਕਹਿੰਦੇ ਹਨ—

"......When a Chief Minister gives advice to a Governor, as Parliament, as politicians, as democrats, as supporters of the Constitution, what is our position ?"Replying to himself, he said, "My answer is he is bound to accept that advice".Seven days later, Mrs. Indira Gandhi, Prime Minister of India, told newspapermen that "the Governor has a constitutional obligation to accept the advice of his Chief Minister, in regard to the dissolution of the Assembly whether the Chief Minister at the time of giving such advice enjoyed majority support or not."

(Cheers)

ਅਖਬਾਰ ਵਾਲਾ ਲਿਖਦਾ ਹੈ ਕਿ ਉਥੇ ਕੀ ਹੋਇਆ ?

"........In Bengal and Haryana also the Chief Ministers who were alleged to have lost their majorities would, if they had been permitted to call the Assembly, have advised the Governor to dissolve it and arrange for a general election, but because the Congress is convinced that it will be wiped out if it goes to the electorate in either State the Governors were asked to ignore their democratic obligations. In Punjab, Mr. Gurnam Singh learning from their experience advised the Governor before he resigned, that he should dissolve the Assembly and announce a general election. According to the Prime Minister. it is obligatory on the part of the Punjab Governor to accept this advice. But Mr. Pavate obviously does not see it in that light. He is hedging. He is reported to have told Mr. Gurnam Singh that he 'could not accept for the time being the advice to dissolve the Assembly and order a mid-term poll' and that he was 'in touch with New Delhi.' Why ?...."

[ਸ੍ਰੀ ਲਾਲ ਚੰਦ ਸੱਬਰਵਾਲ]

ਮੇਰੇ ਗਿੱਲ ਭਰਾ ਨੇ ਕਿਹਾ ਸੀ ਕਿ ਅਗਾਂਹ ਪੜ੍ਹੋ । ਉਂਝ ਤਾਂ ਸ਼ਾਇਦ ਮੈਂ ਨਾ ਹੀ ਪੜ੍ਹਦਾ ਪਰ ਇਸ ਕਰਕੇ ਪੜ੍ਹ ਰਿਹਾ ਹਾਂ ।..(ਵਿਘਨ) ਇਸਦਾ ਨਾਂ 'ਪੈਟਰੀਆਟ' ਹੈ ਤੇ ਮੈਂ ਇਸਨੂੰ ਮੇਜ਼ ਤੇ ਰਖਦਾ ਹਾਂ ।

**ਆਵਾਜ਼ਾਂ** : ਇਹ ਕਮਿਊਨਿਸਟਾਂ ਦਾ ਅਖਬਾਰ ਹੈ ।

Shri Lal Chand Saberwal : It says—

> "......Is New Delhi collecting more defectors and giving the Maharaja of Patiala and Mr. Rarewala strength they can depend upon? Is he waiting to be told that in his 'discretion' he can forget what the Prime Minister and the Home Minister said and insist that Mr. Lachhman Singh Gill should form a puppet Government as in Bengal....?"

ਸਪੀਕਰ ਸਾਹਿਬ, ਮੈਂ ਇਸ ਵੇਲੇ ਹਾਊਸ ਦੇ ਵਕਾਰ ਵਾਸਤੇ, ਇਸ ਲੈਜਿਸਲੇਚਰ ਦੇ ਵਕਾਰ ਵਾਸਤੇ ਅਰਜ਼ ਕਰਦਾ ਹਾਂ ਅਤੇ ਅਸੀਂ ਤੁਹਾਡੇ ਤੋਂ ਐਕਸਪੈਕਟ ਕਰਦੇ ਹਾਂ ਕਿ ਤੁਸੀਂ ਇਸ ਹਾਊਸ ਦੇ ਵਕਾਰ ਨੂੰ ਬਰਕਰਾਰ ਰਖੋਂਗੇ । ਜਨਾਬ ਨੇ ਇਹ ਫ਼ੈਸਲਾ ਦੇਣਾ ਹੈ ਕਿ ਇਕ ਐਗਜ਼ੈਕਟਿਵ ਅਥਾਰਟੀ ਦਾ ਵਕਾਰ ਬਹੁਤਾ ਹੈ ਜਾਂ ਹਾਊਸ ਦਾ ਵਕਾਰ ਬਹੁਤਾ ਹੈ । ਸਪੀਕਰ ਸਾਹਿਬ, ਇਸ ਹਾਊਸ ਵਿਚ ਕੰਵੈਨਸ਼ਨ ਸੈਟ ਕਰ ਦਿਉ । ਪੀਪਲ ਨੇ ਵੇਖਣਾ ਹੈ, ਹਾਊਸ ਨੇ ਵੇਖਣਾ ਹੈ । ਸਪੀਕਰ ਸਾਹਿਬ, ਇਹ ਜਿਹੜੀ ਚਾਲ ਹੈ, ਇਹ ਜਿਹੜਾ ਤਰੀਕਾ ਹੈ ਇਹ ਕਿਸੇ ਡੈਮੋਕਰੈਟਿਕ ਸਰਕਾਰ ਵਿਚ ਨਹੀਂ । (ਵਿਘਨ) ਇਹ ਕੇਵਲ ਇੰਡੀਆ ਦੀ ਕਾਂਗਰਸ ਸਰਕਾਰ ਦੀ ਡੈਮੋਕਰੈਸੀ ਹੈ । (ਵਿਘਨ)

This is political corruption. This is deceit. This is cheating the democracy. I would request you, Sir, to give protection to the democratic set-up. I would request you to give protection to the Legislature and enhance its prestige. ਮੈਂ ਇਸ ਕਰਕੇ ਇਹ ਅਰਜ਼ ਕੀਤੀ ਹੈ ਕਿਉਂਕਿ ਇਸ ਵੇਲੇ ਸਾਰੇ ਇਸੀ ਚੀਜ਼ ਵਲ ਪਏ ਦੇਖਦੇ ਹਾਂ । ਮੈਂ ਇੰਨਾ ਹੀ ਕਹਿ ਕੇ ਬੈਠਦਾ ਹਾਂ ।

**ਮੁੱਖ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਸਪੀਕਰ ਸਾਹਿਬ, ਗੱਲ ਤਾਂ ਕੋਈ ਲੰਬੀ ਚੌੜੀ ਨਹੀਂ ਸੀ, ਇਹ ਸਵਾਲ ਰੇਜ਼ ਕੀਤਾ ਗਿਆ ਹੈ ਕਿ ਇਸ ਪਾਸੇ ਜਿਹੜੀ ਸਰਕਾਰ ਬੈਠੀ ਹੋਈ ਹੈ ਇਹ ਕੰਸਟਚੀਊਸ਼ਨਲ ਹੈ ਕਿ ਨਹੀਂ । ਸਪੀਕਰ ਸਾਹਿਬ, ਇਹ ਬਹਿਸ ਇਥੇ ਨਹੀਂ ਹੋ ਸਕਦੀ, ਇਹ ਫ਼ੈਸਲਾ ਕਰਨਾ ਗਵਰਨਰ ਦਾ ਕੰਮ ਹੈ ਔਰ ਗਵਰਨਰ ਸਾਹਿਬ ਨੇ ਆਪਣਾ ਫ਼ੈਸਲਾ ਦਿਤਾ ਹੈ । ਪਿਛਲੀ ਗੌਰਮਿੰਟ ਜਿਹੜੀ ਇਥੇ ਬੈਠੀ ਸੀ ਉਹ ਗਵਰਨਰ ਸਾਹਿਬ ਨੇ ਹੀ ਬਣਾਈ ਸੀ । ਉਸ ਗੌਰਮਿੰਟ ਨੂੰ ਬਣਾਣ ਵਿਚ ਮੇਰਾ ਕਾਫੀ ਹੱਥ ਸੀ, ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਗੌਰਮਿੰਟ ਬਣਾਈ ਕਿਸ ਨੇ ਸੀ, ਬਣਾਈ ਵੀ ਮੈਂ ਸੀ, ਕਿਸੇ ਹੋਰ ਨੇ ਨਹੀਂ ਸੀ ਬਣਾਈ । (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਬਣਾਉਣ ਵਾਲੇ ਦੀ ਤਾਰੀਫ਼ ਮੈਂ ਦਸ ਦਿੰਦਾ ਹਾਂ। (ਵਿਘਨ) ਅੱਜ ਸਾਰਿਆਂ ਨਾਲੋਂ ਪਹਿਲਾਂ ਪਾਰਟੀਆਂ ਦੇ ਕਾਨੂੰਨ ਪੁਛੇ ਜਾਂਦੇ ਹਨ । ਉਸ ਪਾਰਟੀ ਵਿਚ 24 ਮੈਂਬਰ ਅਕਾਲੀ ਦਲ ਦੇ ਸਨ । ਉਸ ਅਕਾਲੀ ਦਲ ਨੇ ਕਿਧਰੇ ਆਪਣੇ ਆਪ ਨੂੰ ਰਜਿਸਟਰ ਨਹੀਂ ਕਰਵਾਇਆ । ਉਸ ਅਕਾਲੀ ਦਲ ਦਾ ਕੋਈ ਰੂਲ ਔਰ ਰੈਗੂਲੇਸ਼ਨ ਨਹੀਂ । ਉਸ ਅਕਾਲੀ ਦਲ ਦਾ ਕੋਈ ਖਾਤਾ ਨਹੀਂ । ਉਹ ਅਕਾਲੀ ਦਲ ਮੈਂ ਬਣਾਇਆ ਸੀ ਅਤੇ

ਮੈਂ ਚੈਲਿੰਜ ਕਰਦਾ ਹਾਂ ਕਿ ਜੇ ਕਿਧਰੇ ਰਜਿਸਟਰ ਕਰਵਾਇਆ ਹੈ ਤਾਂ ਦੱਸ ਦੇਣ । (ਸਰਕਾਰੀ ਬੈਂਚਾਂ ਵਲੋਂ ਥੰਪਿੰਗ, ਵਿਰੋਧੀ ਬੈਂਚਾਂ ਵਲੋਂ ਵਿਘਨ) ਇਸਤੋਂ ਉਪਰ ਚਲੋ । ਫਿਰ ਕਮਿਊਨਿਸਟ ਰਲੇ, ਲੈਫ਼ਟ ਅਤੇ ਰਾਈਟ....(ਇਸ ਵੇਲੇ ਹਾਊਸ ਵਿਚ ਇਤਨਾ ਜ਼ਿਆਦਾ ਸ਼ੋਰ ਸੀ ਕਿ ਕੁਝ ਵੀ ਨਹੀਂ ਸੁਣਿਆ ਜਾ ਸਕਿਆ ।) ਸਪੀਕਰ ਸਾਹਿਬ, ਇਨ੍ਹਾਂ ਨੂੰ ਰੋਕਣਾ ਤੁਹਾਡਾ ਕੰਮ ਹੈ । (ਵਿਘਨ) ਮੈਂ ਇਨ੍ਹਾਂ ਦਾ ਹਾਲ ਵੀ ਅਗੇ ਚਲਕੇ ਦਸਦਾ ਹਾਂ । (ਵਿਘਨ) ਮੈਂ ਹੁਣ ਵੀ ਕਹਿੰਦਾ ਹਾਂ ਕਿ ਕਮਿਊਨਿਸਟ ਸ਼ਾਮਲ ਹੋਏ । (ਲਗਾਤਾਰ ਥਪਿੰਗ) ।

**ਅਵਾਜ਼ਾਂ** : ਨਕਲੀ ਦਲ ਬਹਿ ਜਾ । ਗ਼ੱਦਾਰ ਸਰਕਾਰ ਨਹੀਂ ਚਲੇਗੀ ।

**ਮੁੱਖ ਮੰਤਰੀ** : ਕਮਿਊਨਿਸਟਾਂ ਦੀਆਂ ਦੋ ਵਿੰਗਜ਼ ਹਨ; ਤੁਸੀਂ ਰਾਈਟ ਸੀ (ਵਿਘਨ) (ਸ਼ੋਰ) ।

**ਸ਼੍ਰੀ ਸਪੀਕਰ** : ਆਰਡਰ, ਪਲੀਜ਼ । ਮੇਰੇ ਮੁਅੱਜ਼ਜ਼ ਲੀਡਰੋ ...(ਵਿਘਨ) ਜਥੇਦਾਰ ਸਾਹਿਬ ਮੈਂ ਬੇਨਤੀ ਕਰਦਾ ਹਾਂ ਕਿ ਜੇ ਤੁਸੀਂ ਕਿਸੇ ਗੱਲਤ ਬਿਆਨੀ ਤੇ ਕੋਈ ਐਕਸ਼ਨ ਲੈਣਾ ਹੈ ਤਾਂ ਬਾਹਰ ਜਾ ਕੇ ਲੈ ਲੈਣਾ, ਜੋ ਤੁਹਾਡੀ ਮਰਜ਼ੀ ਹੈ, ਪਰ ਇਸ ਵੇਲੇ ਹਾਊਸ ਵਿੱਚ ਜਿਹੜੀ ਗੱਲ ਹੋ ਰਹੀ ਹੈ ਉਹ ਸੁਣ ਲਉ । ਤੇ ਬਾਅਦ ਵਿੱਚ ਬੜੀ ਖੁਸ਼ੀ ਨਾਲ ਐਕਸ਼ਨ ਲੈ ਲੈਣਾ । (Order please. I would request the hon. Members that if they want to take any action on some wrong statement they should take whatever action they like outside but now they should listen to whatever is being said in the House. They can take action afterwards.)

**ਅਵਾਜ਼ਾਂ** : ਇਸ ਨੇ ਗ਼ੱਦਾਰੀ ਕੀਤੀ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਠਾ ਲਉ । ਗ਼ੱਦਾਰੀ ਗਦੂਰੀ ਜਿਸ ਤਰ੍ਹਾਂ ਦੀ ਹੈ ਮੈਂ ਦਸ ਦਿੰਦਾ ਹਾਂ । (ਵਿਘਨ) (ਸ਼ੋਰ) (ਥੰਪਿੰਗ) ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਕ ਪਾਰਟੀ ਜਿਹੜੀ ਇਨ੍ਹਾਂ ਵਿੱਚ ਸੀ ਮੈਂ ਉਸ ਦਾ ਜ਼ਿਕਰ ਕੀਤਾ ਹੈ । ਇਕ ਹੋਰ ਪਾਰਟੀ ਜਿਹੜੀ ਵਿੱਚ ਰਲੀ ਉਸ ਦਾ ਨਾਂ....

**ਇਕ ਮਾਨਯੋਗ ਮੈਂਬਰ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਆਪ ਹੀ ਪੁਆਇੰਟ ਆਫ਼ ਆਰਡਰ ਤੇ ਬੋਲ ਰਿਹਾ ਹਾਂ ।

**ਸ਼੍ਰੀ ਸਪੀਕਰ** : ਠੀਕ ਹੈ, ਇਹ ਪੁਆਇੰਟ ਆਫ਼ ਆਰਡਰ ਤੇ ਬੋਲ ਰਹੇ ਹਨ, ਤੁਸੀਂ ਬਾਅਦ ਵਿੱਚ ਬੋਲ ਲੈਣਾ । (Yes, the hon. Chief Minister is speaking on a point of order. The hon. Member can speak afterward.)

(ਸਰਕਾਰੀ ਬੈਂਚਾਂ ਵਲੋਂ ਥੰਪਿੰਗ ਅਤੇ ਵਿਰੋਧੀ ਬੈਂਚਾਂ ਵਲੋਂ ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਦੂਜੀ ਪਾਰਟੀ ...(ਵਿਘਨ) ਹੁਣ ਹਕੀਕਤ ਬਿਆਨੀ ਹੋਣ ਲਗੀ ਹੈ ਤਾਂ ਤੜਪਦੇ ਹੋ । ਜ਼ਰਾ ਹੌਸਲੇ ਨਾਲ ਸੁਣੋ ਤਾਂ ਸਹੀ । ਅਜੇ ਮੈਂ ਸ਼ੁਰੂ ਹੀ ਕੀਤਾ ਹੈ, ਇਤਿਹਾਸ ਮੁਕਣ ਤਾਂ ਦਿਉ । ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਦੂਜੀ ਪਾਰਟੀ ਕਮਿਊਨਿਸਟ ਪਾਰਟੀ ਸੀ ਜਿਹੜੀ ਕਿ ਸ਼ਾਮਿਲ ਸੀ । ਇਸ ਦੇ ਦੋ ਵਿੰਗ ਹਨ—ਰਾਈਟਿਸਟ ਅਤੇ ਲੈਫ਼ਟਿਸਟ । ਰਾਈਟਿਸਟਾਂ ਦਾ ਆਪਣਾ ਪ੍ਰੋਗਰਾਮ ਹੈ ਅਤੇ ਲੈਫਟਿਸਟਾਂ ਦਾ ਆਪਣਾ ਪ੍ਰੋਗਰਾਮ ਹੈ ।

(ਮੁੱਖ ਮੰਤਰੀ ਦੀ ਸਾਰੀ ਸਪੀਚ ਦੇ ਦੌਰਾਨ ਆਪੋਜ਼ੀਸ਼ਨ ਵਲੋਂ ਵਿਘਨ ਹੁੰਦਾ ਰਿਹਾ ਸ਼ੋਰ ਪੈਂਦਾ ਰਿਹਾ, ਥੇਪਿੰਗ ਹੁੰਦੀ ਰਹੀ ਅਤੇ ਪੀਪੇ ਖੜਕਾਏ ਜਾਂਦੇ ਰਹੇ ।)

ਉਹ ਦੋਨੋਂ ਯੂਨਾਈਟਿਡ ਫ਼ਰੰਟ ਵਿੱਚ ਸਨ । ਫਿਰ ਇਸ ਵਿੱਚ ਜਨ ਸੰਘ ਆਇਆ । ਉਸਦਾ ਆਪਣਾ ਪ੍ਰੋਗਰਾਮ ਸੀ । ਫਿਰ ਮੇਰੇ ਜਨਰਲ ਸਾਹਿਬ ਆਏ, ਇਨ੍ਹਾਂ ਦੀ ਕੋਈ ਪਾਰਟੀ, ਕੋਈ ਪ੍ਰੋਗਰਾਮ, ਕੋਈ ਜਗ੍ਹਾ ਹੈ ਹੀ ਨਹੀਂ ਸੀ । ਔਰ ਸਾਰਿਆਂ ਨੇ ਰਲ ਕੇ ਜਿਹੜਾ ਯੂਨਾਈਟਿਡ ਫ਼ਰੰਟ ਬਣਾਇਆ ਸੀ... (ਵਿਘਨ) ਇਹ ਗੱਲ ਤਾਂ ਹੈ ਜੀ ਕਿ ਜਦੋਂ ਪ੍ਰਭੂ ਨੂੰ ਲੋੜ ਪਈ ਇਹ ਦੁਨੀਆ ਬਣਾ ਲਈ, ਲੀਲਾ ਦੇਖੀ ਤੇ ਫਿਰ ਜਦੋਂ ਲੋੜ ਪਈ ਖਤਮ ਕਰ ਦਿੱਤੀ (ਹਾਸਾ) । ਮੈਂ ਬੇਨਤੀ ਕਰਦਾ ਸੀ ਕਿ ਇਹ ਪੰਜ ਛੇ ਕਰਨ ਵਾਲੇ ਸਾਰੇ ਰਲੇ ਪਰ ਆਪਣਾ ਯੂਨਾਈਟਿਡ ਫਰੰਟ ਕਿਧਰੇ ਰਜਿਸਟਰਡ ਨਹੀਂ ਕਰਵਾਇਆ । ਕਿਧਰੇ ਵੀ ਯੂਨਾਈਟਿਡ ਫ਼ਰੰਟ ਦਾ ਐਸਾ ਅਸੂਲ ਨਹੀਂ ਜਿਸ ਦੇ ਮੁਤਾਬਕ ਇਨ੍ਹਾਂ ਨੇ ਕੋਈ ਗੱਲ ਕੀਤੀ ਹੋਵੇ (ਸ਼ੋਰ) । (ਸ਼ੋਰ, ਕੁਝ ਸੁਣਿਆਂ ਨਹੀਂ ਗਿਆ) ..ਬਿਲਕੁਲ ਗਲਤ ਹੈ ।

(ਥੰਪਿੰਗ, ਰੌਲਾ)

**ਸ੍ਰੀ ਬਲਰਾਮ ਜੀ ਦਾਸ ਟੰਡਨ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕਿਧਰੇ ਪੁਲੀਟੀਕਲ ਪਾਰਟੀਆਂ ਵੀ ਰਜਿਸਟਰਡ ਹੁੰਦੀਆਂ ਹਨ ? ਠੇਕੇਦਾਰੀ ਤਾਂ ਰਜਿਸਟਰਡ ਹੁੰਦੀ ਹੈ । ਇਸ ਨੂੰ ਸਮਝਾਉ ਕਿ ਕੰਨਸੀਟੀਚਿਊਸ਼ਨ........

(ਸ਼ੋਰ)

**ਮੁੱਖ ਮੰਤਰੀ** : ਇਕ ਪਾਰਟੀ ਬਣੀ ਔਰ ਇਸ ਪਾਰਟੀ ਨੇ 8, 9 ਮਹੀਨੇ ਰਾਜ ਕੀਤਾ । ਮੈਂ ਵੀ ਸਰਕਾਰ ਦਾ ਹਿੱਸੇਦਾਰ ਰਿਹਾ । ਇਸ ਪਾਰਟੀ ਨੇ ਪ੍ਰੋਗਰਾਮ ਬਾਹਰ ਬਣਾਇਆ ਔਰ ਅੰਦਰ ਵੀ ਬਣਾਇਆ, ਪਰ, ਸਪੀਕਰ ਸਾਹਿਬ, ਦਰ ਅਸਲ ਨਾ ਕੋਈ ਬਾਹਰ ਪ੍ਰੋਗਰਾਮ ਸੀ ਤੇ ਨਾ ਹੀ ਅੰਦਰ ਕੋਈ ਪ੍ਰੋਗਰਾਮ ਸੀ । ਤੁਸੀਂ ਵੇਖਿਆ, ਸਪੀਕਰ ਸਾਹਿਬ, ਉਸ ਦਾ ਫ਼ੈਸਲਾ ਹੋਇਆ ਕਿ ਪੰਜਾਬ, ਪੰਜਾਬੀ ਦੇ ਨਾਂ ਉਤੇ, ਪੰਜਾਬੀ ਬੋਲੀ ਦੀ ਖਾਤਰ ਬਣਾਇਆ ਗਿਆ, ਪਰ ਜਦ ਪੰਜਾਬੀ ਬੋਲੀ ਦਾ ਸਵਾਲ ਆਇਆ ਤਾਂ ਯੂਨਾਈਟਿਡ ਫ਼ਰੰਟ ਥਿੜਕਿਆ ਹੀ ਨਹੀਂ, ਟੁਕੜੇ ਟੁਕੜੇ ਹੋ ਗਿਆ । ਮੇਰੇ ਦੋਸਤ ਜਿਹੜੇ ਅੱਜ ਉਸ ਪਾਸੇ ਬੈਠੇ ਹੋਏ ਹਨ ਉਨ੍ਹਾਂ ਵਿੱਚੋਂ ਸੰਘੀਆਂ ਨੇ ਕਿਹਾ ਕਿ ਪੰਜਾਬੀ ਨੂੰ ਮਨਦੇ ਨਹੀਂ, ਅਕਾਲੀਆਂ ਕਿਹਾ ਕਿ ਪੰਜਾਬੀ ਜ਼ਬਾਨ ਮਨਾਉਣੀ ਹੈ । ਫਿਰ ਉਸ ਤੋਂ ਬਾਅਦ. ਅੱਜ ਦੀ ਗੱਲ ਆਈ (ਵਿਘਨ) ਇਹ ਦੇਖੋ ਗਲਤ ਕਹਿੰਦੇ ਹਨ (ਵਿਘਨ) । ਫਿਰ ਤੁਸੀਂ ਦੇਖਿਆ ਕਿ ਇਕ ਪਾਸੇ ਤਾਂ ਜਨ ਸੰਘ ਵਾਲੇ ਸਨਅਤਕਾਰਾਂ ਦੀ ਮੱਦਦ ਕਰਦੇ ਰਹੇ ਤੇ ਦੂਜੇ ਪਾਸੇ ਕਮਿਊਨਿਸਟ....(ਵਿਘਨ) ਲੇਬਰ ਦੇ ਨਾਂ ਤੇ ਮੁਲਕ ਵਿੱਚ ਹਰ ਕਿਸਮ ਦਾ ਫ਼ਸਾਦ

ਪਾਇਆ ਤੇ ਜਿਹੜਾ ਉਨ੍ਹਾਂ ਦਾ ਚੀਫ਼ ਮਨਿਸਟਰ ਸੀ ਉਹ ਤਾਂ ਖਿਡੌਣਾ ਸੀ । ਕਦੇ ਤਾਂ ਉਹ ਸਨਅਤਕਾਰਾਂ ਦਾ ਖਿਡੌਣਾ ਬਣਿਆ ਰਿਹਾ ਤੇ ਕਦੇ ਕਾਰਖਾਨੇਦਾਰਾਂ ਦੇ ਹੱਥਾਂ ਦਾ । ਨਤੀਜਾ ਇਹ ਨਿਕਲਿਆ ਕਿ ਮੁਲਕ ਵਿਚ ਅਨਾਰਕੀ ਫ਼ੈਲੀ । ਨਤੀਜਾ ਇਹ ਹੋਇਆ ਕਿ ਕੁਰੱਪਸ਼ਨ ਫੈਲੀ, ਨਤੀਜਾ ਇਹ ਹੋਇਆ ਕਿ ਅਫ਼ਸਰ ਦਿਲ ਛੱਡ ਗਏ । ਨਤੀਜਾ ਇਹ ਨਿਕਲਿਆ ਕਿ ਮੁਲਕ ਤਬਾਹੀ ਦੇ ਰਸਤੇ ਤੇ ਚਲ ਪਿਆ । ਆਖਿਰਕਾਰ ਉਸ ਪਾਰਟੀ ਦੇ ਹੈਡ ਨੂੰ ਸੋਚਣਾ ਪਿਆ ਤੇ ਫਿਰ ਉਸ ਨੇ ਫੈਸਲਾ ਕੀਤਾ ਕਿ ਪੰਜਾਬ ਨੂੰ ਤਬਾਹ ਨਹੀਂ ਹੋਣ ਦਿਆਂਗੇ । ਪੰਜਾਬ ਦੇ ਵਿੱਚ ਅਫ਼ਸਰਾਂ ਨੂੰ ਦਿਲ ਨਹੀਂ ਛੱਡਣ ਦਿਆਂਗੇ । ਪੰਜਾਬ ਵਿੱਚ ਪੱਪਟ ਰਾਜ ਨਹੀਂ ਹੋਣ ਦਿਆਂਗੇ । ਪੰਜਾਬ ਵਿੱਚ ਲੋਕਾਂ ਦਾ ਰਾਜ ਲਿਆਵਾਂਗੇ (ਸ਼ੇਮ, ਸ਼ੇਮ ਦੇ ਨਾਅਰੇ) (ਕੁਝ ਸੁਣਾਈ ਨਹੀਂ ਸੀ ਦੇ ਰਿਹਾ) । ਪੰਜਾਬ ਦੇ ਸਨਅਤਕਾਰਾਂ ਨੂੰ, ਪੰਜਾਬ ਦੇ ਮਜਦੂਰਾਂ ਨੂੰ.... (ਵਿਘਨ) (ਸ਼ੋਰ) ਤੁਸੀਂ ਵੇਖਿਆ, ਸਪੀਕਰ ਸਾਹਿਬ, ਇਨ੍ਹਾਂ ਮੈਂਬਰਾਂ ਨੇ ਕੋਈ ਪਾਰਟੀ ਨਹੀਂ ਬਦਲੀ ਸਗੋਂ ਜਿਹੜੀ ਇਮਦਾਦ ਦਿੱਤੀ ਸੀ ਉਸ ਚੀਫ ਮਨਿਸਟਰ ਨੂੰ ਉਹ ਵਾਪਸ ਲੈ ਕੇ; ਧੱਕਾ ਮਾਰ ਉਸ ਨੂੰ ਪਰਲੇ ਪਾਸੇ ਸੁਟ ਦਿਤਾ ਤੇ ਆਪ ਰੂਲ ਰੈਗੂਲੇਸ਼ਨ ਬਣਾਏ । ਪ੍ਰੋਗਰਾਮ ਬਣਾਇਆ । ਉਸ ਪ੍ਰੋਗਰਾਮ ਦੀ ਕਾਪੀ ਤੁਹਾਨੂੰ ਭੇਜੀ । ਉਸ ਪ੍ਰੋਗਰਾਮ ਦੀ ਕਾਪੀ ਗਵਰਨਰ ਸਾਹਿਬ ਨੂੰ ਭੇਜੀ ਤੇ ਉਸ ਪ੍ਰੋਗਰਾਮ ਦੀ ਕਾਪੀ ਪ੍ਰੈਸ ਨੂੰ ਦਿਤੀ । ਉਸ ਪ੍ਰੋਗਰਾਮ ਨੂੰ ਦੇਖ ਕੇ ਕਨਵਿੰਸ ਹੋ ਕੇ ਉਸ ਨੂੰ ਚਲਾਉਣ ਵਾਸਤੇ ਕਾਂਗਰਸ ਪਾਰਟੀ ਨੇ ਆਪਣੀ ਇਮਦਾਦ ਦੇਣ ਦਾ ਫ਼ੈਸਲਾ ਕੀਤਾ, ਕਿਉਂਕਿ ਪ੍ਰੋਗਰਾਮ ਬੜਾ ਅੱਛਾ ਸੀ। ਪ੍ਰੋਗਰਾਮ ਬਣਾ ਕੇ ਹਾਊਸ ਵਿੱਚ 18 ਆਦਮੀਆਂ ਨੇ ਕਿਹਾ ਕਿ ਅਸੀਂ ਆਪਣੀ ਸਪੋਰਟ ਵਿਦਡਰਾ ਕਰਦੇ ਹਾਂ ਅਤੇ ਵਿਦਡਰਾ ਕੀਤੀ । ਹੁਣ ਤਾਂ ਇਹ ਭਾਵੇਂ ਕਿਤਨਾ ਰੋ ਪਿੱਟ ਲੈਣ ਮੈਂ ਆਪਣੇ ਰਸਤੇ ਤੋਂ ਇਧਰ ਉਧਰ ਨਹੀਂ ਹੋ ਸਕਦਾ । ਤੁਸੀਂ ਦੇਖਿਆ ਕਿ ਚੀਫ਼ ਮਨਿਸਟਰ ਨੂੰ ਇਸੇ ਹਾਊਸ ਵਿੱਚ ਅਸਤੀਫ਼ਾ ਦੇਣ ਵਾਸਤੇ ਮਜਬੂਰ ਹੋਣਾ ਪਿਆ। ਅਸਤੀਫ਼ਾ ਦੇਣ ਤੋਂ ਬਾਅਦ ਕੋਈ ਹੱਕ ਨਹੀਂ ਸੀ ਬਣਦਾ ਕਿ ਗਵਰਨਰ ਮਿਨਾਰਟੀ ਵਾਲੇ ਨੂੰ ਸੱਦਾ ਦਿੰਦਾ । ਪਰ ਸੱਦਾ ਦਿੱਤਾ ਗਿਆ ਕਿ 24 ਤਾਰੀਖ ਤੱਕ ਦਸੋ ਕਿ ਮਨਿਸਟਰੀ ਬਣਾ ਸਕਦੇ ਹੋ ਕਿ ਨਹੀਂ.... (ਸ਼ੇਮ, ਸ਼ੇਮ) ਬਜਾਏ ਇਸ ਦੇ ਕਿ ਜਵਾਬ ਦਿੰਦੇ, ਇਨ੍ਹਾਂ ਨੇ ਨੱਸ ਭੱਜ ਕੀਤੀ, ਰੁਪਏ ਲੈ ਕੇ ਮੈਂਬਰਾਂ ਦੇ ਘਰੋ ਘਰੀਂ ਗਏ । ਕੋਈ ਹਰਬਾ ਐਸਾ ਨਹੀਂ, ਕੋਈ ਕੁਰੱਪਸ਼ਨ ਐਸੀ ਨਹੀਂ, ਕੋਈ ਨਾਵਾਜਿਬ ਹਰਕਤ ਐਸੀ ਨਹੀਂ ਜਿਹੜੀ ਕਿ ਇਨ੍ਹਾਂ ਨੇ ਮੈਂਬਰਾਂ ਤੇ ਨਾ ਵਰਤੀ ਹੋਵੇ । ਲੇਕਿਨ ਮੈਂਬਰਾਂ ਨੇ ਇਨ੍ਹਾਂ ਦੀ ਪਿਛਲੀ ਕਾਰਗੁਜ਼ਾਰੀ ਨੂੰ ਦੇਖ ਕੇ ਇਨ੍ਹਾਂ ਦੀ ਕਿਸੇ ਗੱਲ ਨੂੰ ਨਹੀਂ ਮੰਨਿਆ । ਚੀਫ਼ ਮਨਿਸਟਰ ਨੇ ਫਿਰ ਇਹ ਗੱਲ ਕੀਤੀ ਜਿਵੇਂ ਕਿ ਕਿਸੇ ਅਫ਼ਸਰ ਦੀ ਤਬਦੀਲੀ ਹੋ ਜਾਵੇ ਤਾਂ ਉਹ ਛੁੱਟੀ ਤੇ ਚਲਿਆ ਜਾਵੇ । ਵਜ਼ੀਰੀ ਇਥੇ ਮਿਲਣੀ ਸੀ, ਮਨਿਸਟਰੀ ਚੰਡੀਗੜ੍ਹ ਬਣਨੀ ਸੀ, ਪਰ ਇਹ ਬਹਾਨਾ ਕਰ ਕੇ ਦਿੱਲੀ ਚਲਿਆ ਗਿਆ । 24 ਦੀ ਬਜਾਏ 25 ਤੱਕ ਵੀ ਇਨ੍ਹਾਂ ਨੂੰ ਕਿਹਾ ਗਿਆ ਪਰ ਇਨ੍ਹਾਂ ਨਾਲ ਮੈਜਾਰਿਟੀ ਨਹੀਂ ਸੀ । ਅੱਜ ਵੀ ਇਨ੍ਹਾਂ ਵਿਚੋਂ ਕਈਆਂ ਦੀਆਂ ਚਿੱਠੀਆਂ ਮੇਰੇ ਕੋਲ ਹਨ ਜੋ ਇਸ ਪਾਸੇ ਬਹਿਣਾ ਚਾਹੁੰਦੇ ਹਨ । ਝਗੜਾ ਕੇਵਲ ਵੱਡੀ ਤੇ ਛੋਟੀ ਦਾ ਹੈ। ਉਹ ਝਗੜਾ ਵੀ ਮੈਂ ਦੋ ਦਿਨਾਂ ਵਿੱਚ ਸਾਫ਼ ਕਰ ਦਿਆਂਗਾ । ਮੈਂ, ਸਪੀਕਰ ਸਾਹਿਬ, ਬਹੁਤ ਦੇਰ ਤੱਕ ਇਨ੍ਹਾਂ ਦੇ ਨਾਲ ਖੇਡਿਆ ਹੋਇਆ ਹਾਂ; ਇਸ ਕਰਕੇ ਇਨ੍ਹਾਂ ਦੇ ਰੌਲੇ ਰੱਪੇ ਨਾਲ ਮੈਂ ਆਪਣੇ ਰਸਤੇ ਤੋਂ ਭੱਟਕ ਨਹੀਂ ਸਕਦਾ । ਇਸ ਤੋਂ ਬਾਅਦ ਗਵਰਨਰ ਸਾਹਿਬ ਨੇ ਰਾੜੇਵਾਲਾ ਸਾਹਿਬ ਨੂੰ ਬੁਲਾਇਆ । ਇਨ੍ਹਾਂ ਨੇ ਕਿਹਾ ਕਿ ਮੈਂ ਵਜ਼ਾਰਤ ਬਣਾ ਨਹੀਂ ਸਕਦਾ, ਪਰ ਜੇ ਜਨਤਾ ਪਾਰਟੀ

[ਮੁੱਖ ਮੰਤਰੀ]

ਸਰਕਾਰ ਬਣਾ ਲਵੇ ਤਾਂ ਸੌ ਫੀਸਦੀ ਮੱਦਦ ਦਿਆਂਗਾ। ਮੈਂ ਵਜ਼ਾਰਤ ਬਣਾਈ, ਰਾੜੇਵਾਲਾ ਸਾਹਿਬ ਨੇ ਮੈਨੂੰ ਮੱਦਦ ਦਿੱਤੀ ਤੇ ਇਨ੍ਹਾਂ ਵਿਚੋਂ 50% ਨੇ ਮੈਨੂੰ ਚੀਫ਼ ਮਨਿਸਟਰ ਐਡਰੈਸ ਕਰਕੇ ਤਾਰਾਂ ਦਿੱਤੀਆਂ ਤੇ ਰਾਤ ਦਿਨ ਮੇਰੇ ਕੋਲੋਂ ਕੰਮ ਕਰਵਾਉਂਦੇ ਹਨ। (ਸ਼ੋਰ) (ਵਿਘਨ) ਕੱਲ ਮੈਂ ਅੰਮ੍ਰਿਤਸਰ ਗਿਆ, ਉਥੇ ਵੀ ਬਹੁਤ ਸਾਰੇ ਆਦਮੀ ਚੀਫ਼ ਮਨਿਸਟਰ ਨੂੰ ਮਿਲਣ ਵਾਸਤੇ ਆਏ ਸਨ। ਮੈਂ ਚੀਫ਼ ਮਨਿਸਟਰ ਦੀ ਜ਼ਿੰਮੇਵਾਰੀ ਇਸ ਵਾਸਤੇ ਸੰਭਾਲੀ ਹੈ ਕਿ ਪੰਜਾਬ ਦਾ ਲਾ ਅਤੇ ਆਰਡਰ ਖਰਾਬ ਨਹੀਂ ਹੋਣ ਦਿਆਂਗਾ। (ਸ਼ੋਰ) (ਉਚੀ; ਉਚੀ ਅਵਾਜ਼ਾਂ) (ਮੇਜ਼ਾਂ ਖੜਕਾਉਣ ਦੀ ਆਵਾਜ਼) ਸਨਅਤਕਾਰਾਂ, ਮਜ਼ਦੂਰਾਂ, ਕਿਸਾਨਾਂ ਨੂੰ ਬਤੌਰ ਪੰਜਾਬੀ ਅੱਗੇ ਵੱਧਣ ਦਾ ਮੌਕਾ ਦਿਆਂਗਾ ਤੇ ਦੇਸ਼ ਧ੍ਰੋਹੀਆਂ ਨੂੰ ਮੁਨਾਸਬ ਥਾਂ ਤੇ ਰੱਖਾਂਗਾ। (ਅਪੋਜ਼ੀਸ਼ਨ ਵਲੋਂ ਸ਼ੋਰ) (ਥਾਂ, ਥਾਂ ਤੇ ਵਿਘਨ) ਗੱਲ ਸਾਫ਼ ਹੈ। ਤੁਹਾਡੇ ਸਾਮ੍ਹਣੇ ਹੈ ਕਿ ਸਰਕਾਰ ਲੀਗਲ ਹੈ ਜਾਂ ਨਹੀਂ। ਮੈਂ ਜੋ ਕਹਿਣਾ ਸੀ ਕਹਿ ਦਿੱਤਾ।

(ਥੰਪਿੰਗ)

**ਸ੍ਰੀ ਸਪੀਕਰ** : ਸਾਰਾ ਦਿਨ, ਅੱਜ ਤਕਰੀਬਨ ਤਿੰਨ ਘੰਟੇ ਹੋ ਗਏ ਹਨ, ਸਾਰਿਆਂ ਨੇ ਅਪੋਜ਼ੀਸ਼ਨ, ਕਾਂਗਰਸ ਔਰ ਪੰਜਾਬ ਜਨਤਾ ਪਾਰਟੀ ਨੇ ਬੜੇ ਬੜੇ ਖਿਆਲਾਤ ਦੱਸੇ ਹਨ। ਮੈਂ ਇਨ੍ਹਾਂ ਨੂੰ ਚੰਗੀ ਤਰ੍ਹਾਂ ਸੁਣਿਆ ਹੈ। ਇਸ ਦੇ ਮੁਤੱਲਕ ਮੈਂ ਆਪਣਾ ਫ਼ੈਸਲਾ ਕੱਲ ਦਿਆਂਗਾ ਅਤੇ ਹਾਊਸ ਕੱਲ 2.00 ਵਜੇ ਤੱਕ ਐਡਜਰਨ ਕੀਤਾ ਜਾਂਦਾ ਹੈ। (ਸ਼ੋਰ) (ਅਪੋਜ਼ੀਸ਼ਨ 'ਵੱਲੋਂ ਸਰਕਾਰ ਨਹੀਂ ਚਲੇਗੀ' ਦੀਆਂ ਆਵਾਜ਼ਾਂ)। (All the opposition parties, Congress Party and the Punjab Janta Party have expressed their views for about three hours today. I have heard them attentively. In this regard I will give my ruling tomorrow and the House is adjourned till 2.00 p.m. tomorrow.) (*Noise.*)

(*Interruption from the Opposition Benches*).

The House stands adjourned till 2.00 p.m. tomorrow.

**Voices from Opposition** : Hear, hear.

---

5.00 p.m. (*The Sabha then adjourned till 2·00 p.m. on Tuesday, the 5th December, 1967.*)

926—306 copies 15-1-69 Punjab Govt. Press, Patiala.

# PUNJAB VIDHAN SABHA

## DEBATES

*5th December, 1967*

Vol. II—No. 3

## OFFICIAL REPORT

CONTENTS

*Tuesday, the 5th December, 1967*




**Punjab Vidhan Sabha Secretariat, Chandigarh.**

**Price : Rs.** 4.65

# *ERRATA*

**To**

*Punjab Vidhan Sabha Debates*

**Vol. II-No. 3,**

*dated the 5th December, 1967*

| *Read* | *For* | *Page* | *Line* |
| --- | --- | --- | --- |
| ਪੜ੍ਹੋ | ਪੜ | (3)3 | 18 |
| ਸ਼ੋਰ | ਸ਼ਰ | (3)3 | 4th from below |
| be | b | (3)8 | 15 |
| ਪੋਸਟ | ਪਸਟ | (3)9 | 16 |
| ਐਡਵੋਕੇਟ | ਐਡਵੋਕੇ | (3)10 | 8 |
| ਐਪੁਆਇੰਟ | ਆਪੁਾਇੰਟ | (3)15 | 11th from below |
| ਜ਼ਾਹਿਬ | ਸਾਹਿਬ | (3)21 | 5 |
| ਜ਼੍ਰੀ ਲਾਲ ਚੰਦ ਸਬਰਵਾਲ | ਸ਼੍ਰੀ ਲਾਲ ਚੰਦ ਸਬਰਵਾਲ | (3)24 | 8th from below |
| Resu nptio.1 | Re s ımpsion | (3)31 | Head Line |
| ਕੋਲ | [illegible]ਲ | (3)31 | 6 |
| ਬਰੈਟਸ | ਰੈਟਸ | (3)37 | 8th from below |
| ਇਨ੍ਹਾਂ | ਜਿਨ੍ਹਾਂ | (3)41 | 7 |
| ਜ਼੍ਰੀ ਬਿਸ਼ੰਭਰ ਦਾਸ ਮਕੱੜ | ਸ਼੍ਰੀ ਬਿਸ਼ੰਭਰ ਦਾਸ | (3)43 | 11 |
| quite right | quite al right | (3)44 | 3rd from below |
| agreed | agred | (3)44 | 2nd -do- |

## PUNJAB VIDHAN SABHA

*Tuesday, the 5th December, 1967*

The Vidhan Sabha met in the Assembly Chamber Sector 1, Chandigarh, at 2.00 p. m. of the Clock.

**Mr. Speaker.** (Lieut. Col. Joginder Singh Mann) in the Chair.

### POINTS OF ORDER

**ਸ੍ਰੀ ਬਲਰਾਮਜੀ ਦਾਸ ਟੰਡਨ :** ਸਪੀਕਰ ਸਾਹਿਬ, ਜਿਹੜਾ ਕਲ ਦਾ ਪੁਆਇੰਟ ਆਫ਼ ਆਰਡਰ ਹੈ ਉਸ ਬਾਰੇ ਤੁਸੀਂ ਕਲੀਅਰ ਕਰ ਦਿਉ ਤਾਕਿ ਗੱਲ ਅਗੇ ਚਲਾਈਏ ।

(ਇਸ ਸਮੇਂ ਚੌਧਰੀ ਦਰਸ਼ਨ ਸਿੰਘ ਬੋਲਣ ਲਈ ਖੜੇ ਹੋਏ )

**ਸ੍ਰੀ ਸਪੀਕਰ** : ਹਾਂ ਜੀ, ਚੌਧਰੀ ਦਰਸ਼ਨ ਸਿੰਘ। (Yes, Chaudhri Darshan Singh (ਸ੍ਰੀ ਸਾਧੂ ਰਾਮ ਜੀ ਨੇ ਕੁਛ ਕਿਹਾ ਜੋ ਸ਼ੋਰ ਵਿਚ ਸੁਣਾਈ ਨਹੀਂ ਦਿਤਾ)

**ਸਰਦਾਰ ਬਲਵੰਤ ਸਿੰਘ :** ਇਹ ਫਗਵਾੜੇ ਦਾ ਕੁੱਤਾ ਹੈ ਬਗ਼ੈਰ ਦੰਦਾਂ ਦਾ ਕੁੱਤਾ ਹੈ ।

(ਸ਼ੋਰ)

**ਸਰਦਾਰ ਗੁਰਨਾਮ ਸਿੰਘ :** ਸਪੀਕਰ ਸਾਹਿਬ, ਪਤਾ ਨਹੀਂ ਜਦੋਂ ਦੀ ਇਹ ਸੋ ਕਾਲਡ ਗਵਰਨਮੈਂਟ ਆਈ ਹੈ ਇਥੇ ਨਾ ਪੈਂਸਲਾਂ ਹਨ ਨਾ ਹੀ ਕਾਗਜ਼ ਹਨ.....

**ਸ੍ਰੀ ਸਪੀਕਰ :** ਇਹ ਗੌਰਮੈਂਟ ਦਾ ਕਸੂਰ ਨਹੀਂ, ਇਹ ਸਾਡਾ ਕਸੂਰ ਹੈ। (It is not the fault of the Government. It is the fault of the Secretariat.)

**ਸਰਦਾਰ ਗੁਰਨਾਮ ਸਿੰਘ :** ਅੱਗੇ ਇਥੇ ਕਾਗਜ਼ ਪੈਂਸਲ ਹੁੰਦੇ ਸੀ । ਹੁਣ ਨਾ ਕੁਝ ਲਿਖਣ ਨੂੰ ਨਾ ਪੜ੍ਹਨ ਨੂੰ । ਕਿਉਂਕਿ ਸਾਰੇ ਹੀ ਇਹ ਅਨ ਪੜ੍ਹ ਹਨ ਇਸ ਲਈ ਇਨ੍ਹਾਂ ਨੂੰ ਕੋਈ ਲੋੜ ਹੀ ਨਹੀਂ ਲਿਖਣ ਦੀ ......

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਥੇ ਸਾਰਾ ਬੰਦੋਬਸਤ ਸਪੀਕਰ ਸਾਹਿਬ ਦਾ ਹੈ ।

(ਸ਼ੋਰ)

**ਸ੍ਰੀ ਸਪੀਕਰ :** ਆਰਡਰ ਪਲੀਜ਼ । ਚੌਧਰੀ ਦਰਸ਼ਨ ਸਿੰਘ । (Order please. Chaudhri Darshan Singh)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਤੁਸੀਂ ਅਪਣੀ ਰੂਲਿੰਗ ਦਿਓ ਮੈਂ ਇਕ ਜ਼ਰੂਰੀ ਗੱਲ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ।

**ਡਾਕਟਰ ਬਲਦੇਵ ਪ੍ਰਕਾਸ਼** : ਕਲ ਸਾਰੇ ਕਾਨੂੰਨੀ ਨੁਕਤਿਆਂ ਦਾ ਜਵਾਬ ਸਰਦਾਰ ਲਛਮਣ ਸਿੰਘ ਗਿਲ ਨੇ ਦੇ ਦਿੱਤਾ ਸੀ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਅਜ ਦਾ ਤੁਹਾਡਾ ਦਿਤਾ ਹੋਇਆ ਫ਼ੈਸਲਾ ਇਸ ਵਿਧਾਨ ਸਭਾ ਔਰ ਖ਼ਾਸ ਤੌਰ ਤੇ ਹਿੰਦੁਸਤਾਨ ਦੀ ਜਮਹੂਰੀਅਤ ਵਿਚ ਇਕ ਅਹਿਮ ਫ਼ੈਸਲਾ ਹੋਵੇਗਾ ।

**ਸ੍ਰੀ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ ਸਰ, । ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਅਸੀਂ ਇਹ ਬਹਿਸ ਮੁੜ ਕੇ ਸ਼ੁਰੂ ਕਰ ਰਹੇ ਹਾਂ ਜਾਂ ਇਹ ਕਿਸੇ ਪੁਆਇੰਟ ਉਤੇ ਬੋਲ ਰਹੇ ਹਨ ।

(At this stage, Chaudhri Darshan Singh rose to speak)

**Mr. Speaker** : What do you want to say ?

**ਚੌਧਰੀ ਦਰਸ਼ਨ ਸਿੰਘ** : ਮੈਂ ਪੁਆਇੰਟ ਆਊਟ ਕਰਨਾ ਚਾਹੁੰਦਾ ਹਾਂ......

**ਸ੍ਰੀ ਬਲਰਾਮ ਜੀ ਦਾਸ ਟੰਡਨ** : ਇਨ੍ਹਾਂ ਨੇ ਤੁਹਾਡੇ ਕਹਿਣ ਉਤੇ ਵੀ ਕੇਚ ਨਹੀਂ ਕੀਤਾ ਕਿ ਪੁਆਇੰਟ ਆਫ਼ ਆਰਡਰ ਹੀ ਕਹਿ ਦੇਣ ।

**ਸ੍ਰੀ ਸਪੀਕਰ** : ਇਹ ਉਨ੍ਹਾਂ ਦਾ ਪੁਆਇੰਟ ਆਫ਼ ਆਰਡਰ ਤਾਂ ਹੈ ਨਹੀਂ । (It is no point of order.)

**ਸ੍ਰੀ ਸੱਤ ਪਾਲ ਡਾਂਗ** : ਸਾਨੂੰ ਕੋਈ ਇਤਰਾਜ਼ ਨਹੀਂ ਅਗਰ ਡੀਬੇਟ ਅਜ ਵੀ ਜਾਰੀ ਰਖੀ ਜਾਵੇ । ਉਨ੍ਹਾਂ ਨੂੰ ਬੇਸ਼ਕ ਬੋਲਣ ਦਿਓ ਪਰ ਨਾਲ ਹੀ ਦੂਜੇ ਵੀ ਬੋਲਣਗੇ ਔਰ ਇਸ ਤ੍ਰਾਂ ਡੀਬੇਟ ਨੂੰ ਜਾਰੀ ਰਖ ਦਿਉ ।

**ਚੌਧਰੀ ਦਰਸ਼ਨ ਸਿੰਘ** : ਮੈਂ ਡੀਬੇਟ ਜਾਰੀ ਰਖਣ ਦੇ ਹੱਕ ਵਿਚ ਨਹੀਂ । ਮੈਂ ਚਾਹੁੰਦਾ ਹਾਂ ਕਿ ਸਪੀਕਰ ਸਾਹਿਬ, ਨੂੰ ਇਕ ਪੁਆਇੰਟ .. ..

**ਸ੍ਰੀ ਬਲਰਾਮ ਜੀ ਦਾਸ ਟੰਡਨ** : ਸਾਰੇ ਪੁਆਇੰਟ ਡੀਲ ਵਿਦ ਹੋ ਚੁਕੇ ਹਨ ।

**ਚੌਧਰੀ ਦਰਸ਼ਨ ਸਿੰਘ** : ਮੈਂ ਇਕ ਜ਼ਰੂਰੀ ਗਲ ਪੁਆਇੰਟ ਆਊਟ ਕਰਨੀ ਚਾਹੁੰਦਾ ਹਾਂ (ਵਿਘਨ) ਦੋ ਮਿਨਟ ਸਬਰ ਰਖੋ । ਕਲ੍ਹ ਕਾਨੂੰਨ ਉਤੇ ਸਾਰੇ ਬਹੁਤ ਕੁਝ ਬੋਲੇ ਹੋ । ਤੁਸੀਂ ਵੀ ਕਾਨੂੰਨ ਉਤੇ ਬੋਲੇ ਸੀ (ਵਿਘਨ) । ਸਪੀਕਰ ਸਾਹਿਬ, ਮੈਂ ਤੁਹਾਡੀ ਇਨਫ਼ਰਮੇਸ਼ਨ ਲਈ ਪੁਆਇੰਟ ਆਊਟ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਇਕ ਬੜਾ ਅਹਿਮ ਫ਼ੈਸਲਾ ਦੇਣਾ ਹੈ (ਵਿਘਨ) । ਲੀਡਰ ਆਫ਼ ਦੀ ਆਪੋਜ਼ੀਸ਼ਨ ਕਲ੍ਹ ਹਾਊਸ ਵਿਚ ਮੌਜੂਦ ਸੀ । ਬਹਿਸ ਵਿਚ ਕਾਨੂੰਨੀ ਨੁਕਤੇ ਸਨ ।

ਇਕ ਦੂਸਰੇ ਉਤੇ ਇਲਜ਼ਾਮ ਤਰਾਸ਼ੀ ਕਰਨ ਬਾਰੇ ਬਹਿਸ ਨਹੀਂ ਸੀ । ਫ਼ਰੰਟ ਦੀ ਵਜ਼ਾਰਤ ਨੇ ਪਿਛਲ 9 ਮਹੀਨਿਆਂ ਵਿਚ ਕੀ ਕੀਤਾ, ਇਸ ਉਤੇ ਵੀ ਬਹਿਸ ਨਹੀਂ ਸੀ ਔਰ

ਗਿੱਲ ਸਾਹਿਬ ਦੀ ਮਨਿਸਟਰੀ ਨੇ ਇਨ੍ਹਾਂ ਦਿਨਾਂ ਵਿਚ ਕੀ ਕੁਝ ਕੀਤਾ ਇਸ ਬਾਰੇ ਵੀ ਬਹਿਸ ਨਹੀਂ ਸੀ। ਪੁਆਇੰਟ ਇਹ ਰੇਜ਼ ਹੋਇਆ ਕਿ ਗਵਰਨਰ ਸਾਹਿਬ ਦਾ ਆਰਡਰ ਐਪੁਆਇੰਟਿੰਗ ਦੀ ਮਨਿਸਟਰੀ ਲੀਗਲ ਹੈ ਜਾਂ ਇਲਲੀਗਲ or the House is the Supreme Body. Can the House dismiss the Ministry ? The House can defeat the Ministry appointed by the Governor. It cannot dismiss the Ministry. ਅਜ ਇਨ੍ਹਾਂ ਪੁਆਇੰਟਾਂ ਉਤੇ ਤੁਹਾਡਾ ਅਹਿਮ ਫ਼ੈਸਲਾ ਹੋਵੇਗਾ ਔਰ ਜਮਹੂਰੀਅਤ ਦਾ ਹੋਵੇਗਾ।

**ਸ੍ਰੀ ਲਾਲ ਚੰਦ ਸੱਬਰਵਾਲ** : ਸਪੀਕਰ ਸਾਹਿਬ, ਇਹ ਤਾਂ ਕਲ ਵਾਲੀ ਬਹਿਸ ਸ਼ੁਰੂ ਹੋ ਗਈ ਹੈ। ਸਾਨੂੰ ਸਮਝ ਨਹੀਂ ਆਈ ਕਿ ਇਹ ਕੀ ਗੱਲ ਹੈ, ਇਸ ਲਈ ਅਗਰ ਇਧਰੋਂ ਵੀ ਕੋਈ ਬੋਲੇ ਤਾਂ ਸਾਨੂੰ ਰੋਕਣਾ ਨਾ।

**श्री ग्र. विश्वनाथन** : ग्रान ए प्वाइंट ग्राफ ग्रार्डर सर। ग्रध्यक्ष महोदय ग्रगर चौधरी दर्शन सिंह उस के बारे में ग्रपने व्यूज देना चाहे तो हमें कोई एतराज नहीं। उन को ग्रपने व्यूज़ देने दीजिए ग्रौर भी व्यूज़ ग्रा जाएंगे। ग्राप एक ग्रहम फैसला करने वाले हैं इसलिए ग्रगर ग्रौर मैम्बरज़ भी कुछ कहना चाहें तो उनको भी मौका दिया जाए (ग्रपोजीशन की तरफ से थम्पिंग)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੈਂ ਕਹਿਣ ਲਗਾ ਸੀ ਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਕਲ੍ਹ ਇਥੇ ਬੈਠੇ ਰਹੇ। ਇਹ ਰੀਟਾਇਰਡ ਜਜ ਆਫ਼ ਦੀ ਹਾਈ ਕੋਰਟ ਹਨ, ਐਮੀਨੈਂਟ ਲਾਈਅਰ ਹਨ। ਜਿਹੜੇ ਪੜ ਲਿਖੇ ਵੀ ਨਹੀਂ ਉਹ ਮੈਂਬਰਜ਼ ਇਸ ਕਾਂਸਟੀਚੂਸ਼ਨਲ ਪੁਆਇੰਟ ਉਤੇ ਆਪੋਜ਼ੀਸ਼ਨ ਵਲੋਂ ਬੋਲੇ ਹਨ। ਸਰਦਾਰ ਗੁਰਨਾਮ ਸਿੰਘ ਰੀਟਾਇਰਡ ਜਜ ਹਨ ਔਰ ਉਹ ਐਗਰੀਵਡ ਪਾਰਟੀ ਹਨ ਜਿਸ ਨੂੰ ਡਿਸਲੋਕੇਟ ਕੀਤਾ ਗਿਆ ਹੈ ਮਗਰ ਸਰਦਾਰ ਗੁਰਨਾਮ ਸਿੰਘ ਦਾ ਕੋਈ ਵਿਉ ਨਹੀਂ ਆਇਆ। It may be enquired from Sardar Gurnam Singh whether he has no case to make out. His views must be heard.

ਨੰਬਰ ਦੋ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਠੀਕ ਹੈ ਕਿ ਸਰਦਾਰ ਲਛਮਣ ਸਿੰਘ ਗਿੱਲ ਹੋਰਾਂ ਨੇ ਜਵਾਬ ਦਿਤਾ ਔਰ ਹਰ ਕਾਨੂੰਨੀ ਪੁਆਇੰਟ ਨੂੰ ਕਾਨੂੰਨੀ ਤੌਰ ਤੇ ਆਂਸਰ ਭੀ ਕਰ ਦਿਤਾ ਲੇਕਿਨ ਉਸ ਸਾਈਡ ਤੋਂ ਜਿਹੜਾ ਕਾਨੂੰਨੀ ਪਖ ਹੈ ਔਰ ਕਾਂਸਟੀਚੂਸ਼ਨਲ ਪੁਆਇੰਟ ਹੈ। ਦੋਨਾਂ ਸਾਈਡਜ਼ ਤੋਂ, ਆਈ ਐਮ ਅਫ਼ਰੇਡ, ਨਹੀਂ ਆਇਆ। ਨਾ ਸਰਦਾਰ ਗੁਰਨਾਮ ਸਿੰਘ ਵਲੋਂ ਆਇਆ ਹੈ ਔਰ ਨਾ ਸਰਕਾਰ ਵਲੋਂ ਆਇਆ ਹੈ। ਇਸ ਲਈ ਮੈਂ ਕਹਾਂਗਾ ਕਿ ਤੁਸੀਂ ਆਪਣਾ ਫ਼ੈਸਲਾ ਦੇਣ ਤੋਂ ਪਹਿਲਾਂ ਦੋਹਾਂ ਦਾ ਪੁਆਇੰਟ ਦੇਖ ਲਉ ਸੁਣ ਲਉ।

(ਸ਼ੋਰ)

**ਸ੍ਰੀ ਬਲਰਾਮਜੀ ਦਾਸ ਟੰਡਨ** : ਇਹ ਗੱਲ ਬੜੀ ਅਜੀਬ ਹੈ ਕਿ ਜਿਹੜੀ ਪਾਰਟੀ ਐਜ਼ ਏ ਹੋਲ ਸਮਝੀ ਜਾਂਦੀ ਹੈ ਕਿ ਇਸ ਨੂੰ ਸਪੋਰਟ ਕਰਦੀ ਹੈ, ਉਨ੍ਹਾਂ ਦਾ ਹੀ ਇਕ ਸਪੋਕਸਮੈਨ ਖੜਾ ਹੋ ਕੇ ਕਹਿੰਦਾ ਹੈ ਕਿ ਸਰਕਾਰ ਵਲੋਂ ਕੋਈ ਪੁਆਇੰਟ ਨਹੀਂ ਆਇਆ।

[ਸ੍ਰੀ ਬਲਰਾਮਜੀ ਦਾਸ ਟੰਡਨ]

ਇਸ ਦਾ ਮਤਲਬ ਇਹ ਹੈ ਕਿ ਜਿਹੜਾ ਗਿਲ ਸਾਹਿਬ ਬੋਲੇ ਇਹ ਉਨ੍ਹਾਂ ਨੂੰ ਰੇਕਗਨਾਈਜ਼ ਨਹੀਂ ਕਰਦੇ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਤੋਂ ਬਾਅਦ ਹੋਰ ਸਰਟੀਫਿਕੇਟਾਂ ਦੀ ਕੋਈ ਲੋੜ ਨਹੀਂ ਰਹਿ ਜਾਂਦੀ। ਬਸ ਹੁਣ ਤੁਹਾਡੀ ਰੂਲਿੰਗ ਹੋਣੀ ਚਾਹੀਦੀ ਹੈ। ਤੁਸੀਂ ਅਪਣੀ ਰੂਲਿੰਗ ਦਿਉ ਤਾਕਿ ਇਹ ਗੱਲ ਇਕ ਬੰਨੇ ਲਗੇ।

**ਮੁੱਖ ਮੰਤਰੀ :** ਹੁਣ ਕਿਹੜੀ ਪਰਨਾਲੀ ਦਾ ਲੈਣੀ ਹੈ।

**श्री ग्र. विश्वनाथन :** ग्रान ए प्वायंट ग्राफ ग्रार्डर, सर। स्पीकर साहिब, चौधरी दर्शन सिंह जी ने फरमाया है कि यह मसला बड़ा ग्रहम है। मैं भी समझता हूं कि मसला बड़ा ग्रहम है। कल यह सवाल बार बार ग्राया कि पार्टी किस को कहा जाता है। (विघ्न) कानून की बातों का जवाब तो गिल साहिब ने दे दिया कि ग्रकाली पार्टी रजिस्टर नहीं हुई। सभी कानूनी बातों का जवाब तो गिल साहिब ने दे दिया लेकिन ग्रसल जो कानूनी बात है ग्रौर जिस का सवाल बार बार उठाया गया वह यह है कि पार्टी किस को कहते हैं। सभी मैम्बर साहिबान मान गए कि कान्स्टीचूशन ग्राफ इंडिया जिन बातों पर चुप है, उस में जिन बातों की वज़ाहत नहीं हुई, विश्लेशन नहीं हुग्रा उन के बारे में मौजूदा पार्लियामैंटरी कनवैनशंन को मानना पड़ेगा। तो सवाल है कि पार्टी किस को कहते हैं ?

**Minister of State** (Sardar Narinder Singh) : On a point of order, Sir.......

**Sri A. Vishwanathan** : I am already on a point of order. I do not give way to him.

**Mr. Speaker** (Addressing Sardar Narinder Singh) : But you are not in your seat, Sardar Narinder Singh.

(At this stage, the Minister of State Sardar Narinder Singh resumed his seat.)

(*Interruption*)

**Sri A. Vishwanathan** : I am only carrying the ball which has been set rolling.

**Minister for Finance** (Dr. Jagjit Singh Chohan) : No ball has been rolling.

**Sri A. Vishwanathan** : Only you have been rolling from bench to bench.

स्पीकर साहिब, यह ग्राज की बात नहीं है, दुनिया के मशहूर पार्लियामैनटेरीयन, ग्रपने ज़माने के सब से बड़े एमीनैंट पार्लियामैनटेरियन सर ऐडमंड बर्क ने, जिन के बारे में दुनिया में कोई दो राए नहीं हैं, पार्टी को डिफाईन किया है कि—

> ........"Party is a body of men united, for promoting by their joint endeavours the national interest, upon some particular principle in which they are all agreed. But here they are not agreed. It is the business of the speculative philosopher to mark the proper ends of Government. It is the business of the the politician, who is the philosopher in action, to find out proper means towards those ends, and to employ them with effect. Therefore every honourable connection will avow it as their first purpose to pursue every just method to put the men who hold their opinions into such a condition as may enable them to carry their common plans into execution."

मुझे खुशी है कि कांग्रेस की तरफ से यह भी कहा गया है कि हमारा लीडर अलग है और इन का लीडर अलग है । अभी चौधरी दर्शन सिंह जी ने भी यही कहा ।

इस प्वायंट आफ वियू से तो यह एक पार्टी ही नही है । मैं यह जानना चाहता हूं और मुझे यह जानकारी भी है कि यह जो जनता पार्टी बनी है इस ने अभी तक इलैक्शन कमिश्नर को नहीं लिखा कि इस को सैपेरेट सिम्बल दिया जाए । (अपोजीशन की तरफ से शोर । ) कल चीफ मिनिस्टर साहिब ने कहा कि पुलीटीकल पार्टी रजिस्टर्ड होनी चाहियें जैसे कि एक ट्रेड यूनियन होती है और मुझ को मालूम है कि यह अभी तक रजिस्टर्ड भी नहीं है । युनाइटिड फ्रंट पार्टी का तो एक मैनीफैस्टो है, एक कन्स्टीट्यूशन है और एक कोआर्डीनेशन कमेटी भी थी....

ਮੁੱਖ ਮੰਤਰੀ : ਤੂੰ ਤਾਂ ਅਸਲੀ ਆਦਮੀ ਹੈ, ਇਨ੍ਹਾਂ ਨੂੰ ਬੋਲਣ ਦੇ, ਤੂੰ ਤਾਂ ਸੱਚਾ ਆਦਮੀ ਹੈਂ ।

**श्री अ. विश्वनाथन** : मुझे खुशी है कि आप ने किसी को तो सच्चा माना (शोर) स्पीकर साहिब, एक चीज़ और है । यहां पर कल कन्स्टीच्यूशन के आर्टीकल 164-65 का हवाला दिया गया था । आर्टीकल 164 में लिखा है : "The Chief Minister shall be appointed......" and who shall be The Chief Minister?........

कन्स्टीच्यूशन में यह नहीं लिखा कि उस की इलैक्शन कैसे होगी इस लिये हमें ब्रिटिश पार्लीयामैंटरी कनवैंशनज़ और ट्रैडीशन्ज़ की तरफ जाना पड़ेगा । इस के बारे में साफ लिखा हुआ है । (विघ्न) कैप्टन साहिब यह फौजी मामले नहीं कन्स्टीचूशनल मामले हैं । इस में लिखा है

> "In legal theory, at least, the Queen is the only lawful origin of constitutional authority and in the interim between a change of government all power resides in her hands. Constitutionally, the sovereign retains two important functions. The first is to appoint the Prime Minister, although in practice the person designated is invariably the leader of the party that can command a majority in the Commons."

पार्टी की डैफीनीशन मैं बता चुका हूं और पार्टी की मैजारिटी होनी चाहिये और उस का लीडर होना चाहिये । यहां पर पार्टी नहीं है, मैजारिटी नहीं है । कल पंडित मोहन लाल जी ने कहा था कि यूनाईटिड फ्रंट तो रली मिली खिचड़ी है, पर इन के तो चावल अलग और दाल अलग हैं (तालियां) हम तो रल मिल गये हैं । स्पीकर साहिब, मैं एक अथारिटी और कोट करूंगा । जायस के बारे कहा है—

> "The first and perhaps the most important duty of the Sovereign is to select the Prime Minister. In practice there is rarely an element of choice in the selection. If, as is usually the case, there is one political party with an absolute majority in the House of Commons, then the leader of that party in the Commons is invited to form a Ministry."

स्पीकर साहिब, कल चीफ़ मिनिसटर साहिब ने कहा कि पार्टी रजिस्टर्ड होनी चाहिये । तो क्या यह रजिस्टर्ड हैं ? (हंसी) अगर इन की अपनी मयरमैंट स्टैंडर्ड क्राईटीरियन और बयान के मुताबिक बिना रजिस्टर हुए पार्टी नहीं होती तो इन की ऐसी पार्टी नहीं है । (विघ्न) (शोर) फिर कल यहां पर कुछ कांग्रेसी भाइंयों की तरफ से इस तथा कथित सरकार के डीफैंस में कहा गया कि इनके कुछ लोगों ने अपने लीडर के खिलाफ प्रैस में बयान दिया । इस लिये वह पार्टी नहीं थी । मगर सभी जानते हैं कि उस पार्टी का मैनीफैस्टो था, एक कोआर्डीनेशन कमेटी थी । जो ऐग्जेक्टिव के तौर पर काम करती थी, उन की कान्सटीचूशन थी मगर कांग्रेस का तो यह हाल है कि इन की आए दिन जूतों में दाल बंटती है । (विघ्न) यही नहीं डाक्टर जगजीत सिंह जो आज काफी ज़ोर से चहक रहें हैं इन्हों ने ही इस मिनिस्ट्री के कुछ लोगों पर संगीन चार्जिज़ लगाए थे । स्पीकर साहिब, कल इन्होंने मध्य प्रदेश का जिक्र किया कि श्री द्वारिका प्रसाद मिश्र ने गवर्नर को राय दी कि असैम्बली डिसोलव कर के मिड-टर्म इलैक्शन कराएं पर गवर्नर महोदय नही माने । मैं याद दिलाना चाहता हूं कि जिस वक्त मिश्र जी ने गवर्नर को यह राय दी, रीज़िगनेशन के बाद, तो उस के और गवर्नर के फैसले के बीच कई दिन निकल गए थे और इन में कामराज जी, इन्द्रा जी और इन के दूसरे आका सलाह मश्विरा करते रहे थे । उन्हों ने मिड-टर्म पोल इस लिये नहीं रोकी थी कि कोई कन्सटीचूशनल हिच थी बल्कि कामराज जी को डर था कि अगर मिड-टर्म इलैक्शन कराई गई तो कांग्रेस का सफाया हो जाएगा

(तालियां) (शोर)

स्पीकर साहिब, मुझे यह कहते अफसोस होता है गवर्नर साहिब के बारे में that he has acted irresponsibly क्यों, इसलिए कि इन लोगों ने जिन्होंने ओथ आफ आफिस और ओथ आफ़ सीक्रीसी ली थी ऐसा करने के बाद, सरकार के बैंचों पर बैठने के बाद, उन्होंने ने सिर्फ त्यागपत्र नहीं दिया बल्कि बिना इस्तीफा दिये बिना सैपेरेट सीटस मांगे, सरकारी बैंचों पर बैठे बैठे सरकार को टारपीडो करने की कोशिश की । जिन लोगों ने ओथ आफ आफिस और ओथ आफ सीक्रीसी को डीसैक्रेट किया, गवर्नर का उनको फिर से ध्यान दिलाना एक मोस्ट इरिसपोंसीबल एक्ट था । (Voices of shame shame from Oppoisition Benches)

इस के बाद हमारे रूल्ज आफ प्रोसीजर के 5 पेज पर लिखा हुआ है ।

......"The Members shall sit in such order as the Speaker after consultation with the Leader of the House and Leaders of parties may appoint."

और मुझ को मालूम है स्पीकर साहिब, कि आपने लीडर आफ दी आपो-ज़ीशन और लीडर आफ दी हाऊस से ही पूछ कर एलोकेशन आफ सीट्रीस नहीं की आप ने काँग्रेस पार्टी के लीडर से भी पूछा है यानी तीन लीडर हैं जिन से पूछ कर एलोकेशन की है । अगर ऐसा किया तो इस का मतलब है कि इन का एक लीडर नहीं है, इन की एक पार्टी नहीं, एक प्रोग्राम नहीं और बकौल गिल साहिब,

यह रजिस्टर्ड भी नहीं हैं (शोर) सिर्फ एक कन्गलोमरेशन है (विघ्न) एक ही बात कह कर खत्म कर दूंगा ।

There were certain bad fellows and there were certain bid fellows who were bidding for their price and they become bed-fellows. It is not a party and this should not be recognised.

**ਮੁਖ ਮੰਤਰੀ :** (ਸਰਦਾਰ ਲਛਮਣ ਸਿੰਘ ਗਿਲ) : ਸਪੀਕਰ ਸਾਹਿਬ ਜਿਸ ਪੁਆਇੰਟ ਤੇ ਤੁਸੀਂ ਫ਼ੈਸਲਾ ਹੁਣ ਕਰਨਾ ਹੈ ਉਹ ਦਰਅਸਲ ਤੁਸੀਂ ਕਲ ਹੀ ਫ਼ੈਸਲਾ ਕਰ ਚੁਕੇ ਹੋ । ਚੌਧਰੀ ਕਰਤਾਰ ਸਿੰਘ, ਜੋ ਕਿ ਅਪਰ ਹਾਊਸ ਦੇ ਮੈਂਬਰ ਹਨ ਉਨ੍ਹਾਂ ਨੂੰ ਮੈਂ ਓਥ ਦਿਵਾ ਕੇ ਲਿਆਇਆ ਹਾਂ ਅਤੇ ਉਹ ਬਹੈਸੀਅਤ ਇਕ ਮਿਨਿਸਟਰ ਦੇ ਇਥੇ ਆਏ ਹਨ ਅਤੇ ਜਨਾਬ ਨੇ ਉਨ੍ਹਾਂ ਨੂੰ ਬੋਲਣ ਦੀ ਇਜਾਜ਼ਤ ਦਿਤੀ ਹੈ । ਅਗਰ ਗਵਰਨਮੈਂਟ ਸੀ ਤਾਂ ਹੀ ਤਾਂ ਤੁਸੀਂ ਉਨ੍ਹਾਂ ਨੂੰ ਬੋਲਣ ਦੀ ਇਜਾਜ਼ਤ ਦਿਤੀ ਸੀ । ਮੈਂ ਨਹੀਂ ਸਮਝਦਾ ਕਿ ਇਤਨਾ ਟਾਇਮ ਇਸ ਗਲ ਤੇ ਲਾਇਆ ਜਾਵੇ ਕਿਉਂਕਿ ਉਹ ਜ਼ਾਇਆ ਜਾਵੇਗਾ ਅਤੇ ਉਸ ਨਾਲ ਕੋਈ ਮਕਸਦ ਹੱਲ ਨਹੀਂ ਹੋਵੇਗਾ।

(ਤਾੜੀਆਂ)

**Shri Satya Pal Dang** : We allowed that gentleman to speak because that was clearly without prejudice to our contention that this Government is neither legal nor constitutional.

**Mr. Speaker** : I allowed him to speak because he has a right to speak.

Now I want to hear something from the Advocate-General,

**श्री श्र. विश्वनाथन** : स्पीकर साहिब कल जिस वक्त चौधरी करतार सिंह बोले थे तो मैंने एक बार नहीं तीन बार एतराज़ किया था ।

**Mr. Speaker** : It is not a political case, Chaudhri Kartar Singh had the right to speak. He had been sworn in.

Now, let us hear something from the Advocate-General. He has been here for the last so many days. We should hear whatever little bit he has to say in this behalf.

Shri **Balramji Dass Tandon** : On a point of order, Sir. My point of order is that it is for the first time that from the very start of the sitting of the House, the Advocate-General is sitting here in the House uncalled and unsummoned by the House.

**Mr. Speaker** : Please sit down.

**Shri Balramji Dass Tandon** : Sir, you may rule it out if it is not in order, but let me say my point of order.

ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦ ਕੋਈ ਅਹਿਮ ਮਾਮਲਾ ਹਾਊਸ ਦੇ ਸਾਹਮਣੇ ਪੇਸ਼ ਹੁੰਦਾ ਹੈ ਤਾਂ ਸਪੀਕਰ ਸਾਹਿਬ ਸਾਰਿਆਂ ਤੋਂ ਪਹਿਲਾਂ ਹਾਊਸ ਦੀ ਰਾਏ ਲੈਂਦੇ ਹਨ ਕਿ ਇਸ ਮਾਮਲੇ ਨੂੰ ਰਾਏ ਲੈਣ ਲਈ ਐਡਵੋਕੇਟ ਜਨਰਲ ਨੂੰ ਰੇਫਰ ਕੀਤਾ ਜਾਵੇ

[Shri Balramji Dass Tandon]

ਤੇ ਫਿਰ ਜੇਕਰ ਹਾਉਸ ਦੀ ਰਾਏ ਇਹ ਹੋਵੇ ਕਿ ਐਡਵੋਕੇਟ ਜਨਰਲ ਦੀ ਰਾਏ ਲਈ ਜਾਵੇ ਤਾਂ ਮਾਮਲਾ ਐਡਵੋਕੇਟ ਜਨਰਲ ਨੂੰ ਰੈਫਰ ਕੀਤਾ ਜਾਂਦਾ ਹੈ ਅਤੇ ਉਸ ਨੂੰ ਇਸ ਹਾਉਸ ਵਿਚ ਰਾਏ ਦੇਣ ਲਈ ਸੱਮਨ ਕੀਤਾ ਜਾਂਦਾ ਹੈ । ਜੇਕਰ ਹਾਉਸ ਵਿਚ ਕਿਸੇ ਗਲ ਤੇ ਕਨਫਲਿਕਟ ਹੋਵੇ ਅਤੇ ਜਿਸ ਤੇ ਲੀਗਲ ਰਾਏ ਚਾਹੀਦੀ ਹੋਵੇ ਹਾਉਸ ਦੀ ਮਰਜ਼ੀ ਨਾਲ ਐਡਵੋਕੇਟ ਜਨਰਲ ਨੂੰ ਬੁਲਾਇਆ ਜਾ ਸਕਦਾ ਹੈ ਪਰ ਇਸ ਕੇਸ ਵਿਚ ਹਾਉਸ ਦੀ ਸਪੀਕਰ ਸਾਹਿਬ ਰਾਏ ਨਹੀਂ ਲਈ ਗਈ ।

He is not a legally appointed Advocate-General and his opinion should not be sought.

**Mr. Speaker** : I would draw the attention of the hon. Member to Article 177 of the Constitution which runs as under,—

> "Every Minister and the Advocate-General for a State shall have the right to speak in, and otherwise to take part in the proceedings of the Legislative Assembly of the State or, in the case of State having a Legislative Council, both Houses, and to speak in, and otherwise to take part in the proceedings of, any committee of the Legislature of which he may b named a member, but shall not, by virtue of this article, be entitled to vote"

So, the Advocate-General can take part in the proceedings of this House.

**श्री बलरामजी दास टंडन** : एडवोकेट जनरल जो एप्वायंट किया जाता है वह जो पार्टीइन पावर हो वह करती है और यह एक रवायत है कि आऊट गोइंग गवर्नमैंट के साथ वह भी रिज़ाइन करता है । इस केस में पंजाब के एडवोकेट जनरल ने रिज़ाईन नहीं किया और आज यह एक गलत रवायत डाली जा रही है । एडवोकेट का एक नोबल प्रोफैश्न है और इसके अन्दर कभीं भी और कहीं भी ऐसा नहीं हुआ कि एडवोकेट जनरल ने रिज़ाईन न किया हो यह मिसाल सिर्फ पंजाब के अन्दर ही कायम की जा रही है जो कि तमाम डैमोक्रेसी के लिए खतरनाक ट्रैंड हो सकता है । इस लिए एडवोकेट जनरल को पहले रिज़ाइन कर देना चाहिए और बाद में अगर रूलिंग पार्टी उन्हें फिर से एडवोकेट जनरल मुकर्रर कर दे तो इस में किसी को भी एतराज़ नहीं हो सकता ।

**ਸ੍ਰੀ ਸਪੀਕਰ** : ਪਰ ਇਨ੍ਹਾਂ ਨੇ ਐਡਵੋਕੇਟ ਜਨਰਲ ਦੀ ਐਪੁਆਇੰਟਮੈਂਟ ਨੂੰ ਜਾਰੀ ਰਖਿਆ ਹੈ । (ਵਿਘਨ) (But they have continued the appointment of the previous Advocate-General.)

**ਇਕ ਮਾਨਯੋਗ ਮੈਂਬਰ** : ਪਹਿਲਾਂ ਐਡਵੋਕੇਟ ਜਨਰਲ ਵੀ ਤਾਂ ਕੰਟੀਨਿਊ ਕਰਦਾ ਰਿਹਾ ਹੈ । (ਵਿਘਨ) (ਸ਼ੋਰ)

**Sardar Gurnam Singh** : This is totally wrong. When the first Ministry went out, Mr. Jagan Nath Kaushal, who was the Advocate-General at that time, immediately resigned. I asked him to continue but he said 'No'.

*(Interruption)*

**ਇਕ ਮਾਨਯੋਗ ਮੈਂਬਰ** : ਪੰਜਾਬੀ ਵਿਚ ਬੋਲੋ (ਵਿਘਨ)

**ਸਰਦਾਰ ਗੁਰਨਾਮ ਸਿੰਘ** : ਅਸੀਂ ਤਾਂ ਆਪ ਇਸ ਲਈ ਜ਼ੋਰ ਦੇ ਰਹੇ ਹਾਂ ਕਿ ਇਹ ਵੀ ਪੰਜਾਬੀ ਵਿਚ ਬੋਲਣ ਤਾਂ ਕਿ ਇਨ੍ਹਾਂ ਦੀ ਅਕਾਲੀ ਪਾਰਟੀ ਦਾ ਲੀਡਰ ਸਮਝ ਸਕੇ । (ਹਾਸਾ) (ਵਿਘਨ)

ਅਕਾਲੀ ਪਾਰਟੀ ਵੀ ਅੰਗ੍ਰੇਜ਼ੀ ਦੇ ਲਫਜ਼ ਹਨ ਪੰਜਾਬੀ ਦੇ ਨਹੀਂ ।

ਮੈਂ ਕਹਿ ਰਿਹਾ ਸੀ ਕਿ ਸ਼੍ਰੀ ਜਗਨ ਨਾਥ ਕੌਸ਼ਲ ਨੇ ਅਸਤੀਫਾ ਦੇ ਦਿਤਾ ਜਦ ਕਿ ਸਾਡੀ ਵਜ਼ਾਰਤ ਬਣਾਈ ਗਈ । ਮੈਂ ਉਨ੍ਹਾਂ ਨੂੰ ਆਪ ਕਿਹਾ ਕਿ ਤੁਸੀਂ ਰਹੋ ਪਰ ਉਨ੍ਹਾਂ ਨੇ ਕਿਹਾ ਕਿ ਇਹ ਅਪੁਆਇੰਟਮੈਂਟ ਕਿਉਂਕਿ ਪੋਲੀਟੀਕਲ ਹੁੰਦੀ ਹੈ ਅਤੇ ਮੇਰੀ ਅਪੁਆਇੰਟਮੈਂਟ ਕਾਂਗਰਸ ਪਾਰਟੀ ਦੀ ਸੀ ਅਪੋਜ਼ੀਸ਼ਨ ਵਲੋਂ ਨਹੀਂ ਸੀ ਇਸ ਲਈ ਮੈਂ ਬਤੌਰ ਐਡਵੋਕੇਟ ਜਨਰਲ ਕੰਮ ਨਹੀਂ ਕਰ ਸਕਦਾ ਇਸ ਲਈ ਉਨ੍ਹਾਂ ਨੇ ਰਿਜ਼ਾਈਨ ਕੀਤਾ ।

ਇਸੇ ਤਰ੍ਹਾਂ ਜਿਹੜਾ ਪ੍ਰੈਜ਼ੈਂਟ ਐਡਵੋਕੇਟ ਜਨਰਲ ਹੈ ਉਸ ਨੂੰ ਯੂਨਾਇਟਿਡ ਫਰੰਟ ਗਵਰਨਮੈਂਟ ਨੇ ਅਪੁਆਇੰਟ ਕੀਤਾ ਸੀ ਤੇ ਹੁਣ ਫਰੰਟ ਵਜ਼ਾਰਤ ਦੇ ਅਸਤੀਫਾ ਦੇਣ ਤੇ ਉਨ੍ਹਾਂ ਨੇ ਆਪਣੀ ਸਮਝ ਦੇ ਮੁਤਾਬਿਕ ਅਸਤੀਫਾ ਨਹੀਂ ਦਿੱਤਾ । ਹਾਲਾਂਕਿ ਉਨ੍ਹਾਂ ਨੂੰ ਚਾਹੀਦਾ ਸੀ ਕਿ ਕਿਉਂਕਿ ਇਹ ਪੋਲੀਟੀਕਲ ਅਪੁਆਇੰਟਮੈਂਟ ਹੈ ਇਸ ਲਈ ਅਸਤੀਫਾ ਦੇ ਦਿੰਦੇ ਤੇ ਫਿਰ ਦੂਜੀ ਪਾਰਟੀ ਜਿਹੜੀ ਵੀ ਇਨ ਪਾਵਰ ਆਉਂਦੀ ਉਨ੍ਹਾਂ ਨੂੰ ਅਪੁਆਇੰਟ ਕਰ ਲੈਂਦੀ ਪਰ ਇਨ੍ਹਾਂ ਨੇ ਇਹ ਗਲ ਠੀਕ ਨਾ ਸਮਝੀ ਅਤੇ ਇਹ ਸਮਝਿਆ ਕਿ ਮੈਂ ਇਸ ਪਸਟ ਨਾਲ ਚਿਮਟਿਆ ਹੀ ਰਹਾਂ ਅਤੇ ਨਾ ਨਿਕਲਾਂ (ਵਿਰੋਧੀ ਦਲ ਵਲੋਂ ਸ਼ੇਮ, ਸ਼ੇਮ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਸਿਰਫ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ ਅਸਲੀਅਤ ਕੁਝ ਹੋਰ ਹੈ । ਗਲਾਂ ਬਾਤਾਂ ਤਾਂ ਅਸੀਂ ਫਰੰਟ ਵਜ਼ਾਰਤ ਵਿਚ ਸਾਂਝੀਆਂ ਹੀ ਕਰਦੇ ਹੁੰਦੇ ਸਾਂ । ਕੌਸ਼ਲ ਸਾਹਿਬ ਨੂੰ ਕੰਪੈਲ ਕੀਤਾ ਗਿਆ ਅਤੇ ਮੇਰੇ ਪਾਸੋਂ ਹੀ ਫੋਨ ਕਰਾਈ ਗਈ ਕਿ ਡਿਸਮਿਸਲ ਕਰ ਦਿਤੀ ਜਾਵੇਗੀ ਤਾਂ ਮੈਂ ਆਪ ਹੀ ਉਨ੍ਹਾਂ ਨੂੰ ਰਿਜ਼ਾਇਨ ਕਰਨ ਲਈ ਪ੍ਰੇਰਿਆ । ਉਹ ਤਾਂ ਰਹਿਣਾ ਚਾਹੁੰਦੇ ਸਨ ਅਤੇ ਅਸੀਂ ਰਖਣਾ ਵੀ ਚਾਹੁੰਦੇ ਸਾਂ ਕਿਉਂਕਿ ਉਹ ਬੜੇ ਇਮਾਨਦਾਰ ਅਤੇ ਮੇਹਨਤੀ ਸਨ ਪਰ ਮੈਨੂੰ ਮਜਬੂਰ ਕਰ ਦਿਤਾ ਗਿਆ ਕਿ ਉਨ੍ਹਾਂ ਪਾਸੋਂ ਉਨ੍ਹਾਂ ਦਾ ਅਸਤੀਫਾ ਲਿਆ ਦੇਵਾਂ । ਇਸ ਲਈ ਇਸ ਤਰ੍ਹਾਂ ਦੀਆਂ ਗੱਲਾਂ ਕਰਨਾ ਹੁਣ ਚੰਗਾ ਨਹੀਂ ਲਗਦਾ ।

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਇਕ ਗਲਤ ਸਟੇਟਮੈਂਟ ਦੇ ਰਹੇ ਹਨ । ਮੈਂ ਤਾਂ ਆਪ ਫੋਨ ਤੇ ਗਲ ਬਾਤ ਕੀਤੀ ਅਤੇ ਕਿਹਾ ਕਿ ਤੁਸੀਂ ਟਿਕੇ ਰਹੋ ਪਰ ਉਹ ਕੰਟੀਨਿਊ ਕਰਨਾ ਨਹੀਂ ਸਨ ਮੰਨੇ ।

**Sri A. Vishwanathan** : On a point of order, Sir......

**Mr. Speaker** : You have already spoken on a point of order. I cannot allow you every time.

ਇਨ੍ਹਾਂ ਦਾ ਖਿਆਲ ਹੈ ਕਿ ਜੇਕਰ ਅਸਤੀਫਾ ਦੇ ਦਿੰਦੇ ਤਾਂ ਬੇਹਤਰ ਹੁੰਦਾ ਪਰ ਉਨ੍ਹਾਂ ਅਸਤੀਫਾ ਨਹੀਂ ਦਿਤਾ ਇਸ ਲਈ ਉਹ ਐਜ਼ ਐਡਵੋਕੇਟ ਜਨਰਲ ਕੰਨਟਿਨਿਊ ਕਰ ਰਹੇ

[Mr. Speaker]
ਹਨ। (You have already spoken on a point of order. I cannot allow you every time.

The view of the hon. Member is that it would have been better if the Advocate General had resigned, but he did not do so and as such he is continuing as Advocate General.)

**ਸ੍ਰੀ ਸਤ ਪਾਲ ਡਾਂਗ:** ਸਪੀਕਰ ਸਾਹਿਬ, ਤੁਸੀਂ ਫਰਮਾਇਆ ਹੈ ਕਿ ਜੇਕਰ ਐਡਵੋਕੇਟ ਜਨਰਲ ਸਾਹਿਬ ਅਸਤੀਫਾ ਦੇ ਦਿੰਦੇ ਤਾਂ ਬੇਹਤਰ ਹੁੰਦਾ ਇਸ ਲਈ ਉਨ੍ਹਾਂ ਨੂੰ ਕਹਿ ਦਿਉ ਕਿ ਇਕ ਦੋ ਦਿਨ ਸੋਚ ਕੇ ਉਹ ਅਸਤੀਫਾ ਆਪਣਾ ਦੇ ਦੇਣ ਤਾਂ ਬੇਹਤਰ ਰਹੇਗਾ।

**Mr. Speaker** : I never said that he should resign.

**श्री अ. विश्वनाथन** : स्पीकर साहिब, यहां पर आर्टीकल 177 का आप ने हवाला दिया है। इस में यह लिखा है कि—

"Every Minister and the Advocate-General for a State shall have the right to speak (noise) in and otherwise to take part in the proceedings of the Legislative Assembly etc. etc......The Advocate General is to be appointed by the Government."

हम तो इस हाऊस की प्रोसीडिंग्ज़ शुरू होने से पहले ही इस सवाल पर एतराज़ कर रहे हैं कि यह गवर्नमैंट अनकांस्टीचयूशनल है इस लिए कारवाई चलाना वैलिड नहीं है। अभी तो प्रोसीडिंगज़ स्टार्ट ही नहीं हुई। और इस लिए एडवोकेट जनरल इस हाऊस का हिसा नहीं रहे। इस लिए वह अपनी राए नहीं दे सकते। क्योंकि इस में साफ लिखा है मिनिस्टर और एडवोकेट जनरल और हम इसी आर्टीकल की बात कर रहे हैं कि इस के खिलाफ यह गवर्नमैंट कान्स्टीच्यूट की गई है जिस के मातहत एडवोकेट जनरल को मुकर्रर किया जाता है।

**श्री अध्यक्ष** : इन को पहली गवर्नमैंट ने एपवायन्ट किया था और यह अब भी एज़ एडवोकेट जनरल काम कर रहे हैं। (He was appointed by the previous Government and he is working as Advocate General even now.)

**श्री अ. विश्वनाथन** : हमने proceedings start होने से पहले ही यह point raise किया था कि जब प्रोसीडिंगज़ सटार्ट होंगी उस वक्त आप बेशक राये दे दें। जब तक so called Government के मुताल्लिक कोई फैसला नहीं होता इन का स्टेटमैंट प्रोसीडिंग्ज़ के अन्दर कैसे आ सकता है?

**Mr. Speaker** : Will the Advocate General please express his opinion over the matter.

**Advocate General** (Sardar Gopal Singh : The question raised through the point of Order....(*Interruptions*)

(Noise from Opposition Benches. No English, he should speak in Punjabi.)

**ਆਵਾਜ਼ਾਂ** : ਪੰਜਾਬੀ ਵਿਚ ਗੱਲ ਕਰੋ, ਅਸੀਂ ਅੰਗਰੇਜ਼ੀ ਨਹੀਂ ਸੁਣਨੀ. . . .(ਸ਼ੋਰ) ।

**ਉਪ ਮੰਤਰੀ** (ਸਰਦਾਰ ਸਰਦਾਰਾ ਸਿੰਘ ਕੋਹਲੀ) : ਜਿਸ ਦਿਨ ਪੰਜਾਬੀ ਦੇ ਹੱਕ ਵਿਚ ਵੋਟਾਂ ਪਈਆਂ ਸਨ, ਸਪੀਕਰ ਸਾਹਿਬ ਉਦੋਂ ਇਹ ਸਾਰੇ ਕਿਥੇ ਸਨ । ਵੋਟਾਂ ਦੇਣ ਵੇਲੇ **ਤਾਂ** ਇਨ੍ਹਾਂ ਦੇ ਮਾਪੇ ਮਰ ਗਏ ਸਨ। ਅੱਜ ਕਹਿੰਦੇ ਹਨ ਕਿ ਪੰਜਾਬੀ ਬੋਲੋ, ਓਦੋਂ ਪੰਜਾਬੀ ਦਾ ਖਿਆਲ ਕਿਥੇ ਚਲਾ ਗਿਆ ਸੀ । (ਸ਼ੋਰ)

**ਸ੍ਰੀ ਸਤਪਾਲ ਡਾਂਗ** : ਸਪੀਕਰ ਸਾਹਿਬ, ਅਸੀਂ ਕਹਿੰਦੇ ਹਾਂ ਕਿ ਕੋਹਲੀ ਸਾਹਿਬ ਅੰਗਰੇਜ਼ੀ ਵਿਚ ਬੋਲ ਲੈਣ ਅਤੇ ਐਡਵੋਕੇਟ-ਜਨਰਲ ਪੰਜਾਬੀ ਵਿਚ ਬੋਲੇ ।

**ਉਪ ਮੰਤਰੀ** (ਸਰਦਾਰ ਸਰਦਾਰਾ ਸਿੰਘ ਕੋਹਲੀ) : ਓਦੋਂ ਡਾਂਗ ਸਾਹਿਬ ਦੀ ਪੰਜਾਬੀ ਕਿਧਰ ਗਈ ਸੀ । ਇਹ ਉਸ ਵੇਲੇ ਕੁਰਸੀਆਂ ਨਾਲ ਚਿਮੜੇ ਹੋਏ ਸੀ ਤੇ ਪੰਜਾਬੀ ਦਾ ਖਿਆਲ ਹੀ ਨਹੀਂ ਰਿਹਾ ਸੀ ।

**Advocate General** (Sardar Gopal Singh) : The question raised by the Point of Order before the House is whether.....(Noises from Opposition Benches: no, no, he should speak in Punjabi).

**ਸ੍ਰੀ ਸਤਪਾਲ ਡਾਂਗ** : ਇਹ ਐਡਵੋਕੇਟ-ਜਨਰਲ, ਜਿਸ ਨੂੰ ਉਹ ਆਪਣਾ ਮੰਨਦੇ ਹਨ, ਇਨ੍ਹਾਂ ਦੀ ਹੀ ਗੱਲ ਨਹੀਂ ਮੰਨਦਾ, ਇਹ ਸਾਡੀ ਕਿਵੇਂ ਮੰਨੇਗਾ ।

**Advocate General** (Sardar Gopal Singh) : The question raised by the Point of Order in the House is whether....(*Voises from the opposition benches, he should speak in Punjabi.*)

**ਮੁੱਖ ਮੰਤਰੀ** : ਇਸ ਹਾਊਸ ਨੂੰ ਸਪੀਕਰ ਸਾਹਿਬ ਕੰਟਰੋਲ ਕਰਨਾ ਚਾਹੀਦਾ ਹੈ । ਜੇਕਰ ਇਸ ਤਰ੍ਹਾਂ ਹੀ ਰਹਿਣਾ ਹੈ ਤਾਂ ਫੇਰ ਹਾਊਸ ਜਾਰੀ ਰਹਿਣ ਦਾ ਕੋਈ ਫਾਇਦਾ ਨਹੀਂ ਹੋਵੇਗਾ ।

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਰੂਲਜ਼ ਆਫ਼ ਪ੍ਰੋਸੀਜਰ ਦੇ ਸਫਾ 46 ਉਤੇ ਆਰਟੀਕਲ 77 ਵਿਚ ਇਹ ਲਿਖਿਆ ਹੈ ਕਿ—

According to rule 77 of the Rules of Procedure and Conduct of Business in the Punjab Legislative Assembly, at page 46, it is mentioned.

"Subject to the provisions of Article 210 of the Constitution, the proceedings in the Assembly shall be conducted in Hindi or in Punjabi or in the English Language".

I will, therefore, request the Hon. Speaker that Advocate General should be allowed to speak in English.

(*Noise, Uproar and thumping of desks from the Opposition Benches*)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਇਹਦਾ ਇਕ ਆਲਟਰਨੇਟਿਵ ਅਸੀਂ ਮੰਨਣ ਨੂੰ ਤਿਆਰ ਹਾਂ ਕਿ ਇਹ ਬੇਸ਼ਕ ਅੰਗਰੇਜ਼ੀ ਵਿਚ ਬੋਲ ਦੇਣ ਪਰ ਉਸ ਦਾ ਤਰਜਮਾ ਹਾਊਸ ਦੀ ਵਾਕਫੀਅਤ ਲਈ ਕੋਹਲੀ ਸਾਹਿਬ ਕਰ ਦੇਣ । (ਹਾਸਾ)

**ਸ੍ਰੀ ਸਪੀਕਰ** : ਮੈਂ ਸਾਰੇ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੀਆਂ ਗਲਾਂ ਜਾਰੀ ਰੱਖ ਕੇ ਹਾਊਸ ਦਾ ਵਕਤ ਜ਼ਾਇਆ ਨਾ ਕਰਨ । ਸਾਡੇ ਕਾਨੂੰਨ ਅਨੁਸਾਰ ਹਿੰਦੀ, ਪੰਜਾਬੀ ਅਤੇ ਅੰਗਰੇਜ਼ੀ ਇਸ ਹਾਊਸ ਵਿਚ ਬੋਲੀਆਂ ਜਾ ਸਕਦੀਆਂ ਹਨ । ਮੇਰਾ ਖਿਆਲ ਹੈ ਕਿ ਜੇ ਐਡਵੋਕੇਟ-ਜਰਨਲ ਨੂੰ ਅਲਾਓ ਕਰ ਦਿਤਾ ਜਾਵੇ ਤਾਂ ਇਸ ਦੇ ਵਿਚ ਕੋਈ ਹਰਜ ਨਹੀਂ ਹੈ । (I would request the members to refrain from wasting the time of the House by continuing to speak in this vaen. Our rules permit a speech being made in Hindi, Punjabi and English in this House. In my opinion there is no harm if the Advocate General is allowed to speak in the English.)

**ਕੁਝ ਮੈਂਬਰ** : ਪੰਜਾਬੀ ਸੂਬੇ ਵਿਚ ਪੰਜਾਬੀ ਦੇ ਰਾਖੇ ਉਧਰ ਬੈਠੇ ਹਨ ।

(ਸ਼ੋਰ, ਆਵਾਜ਼ਾਂ)

**ਸ੍ਰੀ ਸਪੀਕਰ** : ਪੰਜਾਬੀ ਵੀ ਚਲੇਗੀ ਪਰ ਜੇ ਕੋਈ ਅੰਗਰੇਜ਼ੀ ਬੋਲਣਾ ਚਾਹੇ ਉਸ ਤੇ ਪਾਬੰਦੀ ਵੀ ਨਹੀਂ ਹੈ । (Punjabi too will be used but there is no restriction on an hon. Member who wants to speak in English.) (ਆਵਾਜ਼ਾਂ : ਪੰਜਾਬੀ ਬੁਲਾਓ ਜੀ)

**ਮੁੱਖ ਮੰਤਰੀ** : ਸਪੀਕਰ ਸਾਹਿਬ ਯਾ ਤਾਂ ਹਾਊਸ ਨੂੰ ਕੰਟਰੋਲ ਕਰੋ ਨਹੀਂ ਤਾਂ ਮੈਂ ਕਲੋਜ਼ਰ ਦੀ ਮੋਸ਼ਨ ਲਿਆਉਂਦਾ ਹਾਂ ।

**ਸ੍ਰੀ ਸਪੀਕਰ** : ਮੈਂ ਫੇਰ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਸਾਰੀਆਂ ਗੱਲਾਂਦਾਂ ਹੱਲ ਵਿਘਨ ਪਾਉਣ ਦੇ ਨਾਲ ਨਹੀਂ ਹੋਇਆ ਕਰਦਾ । ਤੁਸੀਂ ਮੇਹਰਬਾਨੀ ਕਰਕੇ ਐਡਵੋਕੇਟ-ਜਰਨਲ ਨੂੰ ਅਲਾਓ ਕਰੋ । (I would again request the hon. members that interruption is not the solution of all matters. Please let the Advocate-General give his statement.)

**ਸ੍ਰੀ ਲਾਲ ਚੰਦ ਸਬਰਵਾਲ** : ਸਪੀਕਰ ਸਾਹਿਬ, ਅਸੀਂ ਵਕੀਲ ਹਾਂ, ਅਸੀਂ ਵੀ ਪੰਜਾਬੀ ਬੋਲ ਕੇ ਸਾਰਿਆਂ ਨੂੰ ਸਮਝਾਉਂਦੇ ਹਾਂ, ਉਹ ਕਿਉਂ ਨਹੀਂ ਪੰਜਾਬੀ ਵਿਚ ਸਮਝਾਉਂਦੇ । ਜੇ ਅੰਗਰੇਜ਼ ਹਨ ਬੇਸ਼ਕ ਪੰਜਾਬੀ ਨਾ ਬੋਲਣ ਪਰ ਉਹ ਤਾਂ ਪੰਜਾਬੀ ਹਨ ਕਿਉਂ ਪੰਜਾਬੀ ਵਿਚ ਨਹੀਂ ਬੋਲਦੇ ।

**ਸਰਦਾਰ ਜਗਦੇਵ ਸਿੰਘ** : ਤੁਸੀਂ ਕਿਹੜੀਆਂ ਗੱਲਾਂ ਸਮਝਾਉਗੇ । ਉਨ੍ਹਾਂ ਨੂੰ ਤਾਂ ਇਕ ਵੀ ਨਹੀਂ ਆਉਂਦੀ ।

**ਸ੍ਰੀ ਸਤਪਾਲ ਡਾਂਗ** : ਮੈਂ ਸਪੀਕਰ ਸਾਹਿਬ ਇਕ ਗੱਲ ਅਰਜ਼ ਕਰ ਦਿਆਂ ਕਿ ਦੋ ਦਿਨ ਪਹਿਲਾਂ ਜਿਹੜਾ ਪੰਜਾਬੀ ਜ਼ਬਾਨ ਦਾ ਹਾਮੀ ਚੀਫ ਮਨਿਸਟਰ ਯੂਨਾਈਟਡ ਫਰੰਟ ਮਨਿਸਟਰੀ ਤੇ ਇਹ ਇਲਜ਼ਾਮ ਲਗਾਉਂਦਾ ਸੀ ਕਿ ਉਹ ਪੰਜਾਬੀ ਜ਼ਬਾਨ ਦਾ ਗਲਾ ਘੁਟਦੇ ਸਨ ਅਜ ਉਨ੍ਹਾਂ ਨੂੰ, ਪੰਜਾਬੀ ਦੇ ਹਾਮੀਆਂ ਨੂੰ, ਪੂਰਾ ਪੂਰਾ ਲੈਟੀਚੀਊਡ ਦੇਣਾ ਚਾਹੀਦਾ ਸੀ । ਪਰ ਅੱਜ ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਇਸ ਗੱਲ ਦੀ ਗਵਾਹੀ ਦੇ ਰਹੇ ਹਨ ਕਿ ਉਹ ਕਿਤਨੇ ਕੁ ਪੰਜਾਬੀ ਦੇ ਹਾਮੀ ਹਨ ।

**ਸ੍ਰੀ ਸਪੀਕਰ** : ਮੈਂ ਦਰ ਅਸਲ ਹਰ ਪਹਿਲੂ ਤੋਂ ਇਸ ਮੁਆਮਲੇ ਦੀ ਬਾਬਤ ਜਾਨਣਾ ਚਾਹੁੰਦਾ ਹਾਂ । ਮੈਂ ਐਡਵੋਕੇਟ-ਜਨਰਲ ਅਤੇ ਲੀਡਰ ਆਫ ਦੀ ਆਪੋਜੀਸ਼ਨ ਦੋਨਾਂ ਨੂੰ ਸੁਣਨਾ ਚਾਹੁੰਦਾ ਹਾਂ । ਮਿਹਰਬਾਨੀ ਕਰਕੇ ਉਸ ਨੂੰ ਹੁਣ ਬੋਲਣ ਦਿਉ । (In fact I want to know all the aspects of this matter. I want to hear the views of both the Advocate-General and the Leader of the Opposition. Please let him give his statement now.)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** : ਆਨ ਏ ਪੁਆਇੰਟ ਆਫ ਆਰਡਰ ਸਰ । ਮੈਂ ਸਪੀਕਰ ਸਾਹਿਬ ਇਕ ਸਾਧਾਰਨ ਜੇਹੀ ਗੱਲ ਅਰਜ਼ ਕਰਾਂਗਾ । ਮੈਂ ਤਾਂ ਇਹੋ ਕਹਾਂਗਾ ਕਿ ਇਸ ਹਾਊਸ ਨੇ ਆਪਣੀ ਰਾਏ ਦੇਣੀ ਹੈ । ਤੁਸੀਂ ਆਪ ਅੰਦਾਜ਼ਾ ਲਾ ਲਉ ਕਿ ਕਿਤਨੇ ਕੁ ਬੰਦੇ ਅੰਗਰੇਜ਼ੀ ਜਾਣਦੇ ਹਨ । ਸਾਰਿਆਂ ਨੇ ਸਮਝ ਕੇ ਆਪੋ ਆਪਣੀ ਰਾਏ ਦੇਣੀ ਹੈ । ਜੇ ਤਾਂ ਤੁਸੀਂ ਸਾਰਿਆਂ ਦੀ ਠੀਕ ਰਾਏ ਲੈਣੀ ਹੈ ਫੇਰ ਤਾਂ ਉਨ੍ਹਾਂ ਨੂੰ ਕਹੋ ਕਿ ਪੰਜਾਬੀ ਵਿਚ ਬੋਲਣ, ਨਹੀਂ ਤਾਂ ਬੇਸ਼ਕ ਉਹ ਕਿਸੇ ਜ਼ਬਾਨ ਦੇ ਵਿਚ ਬੋਲ ਲੈਣ ।

**श्री अ. विश्वनाथन** : पंडित मोहन लाल जी, बार बार D.M.K. को रैफर करते थे वहां पर इनको पता होना चाहिये कि ऐडवोकेट-जनरल को मजबूर होकर विदेशी भाषा छोड़नी पड़ी थी । (शोर)

**Advocate General** (Sardar Gopal Singh) : The question raised before the House is whether the present Government constituted with the support of Congress Party is constitutionally a vaild Government. Now in order to determine that question we have to look to two relevant articles. One is Article 163 and the other is article 164 of the Constitution, to which reference has already been made but if we analyse the contents of these two articles no doubt is left that the Governor, if he makes appointment of the Chief Minister and with the advice of the Chief Minister makes the appointment of Ministers, then the Council of Ministers along with the Chief Minister, which is formed by a given party along with the party supporting it,if they constitute the majority of the House, whatever their political labels, constitutes a valid Government.

(*Thumping of benches from the Opposition*)

**Sardar Balwant Singh** : Sir, important point is "given...."

(*Noise*) (*Interruptions*)

**Advocate General** : Before I refer to Articles 163 and 164 of the Constitution, it is necessary to refer to two or three more articles. One is Article 162.

(*Noise*) (*Interruptions*)

**Mr. Speaker** : Order please order.

**Advocate General** (Sardar Gopal Singh) : Article 162 of the Constitution, if considered, will better enable us to grasp the scope of Articles 163 and 164. Now let us read Article 162. It reads as under :—

> "Subject to the provisions of this Constitution, the executive power of a State shall extend to the matters with respect to which the Legislature of the State has power to make laws."

(Advocate General)

In other words, the scope and extent of the executive power exercisable is the same as the legislative entries given in State List, List No. 2 and Concurrent List, List No. 3. The executive power is co-extensive with the legislative power.

The next question which arises is who is....

**Voices from opposition benches** : Irrelevant, irrelevant.

**Advocate General** : The question is in whose name..

**ਸ਼੍ਰੀ ਲਾਲ ਚੰਦ ਸਬਰਵਾਲ** : ਸਪੀਕਰ ਸਾਹਿਬ ਜਿਹੜੀ ਪ੍ਰੋਵੀਜ਼ਨ ਬਣੀ ਹੋਈ ਹੈ, ਇਹ ਪੜ੍ਹ ਤਾਂ ਕੁਝ ਹੋਰ ਰਹੇ ਹਨ ਪਰ ਲਿਖੀ ਹੋਈ ਕੁਝ ਹੋਰ ਹੈ ।

(ਵਿਘਨ)

**ਵਿੱਤ ਮੰਤਰੀ** (ਡਾਕਟਰ ਜਗਜੀਤ ਸਿੰਘ) : ਤੁਸੀਂ ਤਾਂ ਸਿਆਣੇ ਬਿਆਣੇ ਬੰਦੇ ਹੋ ਕੁਝ ਅਕਲ ਦੀ ਗਲ ਕਰੋ ।

(ਸ਼ੋਰ) (ਵਿਘਨ)

**ਸ੍ਰੀ ਬਲਰਾਮ ਜੀ ਦਾਸ ਟੰਡਨ** : ਆਨ ਏ ਪੁਆਇੰਟ ਆਫ਼ ਆਰਡਰ । ਸਪੀਕਰ ਸਾਹਿਬ ਕੀ ਐਡਵੋਕੇਟ ਜਨਰਲ ਨੂੰ ਚੀਫ਼ ਮਨਿਸਟਰ ਡਾਇਰੈਕਟ ਕਰ ਸਕਦਾ ਹੈ ?

**ਸ੍ਰੀ ਸਪੀਕਰ** : ਨਹੀਂ ਕੋਈ ਡਾਇਰੈਕਟ ਨਹੀਂ ਕਰ ਰਿਹਾ । (No. He is not directing him.)

**ਸ੍ਰੀ ਬਲਰਾਮ ਜੀ ਦਾਸ** ਟੰਡਨ : ਸਪੀਕਰ ਸਾਹਿਬ ਇਹ ਮੂੰਹ ਪਿਛੇ ਕਰ ਕੇ ਕਹਿ ਰਹੇ ਹਨ ਕਿ ਇਉਂ ਨਹੀਂ ਇਉਂ ਬੋਲੋ । ਇਹ ਕਿਸ ਵਾਸਤੇ ਉਨ੍ਹਾਂ ਨੂੰ ਦਸ ਰਿਹਾ ਹੈ ।

**ਇਕ ਮਾਨਯੋਗ ਮੈਂਬਰ** : ਐਡਵੋਕੇਟ ਜਨਰਲ ਨਲਾਇਕ ਹੈ ।

**ਮੁੱਖ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਨਲਾਇਕ ਚੀਫ਼ ਮਨਿਸਟਰ ਦਾ ਆਪੁਆਇੰਟ ਕੀਤਾ ਹੋਇਆ ਐਡਵੋਕੇਟ ਜਨਰਲ ਵੀ ਤਾਂ ਨਲਾਇਕ ਹੀ ਹੋਣਾ ਹੈ ।

(ਵਿਘਨ, ਬਹੁਤ ਸ਼ੋਰ)

**Shri Balramji Dass Tandon** : What else he is doing ?

(*Noise*) (*Interruptions*)

**Mr. Speaker** : Order please .

**Advocate General** (Sardar Gopal Singh) : As given in Article 162, a power to be exercised executively is to be exercised in the name of a Governor. That is what is provided in Article 166.

Now having regard to Article 166, I go over to Article 154 as to how exactly is the power to be exercised. Article 154 runs as under :—

"The executive power of the State shall be vested in the Governor and shall be exercised by him either directly or through officers subordinate to him in accordance with this Constitution."

Now Article 154 says that power may be directly exercised either by the Governor or with the aid of officers subordinate to him. Now this expression, "officers subordinate to him" includes Ministers. It includes the Chief Minister. Therefore, Article 154 says that executive power may be exercised either by the Governor or by the Chief Minister alongwith the Ministers.

Then as regards the mode of exercise of that power, that shall be determined by some other Articles of the Constitution Articles 163 and 164. Now I read Article 164.

(*Noise*) (*Interruptions*)

**Shri Balramji Dass Tandon** : This may be considered as irrelevant.

**Advocate General** (Sardar Gopal Singh) : Article 164 (1) deals with the appointment of Chief Minister and other Ministers and the tenure of their office. It runs as under :—

"The Chief Minister shall be appointed by the Governor and the other Ministers shall be appointed by the Governor on the advice of the Chief Minister and the Ministers shall hold office during the pleasure of the Governor."

Second part of this Article reads :—

"The Council of Ministers shall be collective responsible to the Legislative Assembly of the State."

Then I read Clause (4) of this Article which is as under :—

"A Minister who for any period of six consecutive months is not a member.......

(*Noise*) (*Interruptions*)

**ਸ੍ਰੀ ਬਲਰਾਮਜੀ ਦਾਸ ਟੰਡਨ** : ਆਨ ਏ ਪੁਆਇੰਟ ਆਫ਼ ਆਰਡਰ ਸਰ । (ਸ਼ੋਰ) ਸਪੀਕਰ ਸਾਹਿਬ, ਇਹ ਐਡਵੋਕੇਟ ਜਨਰਲ ਦਸ ਰਿਹਾ ਹੈ ਕਿ ਚੀਫ਼ ਮਨਿਸਟਰ ਨੂੰ ਗਵਰਨਰ ਆਪੁਆਇੰਟ ਕਰਦਾ ਹੈ ਪਰ ਕਰੂਸ਼ਲ ਪੁਆਇੰਟ ਇਹ ਨਹੀਂ ਬਲਕਿ ਇਹ ਹੈ ਕਿ ਇਕ ਮਾਈ-ਨਾਰੇਟੀ ਦੇ ਚੀਫ਼ ਮਨਿਸਟਰ ਨੂੰ ਦੂਜੀ ਪਾਰਟੀ ਸਪੋਰਟ ਕਰਦੀ ਹੈ ਜਿਸ ਦਾ ਕਿ ਆਪਣਾ ਲੀਡਰ ਵਖਰਾ ਹੈ...... (ਸ਼ੋਰ)

(ਵਿਘਨ)

**ਪੰਡਿਤ ਮੋਹਨ ਲਾਲ** ; ਸਪੀਕਰ ਸਾਹਿਬ, ਜੇ ਇਸ ਸਦਨ ਦੇ ਮੈਂਬਰ ਇਕ ਦੂਜੇ ਨੂੰ ਇੰਟਰਪਟ ਕਰਨ ਤਾਂ ਉਹ ਤਾਂ ਕਿਸੇ ਹੱਦ ਤਕ ਠੀਕ ਹੋ ਸਕਦਾ ਹੈ ਪਰ ਤੁਸੀਂ ਐਡਵੋਕੇਟ ਜਨਰਲ ਨੂੰ ਬੁਲਾਇਆ ਹੈ ਇਕ ਕੰਸਟੀਚੂਸ਼ਨਲ ਪੁਆਇੰਟ ਸਮਝਣ ਵਾਸਤੇ (ਸ਼ੋਰ) (ਵਿਘਨ) ਉਨ੍ਹਾਂ ਨੂੰ ਇੰਟਰਪਟ ਕਰਨਾ ਠੀਕ ਨਹੀਂ । (ਸ਼ੋਰ) ਇਸ ਹਾਊਸ ਦੇ ਬਹੁਤ ਸਾਰੇ ਮੈਂਬਰ ਉਨ੍ਹਾਂ ਨੂੰ ਸੁਣਨਾ ਚਾਹੁੰਦੇ ਹਨ । ਇਸ ਲਈ ਤੁਸੀਂ ਇੰਟਰਪਸ਼ਨ ਨੂੰ ਰੋਕੋ (ਸ਼ੋਰ) ਇਹ ਨਾ ਹੋਣ ਦਿਉ।

**ਸ੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਸਾਡੇ ਕਰੂਸ਼ਲ ਪੁਆਇੰਟ ਦਾ ਜਵਾਬ ਦੇਣ ਕਿ ਕੀ ਦੋ ਪਾਰਟੀਆਂ ਜਿਨ੍ਹਾਂ ਦਾ ਲੀਡਰ ਵਖਰਾ ਵਖਰਾ ਹੋਵੇ......

(ਸ਼ੋਰ) (ਵਿਘਨ)

**Advocate General** (Sardar Gopal Singh) : So, I was reading clause (4) of Article 164. That clause runs as under :

> "A Minister who for any period of six consecutive months is not a member of the Legislature of the State shall at the expiration of that period cease to be a Minister'.

Now before I go over to Article 163 (1), I would like to read clause (2) of Article 164 in conjunction with clause (1) of Article 163. Clause (2) of Article 164 reads as under :

(*Noise*) (*Interruptions*)

> "The Council of Ministers shall be collectively responsible to the Legislative Assembly of the State".

(*Noise*) (*Interruptions*)

**ਸ਼੍ਰੀ ਬਲਰਾਮ ਜੀ ਦਾਸ ਟੰਡਨ** : ਫਾਹੇ ਲਗਾ ਦਏਗਾ ਸਾਰੇ ।

(ਵਿਘਨ) (ਸ਼ੋਰ)

**ਮੁੱਖ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਹੁਣੇ ਪਤਾ ਲਗ ਜਾਵੇਗਾ ਕਿ ਫਾਹੇ ਕੌਣ ਲਗਦਾ ਹੈ ।

**Advocate General** (Sardar Gopal Singh) : If we take into consideration the provisions of Articles 163 and 164 together, two things.. .. (Interruption, noise and continued thumping of desks).

**ਮੁੱਖ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : (ਵਿਘਨ) (ਸ਼ੋਰ) ਸਪੀਕਰ ਸਾਹਿਬ, ਤੁਹਾਡੇ ਪਾਸ ਪਾਵਰਜ਼ ਹਨ ਕਿ ਤੁਸੀਂ ਹਾਊਸ ਨੂੰ ਕੰਟਰੋਲ ਕਰ ਸਕੋ । (ਵਿਘਨ, ਸ਼ੋਰ) ਮੇਰਾ ਮਤਲਬ ਇਹ ਹੈ ਕਿ ਸਪੀਕਰ ਸਾਹਿਬ ਤੁਹਾਡੇ ਪਾਸ ਕੋਈ ਚਾਰਾ ਹੈ ਜਿਸ ਨਾਲ ਹਾਊਸ ਕੰਟਰੋਲ ਕਰ ਸਕੀਏ । ਕੀ ਤੁਸੀਂ ਸਮਝਦੇ ਹੋ ਕਿ ਹਾਊਸ ਤੋਂ ਬਾਹਿਰ ਵੀ ਸਾਡੇ ਨਾਲ ਇਹ ਇਸੀ ਤਰ੍ਹਾਂ ਗਲ ਕਰ ਸਕਦੇ ਹਨ ? (ਸ਼ੋਰ) (ਵਿਘਨ) ਤੁਹਾਡੇ ਪਾਸ ਬਤੌਰ ਸਪੀਕਰ ਪਾਵਰਜ਼ ਹਨ ਔਰ ਉਸ ਦੇ ਨਾਲ ਹੋਰ ਜਿਹੜੀ ਪਾਵਰ ਹੋ ਸਕਦੀ ਹੈ ਉਸ ਨੂੰ ਲੈ ਕੇ ਹਾਊਸ ਨੂੰ ਕੰਟਰੌਲ ਕਰੋ । (ਸ਼ੇਮ) ਇਹ ਤਰੀਕਾ ਹੈ ਕੋਈ ਕੰਮ ਕਰਨ ਦਾ । ਕਿਸੀ ਅਸੈਂਬਲੀ ਦੀ ਮਿਸਾਲ ਦੇ ਸਕਦੇ ਹੋ ਤੁਸੀਂ ਜਿਸ ਦੇ ਬਾਰੇ ਇਹ ਚੀਜ਼ ਹੋ ਸਕੇ । (ਵਿਘਨ) (ਸ਼ੋਰ) (ਥੰਪਿੰਗ) (ਸੁਣਿਆ ਕੁਝ ਨਹੀਂ ਜਾ ਰਿਹਾ) ।

**ਸ਼੍ਰੀ ਸਤਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਧਮਕੀ ਦਿਤੀ ਹੈ ਕਿ ਬਾਹਿਰ ਚਲ ਕੇ ਗਲ ਕਰਨ । ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਕ ਧਮਕੀ ਦਿਤੀ ਸੀ ਕਿ ਮੇਰੇ ਨਾਲ ਚੋਣਾਂ ਲੜ ਕੇ ਦੇਖੋ । ਮੈਂ ਇਨ੍ਹਾਂ ਦਾ ਚੈਲੇਂਜ ਮੰਨ ਲਿਆ ਸੀ । ਇਹ ਅੱਜ ਅਸਤੀਫ਼ਾ ਦੇਣ ਮੈਂ ਵੀ ਅਸਤੀਫ਼ਾ ਦਿੰਦਾ ਹਾਂ (ਥੰਪਿੰਗ) । ਨਬਰ ਦੋ ਇਹ ਗੱਲ ਹੈ ਕਿ ਕੀ ਇਨ੍ਹਾਂ ਨੇ ਬਾਹਰ ਕੁਸ਼ਤੀ ਲੜਨੀ ਹੈ, ਲੋਕਾਂ ਨਾਲ ਝਗੜਾ ਕਰਨਾ ਹੈ । (ਸ਼ੇਮ, ਸ਼ੇਮ) (ਸ਼ੋਰ) । ਸਪੀਕਰ ਸਾਹਿਬ ਮੇਰੀ ਗੱਲ ਸੁਣੋ ਇਹ ਧਮਕੀ ਦਿੰਦੇ ਹਨ ਕਿ ਬਾਹਿਰ ਚੱਲ ਕੇ ਦੇਖੋ । (ਸ਼ੋਰ)

**ਡਾਕਟਰ ਬਲਦੇਵ ਪ੍ਰਕਾਸ਼** ; ਸਪੀਕਰ ਸਾਹਿਬ, ਇਨ੍ਹਾਂ ਨੇ ਧਮਕੀ ਦਿੱਤੀ ਹੈ ਕਿ ਬਾਹਿਰ ਚਲ ਕੇ ਦੇਖੋ । ਮੈਂ ਇਨ੍ਹਾਂ ਨੂੰ ਚੈਲੇਂਜ ਦਿੰਦਾ ਹਾਂ ਕਿ ਅੱਜ ਅਸੀਂ ਚੰਡੀਗੜ੍ਹ ਵਿਚ ਪਬਲਿਕ

ਮੀਟਿੰਗ ਰਖ ਲੈਂਦੇ ਹਾਂ, ਅਸੀਂ ਵੀ ਬੋਲਾਂਗੇ ਇਹ ਵੀ ਆ ਕੇ ਬੋਲ ਕੇ ਦੱਸਣ । (ਸ਼ੋਰ) ਮਨਜ਼ੂਰ ਹੈ, ਅੱਜ ਰੱਖ ਲੈਂਦੇ ਹਾਂ 22 ਸੈਕਟਰ ਵਿਚ । (ਦੋਨੋਂ ਪਾਸਿਆਂ ਤੋਂ ਚੈਲੈਂਜ–ਬਾਜ਼ੀ ਹੋਈ) (ਸ਼ੋਰ) ।

**ਸ੍ਰੀ ਸਪੀਕਰ** : ਆਰਡਰ ਪਲੀਜ਼, ਆਰਡਰ ਪਲੀਜ਼ । (Order please, Order please.)

**ਸ੍ਰੀ ਸੱਤਪਾਲ ਡਾਂਗ** : ਸਪੀਕਰ ਸਾਹਿਬ ਅਜ 22 ਸੈਕਟਰ ਵਿਚ ਜਲਸਾ ਹੋ ਰਿਹਾ ਹੈ ਇਹ ਉਥੇ ਆਉਣ !

**ਸ੍ਰੀ ਸਪੀਕਰ** : ਉਹ ਵੀ ਹੋ ਜਾਏਗਾ । (ਸ਼ੋਰ) ਮੇਰੀ ਗੱਲ ਤਾਂ ਸੁਣੋ (ਵਿਘਨ) (ਸ਼ੋਰ) । (That will also be done (noise). Please listen to me (Interruption) (noise).

ਇਸ ਵੇਲੇ ਇਕ ਕਾਂਗਰਸੀ ਮੈਂਬਰ ਉਠਕੇ ਵਜ਼ਾਰਤੀ ਬੈਂਚਾਂ ਤੇ ਆ ਗਿਆ) ।

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ. ਪਹਿਲਾਂ ਹਾਈ ਕਮਾਂਡ ਨੂੰ ਉਧਰ ਭੇਜੋ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਚੈਲੈਂਜ ਮਨਜ਼ੂਰ ਕਰਦਾ ਹਾਂ । ਇਹ ਅੰਮ੍ਰਿਤਸਰ ਆਉਣ । ਇਨ੍ਹਾਂ ਦਾ ਕਾਲੀਆਂ ਝੰਡੀਆਂ ਨਾਲ ਸੁਆਗਤ ਹੋਵੇਗਾ । (ਵਿਘਨ)

---

### ADJOURNMENT OF THE HOUSE FOR HALF AN HOUR

**Mr. Speaker** : I adjourn the House for half an hour. The Hon. Members may discuss themselves.

2.55 p.m. (The House then adjourned for half an hour and reassembled at 3.25 p.m.).

---

### POINTS OF ORDER
( *Resumption*)

**ਸ੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਹੁਣ ਥੋੜੀ ਜਿਹੀ ਹੋਰ ਸਾਰੀ ਚੀਜ਼ ਉਤੇ ਗੌਰ ਕਰ ਲਈ ਹੋਣੀ ਹੈ ਇਸ ਲਈ ਐਡਵੋਕੇਟ ਜਨਰਲ ਸਾਹਿਬ ਪੰਜਾਂ ਮਿੰਟਾਂ ਵਿਚ ਆਪਣੀ ਗੱਲ ਕਹਿ ਲਉ । (The Advocate General must have given a bit more consideration to the whole matter during this interval. He may, therefore, give his point of view within five minutes.)

**ਸਰਦਾਰ ਬਲਵੰਤ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ ਸਰ । ਸਪੀਕਰ ਸਾਹਿਬ ਮੈਂ ਉਨ੍ਹਾਂ ਦੀ ਕਲੈਰੀਫ਼ਿਕੇਸ਼ਨ ਲਈ ਜ਼ਰਾ ਅਰਜ਼ ਕਰਨਾ ਚਾਹੁੰਦਾ ਹਾਂ ਕਿ ਤਿੰਨ ਇਸ਼ੂਜ਼ ਹਨ ਜਿਨ੍ਹਾਂ ਉਤੇ ਇਨ੍ਹਾਂ ਦੀ ਰਾਏ ਮੰਗੀ ਗਈ ਹੈ । ਇਕ ਤਾਂ ਇਹ ਕਿ ਕੀ ਚੀਫ਼ ਮਨਿਸਟਰ ਦੀ ਜਿਹੜੀ ਐਡਵਾਈਸ ਹੈ ਉਹ ਗਵਰਨਰ ਤੇ ਬਾਈਂਡਿੰਗ ਹੈ ਕਿ ਨਹੀਂ ? ਦੂਸਰੀ ਗਲ

[ਸਰਦਾਰ ਬਲਵੰਤ ਸਿੰਘ]

ਇਹ ਹੈ ਕਿ ਆਇਆ ਇਕ ਮਾਈਨਾਰੀਟੀ ਪਾਰਟੀ ਗੌਰਮੈਂਟ ਫਾਰਮ ਕਰ ਸਕਦੀ ਹੈ ਜਾਂ ਨਹੀਂ । ਔਰ ਤੀਜਾ ਇਸ਼ੂ ਇਹ ਹੈ ਕਿ ਆਇਆ ਪੰਜਾਬ ਜਨਤਾ ਪਾਰਟੀ ਇਜ਼ ਏ ਪਾਰਟੀ ਆਰ ਨੋ ਪਾਰਟੀ, ਖਾਸ ਤੌਰ ਤੇ ਇਸ ਕਰਕੇ ਕਿ ਇਸ ਦਾ ਕੋਈ ਪਰੋਗਰਾਮ ਇਨਸਾਈਡ ਔਰ ਆਊਟਸਾਈਡ ਦੀ ਹਾਊਸ ਨਹੀਂ ਹੈ ।These are, Sir, three issues and through you, I would request the Advocate General to throw light on these three points.

ਡਾਕਟਰ ਭਗਤ ਸਿੰਘ : ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਜਿਹੜਾ ਪੁਆਇੰਟ ਅੰਡਰ ਰੈਫਰੈਂਸ ਹੈ ਉਹ ਹੈ ਲੀਗੇਲਿਟੀ ਆਫ ਦੀ ਗਵਰਨਮੈਂਟ ਦਾ । ਇਸ ਬਾਰੇ ਸਾਰੇ ਪਾਸਿਉਂ ਕਾਫੀ ਕਿਹਾ ਜਾ ਚੁਕਾ ਹੈ । ਕਾਨਸਟੀਚੂਸ਼ਨ ਇਸ ਤਰ੍ਹਾਂ ਦੇ ਪੁਆਇੰਟ ਉਤੇ ਸਾਈਲੈਂਟ ਹੈ ਔਰ ਅਜੇ ਤਕ ਇਸ ਕਿਸਮ ਦਾ ਪੁਆਇੰਟ ਸਾਰੇ ਹਿੰਦੁਸਤਾਨ ਵਿਚ ਨਹੀਂ ਆਇਆ । ਆਰਟੀਕਲ 163 ਔਰ 164 ਦੋਨੋਂ ਇਸ ਦੇ ਮੁਤੱਲਕ ਸਾਈਲੈਂਟ ਹਨ ਇਹ ਕਹਿਣ ਵਿਚ ਕਿ ਇਸ ਕਿਸਮ ਦੀ ਗੌਰਮੈਂਟ ਲੀਗਲ ਹੈ ਜਾਂ ਇਲਲੀਗਲ । ਇਸ ਲਈ ਸਿਵਾਏ ਜਨਤਾ ਦੇ ਹੋਰ ਕੋਈ ਬੇਟਰ ਅਥਾਰਿਟੀ ਨਹੀਂ ਜੋ ਇਸ ਚੀਜ਼ ਦਾ ਫੈਸਲਾ ਕਰ ਸਕੇ । ਇਸ ਲਈ ਮੈਂ ਕਹਾਂਗਾ ਕਿ ਐਡਵੋਕੇਟ ਜਨਰਲ ਦੀ ਐਡਵਾਈਜ਼ ਦੀ ਵੀ ਕੋਈ ਲੋੜ ਨਹੀਂ । ਜਨਤਾ ਹੀ ਫੈਸਲਾ ਕਰੇ ਕਿ ਕਿਹੜੀ ਗੌਰਮੈਂਟ ਬਣ ਸਕਦੀ ਹੈ ਕਿਹੜੀ ਨਹੀਂ ।

ਸ੍ਰੀ ਸਪੀਕਰ : ਡਾਕਟਰ ਸਾਹਿਬ, ਇਥੇ ਜਨਤਾ ਦੇ ਵੋਟ ਤਾਂ ਆਪਾਂ ਲੈਣੇ ਨਹੀਂ ਇਥੇ ਹਾਊਸ ਵਿਚ ਹੀ ਫੈਸਲਾ ਕਰਨਾ ਹੈ । ਜਾਂ ਇਥੇ ਵੋਟਾਂ ਨਾਲ ਫੈਸਲਾ ਕਰ ਲਉ, ਮੈਨੂੰ ਅਜ ਵੀ ਮਨਜ਼ੂਰ ਹੈ । ਆਈ ਵਿਲ ਹੈਵ ਨੋ ਆਬਜੈਕਸ਼ਨ । ਜਨਤਾਂ ਤਾ ਫੈਸਲਾ ਕਰੇਗੀ ਚਾਰ ਸਾਲਾਂ ਨੂੰ ਜਾਂ ਜੇਕਰ ਤੁਹਾਡੀ ਨ ਚਲੀ ਤਾਂ ਛੇ ਮਹੀਨਿਆਂ ਨੂੰ ਕਰ ਲਏਗੀ । ਜਨਤਾ ਕੋਲ ਤਾਂ ਤੁਸੀਂ ਜਾਣਾ ਹੀ ਹੈ । (Dr. Sahib, here we are not going to have the votes of the people, the matter is to be decided in the House itself. They should decide it here by votes. If they are willing, I am prepared to agree to this. I will have no objection. The decision of the public will be available after four years or if they fail to decide now after six months. Ultimately you will have to go to seek the verdict of the public.)

ਟਰਾਂਸਪੋਰਟ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਮਜੀਠਾ) : ਇਸੇ ਲਈ ਤਾਂ ਜਨਤਾ ਪਾਰਟੀ ਬਣਾ ਲਈ ਹੈ । (ਸ਼ੋਰ)

ਸ੍ਰੀ ਸਪੀਕਰ : ਐਡਵੋਕੇਟ ਜਨਰਲ ਸਾਹਿਬ, ਵਿਦਿਨ ਫਾਈਵ ਮਿਨਟਸ ਪਲੀਜ਼ । (Advocate General may please finish within five minutes.)

**Advocate General** (Sardar Gopal Singh) : If, we read clause (1) of Article 163....

**Mr. Speaker** : We have read that (Cheers from the Opposition Benches).

(*Interruptions in the House*)

**Advocate General :** Along with Clause 2 of Article 164, it is clear that the Council of Ministers is responsible to the Legislature. Now what is meant by that expression ? That expression means that if there is a majority of the members of the Assembly who support the Council of Ministers, then they are responsible to the Assembly and consequently they have been validly appointed and they can carry on the functions of the Government (Cheers). This is one submission. The second submission is....

(*Interruptions and noise in the House*)

**ਸ੍ਰੀ ਬਲਰਾਮਜੀ ਦਾਸ ਟੰਡਨ** : On a Point of Order, Sir. ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਅਸਲੀ ਪੁਆਇੰਟ ਹੈ ਉਸ ਨੂੰ ਆਰਗੂ ਕਰਨ । ਸਵਾਲ ਇਥੇ ਇਹ ਹੈ ਕਿ ਦੋ ਪਾਰਟੀਆਂ ਇਕੱਠੀਆਂ ਰੈਸਪਾਂਸੀਬਲ ਹਨ ਟੂ ਦੀ ਹਾਊਸ — ਕਿ ਨਹੀਂ? ਉਹ ਦੋ ਪਾਰਟੀਆਂ ਜਿਨ੍ਹਾਂ ਦੇ ਇਥੇ ਲੀਡਰ ਵਖਰੇ ਵਖਰੇ ਹਨ ਔਰ ਦੋਨੋਂ ਪਾਰਟੀਆਂ ਇਕੋ ਲੀਡਰ ਮੰਨਣ ਨੂੰ ਤਿਆਰ ਨਹੀਂ । ਉਸ ਹਾਲਤ ਵਿਚ ਕੀ ਗਵਰਨਰ ਕੰਪੀਟੈਂਟ ਹੈ ਕਿਸੇ ਮਾਈਨਾਰੀਟੀ ਦੇ ਬੰਦੇ ਨੂੰ ਸਹੁੰ ਚੁਕਾ ਕੇ ਚੀਫ਼ ਮਨਿਸਟਰ ਬਣਾਵੇ ਔਰ ਉਸ ਦੀ ਐਡਵਾਈਸ ਤੇ ਬਾਕੀ ਦੇ ਮਨਿਸਟਰ ਬਣਾਵੇ ?

The question is this and this is, Sir. a very crucial point. This point should be replied by the Advocate-General.

**Advocate General** : I am replying to this very point. My reply to the point raised is this that when Article 164, Clause (4) specifically provides that the Council of Ministers shall be collectivelly responsible to the Legislative Assembly, it means responsible to the majority of Members of the Legislative Assembly (*Cheers*) independent of the consideration of political labels they assume. It is the majority of membership to whom the Council of Ministers is responsible. Therefore the test is not what political label is worn by a political Member. The test is, do the Council of Ministers carry with them the majority of the House (*Cheers*) ? If they do, they are competent to continue in their office as appointed by the Governor. Otherwise, it is so obvious....

(*Interruptions and Noise in the House*)

(ਆਪੋਜ਼ੀਸ਼ਨ ਵਲੋਂ ਆਵਾਜ਼ਾਂ)

**ਮੁੱਖ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਕੀ ਉਦੋਂ ਇਸ ਨੂੰ ਪੈਸੇ ਘਰਾਨੇ ਪੂਰੇ ਕਰਨ ਲਈ ਦਿੰਦੇ ਰਹੇ ਸੋ ?

**ਸਰਦਾਰ ਗੁਰਨਾਮ ਸਿੰਘ** : ਉਸ ਨੂੰ ਤਿਆਰ ਕਰ ਭੇਜਿਆਂ ਸੀ । I prepared him last time.

**Advocate General :** My further submission is that if we read Clause (3) of Article 163 that says that the advice tendered by the Chief Minister to the Governor regarding the appointment of Ministers is final. It is unchallengeable and if there attaches finality to the advice tendered by the Chief Minister regarding the appointment of various Ministers who constitute his Council of Ministers and it cannot be challenged either on the floor of the House or in a Court of Law, then the appointments of Ministers are final.

(*Interruptions*)

**Voices from the Opposition Benches** : Please read out that Clause,

(*Interruptions*)

**Advocate General** : If we read Clause (3)....

(*Noise and Interruptions*)

"The question whether any, and if so....'

(*Interruptions and Noise*)

**Mr. Speaker** : There should be no interruptions in the House. Let the Advocate General have his say.

**Advocate General** : I was reading Clause (3) of Article 163. It runs as follows—

"The question whether any, and if so what advice was tendered by Ministers to the Governor, shall not be inquired into in any court.'

(*Interruptions and Noise*)

If the hon. Members have the patience, they should please hear me.

Now immunity from attack attaches to two things—

(i) whether there is any advice tendered, namely what was the advice; and

(ii) what was the content of that advice ?

Under the constitution, if the courts are supreme in their own sphere of activity, similarly if the Legislatures are supreme in their own sphere of activity and the third wing, the Executive is supreme in its own activity and the power of interpretation, the function of interpretation being the function of the court, if a thing cannot be challenged in a court, it cannot be challenged on the floor of this House either.

**Voices from the Opposition Benches** : No, No.

(*Interruptions and Noise in the House. Several hon. Members rose on points of Order*).

**Shri Balramji Dass Tandon** : On a point of Order, Sir. The House is supreme. Why is he mis-quoting the Constitution ? (*Interruptions*)

**Sri A. Vishwanathan** : On a point of Order, Sir. The Advocate-General has said that the court is supreme. By saying so, he has committed contempt of the House. The Legislatures can amend laws which the Courts cannot do. The House is supreme in its powers. No Judge even of the High Court and no Executive authority is supreme over the House. (*Interruptions and Noise*)

**Advocate General** : Article 163 further provides....

(*Interruptions*)

**Sardar Gurnam Singh** : Sir, a question of privilege has been raised (*Interruptions and Noise*).

**Mr. Speaker** : He did not mean that, I think.

**ਸ੍ਰੀ ਸਤਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਇਕ ਛੋਟੀ ਜਿਹੀ ਅਰਜ਼ ਕਰਨੀ ਚਾਹੁੰਦਾ ਹਾਂ । ਮੈਂ ਐਡਵੋਕੇਟ ਸਾਹਿਬ ਦੀ ਥੋੜੀ ਜਿਹੀ ਹੈਲਪ ਕਰਨੀ ਚਾਹੁੰਦਾ ਹਾਂ ਅਗਰ ਆਪ ਇਜਾਜ਼ਤ ਦਿਓ। ਅਸਲ ਪੁਆਇੰਟ ਇਹ ਹੈ ਕਿ ਕਾਂਸਟੀ-ਚੂਸ਼ਨ ਦੀ ਦਫਾ 174 ਦੇ ਹੇਠਾਂ ਗਵਰਨਰ ਲੈਜਿਸਲੇਚਰ ਨੂੰ ਡਿਜ਼ਾਲਵ ਕਰ ਸਕਦਾ ਹੈ । ਇਹ ਦਸਣ ਕਿ ਆਇਆ ਇਸ ਮਕਸਦ ਲਈ ਗਵਰਨਰ ਆਪਣੀ ਡਿਸਕਰੀਸ਼ਨ ਵਿਚ ਐਕਟ ਕਰਨ ਦਾ ਮਜਾਜ਼ ਹੈ ਕਿ ਨਹੀਂ ਜਾਂ ਉਸ ਨੇ ਚੀਫ ਮਨਿਸਟਰ ਦੀ ਐਡਵਾਈਸ ਤੇ ਚਲਣਾ ਹੈ । ਐਵੇਂ ਕਿਉਂ ਇਰਰੈਲੇਵੈਂਟ ਬੋਲੀ ਜਾਂਦੇ ਹਨ ।

**ਸ੍ਰੀ ਬਲਰਾਮਜੀ ਦਾਸ ਟੰਡਨ** : ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ ਇਨ੍ਹਾਂ ਨੇ ਜੋ ਲਫਜ਼ ਕਹੇ ਹਨ ਉਹ ਇਹ ਹਾਊਸ ਦੇ ਪ੍ਰਿਵਿਲੇਜ ਨੂੰ ਬਹੁਤ ਬੁਰੀ ਤਰ੍ਹਾਂ ਅਫੈਕਟ ਕਰਦੇ ਹਨ ਅਤੇ I orally move a privilege motion on this account. ਇਹ ਜੋ ਇਹਨਾਂ ਨੇ ਕਿਹਾ ਹੈ ਕਿ ਇਹ ਹਾਊਸ ਲੈਜਿਸਲੇਟਿਵ ਅਤੇ ਐਗਜ਼ੈਕਟਿਵ ਵਰਕ ਵਿਚ ਇਸ ਨੂੰ ਪੂਰੇ ਇਖਤਿਆਰ ਨਹੀਂ ਹਨ । ਇਸ ਬਾਰੇ ਮੈਂ ਇਹ ਮੋਸ਼ਨ ਮੂਵ ਕਰਦਾ ਹਾਂ ਅਤੇ

It should be taken seriously just now.

**Mr. Speaker** : He does not mean that.

**Sri A. Vishwanathan** : He said it very explicitly. He should withdraw it. (*Noise*)

**Advocate General** (Sardar Gopal Singh) : As given in Article 163 if any appointment is made....

**Shri Balramji Das Tandon** : Sir, he has not withdrawn his words.

**Mr. Speaker** : You withdraw those words that the House has got no powers.

**Advocate General** : But I have not said so.

**Mr. Speaker** : You please say that you have not come here to insult the House. There is no harm in it.

(*Thumping from the Opposition*)

**Advocate General** (Sardar Gopal Singh) : I did not mean any insult to the House.

So, I was referring to Article 163 which says that if any order of appointment or any action is taken by the Governor on the advice tendered by the Ministers, then his discretion shall be final. Discretion of the Governor in matters of appointment cannot be gone in to. And the last submission before the House is this that there is Article 361 which specifically says that if there are any duties and functions cast and discharged by the Governor under the constitution, then whatever the decisions taken by him, they are immune from attack. Now orders of appointment of Ministers by the Governor are in exercise of his powers provided in Articles 163 and 164.

**Sri A. Vishwanathan** : Please read out the relevant portion.

**Advocate General** (Sardar Gopal Singh) : Article 361 says—

(*Noise*)

"The President, or the Governor or Rajpramukh of a State, shall not be answerable to any court for the exercise and performance of the powers and duties of his office or for any act done or purporting to be done by him in the exercise and performance of those powers and duties...."

(*Interruptions*)

(*At this stage the Advocate-General resumed his seat*)

**ਡਾਕਟਰ ਬਲਦੇਵ ਪ੍ਰਕਾਸ਼** : ਆਨ ਏ ਪੁਆਇੰਟ ਆਫ ਪ੍ਰਿਵਲੇਜ, ਸਰ। ਸਪੀਕਰ ਸਾਹਬ, ਐਡਵੋਕੇਟ ਜੈਨਰਲ ਨੇ ਹਾਊਸ ਦੇ ਅੰਦਰ ਕਨਸਟੀਚੂਸ਼ਨ ਨੂੰ ਮਿਸਕੋਟ ਕੀਤਾ ਹੈ। It is a contempt of the House. ਮੈਂ ਪੜ੍ਹ ਕੇ ਤੁਹਾਨੂੰ ਸੁਨਾਉਂਦਾ ਹਾਂ। ਇਨ੍ਹਾਂ ਨੇ ਹੁਣੇ ਹਾਊਸ ਵਿਚ ਇਹ ਕਿਹਾ ਹੈ ਕਿ ਕਿਸੇ ਭੀ ਮਿਨਿਸਟਰ ਵਲੋਂ ਗਵਰਨਰ ਨੂੰ ਦਿਤੀ ਗਈ ਐਡਵਾਈਸ ਨੂੰ ਇਹ ਹਾਊਸ ਇਨਕੁਵਾਇਰ ਨਹੀਂ ਕਰ ਸਕਦਾ, ਡਿਸਕਸ ਨਹੀਂ ਕਰ ਸਕਦਾ। ਹਾਊਸ ਵਿਚ ਉਹ ਗਲ ਨਹੀਂ ਆ ਸਕਦੀ। ਮੈਂਬਰਾਂ ਨੇ ਕਿਹਾ ਹੈ ਕਿ ਇਸ ਤਰ੍ਹਾਂ ਦੀ ਗਲ ਨਹੀਂ ਹੈ। ਉਨ੍ਹਾਂ ਨੇ ਪੜ੍ਹਕੇ ਦਸਿਆ ਹੈ ਕਿ ਕੋਈ ਕੋਰਟ ਆਫ ਲਾ ਨਹੀਂ ਟੇਕ ਅਪ ਕਰ ਸਕਦੀ ਪਰ This House is Sovereign, this House is Competent. ਇਹ ਜੋ ਇਸ ਹਾਊਸ ਨੂੰ ਮਿਸਲੀਡ ਕੀਤਾ ਹੈ ਕਨਸਟੀਚੂਸ਼ਨ ਦੀ ਧਾਰਾ ਰੌਂਗ ਪੜ੍ਹੀ ਗਈ ਹੈ।

It is definitely a matter of privilege and it must be referred to the Privileges Committee.

(*Thumping from the Opposition Benches*)

**Minister for Finance** (Dr. Jagjit Singh Chohan) : You may get it decided by votes.

**Voices from Opposition** : Shame, shame.

**Dr. Baldev Prakash** : The hon. Finance Minister does not know whether this is a matter of privilege or not and whether it is within the competence of the hon. Speaker to decide it and it is not to be decided by voting. He does not know even this thing.

**Mr. Speaker** : You may say whatever you have to say, Sardar Gurnam Singh.

**Sardar Gurnam Singh** : Sir, if the Advocate-General misleads the House, it is a clear case of privilege, and the Advocate-General is running the risk of breach of privilege

**Mr. Speaker** : That will be seen later on. Have you to say something else ?

**ਸਰਦਾਰ ਗੁਰਨਾਮ ਸਿੰਘ** : ਕੀ ਇਨ੍ਹਾਂ ਨੇ ਆਪਣੀ ਸਪੀਚ ਬੰਦ ਕਰ ਦਿਤੀ ਹੈ ? (ਵਿਘਨ)

**ਸ਼੍ਰੀ ਸਪੀਕਰ** : ਹਾਂ ਜੀ । (Yes please) (ਐਡਵੋਕੇਟ ਜੈਨਰਲ ਬੋਲਣ ਲਈ ਖੜੇ ਹੋਏ ਪਰ ਸਪੀਕਰ ਸਾਹਬ ਨੇ ਸਰਦਾਰ ਗੁਰਨਾਮ ਸਿੰਘ ਨੂੰ ਬੋਲਣ ਲਈ ਕਿਹਾ ।)

**ਸਰਦਾਰ ਗੁਰਨਾਮ ਸਿੰਘ** (ਕਿਲਾ ਰਾਏਪੁਰ) : ਸਪੀਕਰ ਸਾਹਬ, ਐਡਵੋਕੇਟ ਜੈਨਰਲ ਦੀ ਰਾਏ ਲੈਣੀ ਹੋਵੇ ਤਾਂ ਹਮੇਸ਼ਾ ਗਵਰਨਮੈਂਟ ਕਹਿੰਦੀ ਹੈ ਕਿ ਉਸ ਦੀ ਰਾਇ ਲੈ ਲੈਣੀ ਚਾਹੀਦੀ ਹੈ । ਸ਼ਾਇਦ ਗਵਰਨਮੈਂਟ ਆਪਣੇ ਆਪ ਨੂੰ ਗਵਰਨਮੈਂਟ ਹੀ ਨਹੀਂ ਸਮਝਦੀ ਜਾਂ ਕੋਈ ਹੋਰ ਵਜ੍ਹਾ ਹੈ । ਚੌਧਰੀ ਦਰਸ਼ਨ ਸਿੰਘ ਵਲੋਂ ਇਹ ਖਿਆਲ ਆਇਆ ਪਤਾ ਨਹੀਂ ਇਸ ਦੇ ਪਿਛੇ ਕੀ ਗੱਲ ਹੈ (ਵਿਘਨ)

**ਸ਼੍ਰੀ ਸਪੀਕਰ** : ਇਸ ਦੇ ਪਿਛੇ ਗਲ ਕੋਈ ਨਹੀਂ, ਉਹ ਸਿਰਫ ਆਪਣੀ ਗਿਆਤਾ ਲਈ ਪਤਾ ਕਰਨਾ ਚਾਹੁੰਦੇ ਸਨ (ਆਪੋਜ਼ੀਸ਼ਨ ਵਲੋਂ ਤਾੜੀਆਂ) The hon. Member did not raise the issue with any thing in the back-ground. He wanted to know for his information only (*Thumping from Opposition*)

**ਸਰਦਾਰ ਗੁਰਨਾਮ ਸਿੰਘ** : ਇਨ੍ਹਾਂ ਨੇ ਚੌਧਰੀ ਸਾਹਬ ਨੂੰ ਬੜੀ ਗਲਤ ਜਗ੍ਹਾ ਤੇ ਬਿਠਾ ਦਿਤਾ ਹੈ । ਇਨ੍ਹਾਂ ਤੇ ਇਨ੍ਹਾਂ ਦੀ ਪਾਰਟੀ ਨੇ ਬੜਾ ਜ਼ੁਲਮ ਕੀਤਾ ਹੈ । (ਹਾਸਾ) । ਸਪੀਕਰ ਸਾਹਬ, ਗਲ ਸਿਰਫ ਇਤਨੀ ਸੀ ਮੈਂ ਥੋੜਾ ਜਿਹਾ ਇਸ ਦਾ ਇਤਹਾਸ ਦਸਣਾ ਚਾਹੁੰਦਾ ਹਾਂ । ਕੁਝ ਆਨਰੇਬਲ ਮੈਂਬਰ (16-17) ਜਿਨ੍ਹਾਂ ਵਿਚੋਂ ਕੁਝ ਮਿਨਿਸਟਰਾਂ ਦੇ ਤੌਰ ਤੇ ਭੀ ਬੈਠੇ ਸਨ, ਆਪਣੀ ਮੁਤਬੱਰਕ ਜ਼ਬਾਨ ਤੋਂ ਫਰਮਾਇਆ ਕਿ ਅਸੀਂ ਇਸ ਸਰਕਾਰ ਦੀ ਇਮਦਾਦ ਨਹੀਂ ਕਰਾਂਗੇ । ਕਾਇਦਾ ਇਹ ਹੈ ਸਾਰੀ ਦੁਨੀਆ ਦਾ ਜਿਥੇ ਵੀ ਜਮਹੂਰੀਅਤ ਚਲਦੀ ਹੈ ਕਿ ਜਿਨ੍ਹਾਂ ਮਿਨਿਸਟਰਾਂ ਦਾ ਆਪਣੀ ਸਰਕਾਰ ਨਾਲ ਇਖਤਲਾਫ ਹੋਵੇ ਅਤੇ ਜੋ 9 ਮਹੀਨੇ ਉਸ ਦੀ ਪਾਲਸੀ ਪਰਸੂ ਕਰਦੇ ਰਹੇ ਹੋਣ ਫਿਰ ਉਨ੍ਹਾਂ ਨੂੰ ਯਕਾਯਕ ਖਿਆਲ ਆ ਜਾਵੇ ਕਿ ਅਸੀਂ ਗਲਤੀ ਕਰ ਰਹੇ ਸਾਂ ਤਾਂ ਉਨ੍ਹਾਂ ਦਾ ਫਰਜ਼ ਹੁੰਦਾ ਹੈ ਕਿ ਉਹ ਅਸਤੀਫਾ ਦੇ ਕੇ ਪਰ੍ਹਾਂ ਹੋ ਜਾਣ । ਅਗਰ ਸ਼ਕ ਹੋਵੇ ਕਿ ਕਿਤੇ ਹੋਰ ਨਾ ਸਾਡੀ ਜਗ੍ਹਾ ਰਖ ਲਏ ਜਾਣ....(ਵਿਘਨ) ਇਨ੍ਹਾਂ ਨੇ ਕਿਹਾ ਕਿ ਅਸਤੀਫਾ ਵੀ ਨਹੀਂ ਦਿੰਦੇ, ਬੈਠਾਂਗੇ ਵੀ ਇਥੇ ਹੀ ਅਤੇ ਸਰਕਾਰ ਨੂੰ ਸਪੋਰਟ ਵੀ ਨਹੀਂ ਕਰਦੇ । ਚਲੋ ਹੋ ਗਈ ਗੱਲ । ਮੈਂ ਜਦੋਂ ਦੇਖਿਆ ਕਿ ਕੁਝ ਆਨਰੇਬਲ ਮੈਂਬਰ........ (ਵਿਘਨ) ।

ਮੈਂ ਸਟੇਟ ਨੂੰ ਕਨਫਿਊਜ਼ਨ ਵਿਚ ਨਹੀਂ ਸੀ ਪਾਉਣਾ ਚਾਹੁੰਦਾ । (ਵਿਘਨ) ਮੇਰੇ ਪੱਲੇ ਤਾਂ ਕੁਝ ਨਹੀਂ ਪਰ ਇਨ੍ਹਾਂ ਦੇ ਜੋ ਪੱਲੇ ਹੈ ਉਸ ਦਾ ਵੀ ਸਾਰੀ ਦੁਨੀਆਂ ਨੂੰ ਪਤਾ ਹੈ । (ਹਾਸਾ) ਮੈਨੂੰ ਪਤਾ ਹੈ ਕਿ ਇਨ੍ਹਾਂ ਨੇ ਆਨਰੇਬਲ ਕੋਰਸ ਫਾਲੋ ਨਹੀਂ ਕਰਨਾ । ਇਨ੍ਹਾਂ ਨੇ ਆਪਣੇ ਆਪ ਨਹੀਂ ਜਾਣਾ ਜਦ ਤਕ ਕਿ ਲੋਕ ਇਨ੍ਹਾਂ ਨੂੰ ਨਹੀਂ ਕਢ ਦੇਣਗੇ । 22 ਤਰੀਕ ਨੂੰ ਜਦ ਇਨ੍ਹਾਂ ਨੇ ਇਹ ਗਲ ਕੀਤੀ ਤਾਂ ਮੈਂ ਇਨ੍ਹਾਂ ਹੀ ਬੈਂਚਾਂ ਤੇ ਬੈਠਕੇ ਗਵਰਨਰ ਨੂੰ ਚਿਠੀ ਲਿਖੀ ਕਿ ਕੁਝ ਸ਼ਖਸ ਇਥੋਂ ਨਿਕਲ ਗਏ ਹਨ.........(ਵਿਘਨ) ਮੈਂ ਮਿਸਾਲ ਦਿੰਦਾ ਹਾਂ ਹੁਡਿਆਰਾ ਜੀ ਬਾਰੇ.....(ਵਿਘਨ)........ਆਪ ਨੂੰ ਮਿਸਾਲ ਦਾ ਪਤਾ ਹੈ ਤਾਂ ਮੈਂ ਨਹੀਂ ਮਿਸਾਲ ਦਿੰਦਾ । ਮੈਂ ਇਥੇ ਬੈਠ ਕੇ ਚਿਠੀ ਲਿਖ ਦਿਤੀ ਕਿ ਡਿਫੈਕਸ਼ਨਜ਼ ਹੋ ਗਈਆਂ ਹਨ ਅਤੇ ਰੂਲਿੰਗ ਪਾਰਟੀ ਮਾਇਨੋਰਿਟੀ ਵਿਚ ਆ ਸਕਦੀ ਹੈ ।

ਇਸ ਕਰਕੇ ਐਡਵਾਈਜ਼ ਇਹ ਹੈ ਕਿ ਹਾਊਸ ਨੂੰ ਡਿਜ਼ਾਲਵ ਕਰ ਦਿੱਤਾ ਜਾਵੇ ਅਤੇ ਨਵੀਆਂ ਇਲੈਕਸ਼ਨਾਂ ਕਰਾਈਆਂ ਜਾਣ ।

**ਵਿੱਤ ਮੰਤਰੀ** : ਬੜੀ ਨੇਕੀ ਕਰ ਦਿੱਤੀ ਸੀ ਫੇਰ । (ਵਿਘਨ)

**ਸਰਦਾਰ ਗੁਰਨਾਮ ਸਿੰਘ** : ਪੰਜਾਬ ਵਿਚ ਤਾਂ ਨੇਕੀ ਵਾਹੀਕਾਰ ਦਲ ਨੇ ਹੀ ਕੀਤੀ ਸੀ ਤੇ ਅਜ ਉਥੇ ਜਾ ਕੇ ਬੈਠ ਗਏ ਹੋ । ਸਾਰਾ ਪੰਜਾਬ ਜਾਣਦਾ ਹੈ । (ਵਿਘਨ)

**ਇਕ ਆਵਾਜ਼** : ਵਾਹੀਕਾਰ ਦਲ ਨਹੀਂ (* *)

**ਸਰਦਾਰ ਗੁਰਨਾਮ ਸਿੰਘ** : ਮੈਂ ਇਹ ਚਿਠੀ ਲਿਖ ਕੇ ਭੇਜੀ

**ਮੁੱਖ ਮੰਤਰੀ** : ਫਿਰ ਕਾਰ ਦੌੜਾਈ । (ਵਿਘਨ) ।

**ਸਰਦਾਰ ਗੁਰਨਾਮ ਸਿੰਘ** : ਇਨ੍ਹਾਂ ਨੂੰ ਤਾਂ ਤੌਖਲਾ ਪੈ ਗਿਆ ਕਿ ਕਾਰ ਹੀ ਮਤੇ ਵਾਪਸ ਨਾ ਆਵੇ ਪਰ ਜਦ ਮੈਂ ਦਿੱਲੀ ਗਿਆ ਤਾਂ ਮੈਂ ਪਹਿਲਾਂ ਹੀ ਅਖਬਾਰ ਵਾਲਿਆਂ ਨੂੰ ਬਿਆਨ ਦੇ ਦਿਤਾ ਕਿ ਨਵੇਂ ਮੁੱਖ ਮੰਤਰੀ ਸਾਹਿਬ ਬੜੇ ਉਤਾਵਲੇ ਨੇ ਕਾਰ ਵਾਸਤੇ ਇਸ ਲਈ ਮੈਂ ਚੰਡੀਗੜ੍ਹ ਕਾਰ ਉਨ੍ਹਾਂ ਨੂੰ ਵਾਪਸ ਕਰਨ ਜਾਣਾ ਹੈ । (ਵਿਘਨ) (ਪ੍ਰਸ਼ੰਸਾ) ਮੈਂ ਸਪੀਕਰ ਸਾਹਬ ਇਹ ਦਸਣਾ ਚਾਹੁੰਦਾ ਹਾਂ........

**ਮੁੱਖ ਮੰਤਰੀ** : ਕੋਲੀਸ਼ਨ ਬਨਾਣ ਗਏ ਸਨ ਦਿੱਲੀ ?

**ਸਰਦਾਰ ਗੁਰਨਾਮ ਸਿੰਘ** : ਕੋਲੀਸ਼ਨ ਬਣਾਂਦੇ ਹਨ ਬੇਈਮਾਨ ਆਦਮੀ । (ਵਿਰੋਧੀ ਦਲ ਵਲੋਂ ਪ੍ਰਸ਼ੰਸਾ) (ਵਿਘਨ, ਸ਼ੋਰ)

**ਸਰਦਾਰ ਗੁਰਬਚਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜੋ ਪਹਿਲੇ ਚੀਫ ਮਨਿਸਟਰ ਸਾਹਿਬ ਆਪਣੇ ਦੋਸਤਾਂ ਤੇ ਗਿਲਾ ਕਰ ਰਹੇ ਹਨ ਅਤੇ ਇਸ ਕਰਕੇ ਨਾਰਾਜ਼ ਹੋ ਰਹੇ ਹਨ ਕਿ ਪੰਜਾਬ ਦੀ ਜਿਹੜੀ ਚੰਗੀ ਤਸਵੀਰ ਉਨ੍ਹਾਂ ਬਣਾਈ ਸੀ ਉਸ ਨੂੰ ਇਹ ਸਰਕਾਰ ਉਜਾੜਨ ਲਗ ਪਈ ਹੈ ਅਤੇ ਇਹ ਠੀਕ ਨਹੀਂ । ਜਦ ਸਾਨੂੰ ਪਤਾ ਲਗਾ ਕਿ ਸਾਡੇ ਪੰਜਾਬ ਦੀ ਤਸਵੀਰ ਨੂੰ ਇਹ ਵਿਗਾੜਨ ਲਗ ਪਏ ਹਨ ਅਤੇ ਕੁਰਪਸ਼ਨ ਹੋ ਰਹੀ ਹੈ (ਪ੍ਰਸ਼ੰਸਾ) ਸਮਗਲਿੰਗ ਹੋ ਰਹੀ ਹੈ (ਪ੍ਰਸ਼ੰਸਾ) ਅਤੇ ਇਨ੍ਹਾਂ ਸਾਰੀਆਂ ਗਲਾਂ ਦੇ ਹੁੰਦੇ ਹੋਏ ਫਿਰ ਪੰਜਾਬ ਦੀ ਪਬਲਿਕ ਨੂੰ ਵੀ ਪੁਛਿਆ (ਵਿਘਨ) (ਸ਼ੋਰ) ਤੇ ਪਬਲਿਕ ਦੇ ਕਹਿਣ ਤੇ ਅਸੀਂ ਇਨਾਂ ਦਾ ਸਾਥ ਛਡ ਦਿਤਾ ।

**Mr. Speaker** : Please sit down. (ਵਿਘਨ)

**ਸ਼੍ਰੀ ਲਾਲ ਚੰਦ ਸੱਬਰਵਾਲ** : ਸਪੀਕਰ ਸਾਹਿਬ, ਇਸ ਬਿਮਾਰੀ ਦਾ ਕੀ ਨਾਉਂ ਹੈ ?

**ਇਕ ਮਾਨਯੋਗ ਮੈਂਬਰ** : ਸਰਦਾਰ ਗੁਰਬਚਨ ਸਿੰਘ (ਹਾਸਾ)

**ਰਾਜ ਮੰਤਰੀ** (ਸਰਦਾਰ ਨਰਿੰਦਰ ਸਿੰਘ) : ਇਨ੍ਹਾਂ ਨੇ ਤਾਂ, ਸਪੀਕਰ ਸਾਹਿਬ, ਇਖਲਾਕ ਦਾ ਜਨਾਜ਼ਾ ਕਢ ਦਿਤਾ ਹੈ ।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਇਥੇ ਹੁਣੇ ਹੀ ਪਹਿਲੇ ਚੀਫ ਮਨਿਸਟਰ, ਸਰਦਾਰ ਗੁਰਨਾਮ ਸਿੰਘ, ਨੇ ਕਿਹਾ ਹੈ ਕਿ ਕੋਲੀਸ਼ਨ ਬੇਈਮਾਨ ਨੇ ਬਣਾਈ ਹੈ । ਇਹ ਲਫਜ਼ ਬੇਈਮਾਨ ਇਨ੍ਹਾਂ ਨੂੰ ਵਾਪਸ ਲੈਣਾ ਚਾਹੀਦਾ ਹੈ । ਕੀ ਮੈਂ ਇਨਾਂ ਤੋਂ ਇਹ ਪੁਛ ਸਕਦਾ ਹਾਂ ਕਿ ਕੋਲੀਸ਼ਨ ਅਸੀਂ ਤਾਂ ਨਹੀਂ ਪਰ ਅਕਾਲੀਆਂ ਨੇ

*Expunged under the orders of Chair.

ਮੁਸਲਿਮ ਲੀਗ ਨਾਲ ਮਿਲ ਕੇ ਨਹੀਂ ਸੀ ਬਣਾਈ । (ਸਰਕਾਰੀ ਪੱਖ ਵਲੋਂ ਪ੍ਰਸ਼ੰਸਾ) (ਵਿਘਨ) । ਜਜ ਸਾਹਿਬ ਕੋਲੀਸ਼ਨ ਬਨਾਣ ਦੇ ਫਿਕਰ ਵਿਚ ਸਨ ਪਰ ਅਸੀਂ ਨਹੀਂ ਸਾਂ ਮੰਨੇ । (ਵਿਘਨ) ।

**Minister of State for Public Works** : Shri Suberwal has used unparliamentary language in respect of the hon. Member. He should withdraw his words.

**ਸ੍ਰੀ ਸਪੀਕਰ** : ਲਫਜ਼ ਤਾਂ ਸਾਰਿਆਂ ਨੇ ਸੁਣ ਲਿਆ ਪਰ ਇਥੇ ਨਾ ਕੋਈ ਕੋਲੀਸ਼ਨ ਬਣੀ ਹੈ ਤੇ ਨਾ ਕੋਈ ਇਸ ਤਰ੍ਹਾਂ ਦੀ ਗੱਲ ਹੈ । ਸਰਦਾਰ ਗੁਰਨਾਮ ਸਿੰਘ ਨੇ ਇਹ ਕਿਹਾ ਹੈ ਕਿ ਕੋਲੀਸ਼ਨ ਤਾਂ ਬੇਈਮਾਨ ਬੰਦੇ ਬਣਾਂਦੇ ਨੇ (There is no coalition here. It does not reflect upon the House. All the hon. Members have heard the particular word but there has neither been any coalition here nor does any such thing exist here. Sardar Gurnam Singh has said that it is only the dishonest persons who form coalition. There is no coalition here. It does not reflect upon the House.)

**ਸਰਦਾਰ ਗੁਰਨਾਮ ਸਿੰਘ** : ਮੈਂ ਤਾਂ ਇਹ ਕਿਹਾ ਸੀ ਕਿ ਜਦ ਚੀਫ ਮਨਿਸਟਰ ਸਾਹਿਬ ਨੇ ਗਲਤੀ ਕਰ ਕੇ ਇਹ ਗਲ ਕਹਿ ਦਿਤੀ ਕਿ ਮੈਂ ਕੋਲੀਸ਼ਨ ਬਨਾਣ ਗਿਆ ਸੀ ਤਾਂ ਮੈਂ ਇਹ ਕਿਹਾ ਸੀ ਕਿ ਕੋਈ ਬੇਈਮਾਨ ਹੀ ਗਿਆ ਹੋਵੇਗਾ ਪਰ ਜੇਕਰ ਚੋਰ ਦੀ ਦਾੜ੍ਹੀ ਵਿਚ ਤਿਨਕਾ ਹੋਵੇ ਤਾਂ ਮੈਂ ਕੀ ਕਹਿ ਸਕਦਾ ਹਾਂ (ਪ੍ਰਸ਼ੰਸਾ) (ਵਿਘਨ)

ਜਨਾਬ ਮੈਂ ਗਿਆ ਸਾਂ ਦਿੱਲੀ, ਮੈਂ ਪ੍ਰਾਇਮ ਮਨਿਸਟਰ ਨੂੰ ਮਿਲਿਆ, ਹੋਮ ਮਨਿਸਟਰ ਨੂੰ ਮਿਲਿਆ ਅਤੇ ਉਨਾਂ ਨੂੰ ਇਹ ਕਿਹਾ ਕਿ ਇਹ ਬਹੁਤ ਨਾਵਾਜਬ ਗੱਲ ਹੈ ਅਤੇ ਅਨਕਾਨਸਟੀਚੂਸ਼ਨਲ ਗੱਲ ਹੈ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਇਸ ਤਰ੍ਹਾਂ ਦੀ ਕੋਈ ਅਨਕਾਨਸਟੀਚਿਊਸ਼ਨਲ ਗੌਰਮੈਂਟ ਨਹੀਂ ਬਣਾਈ ਜਾ ਸਕਦੀ ਜਾਂ ਤਾਂ ਕੋਲੀਸ਼ਨ ਕਾਂਗਰਸ ਨਾਲ ਕਰ ਲੈਣ ਜਾਂ ਕਾਂਗਰਸ ਪਾਰਟੀ ਇਨ੍ਹਾਂ ਨੂੰ ਜੁਆਇਨ ਕਰ ਜਾਵੇ (ਵਿਘਨ) ਮੈਂ ਕਹਿ ਰਿਹਾ ਸੀ ਕਿ ਗਵਰਨਰ ਸਾਹਿਬ ਨੂੰ ਚਿਠੀ ਲਿਖੀ 22 ਤਰੀਕ ਨੂੰ । ਫਿਰ ਗਵਰਨਰ ਸਾਹਿਬ ਨੂੰ ਮੈਂ ਅਤੇ ਡਾਕਟਰ ਬਲਦੇਵ ਪਰਕਾਸ਼ ਮਿਲੇ । ਉਸ ਵੇਲੇ ਇਹ ਖਿਆਲ ਸੀ....(ਵਿਘਨ) ।

**ਰਾਜ ਮੰਤਰੀ** (ਸਰਦਾਰ ਨਰਿੰਦਰ ਸਿੰਘ) : ਆਨ ਏ ਪੁਆਇੰਟ ਆਫ ਆਰਡਰ, ਸਰ । ਕਲ੍ਹ ਤਾਂ ਤੁਸੀਂ ਸਾਨੂੰ ਰੋਕਦੇ ਸੀ ਕਿ ਕਾਨਸਟੀਚਿਊਸ਼ਨਲ ਪੁਆਇੰਟ ਤੇ ਹੀ ਸਿਰਫ ਬੋਲੋ ਪਰ ਅਜ ਸਰਦਾਰ ਗੁਰਨਾਮ ਸਿੰਘ ਹੋਰਾਂ ਨੂੰ ਸਾਰੀਆਂ ਗਲਾਂ ਕਰਨ ਦੀ ਇਜਾਜ਼ਤ ਦਿਤੀ ਗਈ ਹੈ । ਹਿਸਟਰੀ ਤਾਂ ਅਸੀਂ ਕਿਤਾਬਾਂ ਵਿਚੋਂ ਪੜ੍ਹ ਸਕਦੇ ਹਾਂ ਅਤੇ ਬਥੇਰੀ ਦਿਤੀ ਹੋਈ ਹੈ । (ਵਿਘਨ)

**ਸਰਦਾਰ ਗੁਰਨਾਮ ਸਿੰਘ** : ਤੁਹਾਨੂੰ ਤਾਂ ਇਹ ਪਤਾ ਨਹੀਂ ਕਿ ਕਾਨਸਟੀਚਿਊਸ਼ਨ ਨੂੰ ਇਨਟਰਪ੍ਰੇਟ ਕਰਨ ਲਈ ਵੀ ਫੈਕਟਸ ਦੇਣ ਦੀ ਲੋੜ ਪੈਂਦੀ ਹੈ । ਤੁਸੀਂ ਕੁਝ ਸਿਖ ਲਉ । (ਵਿਘਨ)

**ਰਾਜ ਮੰਤਰੀ** (ਸਰਦਾਰ ਨਰਿੰਦਰ ਸਿੰਘ) : ਜੋ, ਜਜ ਸਾਹਿਬ, ਪੜ੍ਹਾਉਗੇ ਸਿਖ ਲਾਂਗੇ ।

**ਸਰਦਾਰ ਗੁਰਨਾਮ ਸਿੰਘ** : ਗਵਰਨਰ ਸਾਹਿਬ ਨੇ ਮੈਨੂੰ ਬੁਲਾਇਆ ਗਵਰਨਮੈਂਟ ਬਨਾਣ ਲਈ । ਇਸ ਵਕਤ ਤਿੰਨ ਪਾਰਟੀਆਂ ਹੋ ਗਈਆਂ ਇਕ ਕਾਂਗਰਸ, ਦੂਜੀ ਯੂਨਾਇਟਿਡ ਫਰੰਟ

[ਸਰਦਾਰ ਗੁਰਨਾਮ ਸਿੰਘ]
ਪਾਰਟੀ ਅਤੇ ਤੀਜੀ ਪੰਜਾਬ ਜਨਤਾ ਪਾਰਟੀ, ਜਿਹੜੀ ਕਿ ਇਥੇ ਹੀ ਇਸ ਹਾਊਸ ਵਿਚ ਪੈਦਾ ਹੋ ਗਈ (ਵਿਘਨ)

**ਮੁੱਖ ਮੰਤਰੀ** : ਤੇ ਇਹ ਉਤੋਂ ਡਿਗੇ ਸੀ ।

**ਸਰਦਾਰ ਗੁਰਨਾਮ ਸਿੰਘ** : ਇਨ੍ਹਾਂ ਦਾ ਤਾਂ ਕੋਈ ਪੋਲੀਟੀਕਲ ਪ੍ਰੋਗ੍ਰਾਮ ਨਹੀਂ ਸੀ । ਖੈਰ ਮੈਂ ਇਨਾਂ ਗੱਲਾਂ ਵਿਚ ਨਹੀਂ ਜਾਂਦਾ । ਪਰ ਇਹ ਕਹਿ ਸਕਦਾ ਹਾਂ ਕਿ ਪੰਜਾਬ ਜਨਤਾ ਪਾਰਟੀ 22 ਨਵੰਬਰ ਨੂੰ ਹੀ ਇਸ ਅਸੈਂਬਲੀ ਦੇ ਅੰਦਰ ਪੈਦਾ ਹੋਈ । ਬਾਹਰ ਕੋਈ ਪਾਰਟੀ ਇਸ ਨਾਂ ਦੀ ਨਹੀਂ । ਫਿਰ ਸਵਾਲ ਇਹ ਉਠਿਆ ਕਿ ਗਵਰਨਰ ਸਾਹਿਬ ਨੂੰ ਕੀ ਐਡਵਾਇਸ ਦਿਤੀ ਜਾਵੇ । ਮੈਂ ਨਹੀਂ ਜਾਣਦਾ ਕਿ ਗਵਰਨਰ ਸਾਹਿਬ ਨੇ ਮੇਰੀ ਇੰਤਜ਼ਾਰ ਕੀਤੀ ਜਾਂ ਨਾ ਕੀਤੀ ਪਰ ਇਸ ਵਿਚ ਅਹਿਮ ਪੁਆਇੰਟ ਇਹ ਹੈ ਕਿ ਮੈਂ ਉਨ੍ਹਾਂ ਨੂੰ ਐਡਵਾਇਸ ਦਿੱਤੀ ।

ਦੂਜੀ ਗੱਲ ਇਹ ਹੈ ਜਿਹੜੀ ਗੱਲ ਅਹਿਮ ਸੀ ਉਸ ਵਲ ਐਡਵੋਕੇਟ ਜਨਰਲ ਨੇ ਜਾਣ ਦੀ ਕੋਸ਼ਿਸ਼ ਨਹੀਂ ਕੀਤੀ । ਆਰਟੀਕਲ 174 ਅਹਿਮ ਸੀ ਪਰ ਪਤਾ ਨਹੀਂ ਉਨ੍ਹਾਂ ਨੂੰ ਇਸ ਗੱਲ ਦੀ ਸਮਝ ਨਹੀਂ ਆਈ.......(ਵਿਘਨ) ।

**ਚੌਧਰੀ ਬਲਬੀਰ ਸਿੰਘ** : ਇਹ ਐਡਵੋਕੇਟ ਜਨਰਲ ਵੀ ਤਾਂ ਤੁਹਾਡੇ ਹੀ ਬਣਾਏ ਹੋਏ ਹਨ । ਤੁਹਾਡੇ ਵੇਲੇ ਤਾਂ ਇਹ ਖਰੇ ਸੀ ਹੁਣ ਖਰਾਬ ਹੋ ਗਏ (ਸਰਕਾਰੀ ਬੈਂਚਾਂ ਵਲੋਂ ਪ੍ਰਸ਼ੰਸਾ)

**ਸਰਦਾਰ ਗੁਰਨਾਮ ਸਿੰਘ** : ਮੈਨੂੰ ਪਤਾ ਹੈ ਚੌਧਰੀ ਸਾਹਿਬ ਦਾ, ਇਹ ਉਸ ਵੇਲੇ ਕੀ ਕਹਿੰਦੇ ਸਨ—ਫੁੱਲ ਤੇ ਅਧੇ ਦਾ ਝਗੜਾ ਸੀ । (ਵਿਘਨ) ।

**ਚੌਧਰੀ ਬਲਬੀਰ ਸਿੰਘ** : ਮੈਂ ਸੁਣਿਆ ਨਹੀਂ ਘੁੰਡ ਕਢ ਕੇ ਕਿਉਂ ਗੱਲਾਂ ਕਰਦੇ ਹੋ, ਸਾਹਮਣੇ ਹੋ ਕੇ ਆਖੋ ਮੈਨੂੰ ਵੀ ਪਤਾ ਲਗੇ ।

**ਸਰਦਾਰ ਗੁਰਨਾਮ ਸਿੰਘ** : ਦਫਾ 174 ਵਿਚ ਇਹ ਪ੍ਰਬੰਧ ਹੈ (ਵਿਘਨ) ।

**ਚੌਧਰੀ ਬਲਬੀਰ ਸਿੰਘ** : ਖੁਦਾ ਦੀ ਸ਼ਾਨ ਹੈ ਕਿ ਅਕਾਲੀ ਪਾਰਟੀ ਦਾ ਲੀਡਰ ਖੁਦ ਸਿਖ ਨਹੀਂ । (ਵਿਘਨ) ।

(ਸਰਦਾਰ ਜੰਗੀਰ ਸਿੰਘ ਫਗੂਵਾਲੀਆ ਵਲੋਂ ਵਿਘਨ ਅਤੇ ਸ਼ੋਰ)

**ਇਕ ਮਾਨਯੋਗ ਮੈਂਬਰ** : ਸਪੀਕਰ ਸਾਹਿਬ, ਇਸ ਨੂੰ ਬੰਨ੍ਹ ਕੇ ਰਖੋ (ਵਿਘਨ)

**ਡਾਕਟਰ ਬਲਦੇਵ ਪਰਕਾਸ਼** : ਸਪੀਕਰ ਸਾਹਿਬ, ਕਿਸੇ ਦੇ ਰੀਲੀਜਨ ਤੇ ਇਸ ਤਰ੍ਹਾਂ ਅਟੈਕ ਕਰਨਾ ਕਨਵੈਨਸ਼ਨ ਦੇ ਖਿਲਾਫ ਹੈ । ਕਿਸੇ ਸਿਖ ਜਾਂ ਕ੍ਰਿਸਚੀਅਨ ਜਾਂ ਹਿੰਦੂ ਜਾਂ ਕਿਸੇ ਹੋਰ ਧਰਮ ਬਾਰੇ ਜਾਂ ਉਸ ਦੇ ਲੀਡਰ ਬਾਰੇ ਇਸ ਤਰ੍ਹਾਂ ਦਾ ਰੀਮਾਰਕ ਦੇਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ ਅਤੇ ਚੌਧਰੀ ਬਲਬੀਰ ਸਿੰਘ ਹੋਰਾਂ ਨੂੰ ਕਿਹਾ ਜਾਵੇ ਕਿ ਉਹ ਇਹ ਲਫਜ਼ ਵਾਪਸ ਲੈਣ ।

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਜੇਕਰ ਕੋਈ ਗੱਲ ਹੀ ਅਜਿਹੀ ਕਰੇ ਤਾਂ ਉਸ ਨੂੰ ਜਵਾਬ ਅਗੋਂ ਝਲਣ ਦੀ ਤਾਕਤ ਹੋਣੀ ਚਾਹੀਦੀ ਹੈ (ਸਰਕਾਰੀ ਦਲ ਵਲੋਂ ਪ੍ਰਸ਼ੰਸਾ) ਸ਼ੀਸ਼ੇ

ਦੇ ਮਕਾਨਾਂ ਵਿਚ ਰਹਿ ਕੇ, ਮੈਂ ਸਰਦਾਰ ਗੁਰਨਾਮ ਸਿੰਘ ਹੋਰਾਂ ਨੂੰ ਕਹਾਂਗਾ, ਇੱਟਾਂ ਨਾ ਸਿਟਿਆ ਕਰੋ।

**ਸਰਦਾਰ ਹਰਚਰਨ ਸਿੰਘ ਹੁਡਿਆਰਾ** : ਸਪੀਕਰ ਸਾਹਿਬ, ਸਾਡੀ ਪਾਰਟੀ ਜਿਹੜੀ ਕਿ ਅਕਾਲੀ ਪਾਰਟੀ ਇਸ ਹਾਊਸ ਵਿਚ ਰਿਕਗਨਾਇਜ਼ ਕੀਤੀ ਗਈ ਹੈ ਉਸਦੇ ਲੀਡਰ ਸਿੱਖ ਹਨ ਅਤੇ ਅਸੀਂ ਦੋਵੇਂ ਇਥੇ ਬੈਠੇ ਹਾਂ (ਸਰਕਾਰੀ ਦਲ ਵਲੋਂ ਪ੍ਰਸ਼ੰਸਾ)

**ਡਾਕਟਰ ਬਲਦੇਵ ਪਰਕਾਸ਼** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਸ ਗੱਲ ਨੂੰ ਲਾਈਟਲੀ ਨਹੀਂ ਲੈਣਾ ਚਾਹੀਦਾ ਅਤੇ ਇਹ ਲਫਜ਼ ਵਾਪਿਸ ਲੈਣੇ ਚਾਹੀਦੇ ਹਨ। ਸਪੀਕਰ ਸਾਹਿਬ, ਕਿਸੇ ਦੇ ਰੀਲੀਜਨ ਤੇ ਅਟੈਕ ਕਰਨਾ ਇਸ ਹਾਊਸ ਦੀ ਰਵਾਇਆਤ ਦੇ ਬਿਲਕੁਲ ਹੀ ਉਲਟ ਹੈ। ਤੁਸੀਂ ਆਪ ਸਮਝਦਾਰ ਹੋ ਕਿ ਜੇ ਕਿਸੇ ਨੂੰ ਇਹ ਕਿਹਾ ਜਾਵੇ ਕਿ ਤੂੰ ਸਿੱਖ ਨਹੀਂ, ਤੂੰ ਕਰਿਸਚਨ ਨਹੀਂ, ਤੂੰ ਹਿੰਦੂ ਨਹੀਂ ਜਾਂ ਤੂੰ ਸਨਾਤਨੀ ਨਹੀਂ ਕਿਤਨੀ ਕੋਝੀ ਗੱਲ ਹੈ। ਮੈਂ ਬੜੇ ਅਦਬ ਨਾਲ ਗੁਜ਼ਾਰਸ਼ ਕਰਾਂਗਾ ਕਿ ਇਹ ਇਲਫਾਜ਼ ਹਾਊਸ ਦੇ ਰੀਕਾਰਡ ਵਿਚੋਂ ਐਕਸਪੰਜ ਕਰ ਦਿਤੇ ਜਾਣ। ਕਿਸੇ ਦੇ ਰੀਲੀਜਨ ਉਤੇ ਇਹ ਚੀਜ਼ ਨਹੀਂ ਕਹਿਣੀ ਚਾਹੀਦੀ।

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਜੋ ਵੀ ਗੱਲਾਂ ਹੋਈਆਂ ਹਨ ਮੈਂ ਸੁਣੀਆਂ ਹਨ। ਜੇ ਉਹ ਕਿਸੇ ਨੂੰ ਕੋਈ ਗੱਲ ਕਹਿੰਦੇ ਹਨ ਤਾਂ ਉਸ ਦਾ ਜਵਾਬ ਸੁਣਨ ਦੀ ਵੀ ਤਾਕਤ ਰੱਖਣ।

**ਸਰਦਾਰ ਹਰਚਰਨ ਸਿੰਘ ਹੁਡਿਆਰਾ** : ਸਪੀਕਰ ਸਾਹਿਬ, ਚੌਧਰੀ ਸਾਹਿਬ ਨੂੰ ਭੁਲੇਖਾ ਲਗਾ ਹੈ। ਅਕਾਲੀ ਪਾਰਟੀ ਦੇ ਲੀਡਰ ਤੇ ਮੈਂਬਰ ਸਾਰੇ ਹੀ ਸਿੱਖ ਹਨ। ਮੈਂ ਉਨ੍ਹਾਂ ਨੂੰ ਦੱਸ ਦਿਆਂ ਏਧਰ ਦੋ ਮੈਂਬਰ ਅਕਾਲੀ ਪਾਰਟੀ ਦੇ ਰਿਕਗਨਾਈਜ਼ਡ ਹਨ ਅਤੇ ਦੋਨੇ ਹੀ ਸਿੱਖ ਹਨ। (ਤਾਲੀਆਂ)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਮੈਂ ਫੇਰ ਬੇਨਤੀ ਕਰਾਂਗਾ ਕਿ ਇਸ ਪੁਆਂਇਟ ਨੂੰ ਲਾਈਟਲੀ ਨਹੀਂ ਲਿਆ ਜਾਣਾ ਚਾਹੀਦਾ, ਇਸ ਨੂੰ ਸੀਰੀਅਸਲੀ ਲੈਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਮੈਨੂੰ ਇਸ ਗੱਲ ਦਾ ਇਹਤਰਾਮ ਹੈ। ਕਿਸੇ ਦੇ ਰੀਲੀਜਨ ਤੇ ਅਟੈਕ ਨਹੀਂ ਕਰਨਾ ਚਾਹੀਦਾ। ਇਹ ਪੁਰਾਣੇ ਪਾਰਲੀਮੈਂਟੇਰੀਅਨ ਹਨ। ਉਹ ਸਾਰੀ ਚੀਜ਼ ਨੂੰ ਸਮਝਦੇ ਹੋਏ ਜੋ ਵੀ ਤੁਸੀਂ ਸ਼ਬਦ ਕਹੇ ਹਨ ਵਾਪਸ ਲੈ ਲਉ। (I have a great regard for this thing. There should be no attack on the religion of any person. The Hon'ble Member is an experienced parliamentarian and keeping every thing in view whatever words he uttered should he withdrawn.)

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਇਹ ਤਾਂ ਕੀ ਗੱਲ ਹੈ ਏਥੇ ਇਹੋ ਜਿਹੀਆਂ ਗੱਲਾਂ ਹੋਈਆਂ ਹਨ ਜੋ ਕਿਸੇ ਵੀ ਸਭਿਆ ਸਮਾਜ ਦੇ ਲਈ ਮੁਨਾਸਬ ਨਹੀਂ। ਜੇ ਕੋਈ ਗੱਲ ਕਹਿੰਦਾ ਹੈ ਉਸ ਨੂੰ ਸੁਣਨਾ ਵੀ ਚਾਹੀਦਾ ਹੈ।

**ਸ੍ਰੀ ਸਪੀਕਰ** : ਮੈਂ ਇਸ ਤਰ੍ਹਾਂ ਦਾ ਜਵਾਬ ਬਰਦਾਸ਼ਤ ਕਰਨ ਦੇ ਵਾਸਤੇ ਤਿਆਰ ਨਹੀਂ ਹਾਂ। ਤੁਸੀਂ ਇਸ ਹਾਊਸ ਵਿਚ ਬੈਠ ਕੇ ਕਿਸੇ ਦੇ ਰੀਲੀਜਨ ਤੇ ਅਟੈਕ ਨਹੀਂ ਕਰ ਸਕਦੇ

[ਸ੍ਰੀ ਸਪੀਕਰ]

ਮੇਹਰਬਾਨੀ ਕਰਕੇ ਜੋ ਕੁਝ ਵੀ ਤੁਸੀਂ ਕਿਹਾ ਹੈ ਪਹਿਲਾਂ ਉਸ ਨੂੰ ਵਾਪਸ ਲਓ । That will be better (I am not prepared to tolerate such a reply. The Hon. Member cannot attack the religion of any person in this House. He should please first withdraw whatever he has said. That will be better.)

**ਚੌਧਰੀ ਬਲਬੀਰ ਸਿੰਘ** : ਮੈਂ, ਸਪੀਕਰ ਸਾਹਿਬ,ਇਹੋ ਕਿਹਾ ਸੀ ਕਿ ਉਹ ਕਿਸੇ ਤੇ ਇਲਜ਼ਾਮ ਕਿਸੇ ਗੱਲ ਦੇ ਕਹਿਣ ਦਾ ਲਾਉਂਦੇ ਹਨ, ਕਿਸੇ ਦੀ ਇਨਸਲਟ ਕਰਦੇ ਹਨ, ਤਾਂ ਉਨ੍ਹਾਂ ਵਿਚ ਵੀ ਸੁਣਨ ਦਾ ਮਾਦਾ ਹੋਣਾ ਚਾਹੀਦਾ ਹੈ । ਜੇ ਉਹ ਸਮਝਦੇ ਹਨ ਕਿ ਮੈਂ ਕੋਈ ਐਸੇ ਬੁਰੇ ਲਫਜ਼ ਕਹੇ ਹਨ ਤਾਂ ਮੈਂ ਉਹ ਵਾਪਸ ਲੈਂਦਾ ਹਾਂ। ਨਾਲ ਹੀ ਉਨ੍ਹਾਂ ਨੂੰ ਵੀ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰਿਆ ਕਰਨ ।

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਮੈਂ ਇਕ ਰੈਲੇਵੈਂਟ ਆਰਟੀਕਲ 174 (2) ਤੇ ਅਰਜ਼ ਕਰ ਰਿਹਾ ਸੀ :–

> "The Governor shall from time to time summon the House or each House of the Legislature of the State to meet at such time and place as he thinks fit, but six months shall not intervene between its last sitting in one Session and the date appointed for its first sitting in the next Session."

*(interruption)*

**ਵਿਤ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਇਨ੍ਹਾਂ ਜੋ ਲਫਜ਼ ਫਗੂਵਾਲੀਆ ਜੀ ਨੂੰ ਵਾਪਸ ਲੈਣ ਲਈ ਆਖੇ ਹਨ ਕੀ ਉਹ ਵੀ ਵਾਪਸ ਲੈ ਲਏ ਹਨ । (ਸ਼ੋਰ)

4.00 p.m.

**ਇਕ ਮੈਂਬਰ** : ਇਨ੍ਹਾਂ ਨੂੰ ਗਾਲ੍ਹਾਂ ਕੱਢੀਆਂ ਹਨ ਜੀ ।

**ਸ੍ਰੀ ਮਨਮੋਹਨ ਕਾਲੀਆ** : ਹੋਰ ਕੁਝ ਨਹੀਂ ਕਿਹਾ ਸਪੀਕਰ ਸਾਹਿਬ, ਫਗੂਵਾਲੀਆ ਸਾਹਿਬ ਨੇ ਤਾਂ ਉਨ੍ਹਾਂ ਦੀ ਤਾਲੀਮ ਬਾਰੇ ਕਿਹਾ ਹੈ । (ਹਾਸਾ)

**ਸਰਦਾਰ ਗੁਰਨਾਮ ਸਿੰਘ** : ਮੈਂ ਆਰਟੀਕਲ 174 (2) ਨੂੰ ਰੈਫਰ ਕਰ ਰਿਹਾ ਸੀ ਜਿਸ ਵਿਚ ਲਿਖਿਆ ਹੈ ।

> The Governor may from time to time—
>
> (a) progrogue the House or either House,
>
> (b) dissolve the Legislative Assembly."

ਇਸ ਵਿਚ ਡਿਸਟਿੰਕਸ਼ਨ ਇਹ ਹੈ ਕਿ ਜਦੋਂ ਲੀਡਰ ਆਫ ਦੀ ਹਾਊਸ ਇਹ ਸਮਝਦਾ ਹੈ ਕਿ ਉਹ ਹੁਣ ਮਾਈਨਾਰਿਟੀ ਵਿਚ ਹੈ ਤਾਂ ਉਹ ਗਵਰਨਰ ਨੂੰ ਚਿੱਠੀ ਲਿਖਦਾ ਹੈ ਜਾਂ ਗਵਰਨਰ ਨੂੰ ਐਡਵਾਈਜ਼ ਦਿੰਦਾ ਹੈ ਕਿ ਇਸ ਹਾਊਸ ਨੂੰ ਪ੍ਰੋਰੋਗ ਕਰ ਦਿਤਾ ਜਾਵੇ । ਐਸੇ ਹਾਲਾਤ ਵਿਚ ਗਵਰਨਰ ਕਨਸਟੀਚਿਊਸ਼ਨਲੀ ਐਕਟ ਕਰਦਾ ਹੈ । ਹਾਊਸ ਨੂੰ ਡੀਜ਼ਾਲਵ ਕਰ ਦਿੰਦਾ ਹੈ । ਉਸ ਦੀ ਪਲੇਈਅਰ ਦਾ ਕੋਈ ਸਵਾਲ ਨਹੀਂ । (ਵਿਘਨ) ਹੁਣ ਸਵਾਲ ਇਹ ਹੈ ਕਿ ਗਵਰਨਰ ਦੀ ਪਲੇਈਅਰ ਦਾ ਵੀ ਕੋਈ ਸਵਾਲ ਨਹੀਂ, ਉਹ ਨੇ ਜੋ ਐਕਟ ਕੀਤਾ ਉਹ

ਬਤੌਰ ਇਕ ਕਨਸਟੀਚਿਊਸ਼ਨਲ ਹੈਡ ਦੇ ਕੀਤਾ । ਜਦੋਂ ਲੀਡਰ ਆਫ ਦੀ ਹਾਊਸ ਨੇ ਮੰਗ ਕੀਤੀ ਕਿ ਹਾਊਸ ਚਲਾਇਆ ਜਾਵੇ ਤਾਂ ਚਲਾ ਦਿੱਤਾ । ਜੇ ਕਿਹਾ ਜਾਂਦਾ ਪ੍ਰੋਰੋਗ ਕਰ ਦਿਤਾ ਜਾਵੇ ਤਾਂ ਐਸਾ ਹੋਣਾ ਚਾਹੀਦਾ ਸੀ । (ਇਕ ਮਾਨਯੋਗ ਮੈਂਬਰ: ਜੇ ਕਹੋ ਗੋਲੀ ਚਲਾ ਦਿੱਤੀ ਜਾਵੇ) (ਹਾਸਾ) ਲਉ ਵੇਖੋ ਜੀ ਇਨ੍ਹਾਂ ਨੇ ਅਨਪੜ੍ਹਾਂ ਵਾਲੀ ਗੱਲ ਫੇਰ ਕਰ ਦਿੱਤੀ। ਇਨ੍ਹਾਂ ਨੂੰ ਕੋਈ ਪੁਛੇ ਕਦੇ ਕੋਈ ਗੋਲੀ ਚਲਾਉਣ ਦਾ ਆਰਡਰ ਗਵਰਨਰ ਵੀ ਦਿੰਦਾ ਹੁੰਦਾ ਹੈ (ਹਾਸਾ) ਤਾਂ ਇਥੇ ਡਿਸਟਿੰਕਸ਼ਨ ਇਹ ਹੈ ਕਿ ਇਸ ਵੇਲੇ ਆਰਟੀਕਲ 174 (2) ਹੇਠ ਚੀਫ ਮਨਿਸਟਰ ਨੇ ਐਡਵਾਈਸ ਦੇ ਦਿੱਤੀ ਉਹਦੀ ਡਿਊਟੀ ਹੈ ਇਹ ਉਸ ਲਈ ਆਬਲੀਗੇਟਰੀ ਹੈ ਕਿ ਉਸ ਨੂੰ ਮੰਨੇ (ਸ਼ੋਰ) (ਇਕ ਮੈਂਬਰ: ਤੁਸੀਂ ਦੱਸੋ ਜਦੋਂ ਮੈਜਾਰਿਟੀ ਵਿਚ ਸੀ ਤੁਸੀਂ ਕਿਹੜੀ ਐਡਵਾਈਸ ਦਿੱਤੀ ਜਿਹੜੀ ਮੰਨੀ ।) ਇਹ ਸਾਰੀਆਂ ਸਮਝ ਦੀਆਂ ਗੱਲਾਂ ਹਨ । ਚੀਫ ਮਨਿਸਟਰ ਜਦੋਂ ਮਾਈਨਾਰਿਟੀ ਵਿਚ ਹੋਵੇ ਉਦੋਂ ਗਵਰਨਰ ਨੂੰ ਐਡਵਾਈਸ ਦਿੰਦਾ ਹੈ। ਇਹ ਕੋਈ ਪਾਗਲ ਹੀ ਚੀਫ ਮਨਿਸਟਰ ਹੋਵੇਗਾ ਜੋ ਮੈਜਾਰਿਟੀ ਵਿਚ ਹੁੰਦਾ ਹੋਇਆ ਐਡਵਾਈਸ ਦੇਵੇ । ਇਹ ਕਾਮਨ ਸੈਂਸ ਦੀਆਂ ਗੱਲਾਂ ਹਨ ਜੋ ਤੁਸੀਂ ਹਾਊਸ ਵਿਚ ਪੁਛ ਰਹੇ ਹੋ ।

**ਇਕ ਮਾਨਯੋਗ ਮੈਂਬਰ** : ਇਹ ਕਾਮਨਸੈਂਸ ਕਿਥੋਂ ਮਿਲਦੀ ਹੈ, ਇਹ ਲੁਧਿਆਨੇ ਤੋਂ ਮਿਲਦੀ ਹੈ । (ਹਾਸਾ)

**ਇਕ ਹੋਰ ਮੈਂਬਰ** : ਨਹੀਂ ਜੀ, ਇਹ ਰੋਪੜ ਤੋਂ ਮਿਲਦੀ ਹੈ । (ਹਾਸਾ)

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਇਹ ਰੋਪੜ ਅਤੇ ਲੁਧਿਆਨੇ ਦੀ ਗੱਲ ਸਮਝਾ ਦਿਉ । ਮੈਨੂੰ ਇਸ ਗੱਲ ਦੇ ਵਿਚ ਦਾਲ ਵਿਚ ਕੋਈ ਕਾਲਾ ਕਾਲਾ ਜਿਹਾ ਨਜ਼ਰ ਆਉਂਦਾ ਹੈ (ਵਿਘਨ) ।

**ਸਰਦਾਰ ਗੁਰਨਾਮ ਸਿੰਘ** : (ਵਿਘਨ) ਸਪੀਕਰ ਸਾਹਿਬ ਇਨ੍ਹਾਂ ਨੂੰ ਪਤਾ ਨਹੀਂ ਕੀ ਤਕਲੀਫ ਹੋ ਗਈ ਹੈ (ਹਾਸਾ) । ਮੈਂ ਅਰਜ਼ ਕਰ ਰਿਹਾ ਸੀ ਕਿ ਐਡਵੋਕੇਟ-ਜਨਰਲ ਸਾਹਿਬ ਨੇ ਆਰਟੀਕਲ 174(2) ਵੇਖਿਆ ਤੱਕ ਨਹੀਂ । ਉਨ੍ਹਾਂ ਨੇ ਗਵਰਨਰ ਦੇ ਐਕਸ਼ਨ ਨੂੰ ਹੀ ਵੇਖਿਆ ਹੈ । ਮੈਂ ਅਰਜ਼ ਕਰਾਂ ਹਮੇਸ਼ਾ ਐਡਵਾਇਸ ਦਿੱਤੀ ਜਾਂਦੀ ਹੈ ਬਤੌਰ ਇਕ ਕੇਅਰ—ਟੇਕਰ ਚੀਫ ਮਨਿਸਟਰ ਦੇ । ਅਜੇ ਕਿਸੇ ਨੇ ਅਸਤੀਫਾ ਨਹੀਂ ਸੀ ਦਿੱਤਾ ਨਾ ਹੀ ਕੋਈ ਏਧਰ ਸੀਟਾਂ ਅਲਾਟ ਕਰਾਈਆਂ ਸੀ । ਐਡਵਾਈਸ ਕਰਨ ਦੀ ਰਵਾਇਤ ਹਾਊਸ ਆਫ ਕਾਮਨਜ਼ ਤੋਂ ਲਈ ਜਾਂਦੀ ਹੈ । (ਵਿਘਨ)

**ਕੈਪਟਨ ਰਤਨ ਸਿੰਘ** : ਤੁਸੀਂ ਕਦੇ ਕਿਹਾ ਸੀ ਕਿ ਅਸੀਂ ਮਾਈਨਾਰੇਟੀ ਵਿਚ ਹਾਂ?

(ਵਿਘਨ)

**ਪੰਡਿਤ ਮੋਹਨ ਲਾਲ** : ਮੈਂ ਲੀਡਰ ਆਫ ਦੀ ਹਾਊਸ ਦੀ ਪੂਰੀ ਰਿਸਪੈਕਟ ਕਰਦਾ ਹਾਂ । ਸਪੀਕਰ ਸਾਹਿਬ ਦੋਹਾਂ ਸਾਈਡਾਂ ਨੂੰ ਕਹੋ ਕਿ ਉਹ ਸਹਾਰਾ ਕਰਨ, ਇੰਟਰੱਪਟ ਨਾ ਕਰਨ ।

**ਸ੍ਰੀ ਸਪੀਕਰ** : ਮੈਂ ਇਹ ਗੱਲ ਫੇਰ ਰੀਪੀਟ ਕਰਦਾ ਹਾਂ ਕਿ ਜਿਸ ਤਰ੍ਹਾਂ ਪੰਡਿਤ ਜੀ ਨੇ ਕਿਹਾ ਹੈ ਸਾਨੂੰ ਸਾਰਿਆਂ ਨੂੰ ਲੀਡਰ ਆਫ ਦੀ ਅਪੋਜ਼ੀਸ਼ਨ ਨੂੰ ਸੁਣ ਲੈਣਾ ਚਾਹੀਦਾ ਹੈ ਫੇਰ ਆਪਾਂ ਕੋਈ ਹੋਰ ਫੈਸਲਾ ਕਰਾਂਗੇ (I would again request the House that as suggested by Pandit Ji, let us first hear the Leader of the Opposition and then we shall take some decision in the matter.)

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ The Governor will dissolve the Legislative Assembly. ਮੈਂ ਉਨ੍ਹਾਂ ਨੂੰ ਡਿਜ਼ਾਲਵ ਕਰਨ ਦੀ ਐਡਵਾਈਸ ਦਿਤੀ (ਸ਼ੋਰ) ਸਵਾਲ ਇਹ ਨਹੀਂ ਸੀ ਕਿ (ਵਿਘਨ, ਸ਼ੋਰ) । ਮੈਂ ਕੰਸਟੀਚੂਸ਼ਨ ਦਾ ਰੈਲੇਵੇਂਟ ਆਰਟੀਕਲ ਪੜ੍ਹਿਆ ਹੈ । ਇਸ ਵਿਚ ਕਲੀਅਰ ਹੈ ਕਿ ਗਵਰਨਰ ਦੀ ਪਲਈਅਰ ਨਹੀਂ । ਚੀਫ ਮਨਿਸਟਰ ਦੀ ਐਡਵਾਈਸ ਤੇ ਉਹ ਹਾਊਸ ਬੁਲਾਂਦਾ ਹੈ. ਚੀਫ ਮਨਿਸਟਰ ਦੀ ਐਡਵਾਈਸ ਤੇ ਹਾਊਸ ਪ੍ਰੋਰੋਗ ਕਰਦਾ ਹੈ। (ਸ਼ੋਰ, ਵਿਘਨ) । ਐਡਵੋਕੇਟ ਜਨਰਲ ਨੇ ਜਿਹੜਾ ਆਰਟੀਕਲ ਪੜ੍ਹਿਆ ਹੈ ਉਹ 165 ਹੈ, ਉਹ ਪੰਜਾਬ ਦੇ ਕੇਸ ਤੇ ਲਾਗੂ ਨਹੀਂ ਹੁੰਦਾ । 165 ਆਰਟੀਕਲ (ਸ਼ੋਰ) । 174 ਆਰਟੀਕਲ ਦੇ ਦੂਜੇ ਪਾਰਟ ਵਿਚ ਪਲਈਅਰ ਦਾ ਲਫਜ ਨਹੀਂ ਹੈ, 165 ਵਿਚ ਹੈ ਜਿਥੇ ਲਿਖਿਆ ਹੈ ਕਿ The Advocate General shall hold office during the pleasure of the Governor.

**ਆਵਾਜ਼** : ਤਰਜਮਾ ਕਰ ਦਿਉ ।

**ਸਰਦਾਰ ਗੁਰਨਾਮ ਸਿੰਘ** : ਮੈਨੂੰ ਤੇ ਤਰਜਮਾ ਕਰਨਾ ਆਉਂਦਾ ਹੈ, ਮੁਸ਼ਕਲ ਤੇ ਤੁਹਾਨੂੰ ਪੈਣੀ ਹੈ (ਹਾਸਾ) ਇਸੇ ਤਰ੍ਹਾਂ ਹੋਰ ਆਰਟੀਕਲਜ਼ ਵੀ ਹਨ ਜਿਨ੍ਹਾਂ ਵਿਚ ਗਵਰਨਰ ਦੀ ਪਲਈਅਰ ਦਾ ਸਵਾਲ ਆਉਂਦਾ ਹੈ, ਮਗਰ 174 ਵਿਚ ਇਹ ਨੋਟਵਰਦੀ ਹੈ ਕਿ ਇਸ ਵਿਚ ਗਵਰਨਰ ਦੀ ਪਲਈਅਰ ਦਾ ਸਵਾਲ ਨਹੀਂ ਹੈ, ਚੀਫ ਮਨਿਸਟਰ ਦੀ ਐਡਵਾਈਸ ਔਬਲੀਗੇਟਰੀ ਹੈ ।

ਇਸੇ ਤਰ੍ਹਾਂ ਮਿਸਟਰ ਐਨ. ਸੀ. ਚੈਟਰਜੀ. ਜੋ ਕਿ ਇਕ ਮਸ਼ਹੂਰ ਜੂਰਿਸਟ ਨੇ ਉਨ੍ਹਾਂ ਨੇ ਸੁਪਰੀਮ ਕੋਰਟ ਦੀ ਇਕ ਜਜਮੈਂਟ ਨੂੰ ਰੈਫਰ ਕੀਤਾ ਹੈ, ਜਿਸ ਵਿਚ ਦਿਤਾ ਹੈ—

> "The relevant provisions of the Constitution have been interrupted by the Supreme Court in a unanimous judgment. Mr. Justice D. K. Mukerjee, the then Chief Justice of the Supreme Court has made this position perfectly clear. He has laid down categorically that the Governor of a State is nothing but a constitutional head. Therefore, he cannot arrogate any other power in his own discretion".

ਇਹ ਸੁਪਰੀਮ ਕੋਰਟ ਦਾ ਫੈਸਲਾ ਹੈ ਪਰ ਮੈਂ ਤੁਹਾਡੇ ਲਈ ਟਾਸਕ ਜ਼ਰਾ ਈਜ਼ੀ ਕਰਨਾ ਚਾਹੁੰਦਾ ਹਾਂ ਇਸ ਕਰਕੇ ਦਸਦਾ ਹਾਂ ਕਿ ਜਿਥੇ ਪਲਈਅਰ ਦਾ ਸਵਾਲ ਹੈ ਉਥੇ ਲਿਖਿਆ ਹੋਇਆ ਹੈ ਪਰ ਜਿਥੇ ਪਲਈਅਰ ਦਾ ਸਵਾਲ ਨਹੀਂ ਹੈ ਉਹ ਅਨਕੰਡੀਸ਼ਨਲ ਆਰਟੀਕਲ 174 ਹੈ ਜਿਸ ਦੇ ਅਨੁਸਾਰ ਗਵਰਨਰ ਚੀਫ ਮਨਿਸਟਰ ਦੀ ਐਡਵਾਈਸ ਤੇ ਹਾਊਸ ਬੁਲਾਵੇ, ਚੀਫ ਮਨਿਸਟਰ ਦੀ ਐਡਵਾਈਸ ਤੇ ਹਾਊਸ ਪ੍ਰੋਰੋਗ ਕਰੇ, ਚੀਫ ਮਨਿਸਟਰ ਦੀ ਐਡਵਾਈਸ ਤੇ ਹਾਊਸ ਡਿਜ਼ਾਲਵ ਕਰੇ । (ਆਪੋਜ਼ੀਸ਼ਨ ਬੈਂਚਾਂ ਵਲੋਂ ਜ਼ੋਰਦਾਰ ਥੰਪਿੰਗ) (ਵਿਘਨ) । ਉਸ ਵੇਲੇ ਤੁਹਾਡਾ ਧਿਆਨ ਕਿਧਰੇ ਹੋਰ ਸੀ । (ਹਾਸਾ) ਤੇ ਸਪੀਕਰ ਸਾਹਿਬ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਾਊਸ ਆਫ ਕਾਮਨਜ਼ ਵਿਚ ਇਹ ਗਲ 1784 ਤੋਂ ਅਸਟੈਬਲਿਸ਼ ਹੋ ਚੁਕੀ ਹੈ ਅਤੇ ਹੁਣ ਤਕ ਚਲ ਰਹੀ ਹੈ । ਜਦੋਂ ਵੀ ਕਿਸੇ ਮੇਜਰ ਈਸ਼ੂ ਤੇ ਪ੍ਰਾਈਮ ਮਨਿਸਟਰ ਦੀ ਡਫੀਟ ਹੋ ਜਾਂਦੀ ਹੈ ਤਾਂ ਉਹ ਕਰਾਊਨ ਤੋਂ ਹਾਊਸ ਦੀ ਡਿਜ਼ੋਲੀਊਸ਼ਨ ਦੀ ਮੰਗ ਕਰਦਾ ਹੈ । ਇਹ ਗਲ ਉਥੇ ਅਸਟੈਬਲਿਸ਼ ਹੋ ਚੁਕੀ ਹੈ । (ਵਿਘਨ) ਇਹ ਪਰੈਰੋਗੇਟਿਵ ਹੈ ਪ੍ਰਾਈਮ ਮਨਿਸਟਰ ਦਾ ਕਿ ਕਰਾਊਨ ਤੋਂ ਹਾਊਸ ਡਿਜ਼ਾਲਵ ਕਰਾਏ । ਇਸ ਦੀ ਵਜ੍ਹਾ ਕੀ ਹੈ ? ਇਸ ਦਾ ਵੀ ਇਕ ਬੇਸ ਹੈ । (ਸ਼ੋਰ) ਇਹ ਰੌਲੇ ਦੀ

ਗੱਲ ਨਹੀਂ ! ਜਿਸ ਵੇਲੇ ਕੋਈ ਚੀਫ ਮਨਿਸਟਰ ਬਣਦਾ ਹੈ ਮੈਜਾਰਟੀ ਪਾਰਟੀ ਦਾ ਬਣਦਾ ਨੂੰ। ਮੈਜਾਰਿਟੀ ਪਾਰਟੀ ਦਾ ਮਤਲਬ ਇਹ ਹੈ ਕਿ ਮੈਜਾਰਿਟੀ ਆਫ ਦੀ ਇਲੈਕਟੋਰੇਟ ਨੇ ਆਪਣਾਂ ਕਨਫੀਡੈਨਸ ਉਸ ਵਿਚ ਰੀਪੋਜ਼ ਕੀਤਾ ਹੈ (ਵਿਘਨ) । ਜਦ ਉਹ ਦੇਖਦਾ ਹੈ ਕਿ ਉਹ ਮੈਂਬਰ ਜਿਨ੍ਹਾਂ ਨੇ ਉਸ ਵਿਚ ਕਾਨਫੀਡੈਨਸ ਰੀਪੋਜ਼ ਕੀਤਾ ਹੈ, ਉਹ ਕਹਿਣ ਕਿ ਅਜ ਅਸੀਂ ਚਲੇ ਜਾਣਾ ਹੈ, ਅੱਜ ਅਸੀਂ ਇਥੇ ਨਹੀਂ ਰਹਿਣਾ ਤਾਂ ਚੀਫ ਮਨਿਸਟਰ ਫੌਰਨ ਕਹਿੰਦਾ ਹੈ ਕਿ ਮੈਂ ਵਾਪਸ ਸਾਵਰਨ ਕੋਲ ਜਾਣਾ ਹੈ । ਜਾਕੇ ਉਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਮੈਨੂੰ ਵਾਪਸ ਭੇਜਣਾ ਚਾਹੁੰਦੇ ਹੋ ਕਿ ਇਨ੍ਹਾਂ ਨੂੰ ਵਾਪਸ ਭੇਜਣਾ ਚਾਹੁੰਦੇ ਹੋ । ਇਹ ਇਸ ਗੱਲ ਦਾ ਬੇਸ ਹੈ । (ਵਿਘਨ) (ਆਪੋਜ਼ੀਸ਼ਨ ਵਲੋਂ ਥੰਪਿੰਗ) ਕੰਸਟੀਚਿਊਸ਼ਨ ਐਵੇਂ ਨਹੀਂ ਬਣਦੀ । ਇਹ ਬੜੀ ਸੋਚ ਸਮਝ ਕੇ ਬਣਦੀ ਹੈ । ਹਾਊਸ ਆਫ ਕਾਮਨਜ਼ ਵਿਚ ਕਨਵੈਨਸ਼ਨਜ਼ ਅਸਟੈਬਲਿਸ਼ ਹਨ । ਕਈ ਕਨਵੈਨਸ਼ਨਜ਼ ਅਸੀਂ ਉਨ੍ਹਾਂ ਤੋਂ ਲੈਂਦੇ ਹਾਂ । ਪਾਰਲੀਮੈਂਟ ਦੀਆਂ ਬੜੀਆਂ ਗੱਲਾਂ ਪ੍ਰਿਵਿਲੇਜ ਆਦਿ ਅਸੀਂ ਉਥੋਂ ਲਈਆਂ ਹਨ । ਡੈਸੀ ਨੇ ਵੀ ਇਕ ਕੁਟੇਸ਼ਨ ਵਿਚ ਲਿਖਿਆ ਹੈ :

Dissolutlon has come to be a power in the hands of Prime Minister to appeal from legal to political sovereign. Legal to political sovereign . . . .

**Voices from the Opposition** : Hear, hear.

(Thumping from the Opposition Benches)

ਇਥੇ ਲਾਂਗਲ ਵੀ ਛਡ ਕੇ ਭਜ ਗਏ ਤਾਂ ਅਸੀਂ ਕਿਹਾ ਕਿ ਚੰਗਾ ਜਿਨ੍ਹਾਂ ਨੇ ਸਾਨੂੰ ਇਲੈਕਟ ਕੀਤਾ ਹੈ ਅਸੀਂ ਉਨ੍ਹਾਂ ਕੋਲ ਜਾਂਦੇ ਹਾਂ ਕਿ ਤੁਸੀਂ ਸਾਨੂੰ ਹੀ ਵਾਪਸ ਚਾਹੁੰਦੇ ਹੋ ਜਾਂ ਇਨ੍ਹਾਂ ਨੂੰ ਵਾਪਸ ਚਾਹੁੰਦੇ ਹੋ । ਜੇ ਲੋਕ ਇਨ੍ਹਾਂ ਦੀ ਗਲ ਪਸੰਦ ਕਰਨ ਤਾਂ ਇਨ੍ਹਾਂ ਨੂੰ ਵਾਪਸ ਕਰ ਦੇਣ ਜੇ ਸਾਡੀ ਗਲ ਪਸੰਦ ਕਰਨ ਤਾਂ ਸਾਨੂੰ ਵਾਪਸ ਕਰ ਦੇਣ ।

(ਆਪੋਜ਼ੀਸ਼ਨ ਵਲੋਂ ਥੰਪਿੰਗ)

ਹੁਣ, ਸਪੀਕਰ ਸਾਹਿਬ, ਐਡਵੋਕੇਟ ਜਨਰਲ ਨੇ ਜਿਹੜੇ ਦੋ-ਤਿੰਨ ਆਰਟੀਕਲ ਪੜ੍ਹੇ ਹਨ ਉਹ ਤਾਂ ਇਸ ਤਰ੍ਹਾਂ ਹਨ ਜਿਵੇਂ ਯਕਾ, ਘੋੜੇ ਦੇ ਮੂਹਰੇ ਲਾ ਦਿਤਾ ਜਾਵੇ । (ਹਾਸਾ, ਸ਼ੋਰ, ਥੰਪਿੰਗ) ਉਸ ਦਾ ਤਾਂ ਇਥੇ ਮਤਲਬ ਹੀ ਨਹੀਂ । ਉਹ ਆਰਟੀਕਲ ਉਦੋਂ ਆਵੇਗਾ ਜਦੋਂ ਇਨ੍ਹਾਂ ਦੀ ਕੰਪੀਟੈਂਸੀ ਹੋ ਜਾਵੇਗੀ ਸਹੁੰ ਖਾਣ ਦੀ । ਸਾਡਾ ਤਾਂ ਓਰੀਜਨਲ ਔਬਜੈਕਸ਼ਨ ਹੀ ਇਹ ਹੈ ਕਿ ਚੀਫ ਮਨਿਸਟਰ ਦੀ ਐਡਵਾਈਸ ਤੇ ਹਾਊਸ ਨੂੰ ਡਿਜ਼ੋਲਵ ਕੀਤਾ ਜਾਵੇ । ਇਥੇ ਤਿੰਨ ਪਾਰਟੀਆਂ ਹਨ, ਪਹਿਲੀ ਕਾਂਗਰਸ ਪਾਰਟੀ ਜਿਸ ਦੇ 43 ਮੈਂਬਰ ਹਨ । ਦੂਜੀ ਸਾਡੀ ਪਾਰਟੀ ਜਿਸ ਵਿਚ ਉਸ ਤੋਂ ਘਟ ਮੈਂਬਰ ਹਨ ਅਤੇ ਤੀਜੀ ਜੋ ਸਾਰਿਆਂ ਤੋਂ ਛੋਟੀ ਹੈ ਅਤੇ ਜਨਤਾ ਨੇ ਪੈਦਾ ਕੀਤੀ ਹੈ, ਜਨਤਾ ਪਾਰਟੀ (ਸ਼ੋਰ, ਬਹੁਤ ਸ਼ੋਰ, ਵਿਘਨ) (ਹਾਸਾ) ਆਈ ਐਮ ਸੋਰੀ, ਜਨਤਾ ਪਾਰਟੀ ।

**ਸਰਦਾਰ ਗੁਰਚਰਨ ਸਿੰਘ** : ਵਜ਼ੀਰਾਂ ਦੀ ਪਾਰਟੀ ਆਖੋ ।

**ਸਰਦਾਰ ਗੁਰਨਾਮ ਸਿੰਘ** : ਜਨਤਾ ਪਾਰਟੀ ਵਿਚ ਫਾਲੋਵਰ ਕੋਈ ਵੀ ਨਹੀਂ, ਸਾਰੇ ਹੀ ਵਜ਼ੀਰ ਹਨ । ਕਲ੍ਹ ਇਥੇ ਇਹ ਬਹਿਸ ਹੋ ਚੁਕੀ ਹੈ ਕਿ ਮੈਂ ਤਾਂ ਭਲਾ ਚਿਠੀ ਛਡ ਕੇ ਭਜ ਗਿਆ ਸੀ, ਜਿਵੇਂ ਕਿ ਇਹ ਕਹਿੰਦੇ ਹਨ (ਵਿਘਨ) । ਮੈਂ ਵੀ ਭਜ ਆਇਆ ਕਿ ਆਕੇ ਮੋਟਰ ਮੋੜਾਂ (ਹਾਸਾ) । ਗਵਰਨਰ ਨੇ ਸਰਦਾਰ ਗਿਆਨ ਸਿੰਘ ਨੂੰ ਬੁਲਾਇਆ। ਉਨ੍ਹਾਂ ਨੇ ਕਿਹਾ ਕਿ ਮੈਂ

[ਸਰਦਾਰ ਗੁਰਨਾਮ ਸਿੰਘ]

ਗੌਰਮਿੰਟ ਫ਼ਾਰਮ ਨਹੀਂ ਕਰ ਸਕਦਾ, ਜੇ ਕਰ ਸਕਦੇ ਹੁੰਦੇ ਤਾਂ ਕਹਿੰਦੇ । ਪਰ ਉਨ੍ਹਾਂ ਨੇ ਇਨਕੰਪੀਟਨਸੀ ਸ਼ੋ ਕਰ ਦਿਤੀ ਭਾਵੇਂ ਉਹ ਉਸ ਪਾਰਟੀ ਦੇ ਲੀਡਰ ਸਨ ਜਿਹੜੀ ਕਿ ਅਕਸਰੀਅਤ ਵਿਚ ਹੈ । ਗਵਰਨਰ ਸਾਹਿਬ ਨੇ ਫਿਰ ਉਹ ਪਾਰਟੀ ਚੁਣੀ ਜਿਸ ਦੇ 16 ਮੈਂਬਰ ਹਨ । 104 ਦੇ ਹਾਊਸ ਵਿਚ ਰੂਲ ਕਰੇਗੀ ਉਹ ਪਾਰਟੀ ਜਿਸ ਦੇ 16 ਮੈਂਬਰ ਹਨ । (ਵਿਘਨ) 116 ਵੀ ਹੋ ਜਾਣਗੇ ਜੇ ਇਸੇ ਤਰ੍ਹਾਂ ਹੀ ਵਧਦੇ ਰਹੇ । (ਹਾਸਾ) ਭਾਵੇਂ ਹਾਊਸ ਵਿਚ 104 ਹੀ ਰਹਿਣ ਤੁਸੀਂ ਬਾਹਰੋਂ ਹੋਰ ਰਲਾ ਲੈਣੇ ਕੁਝ (ਹਾਸਾ) (ਸ਼ੋਰ) ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਨੇ ਜਿਹੜੀ ਐਡਵਾਈਸ ਨਹੀਂ ਮੰਨੀ ਉਸ ਬਾਰੇ ਮੇਰੇ ਕੋਲ ਅਖਬਾਰਾਂ ਦੇ ਕੁਝ ਆਰਟੀਕਲ ਹਨ । ਮੈਨੂੰ ਇਸ ਗੱਲ ਦੀ ਸੈਟਿਸਫੈਕਸ਼ਨ ਹੈ ਕਿ ਹਿੰਦੁਸਤਾਨ ਦੇ ਸਾਰੇ ਪ੍ਰੈਸ ਨੇ ........(ਵਿਘਨ) । ਸਾਰੇ ਹਿੰਦੁਸਤਾਨ ਦੀਆਂ ਵਡੀਆਂ ਵਡੀਆਂ ਅਖਬਾਰਾਂ ਨੇ ਐਡੀਟੋਰੀਅਲ ਲਿਖੇ । ਭਾਵੇਂ ਉਹ ਅੰਗਰੇਜ਼ੀ ਦੇ ਸਨ, ਉਰਦੂ ਦੇ ਸਨ ਜਾਂ ਗੁਰਮੁਖੀ ਦੇ ਸਨ । ਅੰਗਰੇਜ਼ੀ ਦੇ ਅਖਬਾਰ ਟਰਿਬਿਊਨ ਨੇ ਇਕ ਹਿਸਟੋਰੀਕਲ ਆਰਟੀਕਲ ਲਿਖਿਆ ਹੈ । ਆਪਣੇ 24 ਨਵੰਬਰ ਦੇ ਪਰਚੇ ਵਿਚ "ਦੀ ਅਪੀਲ ਟੂ ਸਾਵਰਨ" 22 ਤਰੀਕ ਨੂੰ ਅਸੀਂ ਅਸਤੀਫਾ ਦਿਤਾ । 24 ਤਰੀਕ ਨੂੰ ਇਹ ਆਰਟੀਕਲ ਲਿਖਿਆ ਗਿਆ । ਇਸ ਆਰਟੀਕਲ ਵਿਚ ਸਾਰੇ ਰੀਜ਼ਨ ਦਿਤੇ ਹੋਏ ਹਨ । ਇਹ ਵੀ ਦਿਤਾ ਹੋਇਆ ਹੈ ਕਿ ਜਿਵੇਂ ਕਿ ਮੇਰੇ ਫਾਜ਼ਲ ਦੋਸਤ ਪੰਡਤ ਮੋਹਨ ਲਾਲ ਜੀ ਨੇ ਕਲ੍ਹ ਕਿਹਾ ਸੀ ਕਿ ਠੀਕ ਹੈ ਕਿ ਹੋਮ ਮਨਿਸਟਰ ਦੀ ਆਪਣੀ ਰਾਏ ਸੀ ਅਤੇ ਪ੍ਰਾਈਮ ਮਨਿਸਟਰ ਦੀ ਆਪਣੀ ਰਾਏ ਸੀ ਸਾਨੂੰ ਬਾਦਰ ਨਹੀਂ ਕਰਨਾ ਚਾਹੀਦਾ । ਜਿਸ ਵੇਲੇ ਮਧ ਪ੍ਰਦੇਸ਼ ਵਿਚ ਡਿਫੈਕਸ਼ਨਜ਼ ਹੋਈਆਂ ਸਨ, ਇਥੇ ਤਾਂ 16 ਹੀ ਹੋਈਆਂ ਨੇ ਉਥੇ 33 ਹੋਈਆਂ ਸਨ ਤਾਂ ਮੱਧ ਪ੍ਰਦੇਸ਼ ਦੇ ਚੀਫ਼ ਮਨਿਸਟਰ ਜਦੋਂ ਮੈਨਾਰਿਟੀ ਵਿਚ ਰੀਡੀਊਸ ਹੋਇਆ ਤਾਂ ਉਨ੍ਹਾਂ ਨੇ ਕਿਹਾ ਕਿ ਇਹ ਮੇਰਾ ਰਾਈਟ ਹੈ । ਮੈਂ ਵੋਟਰਾਂ ਕੋਲ ਜਾਣਾ ਹੈ । ਇਹ ਰੌਲਾ ਪਾਰਲੀਮੈਂਟ ਵਿਚ ਪਿਆ । ਪਾਰਲੀਮੈਂਟ ਵਿਚ ਨਾ ਹੀ ਪ੍ਰਾਈਮ ਮਨਿਸਟਰ ਅਤੇ ਨਾ ਹੀ ਹੋਮ ਮਨਿਸਟਰ ਬਗੈਰ ਕਿਸੇ ਲੀਗਲ ਅਥਾਰਿਟੀ ਨੂੰ ਕੰਸਲਟ ਕੀਤੇ ਅਜਿਹੇ ਪੁਆਇੰਟ ਤੇ ਨਹੀਂ ਬੋਲਦੇ । ਉਨ੍ਹਾਂ ਦਾ ਫੈਸਲਾ, ਉਨ੍ਹਾਂ ਦੀ ਐਡਵਾਈਸ, ਉਨ੍ਹਾਂ ਨੇ ਕੀ ਕਿਹਾ, ਇਹ ਤੁਹਾਡੇ ਸਾਹਮਣੇ ਹੈ । ਪਰ ਫਿਰ ਵੀ ਮੈਂ ਐਟ ਦੀ ਕਾਸਟ ਆਫ਼ ਰੈਪੀਟੀਸ਼ਨ ਥੋੜ੍ਹਾ ਜਿਹਾ ਹੋਰ ਕਹਿ ਦਿੰਦਾ ਹਾਂ :

........"Mr. Gurnam Singh has said that if dissolution of the Assembly and fresh elections are good for Haryana they should be good enough for Punjab. Certainly, all the arguments advanced for such a course by the Haryana Governor apply mutatis mutandis to Punjab also. In fact, the demand has more force because it comes from the Chief Minister. In July last when Mr. D.P. Mishra insisted on his right to ask for a mid-term poll in Madhya Pradesh, both the President and the Prime Minister upheld his right to do so. The Prime Minister repeatedly emphasised the constitutional position about the Chief Minister's competence to advise Governor to dissolve the Assembly and the latter's obligation to accept the advice. The Rajmata of Gwalior disclosed to the Press on July 22 that the President Dr. Zakir Hussain told the Madhya Pradesh Opposition leaders that the Chief Minister had the constitutional right to advise the Governor on a mid- term poll. According to the Rajmata, the President was of the opinion that if the plea for a mid-term poll was constitutional it could not be denied. Thereupon she told the President that she accepted the challenge. The fact that Mr. Mishra did not eventually ask for mid-term poll was due to Mr. Kamraj who was shrewder than his Congress colleagues" because he knew what would be the fate of Congress if there was re-poll. He told them not to be fools because in a mid-term election the Jan Sangh was sure to sweep the polls with the help of the Rajmata.

What is a constitutional right for one Chief Minister is automatically the right of any Chief Minister. It cannot be argued that Mr. Mishra's case was different because he was the leader of the majority party and he had an electors' mandate.

The constitution does not recognise parties. It is only provided that the Council of Ministers shall be collectively responsible to the Assembly. The majority, therefore, need not have to be of a single party. In the absence of a single party with absolute majority, a majority can come into being by a coalition of parties and the man who commands such a majority becomes the Chief Minister. There can be no distinction, so far as constitutional rights are concerned, between a Chief Minister who heads an absolute majority party Government and another who heads a majority coalition Government. The Haryana Governor has said that with frequent defections it is impossible to find out whether the will of the majority in the legislature does really represent the will of the people. Even an absolute majority party does not represent the will of the people as the history of Congress Governments show. The Congress had been in power in the past with 45 per cent votes and 70 per cent seats. The percentage of votes polled by the Congress in the 1967 elections was 41 for the Lok Sabha and 40.1 for the Assemblies. Even these percentages do not tell the whole truth because the Congress had made it a point to contest every seat whereas other parties dispersed their forces more economically.

If 59 per cent votes were cast against the Congress for the Lok Sabha and 59.9 for the Assemblies, surely the will of the people must be represented by an absolute majority of the anti-Congress votes. If the anti-Congress parties combine to form a majority it is more representative of the will of the people than any other combination. So the least said about all other parties than the Congress cheating the electors, the better. Nobody has cheated the electors like the Congress. Mr. Gill and the Congress should realise that their feat of bringing down the Ministry imposes on them a moral, political and constitutional duty to go to the electorate and ask for its verdict. Consistently with the Prime Minister's previous stand on Mr. Mishra's right to ask for dissolution and get it, she and her cabinet cannot give a contrary advice to the President on Mr. Gurnam Singh's right. If the awkward situation is circumvented by the pretence of the Governor acting in his own discretion without reference to the Centre-like Mr. Dharma Vira's dismissal of Mr. Ajoy Mukerji-then the President should withdraw his pleasure from the Governor. The President can do no less, consistently with what he had told the Rajmata of Gwalior.

There are many more arguments. The Home Minister Mr. Y.B. Chavan posed a question-when a Chief Minister gives advice to Governor as a Parliament, arian as a politician, as a democrat, as a supporter of the Constitution, what is our position? Replying to himseif Mr. Chavan said, "My answer is, he is bound to accept his advice".

**ਵਿੱਤ ਮੰਤਰੀ (ਡਾਕਟਰ ਜਗਜੀਤ ਸਿੰਘ)** : ਇਹ ਅਖਬਾਰ ਕਿਹੜੀ ਹੈ ?

**ਸਰਦਾਰ ਗੁਰਨਾਮ ਸਿੰਘ** : ਇਹ ਕੋਈ ਫਰਜ਼ੀ ਤਾਂ ਨਹੀਂ ਮੈਂ ਬਣਾ ਲਿਆਇਆ (ਹਾਸਾ)।

**Minister of State for Public Works** (Sardar Narinder Singh) : The hon. Speaker has read all these Newspapers and I believe every intelligent man has read them. With due apology to the retired Justice, I would request him to touch constitutional issue and nothing else.

**ਸਰਦਾਰ ਗੁਰਨਾਮ ਸਿੰਘ** : ਇਹ ਜਵਾਬ ਦਿਤਾ ਹੋਮ ਮਨਿਸਟਰ ਸਾਹਿਬ ਨੇ । ਫਿਰ ਆਏ ਪ੍ਰਾਈਮ ਮਨਿਸਟਰ ਸਾਹਿਬ ਹਫਤੇ ਤੋਂ ਬਾਅਦ । ਬੜੀ ਸੋਚੀ ਸਮਝੀ ਗੱਲ ਸੀ, ਕੋਈ ਏਨੀ ਛੇਤੀ ਨਹੀਂ ਹੋਈ । ਪ੍ਰਾਈਮ ਮਨਿਸਟਰ ਨੇ ਕਿਹਾ ਕਿ ਜੋ ਚੀਫ ਮਨਿਸਟਰ ਕਹੇ ਗਵਰਨਰ ਉਸਦੀ ਗੱਲ ਮੰਨੇ ਕਿਉਂਕਿ ਉਹ ਇਸ ਮਾਮਲੇ ਵਿਚ ਅੰਡਰ ਔਬਲੀਗੇਸ਼ਨ ਹੈ । ਸੋ ਸਾਡੇ ਪਾਸ ਆਰਟੀਕਲ 174 (2) ਵਿਚ ਜਿਹੜੀ ਡੀਜ਼ਾਲਵ ਕਰਨ ਦੀ ਰਾਏ ਹੈ ਉਹ ਔਬਲੀਗੇਟਰੀ ਹੈ, ਉਸ ਰਾਏ ਨੂੰ ਪ੍ਰੈਜ਼ੀਡੈਂਟ ਆਫ ਇੰਡੀਆ ਨੇ ਪ੍ਰਾਈਮ ਮਨਿਸਟਰ ਆਫ ਇੰਡੀਆ, ਹੋਮ ਮਨਿਸਟਰ ਆਫ ਇੰਡੀਆ ਨੇ ਮੰਨਿਆਂ ਹੈ। ਇਹ ਮੈਂ ਮੰਨਣ ਲਈ ਤਿਆਰ ਨਹੀਂ ਕਿਉਂਕਿ ਉਹ ਹੋਮ ਮਨਿਸਟਰ ਹੈ, ਉਹ ਪ੍ਰਾਈਮ ਮਨਿਸਟਰ ਹੈ, ਜੇ ਉਨ੍ਹਾਂ ਦੀ ਗੱਲ ਨਾ ਮੰਨੋ, ਤਾਂ ਇਹ ਗੌਰਮਿਟ ਵੀ ਨਹੀਂ ਸੀ ਬਣ ਸਕਦੀ । ਇਹ ਬਣੀ ਹੀ ਉਥੋਂ ਹੈ । (ਹਾਸਾ) ਸੋ ਇਸ ਕਰਕੇ ਉਨ੍ਹਾਂ ਦੀ ਗੱਲ

[ਸਰਦਾਰ ਗੁਰਨਾਮ ਸਿੰਘ]

ਮੰਨਣਾ ਸਾਡੇ ਸਾਰਿਆਂ ਦਾ ਫ਼ਰਜ਼ ਹੈ । ਉਥੋਂ ਰਾਏ ਚੰਗੀ ਮਿਲੀ ਹੈ (ਹਾਸਾ) (ਸ਼ੋਰ) । ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਹੈ ਕਿ ਹੋਰ ਵੀ ਕੋਈ ਅਖਬਾਰ ਹੈ । ਇਨ੍ਹਾਂ ਦੀ ਗਿਆਤ ਲਈ ਮੈਂ ਦੱਸ ਦਿੰਦਾ ਹਾਂ ਕਿ ਇਕ ਤਾਂ "ਇੰਡੀਅਨ ਐਕਸਪ੍ਰੈਸ" ਐਂਡ "ਨਿਊ ਪੰਜਾਬ" (ਸ਼ੋਰ) ।

ਡਾਕਟਰ ਸਾਹਿਬ ਨੇ ਸਵਾਲ ਕੀਤਾ ਸੀ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ "ਇੰਡੀਅਨ ਐਕਸਪ੍ਰੈਸ" ਐਂਡ "ਨਿਊ ਪੰਜਾਬ" "ਹਿੰਦੁਸਤਾਨ ਟਾਈਮਜ਼", "ਕੁਮੈਂਡੇਬਲ ਐਗਜ਼ੈਂਪਲ"। (ਸ਼ੋਰ) ਸਟੇਟਸਮੈਨ"—ਥਰਡ ਟੂ ਗੋ" (ਸ਼ੋਰ) ਸਾਰੀਆਂ ਵਿਚ ਇਹ ਪੋਜ਼ੀਸ਼ਨਾਂ ਦੱਸੀਆਂ ਹੋਈਆਂ ਹਨ । ਮੈਂ ਤਾਂ ਕਹਿੰਦਾ ਸੀ ਕਿ ਤੁਹਾਡਾ ਟਾਈਮ ਨਾ ਜ਼ਾਇਆ ਕਰਾਂ । ਕਿਉਂਕਿ ਡਾਕਟਰ ਸਾਹਿਬ ਨੂੰ ਖਿਆਲ ਹੋ ਗਿਆ ਕਿ ਮੈਂ ਟ੍ਰੀਬਿਊਨ ਖ੍ਰੀਦਿਆ ਹੋਇਆ ਹੈ ਟ੍ਰੀਬਿਊਨ ਇਕ ਬੜਾ ਅਖਬਾਰ (ਸ਼ੋਰ) (ਵਿਘਨ) । ਫਿਰ ਆਇਆ "ਪੈਟ੍ਰੀਆਟ - ਵਰਡ ਈਟਰਜ਼" । ਇਹ ਵੀ ਰੈਫਰੈਂਸ ਉਨ੍ਹਾਂ ਲਫ਼ਜ਼ਾਂ ਵਲ ਹੈ ਜਿਹੜੇ ਕਿ ਪਾਰਲੀਮੈਂਟ ਵਿਚ ਉਨ੍ਹਾਂ ਨੇ ਕਹੇ ਸਨ, ਜਿਨ੍ਹਾਂ ਨੂੰ ਕਿ ਉਹ ਹੁਣ ਖਾ ਗਏ ਹਨ ।

**ਰਾਜ ਮੰਤਰੀ** (ਸਰਦਾਰ ਨਰਿੰਦਰ ਸਿੰਘ) : ਆਨ ਨੇ ਪੁਆਇੰਟ ਆਫ਼ ਆਰਡਰ, ਸਰ ।

**ਸ਼੍ਰੀ ਸਪੀਕਰ** : ਅਗਰ ਤੁਸੀਂ ਦੋ ਮਿਨਟ ਠਹਿਰ ਜਾਵੋ ਤਾਂ ਸਾਰੀ ਗੱਲ ਹੋ ਜਾਵੇਗੀ । (If the hon'ble Member waits for a few minutes, the whole matter will become clear).

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਨਹੀਂ ਪਤਾ ਲੱਗਾ ਕਿ ਇਹ ਨਿਊਜ਼ ਹੈ, ਲੀਡਰ ਹੈ ਕਿ ਐਡੀਟੋਰੀਅਲ ਹੈ । ਨਿਊਜ਼ ਦਾ ਤਾਂ ਹੁੰਦਾ ਹੈ ਫੈਕਟਸ ਦਾ ਸਵਾਲ । ਐਡੀਟੋਰੀਅਲ ਦਾ ਕੁਐਸਚਨ ਆਫ ਉਪੀਨੀਅਨ ਬਾਈ ਏ ਲੀਡਿੰਗ ਨਿਊਜ਼-ਪੇਪਰ (ਸ਼ੋਰ) (ਸ਼ੋਰ) । ਅਸੀਂ ਇਹੋ ਤਾਂ ਰੋਣਾਂ ਰੋਂਦੇ ਹਾਂ, ਹੋਰ ਗੱਲ ਕੀ ਹੈ । ਝਗੜਾ ਤਾਂ ਇਹੋ ਹੀ ਹੈ ਸਾਰਾ । (ਸਰਦਾਰ ਨਰਿੰਦਰ ਸਿੰਘ ਵੱਲੋਂ ਵਿਘਨ) । ਰਾਜਾ ਸਾਹਿਬ, ਤੁਸੀਂ ਤਾਂ ਪੜ੍ਹੇ ਲਿਖੇ ਹੋ ਤੁਸੀਂ ਵੀ ਇਹੋ ਕੈਟੇਗਰੀ ਵਿਚ ਆਉਣ ਲੱਗ ਪਏ ਹੋ ।

**ਰਾਜ ਮੰਤਰੀ** (ਸਰਦਾਰ ਨਰਿੰਦਰ ਸਿੰਘ) : ਮੈਂ ਤਾਂ ਬੁਰਾ ਨਹੀਂ ਮਨਾਉਂਦਾ । ਮੈਂ ਤਾਂ ਸੱਚੀ ਗੱਲ ਕਹਿ ਰਿਹਾ ਹਾਂ ਤੁਹਾਡੇ ਕੋਲ ।

**ਸਰਦਾਰ ਗੁਰਨਾਮ ਸਿੰਘ** : ਫਿਰ ਇਕ ਅਖਬਾਰ ਹੈ, ਡਾਕਟਰ ਸਾਹਿਬ, "ਦੀ ਥਰਟੀਨ" (ਸ਼ੋਰ), ਫਿਰ ਹੈ "ਪੀਪਲ ਐਂਡ ਪਾਵਰਟੀ"। ਸੋ ਇਸ ਤਰ੍ਹਾਂ ਦੇ ਨਿਊਜ਼ ਪੇਪਰ ਹਨ । ਇਨ੍ਹਾਂ ਸਾਰਿਆਂ ਵਿਚ, ਸਪੀਕਰ ਸਾਹਿਬ, ਉਨ੍ਹਾਂ ਨੇ ਕਨਸਟੀਚਿਊਸ਼ਨ ਦੀ ਪੋਜ਼ੀਸ਼ਨ ਦਿੱਤੀ ਹੈ (ਸ਼ੋਰ) ।

ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੀ ਨਹੀਂ ਲਗਾ ਕਿ ਇਹ ਨਿਊਜ਼ ਹਨ ਜਾਂ ਐਡੀਟੋਰੀ-ਅਲ ਹਨ । ਨਿਊਜ਼, ਨਿਊਜ਼ ਹੁੰਦੀ ਹੈ ਔਰ ਐਡੀਟੋਰੀਅਲ ਹੈ ਐਕਸਪਰੈਸ਼ਨ ਆਫ ਉਪੀਨੀਅਨ ਬਾਈ ਦੀ ਨਿਊਜ਼ਪੇਪਰ ।

**Minister of State for Public Works** (Sardar Narinder Singh) : On a Point of Order, Sir. There has been a convention of this House as also of the Upper House—I have been a Member of the Upper House also—that we do not rely on the newspapers. Here, Sir, we are completely relying on the newspapers.

(*Interruptions*)

**Sardar Balwant Singh** : This is not a news. (*Interruptions*)

**ਸਰਦਾਰ ਗੁਰਨਾਮ ਸਿੰਘ** : ਇਸੇ ਗੱਲ ਦਾ ਤਾਂ ਰੋਣਾ ਰੋਂਦੇ ਰਹੇ ਹਾਂ । (ਸ਼ੋਰ) ਤੁਸੀ ਤਾਂ ਪੜ੍ਹੇ ਲਿਖੇ ਹੋ, ਰਾਜਾ ਸਾਹਿਬ । ਕੀ ਤੁਸੀਂ ਵੀ ਉਸੇ ਕੈਟੇਗਰੀ ਵਿਚ ਆ ਗਏ ਹੋ ? (ਸ਼ੋਰ) ।

**ਰਾਜ ਮੰਤਰੀ** (ਸਰਦਾਰ ਨਰਿੰਦਰ ਸਿੰਘ) : ਮੈਂ ਤਾਂ ਇਨ੍ਹਾਂ ਦੀਆਂ ਗੱਲਾਂ ਦਾ ਬੁਰਾ ਨਹੀਂ ਮੰਨਦਾਂ । (ਸ਼ੋਰ) ।

**ਸਰਦਾਰ ਗੁਰਨਾਮ ਸਿੰਘ** : ਫਿਰ ਹੈ "The Thirteen" ਔਰ ਫਿਰ ਹੈ "ਪੀਪਲ ਐਂਡ ਪਾਵਰਟੀ" । ਇਨ੍ਹਾਂ ਸਾਰਿਆਂ ਵਿਚ ਉਨ੍ਹਾਂ ਨੇ ਕਾਂਸਟੀਚਿਊਸ਼ਨ ਦੀਆਂ ਗੱਲਾਂ ਕਹੀਆਂ ਹਨ ।

**ਵਿੱਤ ਮੰਤਰੀ** (ਡਾਕਟਰ ਜਗਜੀਤ ਸਿੰਘ) : ਇਕ ਬੋਲ "ਕੌਮੀ ਦਰਦ" ਦਾ ਵੀ [illegible]ਣਾ ਦਿਓ ।

(ਸ੍ਰੀ ਸਾਧੂ ਰਾਮ ਵਲੋਂ ਵਿਘਨ)

**ਸਰਦਾਰ ਬਲਵੰਤ ਸਿੰਘ** : ਇਸ ਕਤੂਰੇ ਨੂੰ ਵੀ ਪੁਛੋ । ਪਟਾ ਪਾਓ ਇਸ ਕਤੂਰੇ ਨੂੰ । (ਸ਼ੋਰ)

**Minister of State for Public Works** : Sir, I have to raise a question of privilege. The hon. Member Sardar Balwant Singh has used the word 'ਕਤੂਰਾ' for an hon. Member. He may be asked to withdraw this remark. I feel ashamed of this. (*Interruptions and Noise in the House.*)

Sir, I would request that he should rise and withdraw the remark (*Interruptions and Noise*). It should not be taken as a joke or in a light vein.

**ਸ੍ਰੀ ਸਪੀਕਰ** : [ਸਰਦਾਰ ਬਲਵੰਤ ਸਿੰਘ ਜੀ, ਕਹਿ ਦਿਓ ਕਿ ਇਹ ਲਫ਼ਜ਼ ਵਿਦਡਰ ਕਰਦਾ ਹਾਂ । (Sardar Balwant Singh should please withdraw these words)

**ਸਰਦਾਰ ਬਲਵੰਤ ਸਿੰਘ** : ਸਪੀਕਰ ਸਾਹਿਬ, ਇਹ ਮੇਰੀ ਔਰ ਉਸ ਦੀ ਗੱਲ ਹੈ । ਫਗਵਾੜੇ ਵਿਚ ਲੋਗ ਉਸ ਨੂੰ ਕਤੂਰਾ ਕਹਿ ਕੇ ਹੀ ਬੁਲਾਂਦੇ ਹਨ । ਅਗਰ ਇਸ ਨੂੰ ਇਤਰਾਜ਼ ਹੈ ਤਾਂ ਮੈਂ ਵਾਪਿਸ ਲੈਂਦਾ ਹਾਂ ।

**Minister of State for Public Works** : This is also a news.

(*Interruptions*).

These are views of the Press.

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਗਵਰਨਰ ਆਪਣੀ ਡਿਸਕਰੀਸ਼ਨ ਉਤੇ ਤਦ ਐਕਟ ਕਰ ਸਕਦਾ ਹੈ ਜਿਥੇ ਡਿਸਕਰੀਸ਼ਨ ਪ੍ਰੋਵਾਈਡਿਡ ਹੋਵੇ । ਅਗੇ ਵੀ ਕੁਝ ਅਜਿਹੀਆਂ ਗੱਲਾਂ ਹੋਈਆਂ ਹਨ । ਮਸਲਨ ਇਕ ਸੰਨ 1952 ਵਿਚ ਐਸੀ ਗੱਲ ਹੋਈ ਜਦੋਂ ਇਸ ਤਰ੍ਹਾਂ ਦੀ ਗੌਰਮੈਂਟ ਬਣਾਉਣ ਨਹੀਂ ਦਿਤੀ ਗਈ ਸੀ । (ਸ਼ੋਰ) ।

**ਵਿੱਤ ਮੰਤਰੀ** (ਡਾਕਟਰ ਜਗਜੀਤ ਸਿੰਘ) : ਇਹ ਕਿਹੜੀ ਰਾਮ ਕਹਾਣੀ ਸ਼ੁਰੂ ਕਰ ਦਿਤੀ ਜੇ ?

**ਸ਼੍ਰੀ ਬਲਰਾਮ ਜੀ ਦਾਸ ਟੰਡਨ** : ਅਗਰ ਗੱਲ ਸਮਝ ਨਹੀਂ ਆਉਂਦੀ ਤਾਂ ਚੁਪ ਕਰਕੇ ਤਾਂ ਬੈਠ ਜਾਇਆ ਕਰੋ ।

**ਸਰਦਾਰ ਗੁਰਨਾਮ ਸਿੰਘ** : ਸੰਨ 1952 ਵਿਚ ਜਨਰਲ ਇਲੈਕਸ਼ਨਾਂ ਹੋਈਆਂ । ਯੂਨਾਈਟਿਡ ਫ਼੍ਰੰਟ ਟਰਾਵਨਕੋਰ ਵਿਚ ਕੁਝ ਪਾਰਟੀਆਂ ਨੇ ਬਣਾਇਆ । ਉਨ੍ਹਾਂ ਨੇ ਕਿਹਾ ਕਿ ਅਸੀਂ ਗੌਰਮੈਂਟ ਬਣਾਂਦੇ ਹਾਂ ਪਰ ਉਨ੍ਹਾਂ ਦਾ ਇਹ ਕਲੇਮ ਗਵਰਨਰ ਨੇ ਇਸ ਗਰਾਊਂਡ ਉਤੇ ਐਕਸੈਪਟ ਨਾ ਕੀਤਾ ਕਿ ਉਨ੍ਹਾਂ ਦਾ ਕੋਈ ਕਾਮਨ ਪਰੋਗਰਾਮ ਨਹੀਂ ਇਸ ਲਈ ਕੋਈ ਐਸੀ ਗੌਰਮੈਂਟ ਬਣਾਈ ਨਹੀਂ ਜਾ ਸਕਦੀ । ਇਥੇ ਜਿਹੜੀਆਂ ਗੱਲਾਂ ਹਨ ਉਹੀ ਉਥੇ ਹੋਈਆਂ । ਸਪੀਕਰ ਸਾਹਿਬ, ਇਸੇ ਗੱਲ ਬਾਰੇ ਕਲ ਤੋਂ ਤੁਹਾਡੇ ਸਾਹਮਣੇ ਬਹਿਸ ਹੋ ਚੁਕੀ ਹੈ । ਮੈਂ ਇਸ ਨੂੰ ਲੰਬਾ ਨਹੀਂ ਲੈ ਜਾਣਾ ਚਾਹੁੰਦਾ। ਇਸ ਹਾਊਸ ਵਿਚ ਤਿੰਨ ਪਾਰਟੀਆਂ ਨੇ । ਇਕ ਪਾਰਟੀ ਨੇ ਨਾਂਹ ਕਰ ਦਿਤੀ ਗੌਰਮੈਂਟ ਬਣਾਉਣ ਤੋਂ । ਇਕ ਦੂਸਰੀ ਪਾਰਟੀ ਨੂੰ ਬਣਾਉਣ ਦਿਤੀ ਜਿਸ ਦੇ 16 ਜਾਂ 17 ਮੈਂਬਰ ਸਨ । ਦੂਸਰੀ ਪਾਰਟੀ ਨੇ ਉਨ੍ਹਾਂ ਨਾਲ ਕੋਲੀਸ਼ਨ ਨਹੀਂ ਬਣਾਈ। ਉਹ ਉਸ ਪਾਰਟੀ ਵਿਚ ਮਰਜ ਨਹੀਂ ਹੋਏ । ਉਸ ਪਾਰਟੀ—ਕਾਂਗਰਸ ਪਾਰਟੀ ਦਾ ਆਪਣਾ ਲੀਡਰ ਹੈ ਸਰਦਾਰ ਗਿਆਨ ਸਿੰਘ ਰਾੜੇਵਾਲਾ । ਤੇ ਹੁਣ ਇਥੇ ਤਕਲੀਫ਼ ਇਹ ਹੋਵੇਗੀ ਕਿ ਇਸ ਹਾਊਸ ਵਿਚ ਲੀਡਰ ਆਫ਼ ਦੀ ਹਾਊਸ ਨਹੀਂ ਲਭਣਾ । ਅਜੀਬ ਗੱਲ ਹੈ ਕਿ ਹਾਊਸ ਵਿਚ ਲੀਡਰ ਆਫ਼ ਦੀ ਹਾਊਸ ਨਹੀਂ ਲਭਣਾ ।

**ਸਰਦਾਰ ਸਿੰਕਦਰ ਸਿੰਘ** : ਆਨ ਏ ਪੁਆਇੰਟ ਆਫ਼ ਇਨਫਰਮੇਸ਼ਨ, ਸਰ । ਮੈਂ ਸਰਦਾਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਕੋਈ ਚਿੱਠੀ ਤਿੰਨ ਦਿਨ ਦਾ ਟਾਈਮ ਦੇਣ ਵਾਸਤੇ ਗਵਰਨਰ ਸਾਹਿਬ ਨੂੰ ਲਿਖੀ ? ਇਹ ਗੱਲ ਮੈਂ ਜਾਨਣਾ ਚਾਹੁੰਦਾ ਹਾਂ ।

Sir, what stand has been taken by the Leader of the Opposition before the Governor ? After that, I will say something. ਕੀ ਤੁਸੀਂ ਕੋਈ ਚਿਠੀ ਲਿਖੀ ਕਿ ਮੈਂ ਦਿਲੀ ਜਾ ਰਿਹਾ ਹਾਂ ਤਿੰਨ ਦਿਨ ਦਾ ਟਾਈਮ ਚਾਹੀਦਾ ਹੈ ਲੁਧਿਆਨੇ ਜਾਣਾ ਹੈ— ਜਾਂ ਅਮ੍ਰਿਤਸਰ ਜਾਣਾ ਹੈ । ਅਗਰ ਗਵਰਨਰ ਸਾਹਿਬ ਨੂੰ ਇਸ ਤਰ੍ਹਾਂ ਦੀ ਕੋਈ ਚਿੱਠੀ ਲਿਖੀ ਤਾਂ ਸਾਨੂੰ ਉਸ ਤੋਂ ਜਾਣੂ ਕਰਾ ਦਿਉ ।

**ਸਰਦਾਰ ਗੁਰਨਾਮ ਸਿੰਘ** : ਇਹ ਤੁਸੀਂ ਬੜੀ ਵੈਲਿਡ ਇਨਫਰਮੇਸ਼ਨ ਮੰਗੀ ਹੈ । ਮੈਨੂੰ ਗਵਰਨਰ ਸਾਹਿਬ ਨੇ ਪਹਿਲੀ ਚਿੱਠੀ ਵਿਚ ਲਿਖਿਆ—ਇਨਵਾਈਟ ਕੀਤਾ—ਗਵਰਨਮੈਂਟ ਫ਼ਾਰਮ ਕਰਨ ਵਾਸਤੇ । ਉਨ੍ਹਾਂ ਨੇ ਕਿਹਾ ਕਿ 24 ਤਾਰੀਖ ਦੀ ਸ਼ਾਮ ਨੂੰ ਮੈਨੂੰ ਦਸੋ । ਮੈਂ ਅਗਲੇ ਦਿਨ ਅੰਮ੍ਰਿਤਸਰ ਮਾਸਟਰ ਤਾਰਾ ਸਿੰਘ ਜੀ ਦੀ ਕਰੀਮੇਸ਼ਨ ਤੇ ਗਿਆ ਸੀ । 24 ਤਾਰੀਕ ਨੂੰ ਆ ਕੇ ਮੈਂ ਗਵਰਨਰ ਸਾਹਿਬ ਬਾਰੇ ਪਤਾ ਕੀਤਾ । ਪਤਾ ਲਗਾ ਕਿ ਉਹ ਦਿੱਲੀ ਚਲੇ ਗਏ ਹਨ । ਨਾਮੁਮਕਿਨ ਸੀ ਮੇਰਾ ਉਨ੍ਹਾਂ ਨੂੰ 21 ਤਰੀਕ ਨੂੰ ਮਿਲਣਾ ਜਦ ਕਿ ਉਹ ਉਸ ਦਿਨ ਚੰਡੀਗੜ੍ਹ ਤੋਂ ਗੈਰ ਹਾਜ਼ਰ ਸੀ । 25 ਤਾਰੀਖ ਨੂੰ ਮੈਂ ਇਨ੍ਹਾਂ ਮਾਮਲਿਆਂ ਬਾਰੇ ਹੀ ਪ੍ਰਾਈਮ ਮਨਿਸਟਰ ਨੂੰ ਮਿਲਣਾ ਸੀ ।

**ਵਿੱਤ ਮੰਤਰੀ** : ਬਾਅਦ ਵਿਚ ਮਿਲ ਲੈਣਾ ਸੀ ।

**ਸਰਦਾਰ ਗੁਰਨਾਮ ਸਿੰਘ** : 25 ਤਾਰੀਖ ਨੂੰ ਮੈਂ ਚਿੱਠੀ ਲਿਖੀ ਗਵਰਨਰ ਸਾਹਿਬ ਨੂੰ ਕਿ ਮੈਂ ਪ੍ਰਾਈਮ ਮਨਿਸਟਰ ਨੂੰ ਮਿਲਣ ਵਾਸਤੇ ਦਿਲੀ ਜਾ ਰਿਹਾ ਹਾਂ ਔਰ ਮੈਂ ਕਲ੍ਹ ਨੂੰ ਹੀ ਵਾਪਿਸ ਆ ਜਾਵਾਂਗਾ ਔਰ ਕਲ੍ਹ ਨੂੰ ਆਕੇ ਮੈਂ ਤੁਹਾਨੂੰ ਦੱਸ ਦਿਆਂਗਾ । (ਵਿਘਨ) 25 ਤਾਰੀਕ 11 ਵਜੇ ਮੈਂ ਇਥੋਂ ਚੱਲਿਆ । ਮੈਂ ਪਤਾ ਕੀਤਾ ਪਰ ਉਸ ਵਕਤ ਤਕ ਗਵਰਨਰ ਸਾਹਿਬ ਇਥੇ ਵਾਪਿਸ ਨਹੀਂ ਸੀ ਆਏ । ਮੈਂ ਜਾਂਦਾ ਹੋਇਆ ਇਕ ਚਿੱਠੀ ਲਿਖ ਕੇ ਰਖ ਗਿਆ ਕਿ ਮੈਂ ਦਿੱਲੀ ਜਾ ਰਿਹਾ ਹਾਂ ਔਰ ਕਲ੍ਹ ਨੂੰ ਆ ਕੇ ਆਪ ਨੂੰ ਮਿਲਾਂਗਾ । ਇਸ ਵਿਚ ਝਗੜੇ ਵਾਲੀ ਕੋਈ ਗੱਲ ਨਹੀਂ ਸੀ। ਪਰ ਗਵਰਨਰ ਸਾਹਿਬ ਨੇ ਮੇਰੇ ਆਉਣ ਤੋਂ ਪਹਿਲਾਂ ਹੀ ਇਨ੍ਹਾਂ ਨੂੰ ਓਥ ਦਵਾ ਦਿਤੀ ਔਰ ਉਸੇ ਓਥ ਦਾ ਅਸੀਂ ਝਗੜਾ ਕਰ ਰਹੇ ਹਾਂ ਕਿ ਗ਼ਲਤ ਹੈ, ਅਨਕਾਂਸਟੀਚਿਊਸ਼ਨਲ ਹੈ ਔਰ ਇਲਲੀਗਲ ਹੈ (ਸ਼ੋਰ) । ਤੁਸੀਂ ਜਿਹੜੀ ਕਲ੍ਹ ਗੁਲਫਸ਼ਾਨੀ ਕਰ ਚੁਕੇ ਹੋ ਉਹ ਰੀਕਾਰਡ ਤੇ ਆ ਚੁਕੀ ਹੈ । ਜਿਸ ਦੀ ਜਿਤਨੀ ਤਾਕਤ ਹੁੰਦੀ ਹੈ ਉਹ ਉਸ ਦਾ ਇਸਤੇਮਾਲ ਕਰ ਲੈਂਦਾ ਹੈ। ਇਨ੍ਹਾਂ ਨੇ ਧਮਕੀ ਵੀ ਦਿਤੀ ਹੈ ਕਿ ਬਾਹਰ ਨਿਕਲੋ । ਉਸ ਸ਼ਖਸ ਦੀ ਚੀਫ ਮਨਿਸਟਰੀ ਕਿਤਨੇ ਦਿਨ ਰਹਿ ਸਕਦੀ ਹੈ ਜੋ ਕਹਿੰਦਾ ਹੈ ਕਿ ਬਾਹਰ ਨਿਕਲੋ । ਇਸ ਦਾ ਮਤਲਬ ਇਹ ਹੈ ਕਿ ਉਹ ਖੁਦ ਹੀ ਬਾਹਰ ਨਿਕਲਣ ਨੂੰ ਤਿਆਰ ਨਹੀਂ ਹਨ । (ਸ਼ੋਰ)

**ਮੁੱਖ ਮੰਤਰੀ** : ਤਿਆਰ ਹਾਂ ।

**ਸਰਦਾਰ ਗੁਰਨਾਮ ਸਿੰਘ** : ਇਹ ਪੰਜਾਬ ਦੀ ਬਦਕਿਸਮਤੀ ਹੈ ਕਿ ਜਿਹੜਾ ਜਦ ਉਠਦਾ ਹੈ ਨਾ ਕਾਨੂੰਨੀ ਜਵਾਬ ਦੇ ਸਕਦਾ ਹੈ, ਨਾ ਵਿਧਾਨਕ ਜਵਾਬ ਦੇ ਸਕਦਾ ਹੈ ਨਾ ਵਾਕਿਆਤ ਦਾ ਜਵਾਬ ਦੇ ਸਕਦਾ ਹੈ ਔਰ ਅਗਰ ਕੋਈ ਜਵਾਬ ਦਿੰਦਾ ਵੀ ਹੈ ਤਾਂ ਇਹ ਕਹਿੰਦਾ ਹੈ ਕਿ ਨਿਕਲੋ ਬਾਹਰ, ਮੈਂ ਤੁਹਾਡੇ ਨਾਲ ਸਮਝੂੰਗਾ । ਸਮਝ ਲੋ ਭਾਈ, ਅਸੀਂ ਬਾਹਰ ਵੀ ਜਾਂਦੇ ਹਾਂ । ਅਸੀਂ ਚੰਡੀਗੜ੍ਹ ਵਿਚ ਹੀ ਰਾਤ 50,000 ਬੰਦਿਆਂ ਅੱਗੇ ਐਡਰੈਸ ਕੀਤਾ, ਤੁਸੀਂ ਇਕ ਦਿਨ ਵੀ ਕਰਕੇ ਦਖਾਉ । ਸਪੀਕਰ ਸਾਹਿਬ, ਇਹ ਬਾਹਰ ਜਾਣ ਦੀ ਧਮਕੀ ਦਿੰਦਾ ਹੈ । ਇਹ ਬੜਾ ਸੀਰੀਅਸ ਮਾਮਲਾ ਹੈ । ਮੈਂ ਇਸ ਦੀ ਵੀ ਹਾਲਤ ਵੇਖ ਕੇ ਆਇਆ ਹਾਂ ਕਿ ਕਿਸ ਤਰ੍ਹਾਂ ਸਰਕਟ ਹਾਊਸ ਵਿਚ ਕੈਦੀ ਬਣ ਕੇ ਬੈਠਾ ਹੋਇਆ ਸੀ । ਅਸੀਂ ਅਮ੍ਰਿਤਸਰ ਗਏ ਸਾਡਾ ਲਖਾਂ ਆਦਮੀਆਂ ਨੇ ਸਵਾਗਤ ਕੀਤਾ । ਮੈਂ ਅੰਮ੍ਰਿਤਸਰ ਉਸ ਦਿਨ ਵੀ ਗਿਆ ਜਿਸ ਦਿਨ ਇਨ੍ਹਾਂ ਨੇ ਲੋਕਾਂ ਨੂੰ ਪੁਲਿਸ ਤੋਂ ਕੁਟਵਾਇਆ । ਮੇਰੇ ਗਲੇ ਵਿਚ ਲੋਕਾਂ ਨੇ ਹਾਰ ਪਾਏ ਔਰ ਨਾਅਰੇ ਲਗਾਏ ।

**ਮੁੱਖ ਮੰਤਰੀ** : ਉਹ ਹਾਰ ਜੁੱਤੀਆਂ ਦੇ ਹੀ ਹੋਣਗੇ । (ਸ਼ੋਰ)

**ਸਰਦਾਰ ਗੁਰਨਾਮ ਸਿੰਘ** : ਸਾਨੂੰ ਇਹ ਧਮਕੀ ਦਿੰਦਾ ਹੈ ਕਿ ਬਾਹਰ ਆਓ । ਮੈਂ ਸਰਦਾਰ ਗਿੱਲ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਇਹ ਕੁਰਸੀ ਸੰਭਾਲਣੀ ਹੈ ਤਾਂ ਅਜਿਹੀਆਂ ਥਰੈਟਸ ਨਾਲ ਕੰਮ ਨਹੀਂ ਚਲਣਾ । ਲੋਕ ਇਕ ਮਿਨਟ ਵਿਚ ਲਾਹ ਦੇਣਗੇ, ਜੇ ਥਰੈਟਸ ਕਰਦੇ ਰਹੇ । ਇਥੇ ਲੋਕਾਂ ਦੇ ਕੰਮ ਗੰਭੀਰਤਾ ਨਾਲ ਹੁੰਦੇ ਹਨ । ਲੋਕਾਂ ਦੀਆਂ ਗੱਲਾਂ ਸੁਣਨੀਆਂ ਪੈਂਦੀਆਂ ਹਨ ਔਰ ਉਨ੍ਹਾਂ ਗੱਲਾਂ ਦਾ ਜਵਾਬ ਦੇਣਾ ਪੈਂਦਾ ਹੈ । ਇਸ ਕੁਰਸੀ ਤੇ ਬੈਠਣਾ ਆਸਾਨ ਕੰਮ ਨਹੀਂ ਇਹ ਕੁਰਸੀ ਇਨ੍ਹਾਂ ਕੋਲ ਜ਼ਿਆਦਾ ਦੇਰ ਨਹੀਂ ਰਹਿ ਸਕਦੀ । ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਕਾਂਗਰਸ ਪਾਰਟੀ ਨੇ ਕਿਹਾ ਕਿ ਸਿਰਫ ਸਪੋਰਟ ਦੇਣੀ ਹੈ । (ਵਿਘਨ) ਨਹੀਂ ਉਨ੍ਹਾਂ ਨੇ ਇਹ ਸਪੋਰਟ ਅਨਕਨਡੀਸ਼ਨਲ ਨਹੀਂ ਦੇਣੀ । ਉਨ੍ਹਾਂ ਨੇ ਕਿਹਾ ਹੈ ਕਿ ਅਗਰ ਕਾਂਗਰਸ ਪਾਰਟੀ ਦੀ ਪਾਲਸੀ ਫਾਲੋ ਨਾ ਕੀਤੀ ਗਈ ਤਾਂ ਉਹ ਕਢ ਦੇਣਗੇ । (ਵਿਘਨ) ਮੈਂ ਕਹਿਣਾ ਤਾਂ ਨਹੀਂ ਚਾਹੁੰਦਾ ਪਰ ਇਨ੍ਹਾਂ ਦੀ ਤਾਂ ਉਸ ਜਟ ਵਰਗੀ ਗੱਲ ਹੈ ਜਿਸ

[ਸਰਦਾਰ ਗੁਰਨਾਮ ਸਿੰਘ]

ਦਾ 50 ਰੁਪਏ ਦਾ ਬੈਲ ਗਵਾਚ ਗਿਆ ਤੇ ਉਸ ਨੇ ਸੁੱਖ 500 ਰੁਪਏ ਦੀ ਮੰਨ ਲਈ ਸੀ । ਗਵਾਂਢੀ ਨੇ ਕਿਹਾ ਕਿ ਬੈਲ ਤਾਂ ਤੇਰਾ 50 ਦਾ ਸੀ ਤੇ ਤੂੰ ਸੁਖ 500 ਦੀ ਮੰਨ ਲਈ ਹੈ.... (ਵਿਘਨ) ਹਾਂ ਕਾਂਗਰਸ ਦੀ ਤਾਂ ਬਸ ਸਿੰਗੀ ਪੈਣ ਦੀ ਦੇਰ ਹੈ ਫਿਰ ਦੇਖਣਾ ਕੀ ਹੁੰਦਾ ਹੈ । ਮੈਂ ਫਲੋਰ ਆਫ ਦੀ ਹਾਊਸ ਤੇ ਕਹਿੰਦਾ ਹਾਂ ਕਿ ਗਵਰਨਮੈਂਟ ਬਣੇਗੀ ਤਾਂ ਕਾਂਗਰਸ ਦੀ, ਇਹ ਭਜ ਜਾਣਗੇ । (ਵਿਘਨ) ਉਨ੍ਹਾਂ ਦੀ ਨੀਤੀ ਚਲੇਗੀ । (ਵਿਘਨ) ਅਸੀਂ ਉਦੋਂ ਤਕ ਨਹੀਂ ਬਣਾਂਦੇ ਜਦ ਤਕ ਕਿ ਲੋਕ ਬਨਾਉਣ ਲਈ ਸਾਨੂੰ ਨਹੀਂ ਕਹਿੰਦੇ । ਅਸੀਂ ਚੋਰੀ ਨਾਲ ਗਵਰਨਮੈਂਟ ਨਹੀਂ ਬਣਾਉਣੀ, ਧੋਖਾ ਦੇ ਕੇ ਨਹੀਂ ਬਣਾਉਣੀ (ਵਿਘਨ) ਜਦੋਂ ਲੋਕ ਭੇਜਣਗੇ ਤਾਂ ਚੰਗੀ ਤਰ੍ਹਾਂ ਬਣਾਵਾਂਗੇ ਅਤੇ ਹੋਛਿਆਂ ਦੀ ਤਰ੍ਹਾਂ ਲੋਕਾਂ ਨੂੰ ਧਮਕੀਆਂ ਨਹੀਂ ਦੇਵਾਂਗੇ । (ਵਿਘਨ) ਮੈਂ ਤਾਂ ਤੁਹਾਡੀਆਂ ਆਬਜ਼ਰਵੇਸ਼ਨਜ਼ ਦਾ ਜਵਾਬ ਦੇ ਰਿਹਾ ਹਾਂ । (ਵਿਘਨ) ਬੈਠ ਜਾ । I do not talk to you. ਸਪੀਕਰ ਸਾਹਬ, ਕਾਂਗਰਸ ਪਾਰਟੀ ਨੇ ਕਿਹਾ ਹੈ ਕਿ ਅਗਰ ਇਸ ਸਾਡੇ ਅਸੂਲਾਂ ਨੂੰ ਅਪਨਾਉਣਗੇ ਤਾਂ ਅਸੀਂ ਇਨ੍ਹਾਂ ਨੂੰ ਸਪੋਰਟ ਕਰਾਂਗੇ । ਗਿਲ ਸਾਹਬ ਨੇ ਕਿਹਾ ਕਿ ਅਕਾਲੀ ਪਾਰਟੀ ਦਾ ਪ੍ਰੋਗ੍ਰਾਮ ਫਾਲੋ ਕਰਾਂਗੇ । ਉਨ੍ਹਾਂ ਦਾ ਮੈਨੀਫੈਸਟੋ ਹੈ ਕਿ ਉਨ੍ਹਾਂ ਦਾ ਪਹਿਲਾ ਫਰਜ਼ ਹੈ ਕਿ ਕਾਂਗਰਸ ਦੀ ਗਵਰਨਮੈਂਟ ਨੂੰ ਕਢਣਾ ਹੈ । (ਵਿਘਨ) ਇਹ ਤਾਂ ਮੁਤਜ਼ਾਦ ਗੱਲਾਂ ਹਨ । ਮੈਨੂੰ ਸਮਝ ਨਹੀਂ ਆਉਂਦੀ ਕਿ ਜਿਸ ਨੂੰ ਇਹ ਕਢਣਗੇ ਉਹ ਕਿਵੇਂ ਇਸ ਨੂੰ ਸਪੋਰਟ ਕਰਨਗੇ । ਤਿੰਨ ਲੀਡਰ ਹਨ, ਇਕ ਉਹ ਲੀਡਰ ਹਨ, ਉਹ ਲੀਡਰ ਹਨ ਆਪਣੇ 16 ਮੈਂਬਰਾਂ ਦੇ । (ਵਿਘਨ) ਪਾਰਟੀਆਂ ਦਾ ਝਗੜਾ ਨਹੀਂ । ਇਨ੍ਹਾਂ ਹਾਲਾਤ ਵਿਚ ਇਹ ਗੱਲ ਸਾਫ਼ ਹੋ ਗਈ ਹੈ ਕਿ ਮਾਇਨੋਰਿਟੀ ਦੀ ਗਵਰਨਮੈਂਟ ਨੂੰ ਓਥ ਦਵਾਈ ਗਈ ਹੈ । ਇਹ ਵੀ ਇਕ ਪੁਆਇੰਟ ਹੈ ਇਨ੍ਹਾਂ ਦੇ ਖ਼ਿਲਾਫ ਕਿ ਮਾਇਨੋਰਿਟੀ ਦੀ ਗਵਰਨਮੈਂਟ ਨਹੀਂ ਚਲ ਸਕਦੀ (ਵਿਘਨ) ਵੋਟਾਂ ਤਾਂ ਅਸੀਂ ਵੀ ਗਵਰਨਮੈਂਟ ਨੂੰ ਦਿੰਦੇ ਰਹੇ ਹਾਂ ਆਪੋਜ਼ੀਸ਼ਨ ਵਿਚੋਂ ਜਦੋਂ ਉਹ ਚੰਗਾ ਕੰਮ ਕਰਦੇ ਸਨ । (ਵਿਘਨ) ਦਫਾ 174 ਦੇ ਤਹਿਤ ਗਵਰਨਰ ਲਈ ਇਹ ਆਬਲੀਗੇਟਰੀ ਸੀ ਕਿ ਉਹ ਮੇਰੀ ਐਡਵਾਈਸ ਮੰਨਦੇ । ਉਹ ਨਾ ਮੰਨ ਕੇ ਉਨ੍ਹਾਂ ਨੇ ਅਨਕਨਸਟੀਚਿਊਸ਼ਨਲੀ ਮਾਇਨੋਰਿਟੀ ਦੀ ਗਵਰਨਮੈਂਟ ਕਾਇਮ ਕੀਤੀ ਹੈ ਜੋ ਸਾਰੀ ਦੁਨੀਆਂ ਦੀਆਂ ਡੈਮੋਕਰੈਟਿਕ ਕਨਵੈਨਸ਼ਨਜ਼ ਦੇ ਖਿਲਾਫ ਹੈ । ਜਿਥੇ ਇਸ ਪਾਸੇ ਬੈਠੇ ਮੈਂਬਰਾਂ ਦਾ ਤੁਅੱਲਕ ਹੈ ਅਸੀਂ ਇਸ ਤਰ੍ਹਾਂ ਦੀ ਅਨਕਨਸਟੀਚਿਊਸ਼ਨਲ ਗਵਰਨਮੈਂਟ ਰੈਕਗਨਾਇਜ਼ ਕਰਨ ਲਈ ਤਿਆਰ ਨਹੀਂ ਹਾਂ । (ਵਿਘਨ) (ਤਾੜੀਆਂ)

**ਸਰਦਾਰ ਗਿਆਨ ਸਿੰਘ ਰਾੜੇਵਾਲਾ** (ਪਾਇਲ) : ਜਨਾਬ ਸਪੀਕਰ ਸਾਹਿਬ, ਫਾਜ਼ਲ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਇਕ ਘੰਟੇ ਤੋਂ ਵੀ ਵਧ ਹਾਊਸ ਨੂੰ ਐਡਰੈਸ ਕੀਤਾ ਹੈ । ਮੈਂ ਇਹ ਐਕਸਪੈਕਟ ਕਰਦਾ ਸੀ ਕਿ ਬਾਹੈਸੀਅਤ ਇਕ ਕਾਨੂੰਨਦਾਂ ਦੇ ਉਹ ਉਸ ਮਸਲੇ ਤੇ ਰੋਸ਼ਨੀ ਪਾਉਣਗੇ ਜੋ ਇਸ ਵੇਲੇ ਇਸ ਹਾਊਸ ਦੇ ਸਾਹਮਣੇ ਹੈ । ਮਗਰ ਮੈਨੂੰ ਅਫਸੋਸ ਹੈ ਕਿ ਉਨ੍ਹਾਂ ਨੇ ਬਹੁਤ ਸਾਰਾ ਸਮਾਂ ਗੈਰ ਮੁਤਾਲਿਕਾ ਗੱਲਾਂ ਤੇ ਖਰਚ ਕੀਤਾ । ਇਨ੍ਹਾਂ ਨੇ ਆਪਣੀ ਸਪੀਚ ਵਿਚ ਮੇਰਾ ਵੀ ਜ਼ਿਕਰ ਕੀਤਾ ਹੈ । ਮੈਂ ਅਰਜ਼ ਕਰਾਂ ਕਿ ਬਹੁਤ ਸਾਰੇ ਵਾਕਿਆਤ ਹਨ ਜੋ ਸ਼ਾਇਦ ਇਨ੍ਹਾਂ ਦੀ ਨਾਲਿਜ ਵਿਚ ਨਹੀਂ ਹਨ ਜਾਂ ਜਾਣ ਕੇ ਉਨ੍ਹਾਂ ਨੂੰ ਸੁਪਰੈਸ ਕਰ ਦਿਤਾ ਗਿਆ ਤਾ ਕਿ ਉਹ ਇਨ੍ਹਾਂ ਦੇ ਖਿਲਾਫ ਨਾ ਜਾਣ । ਬਹੁਤ ਸਾਰੇ ਅਖਬਾਰਾਤ-ਪਲੰਦੇ ਦਾ ਪਲੰਦਾ ਲੈ ਆਏ ਸਨ ਉਨ੍ਹਾਂ ਦੇ ਐਡੀਟੋਰੀਅਲਜ਼ ਇਨ੍ਹਾਂ ਨੇ ਇਥੇ ਪੜ੍ਹੇ ਹਨ । ਮੈਨੂੰ ਪਤਾ ਹੈ ਕਿ ਐਡੀਟੋਰੀਅਲਜ਼ ਕਿਸ ਤਰ੍ਹਾਂ ਲਿਖੇ ਜਾਂਦੇ ਹਨ । ਜੋ ਚੀਜ਼ ਜਾਂ ਫੈਕਟਸ ਇਮੀਜਿਏਟਲੀ ਉਸ ਦੇ ਸਾਹਮਣੇ ਆਉਂਦੇ ਹਨ ਉਨ੍ਹਾਂ ਤੇ ਹੀ ਉਹ ਆਪਣੇ ਖਿਆਲਾਤ ਦਾ ਇਜ਼ਹਾਰ ਕਰ ਦਿੰਦਾ ਹੈ । ਕੀ ਉਹ ਐਡੀਟੋਰੀਅਲਜ਼ ਗਲਤ ਨਹੀਂ ਹੋ ਸਕਦੇ ? ਕੀ ਇਹ ਹਕੀਕਤ ਨਹੀਂ ਹੈ ਕਿ ਜਦ ਮੈਂ ਇਥੇ

ਕੁਝ ਅਮੈਂਡਮੈਂਟਸ ਪੇਸ਼ ਕੀਤੀਆਂ ਸਨ ਅਤੇ ਉਹ ਮਨਜ਼ੂਰ ਹੋ ਗਈਆਂ ਸਨ (ਵਿਘਨ) ਕੀ ਉਸ ਵੇਲੇ ਇਸੇ ਅਖਬਾਰ ਦਾ ਐਡੀਟੋਰੀਅਲ ਸਰਦਾਰ ਗੁਰਨਾਮ ਸਿੰਘ ਨੇ ਪੜ੍ਹਿਆ ਸੀ ? (ਤਾੜੀਆਂ) (ਵਿਘਨ)

**ਸਰਦਾਰ ਗੁਰਨਾਮ ਸਿੰਘ :** ਪੜ੍ਹਿਆ ਸੀ ।

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਉਸ ਵਕਤ ਵੀ ਇਹੀ ਟ੍ਰਿਬਯੂਨ ਸੀ ਅਤੇ ਇਹੀ ਐਡੀਟਰ ਸੀ ਜਿਸ ਨੇ ਇਹ ਮਜ਼ਮੂਨ ਲਿਖਿਆ ਸੀ । (ਵਿਘਨ) ਸਪੀਕਰ ਸਾਹਬ, ਮੈਂ ਇਸ ਲਈ ਖੜਾ ਹੋਇਆ ਹਾਂ ਕਿ ਇਸ ਹਾਊਸ ਦੇ ਵਿਚ ਕੁਝ ਵਾਕਿਆਤ ਗ਼ਲਤ ਬਿਆਨ ਕੀਤੇ ਗਏ ਹਨ (ਵਿਘਨ)

ਫ਼ਾਜ਼ਲ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਫਰਮਾਇਆ ਕਿ ਜਨਤਾ ਪਾਰਟੀ ਦਾ ਜਨਮ ਇਸ ਹਾਊਸ ਵਿਚ ਹੋਇਆ । ਮੈਂ ਬੜਾ ਹੈਰਾਨ ਹਾਂ ਕਿ ਇਤਨੀ ਗ਼ਲਤ ਗੱਲ ਜੋ ਸਰੀਹਨ ਗ਼ਲਤ ਹੈ ਕਹੀ ਗਈ ਹੈ । ਇਸ ਦਾ ਜਨਮ ਬਹੁਤ ਪਹਿਲਾਂ ਹਾਊਸ ਤੋਂ ਬਾਹਰ ਹੋ ਚੁਕਾ ਸੀ । ਹੋ ਸਕਦਾ ਹੈ ਕਿ ਇਹ ਉਸ ਗੱਲ ਤੋਂ ਗਾਫਿਲ ਹੋਣ ਜਾਂ ਇਨ੍ਹਾਂ ਨੂੰ ਪਤਾ ਹੀ ਨਾ ਹੋਵੇ ਲੇਕਿਨ ਹਕੀਕਤ ਇਹ ਹੈ ਕਿ ਜਨਤਾ ਪਾਰਟੀ ਇਸ ਹਾਊਸ ਦੇ ਸਮਨ ਹੋਣ ਤੋਂ ਪਹਿਲਾਂ ਬਣ ਚੁਕੀ ਸੀ. . . (ਸ਼ੋਰ) ਸਰਦਾਰ ਗੁਰਨਾਮ ਸਿੰਘ ਸਾਹਿਬ ਅੱਧੇ ਘੰਟੇ ਦੀ ਬਹਿਸ ਦੇ ਬਾਅਦ ਅੰਡਰ ਪਰੈਸ਼ਰ ਇਹ ਗੱਲ ਮੰਨੇ ਕਿ 16-17 ਮੈਂਬਰ ਇਨ੍ਹਾਂ ਦੇ ਨਾਲ ਨਹੀਂ ਰਹੇ । ਸਪੀਕਰ ਸਾਹਿਬ ਦੇ ਪਾਸ ਦਰਖਾਸਤ ਪਹੁੰਚਣ ਦੇ ਅਧਾ ਘੰਟਾ ਬਾਅਦ ਇਹ ਮੰਨੇ ਕਿ ਇਹ ਮਾਇਨਾਰਿਟੀ ਵਿਚ ਰਹਿ ਗਏ ਹਨ (ਸ਼ੋਰ) ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿਤੀ ਸੀ ਕਿ ਅਗਰ ਸਵੇਰ ਦਾ ਭੁਲਾ ਸ਼ਾਮ ਨੂੰ ਘਰ ਆ ਜਾਵੇ ਤਾਂ ਉਸ ਨੂੰ ਭੁਲਾ ਨਹੀਂ ਕਹਿੰਦੇ । ਇਨ੍ਹਾਂ ਨੇ ਮੇਰੀ ਗੱਲ ਮੰਨ ਲਈ ਤਾਂ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿਤੀ ।....

**ਸ੍ਰੀ ਲਾਲ ਚੰਦ ਸੱਬਰਵਾਲ :** ਆਨ ਏ ਪੁਆਇੰਟ ਆਫ ਇਨਫਾਰਮੇਸ਼ਨ, ਸਰ । ਇਹ ਦੱਸਣ ਲਗੇ ਸਨ ਕਿ ਜਨਤਾ ਪਾਰਟੀ ਕਦੋਂ ਬਣੀ, ਉਹ ਇਹ ਦੱਸਣਾ ਭੁਲ ਗਏ ਕਿ ਉਹ ਕਦੋ ਬਣੀ . . . (ਵਿਘਨ) . . . (ਸ਼ੋਰ)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਇਹ ਹਾਊਸ ਦੇ ਮੀਟ ਹੋਣ ਤੋਂ ਪਹਿਲਾਂ ਬਣ ਚੁਕੀ ਸੀ...(ਵਿਘਨ) ਸਰਦਾਰ ਬਲਵੰਤ ਸਿੰਘ ਤੁਸੀਂ ਹਰ ਇਕ ਨੂੰ ਇਕ ਹੀ ਰਸੇ ਨਾਲ ਨਹੀਂ ਹਕ ਸਕਦੇ, you should know your position in the House ਅਤੇ ਇਸ ਹਾਊਸ ਦੇ ਡੈਕੋਰਮ ਨੂੰ ਮੇਨਟੇਨ ਕਰਨ ਦੀ ਕੋਸ਼ਿਸ਼ ਕੀਤਾ ਕਰੋ (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਇਹ ਇਨਫਾਰਮੇਸ਼ਨ ਮੇਰੇ ਪਾਸ ਹੀ ਨਹੀਂ ਗਵਰਨਰ ਸਾਹਬ ਦੇ ਪਾਸ ਭੀ ਹਾਊਸ ਦੇ ਮੀਟ ਕਰਨ ਤੋਂ ਪਹਿਲਾਂ ਪਹੁੰਚ ਚੁਕੀ ਸੀ । (ਤਾੜੀਆਂ) ਇਸ ਦੇ ਮੁਤਾਬਕ ਮੈਂ ਖੁਦ ਗਵਰਨਰ ਸਾਹਿਬ ਦੇ ਪਾਸ ਚਿੱਠੀ ਲੈ ਕੇ ਗਿਆ ਸੀ । ਸਰਦਾਰ ਗੁਰਨਾਮ ਸਿੰਘ ਜੀ ਉਨ੍ਹਾਂ ਨੂੰ ਮਿਲੇ ਸਨ ਤਾਂ he was already seized of the matter । ਉਨ੍ਹਾਂ ਨੂੰ ਪਤਾ ਸੀ ਕਿ ਅਸੀਂ ਉਨ੍ਹਾਂ ਨੂੰ ਸਪੋਰਟ ਦੀ ਪਲੈਜ ਕੀਤੀ ਹੈ ਅਤੇ ਇਸ ਤਰ੍ਹਾਂ ਜਨਤਾ ਪਾਰਟੀ ਇਸ ਹਾਊਸ ਵਿਚ ਮੈਜਾਰਿਟੀ ਵਿਚ ਹੈ ।

ਜਦੋਂ ਸਰਦਾਰ ਗੁਰਨਾਮ ਸਿੰਘ ਜੀ ਇਥੋਂ ਉਠ ਕੇ 22 ਨਵੰਬਰ, 1967 ਨੂੰ ਗਵਰਨਰ ਸਾਹਿਬ ਪਾਸ ਗਏ ਤਾਂ ਮੈਂ ਵੀ ਇਨ੍ਹਾਂ ਤੋਂ ਦੋ ਮਿੰਟ ਬਾਅਦ ਹੀ ਉਥੇ ਪਹੁੰਚ ਗਿਆ ਸਾਂ । ਇਹ

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਮੁਲਾਕਾਤ ਕਰਕੇ ਆਏ ਤਾਂ ਮੈਂ ਹਾਜ਼ਰ ਹੋ ਗਿਆ। ਤਾਂ ਗਵਰਨਰ ਸਾਹਿਬ ਨੇ ਇਹ ਗੱਲ ਤਸਲੀਮ ਕੀਤੀ ਕਿ ਜਨਤਾ ਪਾਰਟੀ ਇਕ ਪਾਰਟੀ ਹੈ ਅਤੇ ਆਪਦੀ ਚਿੱਠੀ ਵੀ ਪਹੁੰਚ ਚੁਕੀ ਸੀ। ਉਨ੍ਹਾਂ ਨੇ ਕਿਹਾ ਕਿ ਇਸ ਵਕਤ ਪੰਜਾਬ ਵਿਚ ਕੋਈ ਸਿੰਗਲ ਪਾਰਟੀ ਮੈਜਾਰਟੀ ਵਿਚ ਨਹੀਂ ਅਤੇ ਗਵਰਨਮੈਂਟ ਬਨਾਣ ਦੇ ਕਾਬਲ ਨਹੀਂ ਇਸ ਵਾਸਤੇ ਮੈਂ ਮੀਯਰ ਫਾਰਮੈਲਿਟੀ ਨੂੰ ਪੂਰਾ ਕਰਨਾ ਹੈ ਕਿ ਤਿੰਨਾਂ ਪਾਰਟੀਆਂ ਦੇ ਲੀਡਰਾਂ ਨੂੰ ਬੁਲਾ ਕੇ ਪੁੱਛਾਂ ਕਿ ਕੀ ਉਹ ਗਵਰਨਮੈਂਟ ਬਨਾਣ ਦੇ ਕਾਬਲ ਹਨ। ਫਿਰ ਸਰਦਾਰ ਗੁਰਨਾਮ ਸਿੰਘ 25 ਤਾਰੀਖ ਨੂੰ ਦਿੱਲੀ ਚਲੇ ਗਏ ਅਤੇ ਇਨ੍ਹਾਂ ਦਾ ਇਹ ਬਿਆਨ ਗ਼ਲਤ ਹੈ ਕਿ ਇਨ੍ਹਾਂ ਨੂੰ ਮਨਿਸਟਰੀ ਫ਼ਾਰਮ ਕਰਨ ਲਈ ਇਨਵਾਇਟ ਗਵਰਨਰ ਸਾਹਿਬ ਨੇ ਕੀਤਾ ਹੋਵੇ। ਉਸ ਚਿਠੀ ਵਿਚ ਜਿਹੜੀ ਇਨ੍ਹਾਂ ਨੂੰ ਗਵਰਨਰ ਸਾਹਿਬ ਨੇ ਲਿਖੀ ਇਸ ਗੱਲ ਦਾ ਜ਼ਿਕਰ ਨਹੀਂ। ਗਵਰਨਰ ਸਾਹਿਬ ਤਾਂ ਮਹਜ਼ ਐਕਸਪਲੋਰ ਕਰ ਰਹੇ ਸਨ। ਇਹ ਨਹੀਂ ਕਿ ਇਨ੍ਹਾਂ ਦੀ ਪਾਰਟੀ ਨੂੰ ਮਨਿਸਟਰੀ ਫ਼ਾਰਮ ਕਰਨ ਲਈ ਕਾਲ ਅਪਾਨ ਕੀਤਾ ਸੀ This is absolutely wrong. ਗਵਰਨਰ ਸਾਹਿਬ ਨੇ ਸਰਦਾਰ ਸਾਹਿਬ ਨੂੰ ਚਿੱਠੀ ਲਿਖੀ। ਉਸ ਵਿਚ ਇਹ ਲਿਖਿਆ ਸੀ ਕਿ ਕੀ ਇਨ੍ਹਾਂ ਦੀ ਪਾਰਟੀ ਇਸ ਪੋਜ਼ੀਸ਼ਨ ਵਿਚ ਹੈ ਕਿ ਮਨਿਸਟਰੀ ਫਾਰਮ ਕਰ ਲਏ ਜਾਂ ਨਹੀਂ। ਸਰਦਾਰ ਸਾਹਿਬ ਨੇ 24 ਤਾਰੀਖ ਸ਼ਾਮ ਤਕ ਵਕਤ ਲਿਆ ਅਤੇ ਇਨ੍ਹਾਂ ਦਾ ਫਰਜ਼ ਸੀ ਕਿ ਗਵਰਨਰ ਸਾਹਿਬ ਨੂੰ ਜਵਾਬ ਦਿੰਦੇ ਪਰ ਆਪ ਸਰਦਾਰ ਸਾਹਿਬ ਦਿਲੀ ਚਲੇ ਗਏ।

**ਸ਼੍ਰੀ ਸਤ ਪਾਲ ਡਾਂਗ** : ਸਪੀਕਰ ਸਾਹਿਬ, ਗਵਰਨਰ ਸਾਹਿਬ ਦਿੱਲੀ ਚਲੇ ਗਏ ਸੀ ਹਾਈ ਕਮਾਂਡ ਤੋਂ ਆਰਡਰ ਲੈਣ ਲਈ। (ਵਿਘਨ) ਸ਼ੋਰ)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਸਪੀਕਰ ਸਾਹਿਬ, ਹੁਣੇ ਹੀ ਡਾਂਗ ਸਾਹਿਬ ਨੇ ਇਸ ਹਾਊਸ ਵਿਚ ਇਕ ਨਿਹਾਇਤ ਹੀ ਬੇ-ਬੁਨਿਆਦ ਗੱਲ ਕਹੀ ਹੈ ਕਿ ਗਵਰਨਰ ਸਾਹਿਬ ਦਿੱਲੀ ਅਹਿਕਾਮ ਲੈਣ ਚਲੇ ਗਏ ਸਨ। ਇਹ ਨਹੀਂ ਸੀ ਚਾਹੀਦਾ ਕਿ ਗਵਰਨਰ ਸਾਹਿਬ ਦੇ ਬਾਰੇ ਵਿਚ ਇਸ ਤਰ੍ਹਾਂ ਦੀ ਗੱਲ ਕਹੀ ਜਾਂਦੀ।

**ਸ਼੍ਰੀ ਸਤ ਪਾਲ ਡਾਂਗ** : ਨਹੀਂ ਤਾਂ ਫਿਰ ਚਾਹ ਪੀਣ ਚਲੇ ਗਏ ਸਨ (ਹਾਸਾ) (ਵਿਘਨ)।

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਸਪੀਕਰ ਸਾਹਿਬ, ਗਵਰਨਰ ਸਾਹਿਬ ਜਲਿਆਂ ਵਾਲਾ ਬਾਗ ਟ੍ਰਸਟ ਦੀ ਮੀਟਿੰਗ ਤੇ ਗਏ ਸਨ ਅਤੇ ਇਹ ਹਕੀਕਤ ਹੈ ਕਿ ਮੀਟਿੰਗ 20 ਦਿਨ ਪਹਿਲਾਂ ਮੁਕਰਰ ਹੋਈ ਇਸ ਵਾਸਤੇ ਇਹ ਗੱਲ ਕਹਿਣੀ ਕਿ ਗਵਰਨਰ ਸਾਹਿਬ ਹਾਈ ਕਮਾਂਡ ਪਾਸ ਕੋਈ ਹੁਕਮ ਲੈਣ ਗਏ ਸਨ, ਜਾਂ ਕੋਈ ਇਨਸਟਕਸ਼ਨ ਲੈਣ ਗਏ ਸਨ, ਠੀਕ ਨਹੀਂ। ਸਰਦਾਰ ਗੁਰਨਾਮ ਸਿੰਘ ਜੀ ਗਏ ਹੋਣ ਤਾਂ ਮੈਂ ਕਹਿ ਨਹੀਂ ਸਕਦਾ ਹਾਂ (ਸਰਕਾਰੀ ਦਲ ਵਲੋਂ ਪ੍ਰਸ਼ੰਸਾ) (ਵਿਘਨ) ਨਹੀ ਤਾਂ ਗਵਰਨਰ ਸਾਹਿਬ ਤਾਂ ਰਾਹ ਵਿਚ ਸਰਦਾਰ ਗੁਰਨਾਮ ਸਿੰਘ ਨੂੰ ਕਰਾਸ ਕਰ ਕੇ ਗਏ, ਇਨ੍ਹਾਂ ਦੇ ਸਾਥ ਤੋਂ ਲੰਘੇ ਸਨ ਇਹ ਆਪਣੇ ਖ਼ਿਆਲ ਦਾ ਇਜ਼ਹਾਰ ਕਰ ਸਕਦੇ ਸਨ ਇਹ ਇਸ ਪੋਜ਼ੀਸ਼ਨ ਵਿਚ ਹਨ ਜਾਂ ਨਹੀਂ ਕਿ ਗਵਰਨਮੈਂਟ ਫਾਰਮ ਕਰ ਲੈਣ ਇਨ੍ਹਾਂ ਦਾ ਫਰਜ਼ ਸੀ ਕਿ 24 ਤਾਰੀਖ ਸ਼ਾਮ ਤਕ ਜੋ ਇਨ੍ਹਾਂ ਨੇ ਵਕਤ ਲਿਆ ਸੀ ਉਸ ਵਿਚ ਇਹ ਗਵਰਨਰ ਸਾਹਿਬ ਨੂੰ ਇਤਲਾਹ ਦਿੰਦੇ। ਮੈਂ ਵੀ ਤਾਂ ਪਰਸਨ ਕਨਸਰੰਡ ਸਾਂ। (ਵਿਘਨ)

**ਸਰਦਾਰ ਗੁਰਨਾਮ ਸਿੰਘ :** ਗਵਰਨਰ ਸਾਹਿਬ ਨੇ ਵਕਤ ਹੋਰ ਕਾਹਦੇ ਲਈ ਦਿਤਾ ਸੀ । ਮਨਿਸਟਰੀ ਫ਼ਾਰਮ ਕਰਨ ਲਈ ਹੀ ਤਾਂ ਦਿਤਾ ਸੀ । (ਵਿਘਨ)

**Sardar Gian Singh Rarewala :** To know whether you are in a position to form the Government or not.

ਉਸ ਵਕਤ ਪਾਰਟੀਆਂ ਦੀ ਪੋਜ਼ੀਸ਼ਨ ਇਹ ਸੀ ਕਿ ਨੰਬਰ 1 ਤੇ ਕਾਂਗਰਸ ਪਾਰਟੀ ਇਸ ਹਾਊਸ ਵਿਚ ਰਹਿ ਗਈ ਸੀ । ਨੰਬਰ ਦੋ ਤੇ ਇਹ ਸਨ ਤੇ ਨੰਬਰ ਤਿੰਨ ਤੇ ਜਨਤਾ ਪਾਰਟੀ ਸੀ । ਇਸ ਗੱਲ ਨੂੰ ਇਹ ਆਪ ਤਸਲੀਮ ਕਰਦੇ ਨੇ ਇਸ ਹਾਊਸ ਵਿਚ ਜਿਨ੍ਹਾਂ ਨੇ ਇਸ ਗੱਲ ਨੂੰ ਤਸਲੀਮ ਕੀਤਾ ਹੈ ਕਿ ਇਨ੍ਹਾਂ ਦੀ ਮੈਜਾਰਿਟੀ ਨੰਬਰ 2 ਤੇ ਸੀ । ਜਨਾਬ, ਮੈਂ ਬੋਲਣਾ ਤਾਂ ਨਹੀਂ ਸੀ ਚਾਹੁੰਦਾ ਅਤੇ ਮੈਂ ਸਮਝਦਾ ਹਾਂ ਕਿ ਆਪੋਜ਼ੀਸ਼ਨ ਦੇ ਲੀਡਰ ਹਨ ਅਤੇ ਜ਼ਿਮੇਂਵਾਰੀ ਨਾਲ ਗੱਲਾਂ ਇਸ ਹਾਊਸ ਵਿਚ ਤਾਂ ਕਰਨਗੇ ਹੀ, ਪਰ ਇਨ੍ਹਾਂ ਨੇ ਇਥੇ ਇਕ ਮਿੱਥ ਕਰੀਏਟ ਕਰ ਦਿੱਤੀ ਹੈ ਜਿਸ ਨੂੰ ਸਾਫ ਕਰਨਾ ਮੇਰਾ ਫਰਜ਼ ਬਣ ਜਾਂਦਾ ਸੀ, ਇਸ ਲਈ ਮੈਂ ਖੜਾ ਹੋਇਆ ਹਾਂ। ਮੈਂ ਹੋਰਨਾਂ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ ।

ਦੂਜੀ ਗੱਲ ਇਥੇ ਆਈ ਅਤੇ ਜਿਸ ਬਾਰੇ ਬਾਰ ਬਾਰ ਤਾਹਨੇ ਵੀ ਦਿਤੇ ਗਏ ਕਿ ਪੀਪਲਜ਼ ਵਰਡਿਕਟ ਕੀ ਹੈ । ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪੀਪਲਜ਼ ਵਰਡਿਕਟ ਸਾਡੇ ਹੱਕ ਵਿਚ ਸੀ ਅਤੇ ਇਨ੍ਹਾਂ ਦੇ ਖਿਲਾਫ ਸੀ (ਵਿਘਨ) (ਸ਼ੋਰ)

**ਇਕ ਮਾਨਯੋਗ ਮੈਂਬਰ :** ਅੱਜ ਵੇਖ ਲਉ ।

**ਸਰਦਾਰ ਗਿਆਨ ਸਿੰਘ ਰਾੜੇਵਾਲਾ :** ਅਸੀਂ ਦੇਖਾਂਗੇ । I accept that challenge (ਪ੍ਰਸ਼ੰਸਾ) । ਲੋਕਾਂ ਨੂੰ ਸਭ ਹਕੀਕਤ ਦਾ ਪਤਾ ਹੈ ।

**Voices from Opposition :** Ask for dissolution of the House.

**ਸਰਦਾਰ ਗਿਆਨ ਸਿੰਘ ਰਾੜੇਵਾਲਾ :** ਸਪੀਕਰ ਸਾਹਿਬ, ਮੈਂ ਬਬਾਂਗੇਦੋਹਲ ਅਤੇ ਬਿਨਾਂ ਖੌਫ਼ੇ ਤਰਦੀਦ ਕਹਿੰਦਾਂ ਹਾਂ ਕਿ ਜਨਤਾ ਦਾ ਵਰਡਿਕਟ ਇਨ੍ਹਾਂ ਦੇ ਹੱਕ ਵਿਚ ਨਹੀਂ, ਨਹੀਂ ਤਾਂ ਇਹ ਪਹਿਲਾਂ ਆਪਣੀ ਪਾਰਟੀ ਨਾ ਬਣਾਂਦੇ ਅਤੇ ਉਸ ਪਾਰਟੀ ਰਾਂਹੀਂ ਚੋਣਾਂ ਲੜਕੇ ਆਂਦੇ । ਕੀ ਮੈਂ ਸਰਦਾਰ ਸਾਹਿਬ ਤੋਂ ਪੁੱਛ ਸਕਦਾ ਹਾਂ ਕਿ ਮੁਤਹਿੱਦਾ ਫਰੰਟ ਕਿਥੇ ਬਣਾਇਆ ਗਿਆ ਸੀ ? ਕੀ ਇਸ ਹਾਊਸ ਵਿਚ ਹੀ ਨਹੀਂ ਸੀ ਬਣਾਇਆ ਗਿਆ? ਇਸ ਲਈ ਮੈਂ ਸਰਦਾਰ ਗੁਰਨਾਮ ਸਿੰਘ ਸਾਹਿਬ ਨੂੰ ਅਰਜ਼ ਕਰਾਂਗਾ ਕਿ ਸ਼ੀਸ ਮਹਿਲ ਵਿਚ ਰਹਿਕੇ ਦੂਜਿਆਂ ਤੇ ਇੱਟਾਂ ਤੇ ਪੱਥਰ ਨਹੀਂ ਫ਼ੈਂਕਣੇ ਚਾਹੀਦੇ । ਇਸ ਤਰ੍ਹਾਂ ਦੀ ਗਲਤ ਗੱਲ ਨਹੀਂ ਕਹਿਣੀ ਚਾਹੀਦੀ । (ਵਿਘਨ) ।

ਸਪੀਕਰ ਸਾਹਿਬ, ਇਥੇ ਇਨ੍ਹਾਂ ਨੇ 174 ਆਰਟੀਕਲ ਦਾ ਜ਼ਿਕਰ ਕੀਤਾ ਅਤੇ ਹਵਾਲਾ ਦਿਤਾ ਹੈ ਇਸ ਦੇ 174 (2) ਵਿਚ ਮੈਂਡੇਟਰੀ ਪ੍ਰੋਵੀਜ਼ਨ ਹੈ ਕਿ—

"The Governor may from time to time—
(a) prorogue the House or either House
(b) dissolve the Legislative Assembly"

ਮੈਂ ਨਹੀਂ ਸਮਝ ਸਕਿਆ ਕਿ ਇਹ ਕਿਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ । ਕੌਣ ਕਹਿੰਦਾ ਹੈ ਕਿ ਗਵਰਨਰ ਸਾਹਿਬ ਨੂੰ ਇਖਤਿਆਰ ਨਹੀਂ ਸੀ । ਇਸ ਵਿਚ ਲਫਜ਼ may ਹੈ shall ਨਹੀਂ ।He is to satisfy himself which Party is in a position to form the Government. He is not supposed to dissolve the House.

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਇਸ ਤਰ੍ਹਾਂ ਤਾਂ ਜਿਹੜਾ ਵੀ ਚੀਫ ਮਨਿਸਟਰ ਇਥੋਂ ਆਊਸਟ ਹੋ ਕੇ ਜਾਵੇ ਉਹ ਗਵਰਨਰ ਸਾਹਿਬ ਨੂੰ ਕਹਿ ਦੇਵੇ ਕਿ ਹਾਊਸ ਤੋੜ ਦਿਉ ਅਤੇ ਤੀਜੇ ਦਿਨ ਹਾਊਸ ਟੁਟਦਾ ਰਹੇ (ਸਰਕਾਰੀ ਦਲ ਵਲੋਂ ਪ੍ਰਸ਼ੰਸਾ) This is not the provision, absolutely not. The Governor has to satisfy himself about the position of the party.

(*Interruption by Jathedar Phaguwalia*)

ਮੈਨੂੰ ਤੇਰਾ ਵੀ ਪਤਾ ਹੈ ਕਿਥੋਂ ਪ੍ਰਾਇਮਰੀ ਪਾਸ ਜਥੇਦਾਰ ਆ ਗਿਆ ਅਸਾਡੇ ਮੁਕਾਬਲੇ ਵਿਚ (ਵਿਘਨ) ਮੇਰੇ ਖਿਲਾਫ ਖੜਾ ਹੋਣ ਲਗਾ ਹੈ ।

ਮੈਂ ਤਾਂ ਇਹ ਕਹਿੰਦਾ ਹਾਂ ਕਿ—

The Governor was within his right to meet the Leaders of the Parties. Before Sardar Gurnam Singh went to Governor, I had written to him that the Congress Party will support Janta Party. United we stand, divided we fall.

**ਸਰਦਾਰ ਗੁਰਨਾਮ ਸਿੰਘ** : On a Point of Personal Explanation, Sir, ਇਥੇ ਸਰਦਾਰ ਗਿਆਨ ਸਿੰਘ ਰਾੜੇਵਾਲਾ ਨੇ ਕੁਝ ਗੱਲਾਂ ਕਹੀਆਂ ਹਨ । ਮੈਂ ਉਨ੍ਹਾਂ ਦੀ ਬੜੀ ਇਜ਼ਤ ਕਰਦਾ ਹਾਂ ਪਰ ਉਨ੍ਹਾਂ ਨੇ ਇਸ ਹਾਊਸ ਨੂੰ ਗੁਮਰਾਹ ਕਰਨ ਦੀ ਕੋਸ਼ਿਸ ਕੀਤੀ ਹੈ । ਇਨ੍ਹਾਂ ਨੇ ਚਿੱਠੀ ਦਾ ਜ਼ਿਕਰ ਕੀਤਾ ਕਿ ਮੈਨੂੰ ਨਹੀਂ ਬੁਲਾਇਆ ਗਿਆ ਪਰ ਇਸ ਤੋਂ ਇਹ ਪਤਾ ਲਗਦਾ ਹੈ ਕਿ ਇਨ੍ਹਾਂ ਨੂੰ ਪੁਛ ਕੇ ਗਵਰਨਰ ਸਾਹਿਬ ਨੇ ਮੈਨੂੰ ਚਿੱਠੀ ਲਿਖੀ, ਨਹੀਂ ਤਾਂ ਜੋ ਕੁਝ ਚਿੱਠੀ ਵਿਚ ਲਿਖਿਆ ਗਿਆ ਉਹ ਮੈਨੂੰ ਪਤਾ ਹੈ ਜਾਂ ਗਵਰਨਰ ਸਾਹਿਬ ਨੂੰ ਪਤਾ ਹੈ। ਚਿੱਠੀ ਮੇਰੇ ਕੋਲ ਹੈ ਫਿਰ ਇਹ ਕਿਸ ਤਰ੍ਹਾਂ ਕਹਿ ਸਕਦੇ ਹਨ ਕਿ ਗਵਰਨਰ ਸਾਹਿਬ ਨੇ ਮੈਨੂੰ ਮਨਿਸਟਰੀ ਫ਼ਾਰਮ ਕਰਨ ਲਈ ਕਦੇ ਇਨਵਾਇਟ ਨਹੀਂ ਕੀਤਾ । ਇਸ ਲਈ ਮੈਂ ਫਿਰ ਕਹਿੰਦਾ ਹਾਂ ਕਿ ਗਵਰਨਰ ਸਾਹਿਬ ਨੇ ਪਹਿਲਾਂ ਮੈਨੂੰ ਬੁਲਾਇਆ ਤੇ ਗਵਰਨਰ ਸਾਹਿਬ ਨੇ ਮੈਨੂੰ ਜ਼ਬਾਨੀ ਕਿਹਾ (ਪ੍ਰਸ਼ੰਸਾ) (ਵਿਘਨ) ਪਹਿਲਾਂ ਜਦ ਗਵਰਨਰ ਸਾਹਿਬ ਨੂੰ ਮੈਂ ਅਤੇ ਡਾਕਟਰ ਬਲਦੇਵ ਪਰਕਾਸ਼ ਮਿਲੇ ਤਾਂ ਉਨ੍ਹਾਂ ਮੈਨੂੰ ਜ਼ਬਾਨੀ ਕਿਹਾ ਕਿ ਮੈਂ ਪਹਿਲਾਂ ਤੁਹਾਨੂੰ ਬੁਲਾਊਂਗਾ । ਫਿਰ ਉਨ੍ਹਾਂ ਨੇ ਮੈਨੂੰ ਇਸੇ ਗੱਲ ਲਈ ਚਿੱਠੀ ਵੀ ਲਿਖ ਦਿਤੀ ਕਿ ਮਨਿਸਟਰੀ ਫ਼ਾਰਮ ਕਰ ਸਕਦੇ ਹੋ ਜਾਂ ਨਹੀਂ । I have got the letter with me. ਇਸ ਲਈ ਮੈਂ ਸਰਦਾਰ ਗਿਆਨ ਸਿੰਘ ਰਾੜੇਵਾਲਾ ਨੂੰ ਕੰਟਰਾਡਿਕਟ ਕਰਦਾ ਹਾਂ ਕਿ ਉਨ੍ਹਾਂ ਨੂੰ ਪਹਿਲਾਂ ਬੁਲਾਇਆ ਗਿਆ । ਮੈਨੂੰ ਗਵਰਨਰ ਸਾਹਿਬ ਨੇ ਪਹਿਲਾਂ ਬੁਲਾਇਆ ਸੀ ।

ਇਥੇ ਇਹ ਗੱਲ ਕਹੀ ਗਈ ਕਿ ਮੈਂ ਗਵਰਨਰ ਪਾਸ ਨਹੀਂ ਗਿਆ ਅਤੇ ਭਜ ਕੇ ਆਪਣੀ ਹਾਈ ਕਮਾਂਡ ਪਾਸੋਂ ਇਨਫਾਰਮੇਸ਼ਨ ਅਤੇ ਇਨਸਟਰਕਸ਼ਨ ਲੈਣ ਚਲਾ ਗਿਆ। ਪਰ ਇਹ ਸਭ ਗਲਤ ਗੱਲ ਹੈ। ਇਨ੍ਹਾਂ ਦੀ ਹਾਈ ਕਮਾਂਡ ਤਾਂ ਹੈ ਮਿਸਟਰ ਕਾਮਰਾਜ, ਪਰ ਮੈਂ ਮਿਲਣ ਗਿਆ ਸਾਂ ਪ੍ਰਾਇਮ ਮਨਿਸਟਰ ਆਫ਼ ਇੰਡੀਆ ਨੂੰ ਐਜ਼ ਏ ਚੀਫ ਮਨਿਸਟਰ। ਇਨ੍ਹਾਂ ਨੂੰ ਤਾਂ ਆਪਣੀ ਹਾਈ ਕਮਾਂਡ ਦਾ ਵੀ ਪਤਾ ਨਹੀਂ (ਪ੍ਰਸੰਸਾ) ਇਨ੍ਹਾਂ ਦੀ ਹਾਈ ਕਮਾਂਡ ਹੈ ਮਿਸਟਰ ਕਾਮਰਾਜ ਅਤੇ ਮੈਂ ਪ੍ਰਾਇਮ ਮਨਿਸਟਰ ਆਫ ਇੰਡੀਆ, ਹੋਮ ਮਨਿਸਟਰ ਆਫ ਇੰਡੀਆ ਨੂੰ ਮਿਲਣ ਗਿਆ ਸਾਂ in the capacity of a Chief Minister. When I met them I was still the Chief Minister till oath was given to Sh. Gill.

ਫਿਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਤਨੇ ਜ਼ਿੰਮੇਵਾਰ ਲੀਡਰ ਨੇ, ਰਾੜੇਵਾਲਾ ਸਾਹਿਬ, ਅਤੇ ਇਨ੍ਹਾਂ ਦੀ ਮੈਂ ਇੱਜ਼ਤ ਕਰਦਾ ਹਾਂ ਪਰ ਇਨ੍ਹਾਂ ਨੇ ਜਿਹੜੀਆਂ ਗੱਲਾਂ ਕਹੀਆਂ ਹਨ ਉਨ੍ਹਾਂ ਨੂੰ ਠੀਕ ਕਰਨ ਦੀ ਲੋੜ ਪਈ ਅਤੇ ਮੈਨੂੰ ਇਸ ਗਲ ਦਾ ਵੀ ਦੁਖ ਹੈ ਕਿ ਮੈਨੂੰ ਇਹ ਸਭ ਕੁਝ ਕਹਿਣਾ ਪਿਆ।

**ਸਰਦਾਰ ਸਿੰਕਦਰ ਸਿੰਘ :** ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ, ਕਾਮਰੇਡ ਸੱਤਪਾਲ ਡਾਂਗ ਨੇ ਇਹ ਪੁਆਇੰਟ ਉਠਾਇਆ ਹੈ ਕਿ ਕਨਸਟੀਚਿਊਸ਼ਨਲ ਤੌਰ ਤੇ ਗਵਰਨਮੈਂਟ ਬਣੀ ਨਹੀਂ ਹੋਈ । ਕੀ ਉਹ ਇਹ ਦੱਸਣਗੇ ਕਿ ਰੂਲਜ਼ ਆਫ ਪ੍ਰੋਸੀਜਰ ਦੀ ਧਾਰਾ 65 ਦੇ ਅਧੀਨ ਜਿਹੜਾ ਉਨ੍ਹਾਂ ਨੇ ਨੋ-ਕਾਨਫੀਡੈਂਸ ਮੋਸ਼ਨ ਮੂਵ ਕੀਤਾ ਸੀ, ਉਹ ਸੁਣਿਆ ਹੈ, ਉਨ੍ਹਾਂ ਨੇ ਵਾਪਸ ਲੈ ਲਿਆ ਹੈ ਕਿਉਂਕਿ ਉਨ੍ਹਾਂ ਦੀ ਮੈਜਾਰਿਟੀ ਨਹੀਂ ਸੀ। (ਸ਼ੋਰ)।

**ਸ੍ਰੀ ਸਪੀਕਰ :** ਨੋ, ਨੋ, ਇਹ ਕੋਈ ਗੱਲ ਨਹੀਂ । (ਸ਼ੋਰ) (No, no, there is nothing of this sort.)

**ਸ੍ਰੀ ਬਿਸ਼ੰਭਰ ਦਾਸ :** ਐਸੀ ਕੋਈ ਚੀਜ਼ ਆਈ ਹੈ (ਸ਼ੋਰ)

**ਕਾਮਰੇਡ ਸੱਤਪਾਲ ਡਾਂਗ :** ਮੈਂ ਮੱਕੜ ਸਾਹਿਬ ਦੀ ਵਾਕਫੀਅਤ ਲਈ ਦੱਸ ਦਿਆਂ ਕਿ ਉਨ੍ਹਾਂ ਨੇ ਮਿਸ-ਰਿਪਰੈਜ਼ੈਂਟ ਕੀਤਾ ਹੈ। ਸਪੀਕਰ ਸਾਹਿਬ, ਮੈਂ ਉਨ੍ਹਾਂ ਦੀ ਇਨਫਾਰਮੇਸ਼ਨ ਲਈ ਇਹ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਭੁਲੇਖਾ ਲਗਾ ਹੈ। ਇਹ ਗਵਰਨਮੈਂਟ ਇਲੀਗਲ ਹੈ, ਅਨਕੰਸਟੀ-ਚਿਊਸ਼ਨਲ ਹੈ . . . . (ਵਿਘਨ)।

**ਸ੍ਰੀ ਸਪੀਕਰ :** ਮੈਂ ਕੁਝ ਕਹਿਣਾ ਚਾਹੁੰਦਾ ਹਾਂ ਔਰ ਮੈਂ ਉਮੀਦ ਰਖਦਾ ਹਾਂ ਕਿ ਤੁਸੀਂ ਸਾਰੇ ਸੱਜਣ ਮੇਰੀ ਗੱਲ ਨੂੰ ਬੜਾ ਧਿਆਨ ਦੇ ਕੇ ਸੁਣੋਗੇ । ਮੇਰੇ ਤੋਂ ਹੋ ਸਕਦਾ ਹੈ ਕਿ ਕੋਈ ਗਲਤ ਗੱਲ ਵੀ ਕਹੀ ਗਈ ਹੋਵੇ ਤਾਂ ਮੈਨੂੰ ਉਮੀਦ ਹੈ ਕਿ ਤੁਸੀਂ ਮੈਨੂੰ ਮੁਆਫ ਕਰੋਗੇ। ਇਸ ਤੋਂ ਪਹਿਲਾਂ ਕਿ ਮੈਂ ਆਪਣਾ ਰੂਲਿੰਗ ਦਿਆਂ ਮੈਂ ਆਪਣੀ ਸੈਟਿਸਫੈਕਸ਼ਨ ਲਈ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਥੇ ਗਵਰਨਮੈਂਟ ਬਨਾਉਣ ਵਾਲੀ ਪਾਰਟੀ ਦੀ ਤਾਦਾਦ 17 ਮੈਂਬਰਾਂ ਦੀ ਹੈ ਉਥੇ ਇਨ੍ਹਾਂ ਨੂੰ ਸਪੋਰਟ ਕਰਨ ਵਾਲੇ ਮੈਂਬਰਾਂ ਦੀ ਕਿਤਨੀ ਗਿਣਤੀ ਹੈ । ਕਿਰਪਾ ਕਰਕੇ ਉਹ ਮੈਂਬਰਜ਼ ਜਿਹੜੇ ਜਨਤਾ ਪਾਰਟੀ ਨੂੰ ਸਪੋਰਟ ਕਰਦੇ ਹਨ ਉਹ ਆਪਣੇ ਸਥਾਨ ਤੇ ਖੜੇ ਹੋ ਜਾਣ । (ਇਸ ਵੇਲੇ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਬੈਂਚਾਂ ਤੇ ਖੜੇ ਹੋ ਗਏ) ਪਲੀਜ਼ ਸਿਟ ਡਾਊਨ। ਮੈਂ ਇਹ ਜਾਣਨਾ ਚਾਹੁੰਦਾ ਸੀ ਕਿ ਜਿਹੜੀ ਜਨਤਾ ਪਾਰਟੀ ਨੂੰ ਉਹ ਸਪੋਰਟ ਕਰਦੇ ਰਹਿੰਦੇ ਹਨ ਉਨ੍ਹਾਂ ਦੇ ਨਾਲ ਕੋਈ ਹੈ ਵੀ ਜਾਂ ਨਹੀਂ। (ਵਿਘਨ) [I want to say something and I hope that all the hon. Members would please listen to it attentively. Just posisible that I may be wrong but I expect they will excuse me. Before I give my ruling I want to know for my satisfaction the strength of the members supporting the ruling party which comprises of 17 members. Those hon. members who support the Janta Party may please rise in their places (Then all the members of the Congress Party rose in their places). Sit down, please. I wanted to know whether the Janta Party had any support or not which they had claimed.]

**ਸ਼੍ਰੀ ਬਲਰਾਮਜੀ ਦਾਸ ਟੰਡਨ** : ਸਵਾਲ, ਸਪੀਕਰ ਸਾਹਿਬ, ਏਥੇ ਇਹ ਨਹੀਂ ਕਿ ਕੌਣ ਜਨਤਾ ਪਾਰਟੀ ਨੂੰ ਸਪੋਰਟ ਕਰਦਾ ਹੈ ਅਤੇ ਕੌਣ ਨਹੀਂ ਕਰਦਾ । ਸਵਾਲ ਤਾਂ ਇਥੇ ਇਹ ਹੈ ਕਿ ਜਿਹੜੇ ਕਹਿੰਦੇ ਹਨ ਕਿ ਅਸੀਂ ਸਪੋਰਟ ਕਰਦੇ ਹਾਂ ਉਹ ਗਿੱਲ ਸਾਹਿਬ ਨੂੰ ਲੀਡਰ ਮੰਨਦੇ ਵੀ ਹਨ ਜਾਂ ਨਹੀਂ । ਸਾਡਾ ਮੇਨ ਕੁਐਸਚਨ ਇਹ ਹੈ ਜਿਸ ਤੇ ਅੱਜ ਦੀ ਸਾਰੀ ਬਹਿਸ ਚੱਲ ਰਹੀ ਹੈ ।

5.00 p.m

**ਸਰਦਾਰ ਗੁਰਨਾਮ ਸਿੰਘ** : ਇਹ ਗੱਲ ਤਾਂ ਉਹ ਪਹਿਲਾਂ ਹੀ ਮੰਨਦੇ ਹਨ ਕਿ ਅਸੀਂ ਜਨਤਾ ਪਾਰਟੀ ਨੂੰ ਸਪੋਰਟ ਕਰਦੇ ਹਾਂ । ਬੈਂਚਾਂ ਤੇ ਖੜਾ ਕਰਨ ਦੀ ਕੀ ਲੋੜ ਸੀ ।

**ਸ਼੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਗੱਲ ਕਲੀਅਰ ਕੀਤੀ ਜਾਵੇ ਕਿ ਜਿਹੜੇ ਕਹਿੰਦੇ ਹਨ ਕਿ ਅਸੀਂ ਜਨਤਾ ਪਾਰਟੀ ਨੂੰ ਸਪੋਰਟ ਕਰਦੇ ਹਾਂ ਆਇਆ ਉਹ ਸਰਦਾਰ ਲਛਮਣ ਸਿੰਘ ਗਿੱਲ ਨੂੰ ਆਪਣਾ ਲੀਡਰ ਵੀ ਮੰਨਦੇ ਹਨ ਜਾਂ ਨਹੀਂ ?

**State Minister** : Lachhman Singh Gill is the Leader.

**ਸ਼੍ਰੀ ਬਲਰਾਮਜੀ ਦਾਸ ਟੰਡਨ** : ਮੈਂ ਪੁਛਦਾ ਹਾਂ ਆਇਆ ਕਾਂਗਰਸ ਪਾਰਟੀ ਵੀ ਇਸ ਨੂੰ ਲੀਡਰ ਮੰਨਦੀ ਹੈ । ਇਕ ਮਿੰਟ ਵਿੱਚ ਸਾਰੀ ਗੱਲ ਮੁਕ ਜਾਂਦੀ ਹੈ । ਤੁਸੀਂ ਸਰਦਾਰ ਰਾੜੇਵਾਲਾ ਨੂੰ ਪੁਛ ਲਓ ਕਿ ਉਹ ਗਿੱਲ ਸਾਹਿਬ ਨੂੰ ਆਪਣਾ ਲੀਡਰ ਵੀ ਮੰਨਦੇ ਹਨ ਜਾਂ ਨਹੀਂ । ਏਥੇ ਹੀ ਗੱਲ ਮੁਕ ਜਾਂਦੀ ਹੈ ।

**चौधरी बलबीर सिंह** : On a point of order, Sir. मैं यह पूछना चाहता हूं कि जब आप किसी कानूनी मसले पर अपना फैसला दे रहे हों तो क्या कोई आदमी उसमें आबजैक्शन रेज़ कर सकता है ?

**ਸਰਦਾਰ ਗੁਰਨਾਮ ਸਿੰਘ** : ਤੁਸੀਂ ਜਦੋਂ ਉਨ੍ਹਾਂ ਨੂੰ ਬੈਂਚਿਜ਼ ਤੇ ਖੜਾ ਕੀਤਾ ਸੀ ਜੋ ਜਨਤਾ ਪਾਰਟੀ ਨੂੰ ਸਪੋਰਟ ਕਰਦੇ ਹਨ ਉਦੋਂ ਇਹ ਵੀ ਤਾਂ ਪੁੱਛਣਾ ਸੀ ਕਿ ਤੁਹਾਡਾ ਲੀਡਰ ਕੌਣ ਹੈ । ਕੀ ਉਹ ਸਰਦਾਰ ਲਛਮਣ ਸਿੰਘ ਗਿੱਲ ਨੂੰ ਆਪਣਾ ਲੀਡਰ ਮੰਨਦੇ ਹਨ ?

**ਸ਼੍ਰੀ ਸਪੀਕਰ** : ਇਹ ਮੇਰਾ ਫਰਜ਼ ਨਹੀਂ ਕਿ ਮੈਂ ਉਨ੍ਹਾਂ ਨੂੰ ਕਹਾਂ ਕਿ ਕਿਸੇ ਨੂੰ ਆਪਣਾ ਲੀਡਰ ਮੰਨਣ ਯਾ ਨਾ ਮੰਨਣ । ਇਹ ਮੈਂ ਇਕ ਗੱਲ ਸਪਸ਼ਟ ਕਰਨੀ ਸੀ ਕਿ ਕੌਣ ਕੌਣ ਕਿਸ ਨੂੰ ਸਪੋਰਟ ਕਰਦਾ ਹੈ । ਮੈਂ ਸਮਝਦਾ ਹਾਂ ਇਹ ਗੱਲ ਵਧਾਉਣ ਨੂੰ ਜਿਵੇਂ ਮਰਜ਼ੀ ਵਧਾ ਲਓ ਇਸ ਦਾ ਨਿਪਟਾਰਾ ਇਸ ਤਰ੍ਹਾਂ ਨਹੀਂ ਹੋਣਾ । (**ਆਵਾਜ਼ਾਂ**, ਬਿਲਕੁਲ ਠੀਕ ਹੈ ਤੁਹਾਡੀ ਇਹ ਗੱਲ) [This is not my duty that I should ask them to accept or not accept anybody as their Leader. I wanted to clarify the fact as to who supports whom. You may go on discussing this matter for as long a time as they desire but I think it cannot be settled in this way) (*Voices* : You are quite alright.]

**Sardar Gurnam Singh** : We agred to one programme and it was published in the Press. We elected one Leader.

**Mr. Speaker** : Perhaps, they might be doing the same (*Noise and interruptions in the House*).

**Sardar Gurnam Singh** : When they might do that, we might accept that.

**ਸ਼੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਲਗਾਤਾਰ ਦੋ ਦਿਨ ਤੋਂ ਸੁਣ ਰਿਹਾ ਹਾਂ (ਵਿਘਨ) (I have been listening to the hon. Members for two days continuously) (*Interruptions*)

**ਸ਼੍ਰੀ ਸਤਪਾਲ ਡਾਂਗ** : ਸਪੀਕਰ ਸਾਹਿਬ, ਇਸੇ ਇਸ਼ੂ ਤੇ ਅਜੇ ਕਲ ਹੀ ਬੰਗਾਲ ਦੇ ਸਪੀਕਰ ਨੇ ਇਕ ਹਿਸਟੋਰਿਕ ਜਜਮੈਂਟ ਦਿੱਤਾ ਹੈ (ਆਵਾਜ਼ਾਂ—ਸ਼ੋਰ—ਵਿਘਨ......ਥੰਪਿੰਗ)

**ਸ਼੍ਰੀ ਸਪੀਕਰ** : ਇਸ ਤਰ੍ਹਾਂ ਥੰਪਿੰਗ ਦਾ ਕੋਈ ਫਾਇਦਾ ਨਹੀਂ। ਅਗਰ ਦੋ ਮਿੰਟ ਦੇ ਲਈ ਉਹ ਕੁਝ ਕਹਿ ਲੈਣਗੇ ਤਾਂ ਕੀ ਫਰਕ ਪੈ ਜਾਣਾ ਹੈ, ਕਿਉਂ ਐਵੇਂ ਰੌਲਾ ਪਾਉਂਦੇ ਹੋ। (There is no use of thumping like that. It makes little difference if he is allowed to express his views for two minutes.)

**ਸ਼੍ਰੀ ਸੱਤਪਾਲ ਡਾਂਗ** : ਮੈਂ ਇਹ ਅਰਜ਼ ਕਰਾਂਗਾ ਕਿ ਕਨਸਟੀਚਿਊਸ਼ਨਲ ਡੈਮੋਕਰੇਸੀ ਦਾ ਇਕ ਅਹਿਮ ਪੁਆਇੰਟ ਆ ਰਿਹਾ ਹੈ, ਜਿਸ ਦੇ ਉਤੇ ਆਪ ਨੇ ਆਪਣਾ ਰੂਲਿੰਗ ਦੇਣਾ ਹੈ। ਮੈਂ ਅਰਜ਼ ਕਰ ਰਿਹਾ ਸੀ ਕਿ ਇਹੋ ਜਿਹੇ ਹੀ ਕਰੂਸ਼ਲ ਪੁਆਇੰਟ ਤੇ ਬੰਗਾਲ ਦੇ ਸਪੀਕਰ ਨੇ ਇਕ ਹਿਸਟਾਰਿਕ ਜਜਮੈਂਟ ਦਿੱਤੀ ਹੈ (ਵਿਘਨ) ਉਹ ਕਿਸੇ ਦੀ ਰਿਸਪੈਕਟ ਕਰਨਾ ਸਿਖਣ, ਇਸ ਤਰ੍ਹਾਂ ਕਿਉਂ ਦਖਲ ਦਿੰਦੇ ਹਨ। ਮੈਂ ਅਰਜ਼ ਕਰ ਰਿਹਾ ਸੀ ਕਿ ਪ੍ਰਾਇਮਰੀ ਇਖਤਿਆਰ ਇਹ ਸਪੀਕਰ ਦਾ ਹੈ। ਜਦੋਂ ਮੋਹਨ ਲਾਲ ਜੀ ਬਾਹਰਲੀਆਂ ਅਖਬਾਰਾਂ ਦੀਆਂ ਰੂਲਿੰਗ ਕੋਟ ਕਰਦੇ ਸਨ ਅੱਜ ਵੀ ਜੋ ਫ਼ੈਸਲਾ ਆਇਆ ਹੈ ਇਹ ਇਕ ਅਥਾਰਿਟੀ ਹੈ। ਇਸ ਪੁਆਇੰਟ ਨੂੰ ਡਿਸਕਸ਼ਨ ਵਿਚ ਲਿਆਉਣਾ ਚਾਹੀਦਾ ਹੈ ਜਿਹੜਾ ਕਿ ਅਜੇ ਤੱਕ ਹੋਇਆ ਨਹੀਂ। ਸਪੀਕਰ ਸਾਹਿਬ, ਮੈਂ ਤੁਹਾਡੇ ਕੋਲ ਪ੍ਰਾਰਥਨਾ ਕਰਾਂਗਾ ਕਿ ਇਸ ਤੋਂ ਪਹਿਲਾਂ ਕਿ ਤੁਸੀਂ ਆਪਣਾ ਮਾਈਂਡ ਮੇਕ ਅਪ ਕਰੋ, ਕਲ ਇਸ ਗੱਲ ਤੇ ਮਜ਼ੀਦ ਡਿਸਕਸ਼ਨ ਹੋਣ ਦਿਓ ਤੇ ਫਿਰ ਤੁਸੀਂ ਆਪਣੀ ਰੂਲਿੰਗ ਦੇਣੀ। (ਸਰਕਾਰੀ ਬੈਂਚਾਂ ਵਲੋਂ ਵਿਘਨ)

**ਸ਼੍ਰੀ ਸਪੀਕਰ** : ਨਹੀਂ ਨਹੀਂ। (No, No)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਸਾਰੀ ਗੱਲ ਸੁਣਨ ਤੋਂ ਬਾਅਦ ਤੁਸੀਂ ਵੀ ਇਸ ਗੱਲ ਨੂੰ ਮੰਨਦੇ ਹੋ ਕਿ ਕਾਂਗਰਸ ਲੈਜਿਸਲੇਚਰ ਪਾਰਟੀ ਅਜੇ ਵੀ ਗਿਲ ਸਾਹਿਬ ਨੂੰ ਆਪਣਾ ਲੀਡਰ ਨਹੀਂ ਮੰਨਦੀ। ਤੁਸੀਂ ਕਿਹਾ ਹੈ ਕਿ "They might accept him" ਕਲ ਉਹ ਮੰਨ ਲੈਣਗੇ। ਇਹ ਗੱਲ ਤੁਸੀਂ ਵੀ ਮੰਨਦੇ ਹੋ। ਅਸੀਂ ਵੀ ਇਹ ਗੱਲ ਕਹਿੰਦੇ ਹਾਂ ਕਿ ਜਿਹੜੀ ਗੱਲ ਤੁਸੀਂ ਮੰਨ ਚੁਕੇ ਹੋ ਕਿ ਕਲ ਸ਼ਾਇਦ ਉਹ ਮੰਨ ਲੈਣ ਤਾਂ ਇਸ ਗੱਲ ਤੇ ਡਿਸੀਜ਼ਨ ਅਜ ਨਹੀਂ ਹੋ ਸਕਦਾ (ਵਿਘਨ) (ਸ਼ੋਰ) ਜਿਹੜਾ ਕਰੂਸ਼ਲ ਪੁਆਇੰਟ ਹੈ ਉਹ ਇਹ ਹੈ ਕਿ ਕਾਂਗਰਸ ਵਾਲੇ ਉਨ੍ਹਾਂ ਨੂੰ ਆਪਣੀ ਪਾਰਟੀ ਦਾ ਲੀਡਰ ਮੰਨਦੇ ਹਨ ਕਿ ਨਹੀਂ ਮੰਨਦੇ। ਜਦ ਤਕ ਉਹ ਉਨ੍ਹਾਂ ਨੂੰ ਆਪਣੀ ਪਾਰਟੀ ਦਾ ਲੀਡਰ ਨਹੀਂ ਮੰਨਦੇ ਤਦ ਤਕ ਉਹ ਲੀਡਰ ਆਫ਼ ਦੀ ਹਾਊਸ ਨਹੀਂ ਹੋ ਸਕਦੇ। ਇਸ ਗੱਲ ਦਾ ਫ਼ੈਸਲਾ ਤੁਸੀਂ ਕਰਨਾ ਹੈ ਅਤੇ ਇਹ, ਬਗੈਰ ਐਸਰਟੇਨ ਕੀਤੇ ਕਿ ਕੀ ਕਾਂਗਰਸ ਪਾਰਟੀ ਆਪਣਾ ਲੀਡਰ ਮੰਨਦੀ ਹੈ ਜਾਂ ਨਹੀਂ, ਜਿਹੜਾ ਫ਼ੈਸਲਾ ਹੋਵੇਗਾ ਉਹ ਠੀਕ ਫ਼ੈਸਲਾ ਨਹੀਂ ਹੋਵੇਗਾ।

**ਸਰਦਾਰ ਗਿਆਨ ਸਿੰਘ ਰਾੜਵਾਲਾ** (ਪਾਇਲ) : ਸਪੀਕਰ ਸਾਹਿਬ, ਮੈਨੂੰ ਮਿਸਟਰ ਡਾਂਗ ਦੀ ਬਾਤ ਸੁਣ ਕੇ ਬੜਾ ਅਫਸੋਸ ਹੋਇਆ ਕਿ ਇਕ ਅਜਿਹੇ ਕਾਬਲ ਮੈਂਬਰ ਨੇ ਇਹ ਪੁਆਇੰਟ ਆਊਟ ਕੀਤਾ ਹੈ । ਇਸ ਪੁਆਇੰਟ ਤੇ ਕਲ ਤੋਂ ਬਹਿਸ ਹੋ ਰਹੀ ਹੈ । ਕੀ ਇਨ੍ਹਾਂ ਨੇ ਇਹ ਫਰਜ਼ ਕਰ ਲਿਆ ਹੈ ਕਿ ਸਪੀਕਰ ਸਾਹਿਬ ਨੂੰ ਪਤਾ ਨਹੀਂ ਕਿ ਬੰਗਾਲ ਦੇ ਸਪੀਕਰ ਨੇ ਕੀ ਜਜਮੈਂਟ ਦਿਤੀ ਤੇ ਉਹ ਪੂਰੀ ਤਰ੍ਹਾਂ ਸਟਡੀ ਕਰਕੇ ਤੁਸੀਂ ਆਪਣਾ ਫ਼ੈਸਲਾ ਦਿਓ, ਇਸ ਵਾਸਤੇ ਹਾਊਸ ਕਲ ਤਕ ਐਡਜਰਨ ਕਰ ਦਿਤਾ ਜਾਵੇ । ਸਪੀਕਰ ਸਾਹਿਬ, ਕੀ ਇਹ ਹਾਊਸ ਦੀ ਅਤੇ ਚੇਅਰ ਦੀ ਇੰਸਲਟ ਨਹੀਂ ਕਰ ਰਹੇ ਇਹ ਕਹਿ ਕੇ (ਸ਼ੋਰ, ਵਿਘਨ) । ਇਹ ਡਾਇਲੇਟਰੀ ਮੈਥਡ ਤੁਹਾਨੂੰ ਛਡ ਦੇਣੇ ਚਾਹੀਦੇ ਹਨ ।

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਸਵਾਲ ਤੁਹਾਡੇ ਸਾਹਮਣੇ ਹੈ । ਸਰਦਾਰ ਗਿਆਨ ਸਿੰਘ ਜੀ ਨੇ ਤੁਹਾਨੂੰ ਐਕਸਾਈਟ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਅਸੀਂ ਤੁਹਾਡੀ ਇੰਸਲਟ ਕਰ ਰਹੇ ਹਾਂ । (ਸ਼ੋਰ) ਨਹੀਂ, ਨਹੀਂ । ਇੰਸਲਟ ਦਾ ਬਿਲਕੁਲ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ । ਅਸੀਂ ਤਾਂ ਤੁਹਾਡੀ ਬੜੀ ਇਜ਼ਤ ਕਰਦੇ ਹਾਂ ਉਂਝ ਵੀ ਕਰਦੇ ਹਾਂ, ਚੇਅਰ ਦੀ ਵੀ ਕਰਦੇ ਹਾਂ । (ਸ਼ੋਰ) ਖ਼ੈਰ ਮੈਂ ਉਸ ਗੱਲ ਨੂੰ ਛਡਦਾ ਹਾਂ। ਉਨ੍ਹਾਂ ਨੇ ਸਵਾਲ ਉਠਾਇਆ ਕਿ ਇਸ ਸਵਾਲ ਤੇ ਗੌਰ ਵਿਚਾਰ ਕਰਨ ਤੋਂ ਬਿਨਾਂ ਹੀ ਆਪਣੀ ਰੂਲਿੰਗ ਦਿਓ। ਪਹਿਲਾਂ ਤਾਂ ਤੁਸੀਂ ਰੂਲਿੰਗ ਦਿਤੀ ਕਿ ਉਹ ਮੈਂਬਰ ਬੈਂਚਾਂ ਤੇ ਖੜੇ ਹੋ ਜਾਣ ਜਿਹੜੇ ਸਰਕਾਰ ਨੂੰ ਸਪੋਰਟ ਕਰਦੇ ਹਨ ਤਾਂ ਉਹ ਬੈਂਚਾਂ ਤੇ ਖੜੇ ਨਹੀਂ ਹੋਏ (ਹਾਸਾ) ਪਹਿਲਾ ਤਾਂ ਸਾਡਾ ਇਹ ਇਤਰਾਜ਼ ਹੈ (ਹਾਸਾ) ।

**ਸ਼੍ਰੀ ਸਪੀਕਰ** : ਨਹੀਂ ਨਹੀਂ ਮੈਂ ਇਹ ਨਹੀਂ ਕਿਹਾ। (I never asked them.)

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਰਿਕਾਰਡ ਕਢਾ ਕੇ ਦੇਖ ਲਓ ।

**Mr. Speaker** : Then I withdraw those words.

**ਕੈਪਟਨ ਰਤਨ ਸਿੰਘ** : ਉਮਰ ਜ਼ਿਆਦਾ ਹੋਣ ਕਰ ਕੇ ਇਨ੍ਹਾਂ ਨੂੰ ਠੀਕ ਤਰ੍ਹਾਂ ਸੁਣਿਆ ਨਹੀਂ ।

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਜਿਹੜਾ ਸੁਆਲ ਤੁਹਾਡੇ ਸਾਹਮਣੇ ਹੈ ਉਹ ਇਹ ਹੈ ਕਿ ਕੰਸਟੀਚਿਊਸ਼ਨ ਦੇ ਮੁਤਾਬਕ ਜਿਹੜਾ ਚੀਫ ਮਨਿਸਟਰ ਬਣਦਾ ਹੈ ਉਹ ਮੈਜਾਰਿਟੀ ਪਾਰਟੀ ਦਾ ਬਣਦਾ ਹੈ, ਉਹ ਮੈਜਾਰਿਟੀ ਪਾਰਟੀ ਦਾ ਲੀਡਰ ਹੁੰਦਾ ਹੈ । ਜਦ ਉਹ ਮੈਜਾਰਿਟੀ ਪਾਰਟੀ ਦਾ ਲੀਡਰ ਬਣ ਜਾਵੇ ਤਾਂ ਉਸ ਨੂੰ ਚੀਫ ਮਨਿਸਟਰ ਬਣਾਂਦੇ ਹਨ । ਫਿਰ ਉਹ ਲੀਡਰ ਆਫ਼ ਦੀ ਹਾਊਸ ਬਣਦਾ ਹੈ ।

**ਸ਼੍ਰੀ ਸਪੀਕਰ** : ਸਰਦਾਰ ਗਿਆਨ ਸਿੰਘ ਕਹਿ ਚੁਕੇ ਹਨ ਕਿ ਉਹ ਲੀਡਰ ਆਫ਼ ਦੀ ਹਾਊਸ ਹਨ (ਸ਼ੋਰ, ਵਿਘਨ) (Sardar Gian Singh has stated that he is Leader of the House.)

**ਸਰਦਾਰ ਗੁਰਨਾਮ ਸਿੰਘ** : ਲੀਡਰ ਆਫ਼ ਦੀ ਹਾਊਸ ਪਹਿਲਾਂ ਹੀ ਬਣ ਜਾਣਗੇ ਜਦ ਮੈਜਾਰਿਟੀ ਪਾਰਟੀ ਆਪਣਾ ਲੀਡਰ ਹੀ ਨਹੀਂ ਮੰਨਦੀ । ਰੌਲਾ ਤਾਂ ਸਾਰਾ ਇਹੀ ਹੈ । (ਵਿਘਨ) ਸਪੀਕਰ ਸਾਹਿਬ, ਇਹ ਸੋਚ ਲਓ ਕਿ ਮੇਰੇ ਦੋਸਤ ਕਾਮਰੇਡ ਡਾਂਗ ਸਾਹਿਬ ਨੇ ਬੰਗਾਲ ਦੇ ਸਪੀਕਰ ਦਾ ਹਵਾਲਾ ਦਿਤਾ, ਤਾਂ ਸਰਦਾਰ ਗਿਆਨ ਸਿੰਘ ਨੇ ਕਹਿ ਦਿਤਾ ਕਿ ਇਨਸਲਟ ਕਰਨ ਦੀ ਕੋਸ਼ਿਸ਼ ਕਰਦੇ ਹੋ । ਆਖਿਰ ਬੰਗਾਲ ਦਾ ਸਪੀਕਰ ਇਕ ਲਰਨਡ ਆਦਮੀ ਹੈ । ਸਾਰੇ

ਹਾਉਸ ਨੇ ਚੁਣਿਆ ਹੈ । ਉਸ ਦਾ ਹਵਾਲਾ ਦੇਣਾ ਇੰਸਲਟ ਕਰਨਾ ਕਿਸ ਤਰ੍ਹਾਂ ਹੋ ਗਿਆ । (ਸ਼ੋਰ) ਸਪੀਕਰ ਸਾਹਿਬ, ਜੇ ਕਲ ਨੂੰ ਤੁਹਾਨੂੰ ਉਥੇ ਕੋਟ ਕਰ ਦਿਤਾ ਤਾਂ ਉਥੇ ਉਹ ਰੌਲਾ ਪਾਉਣਗੇ । ਇਨ੍ਹਾਂ ਨੂੰ ਇਸ ਗਲ ਦੀ ਸਮਝ ਨਹੀਂ ਕਿ ਸਪੀਕਰ ਦੀ ਗੱਲ ਕਰਨ ਵੇਲੇ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । (ਵਿਘਨ) (ਸ਼ੋਰ)

**ਮੁਖ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਤੁਹਾਡੇ ਨਾਲੋਂ ਜ਼ਿਆਦਾ ਸਮਝ ਹੈ ।

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਗੱਲ ਬੜੀ ਸਾਫ਼ ਹੈ ਕਿ ਜਿਹੜਾ ਚੀਫ਼ ਮਨਿਸਟਰ ਬਣਦਾ ਹੈ ਪਹਿਲਾਂ ਉਹ ਮੈਜਾਰਿਟੀ ਪਾਰਟੀ ਦਾ ਲੀਡਰ ਬਣਦਾ ਹੈ । ਜਿਹੜਾ ਤੁਸੀਂ ਸਵਾਲ ਕੀਤਾ ਹੈ ਉਹ ਬੜਾ ਵੈਲਡ ਸਵਾਲ ਹੈ । ਜਿਸ ਵੇਲੇ ਯੂਨਾਇਟਿਡ ਪਾਰਟੀ ਬਣੀ ਸੀ ਉਸ ਵੇਲੇ ਪਹਿਲਾਂ ਪਾਰਟੀ ਬਣੀ ਫਿਰ ਉਸ ਦਾ ਪੁਲੀਟੀਕਲ ਅਤੇ ਇਕਨਾਮਿਕ ਪ੍ਰੋਗਰਾਮ ਬਣਿਆ । ਉਸ ਪ੍ਰੋਗਰਾਮ ਦੀ ਕਾਪੀ ਅਖਬਾਰਾਂ ਨੂੰ, ਪ੍ਰੈਸ ਨੂੰ ਅਤੇ ਗਵਰਨਰ ਨੂੰ ਭੇਜੀ ਗਈ। ਫਿਰ ਉਸ ਪਾਰਟੀ ਦਾ ਇਕੋ ਹੀ ਲੀਡਰ ਚੁਣਿਆ ਗਿਆ । ਉਸ ਵਿਚ ਜਨਸੰਘ ਸੀ, ਕਮਿਊਨਿਸਟ ਸੀ, ਕੋਈ ਲੀਡਰ ਨਹੀਂ ਬਣਿਆ । ਲੀਡਰ ਇਕੋ ਹੀ ਇਲੈਕਟ ਕੀਤਾ । ਹੁਣ ਸਵਾਲ ਇਹ ਹੈ ਕਿ ਜਿਹੜਾ ਚੀਫ਼ ਮਨਿਸਟਰ ਬਣਿਆ ਹੈ ਜਾਂ ਬਣਨਾ ਚਾਹੁੰਦਾ ਹੈ ਕੀ ਉਸ.....(ਵਿਘਨ)

**ਰਾਜ ਮੰਤਰੀ** (ਸਰਦਾਰ ਨਰਿੰਦਰ ਸਿੰਘ) : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਜ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਕਾਲੀ ਪਾਰਟੀ ਦਾ ਲੀਡਰ ਚੁਣਿਆ ਨਹੀਂ ਸੀ ਗਿਆ ?

**ਸਰਦਾਰ ਗੁਰਨਾਮ ਸਿੰਘ** : ਅਕਾਲੀ ਪਾਰਟੀ ਦਾ ਲੀਡਰ ਇਕੋ ਸੀ । ਆਪਣੀ ਆਪਣੀ ਪਾਰਟੀ ਦਾ ਕੋਈ ਲੀਡਰ ਚੁਣੇ ਜਾਂ ਨਾ ਇਹ ਵਖਰੀ ਗੱਲ ਹੈ । ਤੇ ਸਵਾਲ ਤੁਹਾਡੇ ਸਾਹਮਣੇ ਇਹ ਹੈ ਕਿ (ਵਿਘਨ) ਜੇ ਕਾਂਗਰਸ ਅਤੇ ਜਨਤਾ ਪਾਰਟੀ ਮਿਲ ਕੇ ਕੁਲੀਸ਼ਨ ਬਣਾ ਲੈਣ ਤਾਂ ਅਸੀਂ ਮੰਨ ਲਵਾਂਗੇ । ਇਹ ਤਾਂ ਚਲਾਕੀ ਕਰ ਰਹੇ ਨੇ । ਇਨ੍ਹਾਂ ਨੇ ਕੁਲੀਸ਼ਨ ਕੋਈ ਨਹੀਂ ਬਣਾਉਣੀ ਅਤੇ ਨਾਲ ਹੀ ਕਹਿੰਦੇ ਹਨ ਕਿ ਲੀਡਰ ਸਾਡਾ ਅਲਾਹਿਦਾ ਹੈ । ਜੇ ਕਾਂਗਰਸ ਪਾਰਟੀ ਦਾ ਲੀਡਰ ਹੋਰ ਹੈ ਅਤੇ ਜਨਤਾ ਪਾਰਟੀ ਦਾ ਲੀਡਰ ਹੋਰ ਹੈ ਤਾਂ ਇਹ 16 ਮੈਂਬਰਾਂ ਦਾ ਲੀਡਰ ਮੈਜਾਰਿਟੀ ਦਾ ਲੀਡਰ ਨਹੀਂ ਅਤੇ ਇਹ ਗੌਰਮਿੰਟ ਨਹੀਂ ਬਣਾ ਸਕਦਾ । ਮੈਂ ਸੁਜੈਸਟ ਕਰਦਾ ਹਾਂ ਕਿ ਤੁਸੀਂ ਅਛੀ ਤਰ੍ਹਾਂ ਇਸ ਪੁਆਇੰਟ ਨੂੰ ਸੋਚ ਲਓ । (ਸ਼ੋਰ) ਕਿਉਂਕਿ ਆਰਟੀਕਲ 174 ਦੀ ਉਲੰਘਣਾ ਕਰਨ ਨਾਲ ਮੁਸ਼ਕਲ ਉਠ ਸਕਦੀ ਹੈ ।

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਸਰਦਾਰ ਲਛਮਣ ਸਿੰਘ ਗਿੱਲ ਲੀਡਰ ਆਫ਼ ਦੀ ਹਾਊਸ ਹਨ, ਸਾਡੀ ਪਾਰਟੀ ਦੇ ਲੀਡਰ ਨਹੀਂ ਹਨ । (ਸ਼ੋਰ, ਬਹੁਤ ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਜਿਵੇਂ ਮਰਜ਼ੀ ਉਸ ਨੂੰ ਇੰਟਰਪ੍ਰੈਟ ਕਰ ਲਓ । (ਸ਼ੋਰ)

(*Noise*) (*Interruptions*)

That is the greatest insult to the Chair.

(*Thumping from the Treasury Benches*)

(*Noise*)

ਜੇ ਗਲ ਸੁਣੇ........(ਵਿਘਨ) [You may interpret as you like (*Noise*) (*Interruptions*). That is the greatest insult to the Chair (*Thumping from the Treasury Benches*) (*Noise*) If you listen......(*Interruption*) ]

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਉਹ ਘੜੀ ਮੁੜੀ ਕਹਿ ਰਹੇ ਹਨ ਕਿ ਜਲਦੀ ਪੜ੍ਹੋ । ਉਨ੍ਹਾਂ ਨੂੰ ਕਿਵੇਂ ਪਤਾ ਹੈ ਕਿ ਤੁਸੀਂ ਕੁਝ ਪੜ੍ਹਨਾ ਹੈ ਜਾਂ ਜ਼ਬਾਨੀ ਬੋਲਣਾ ਹੈ (ਸ਼ੋਰ) ਜਿਵੇਂ ਉਨ੍ਹਾਂ ਨੂੰ ਪਤਾ ਹੈ ਕਿ ਉਨ੍ਹਾਂ ਦੇ ਹੱਕ ਦੀ ਗੱਲ ਹੈ । (ਵਿਘਨ)

**ਸ਼੍ਰੀ ਸਪੀਕਰ** : ਮੈਨੂੰ ਕਿਸੇ ਨੇ ਨੋਟ ਨਹੀਂ ਕਰਵਾਇਆ । (No body has dictated me.)

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਇਸ ਵਿਚ ਕੋਈ ਹਰਜ ਨਹੀਂ ਕਿ ਜੇ ਕੋਈ ਸਪੀਕਰ ਨੂੰ ਨੋਟ ਲਿਖ ਕੇ ਦੇਵੇ । ਅਸੀਂ ਵੀ ਕੋਰਟਾਂ ਵਿਚ ਇਸ ਤਰ੍ਹਾਂ ਕਰਦੇ ਰਹੇ ਹਾਂ (ਵਿਘਨ) (ਹਾਸਾ)

**ਸ਼੍ਰੀ ਸਪੀਕਰ** : ਮੈਂ ਤੁਹਾਨੂੰ ਇਹ ਯਕੀਨ ਦਿਵਾਉਂਦਾ ਹਾਂ ਕਿ ਮੈਨੂੰ ਕਿਸੇ ਨੇ ਲਿਖ ਕੇ ਨਹੀਂ ਦਿਤਾ । (I assure you that it has not been drafted by some one else.)

**ਸ਼੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਸੋਚ ਸਮਝ ਕੇ ਜੱਜਮੈਂਟ ਦਿਓ ਜੀ, ਇਹ ਸਾਰੇ ਹਿੰਦੁਸਤਾਨ ਵਿਚ ਜਾਣੀ ਹੈ । (ਸ਼ੋਰ)

**ਸ਼੍ਰੀ ਸਪੀਕਰ** : ਸਰਦਾਰ ਸਾਹਿਬ ਆਪ ਵੀ ਚੁੱਪ ਕਰ ਜਾਵੋ ਤਾਂ ਬੜਾ ਚੰਗਾ ਹੋਵੇਗਾ । I shall be very thankful to you. (ਹਾਸਾ) ਅਗਰ ਤੁਸੀਂ ਮਿਹਰਬਾਨੀ ਕਰਕੇ ਨਾ ਕਿਸੇ ਨੂੰ ਇਨਟਿਮੀਡੇਟ ਕਰੋ ਤੇ ਨਾ ਕਰਾਉ । ਮੈਂ ਤੁਹਾਨੂੰ ਦੱਸ ਦਿਆਂ ਕਿ ਮੈਂ ਆਪਣੇ ਈਸ਼ਵਰ ਨੂੰ ਜਾਣ ਕੇ, ਪ੍ਰਮਾਤਮਾ ਨੂੰ ਜਾਣ ਕੇ, ਜੋ ਕੁਝ ਵੀ ਆਪਣੇ ਖਿਆਲ ਮੁਤਾਬਕ ਲਿਖਿਆ ਹੈ, ਇਸ ਵਿਚ ਕਿਸੇ ਦੀ ਰੂ ਰਿਆਇਤ ਨਹੀਂ ਕੀਤੀ । ਔਰ ਜੋ ਕੁਝ ਮੇਰੀ ਅਕਲ ਨਾਕਸ ਦੇ ਵਿਚ ਆਇਆ ਹੈ, ਜਾਂ ਜੋ ਕੁਝ ਮੈਂ ਆਪਣੇ ਖਿਆਲ ਮੁਤਾਬਕ ਸਮਝਿਆ ਹੈ ਅਤੇ ਜੋ ਕੁਝ ਮੈਨੂੰ ਇਸ ਹਾਊਸ ਨੇ ਦੱਸਿਆ ਹੈ, ਫਰਾਮ ਦੀ ਅਪੋਜ਼ੀਸ਼ਨ ਬੈਂਚਜ਼, ਗੌਰਮਿੰਟ ਬੈਂਚਜ਼, ਮੈਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਸੁਣਿਆ ਹੈ ਅਤੇ ਚੰਗੀ ਤਰ੍ਹਾਂ ਇਸਦਾ ਜਾਇਜ਼ਾ ਲਿਆ ਹੈ । ਮੈਨੂੰ ਕਿਸੇ ਦੀ ਕੋਈ ਰਿਆਇਤ ਨਹੀਂ । ਮੈਨੂੰ ਕਿਸੇ ਦੀ ਕੋਈ ਮੁਖਾਲਫ਼ਤ ਨਹੀਂ । ਮੈਂ ਬਿਲਕੁਲ ਉਸੇ ਤਰ੍ਹਾਂ ਦਾ ਇੰਡੀਪੈਂਡੈਂਟ ਹਾਂ ਅਤੇ ਨਾਨ-ਪਾਰਟੀਮੈਨ ਬੈਠਾ ਹੋਇਆ ਹਾਂ । ਮੇਰਾ ਕਿਸੇ ਪਾਰਟੀ ਨਾਲ ਕੋਈ ਤੁਅੱਲਕ ਨਹੀਂ ਹੈ । ਅਗਰ ਮੈਨੂੰ ਕੋਈ ਪਾਰਟੀ ਇਥੋਂ ਕੱਢਣਾ ਵੀ ਚਾਹੇਗੀ ਤਾਂ ਮੈਂ ਖੁਸ਼ੀ ਦੇ ਨਾਲ ਆਪ ਇਥੋਂ ਚਲਿਆ ਜਾਵਾਂਗਾ ਅਤੇ ਮੈਂ ਰਹਿਣ ਲਈ ਤਿਆਰ ਨਹੀਂ ਹੋਵਾਂਗਾ । (ਤਾੜੀਆਂ) ਸੋ ਇਸ ਵਾਸਤੇ ਮੈਂ ਹਾਊਸ ਦੀ ਡਿਗਨਿਟੀ ਨੂੰ ਅਤੇ ਹਾਊਸ ਦੀ ਆਨਰ ਨੂੰ ਕਾਇਮ ਰਖਣ ਲਈ ਇਥੇ ਬੈਠਾ ਹਾਂ । ਮੈਂ ਕੋਸ਼ਿਸ਼ ਕਰਾਂਗਾ ਕਿ ਜਿਸ ਤਰੀਕੇ ਨਾਲ ਜਾਂ ਜਿਸ ਤਰ੍ਹਾਂ ਵੀ ਹੋ ਸਕੇ ਮੈਂ ਇਸ ਹਾਊਸ ਦੀ ਡਿਗਨਿਟੀ ਨੂੰ ਪੂਰਾ ਰੱਖਾਂ ਔਰ ਉਸ ਦੇ ਉਤੇ ਕਿਸੇ ਦੀ ਰੂ ਰਿਆਇਤ ਨਾ ਕਰਾਂ । ਡਾਂਗ ਸਾਹਿਬ ਨੇ ਸਪੀਕਰ ਕਲਕੱਤਾ ਦਾ ਹਵਾਲਾ ਦਿੱਤਾ ਹੈ । ਮੈਂ ਬੜੀ ਅੱਛੀ ਤਰ੍ਹਾਂ ਨਾਲ ਪੜ੍ਹਿਆ ਹੈ । ਮੈਨੂੰ ਉਸ ਸ਼ਖਸ਼ ਦੀ ਬੜੀ ਭਾਰੀ ਇੱਜ਼ਤ ਹੈ । ਸੱਚ ਕਰਕੇ ਜਾਣਿਉਂ ਉਹ ਇਕ ਛੋਟੀ ਜਿਹੀ ਹੱਡੀਆਂ ਦੀ ਮੁੱਠ ਹੈ, ਮਗਰ ਏਨੀ ਲਿਆਕਤ ਉਸ ਸ਼ਖਸ਼ ਵਿਚ ਭਰੀ ਪਈ ਹੈ ਜਿਸ ਦਾ ਕੋਈ ਅੰਤ ਅੰਦਾਜ਼ਾ ਨਹੀਂ । ਮੈਂ ਉਨ੍ਹਾਂ ਨਾਲ ਗੱਲਾਂ ਕੀਤੀਆਂ ਨੇ, ਬਲਕਿ ਕਿੰਨਾ ਚਿਰ ਮੈਂ ਉਨ੍ਹਾਂ ਦਾ ਇਸ ਚੀਜ਼ ਦੇ ਉਤੇ ਮੁਦਾਹ ਰਿਹਾ ਹਾਂ ਕਿ ਉਹ ਬੜਾ ਲਰਨਿਡ, ਬੜਾ ਸਮਝਦਾਰ ਔਰ ਬੜਾ ਚੰਗਾ ਸਪੀਕਰ ਹੈ, ਸਾਡੇ ਹਿੰਦੁਸਤਾਨ ਵਿਚ । ਹੋ ਸਕਦਾ ਹੈ ਕਿ

ਦੀ ਸਮਝ ਵਿਚ ਜੋ ਕੁਝ ਆਇਆ ਹੋਵੇ ਉਹ ਵੀ ਆਇਆ ਹੋਵੇ । ਮੇਰੀ ਸਮਝ ਵਿਚ ਜੋ ਕੁਝ ਆਇਆ ਹੋਵੇ, ਉਹ ਮੇਰੀ ਸਮਝ ਵਿਚ ਮੁਮਕਿਨ ਹੈ । ਉਨ੍ਹਾਂ ਦੇ ਨਾਂ ਆਇਆ ਹੋਵੇ ਜਾਂ

ਉਨ੍ਹਾਂ ਦੇ ਖਿਲਾਫ ਆਇਆ ਹੋਵੇ ਜਾਂ ਜਿਸ ਤਰ੍ਹਾਂ ਵੀ ਆਇਆ ਹੋਵੇ । ਆਪਣੀ ਆਪਣੀ ਸਮਝ ਔਰ ਆਪਣੇ ਹਾਲਾਤ ਦੇ ਮੁਤਾਬਕ ਚਲਣਾ ਪੈਂਦਾ ਹੈ । ਸੋ ਮੈਂ ਆਪਨੂੰ ਬੇਨਤੀ ਕਰਦਾ ਹਾਂ ਕਿ ਇਥੇ ਆਪ ਦੇ ਸਾਹਮਣੇ, ਇਹ ਜਿਹੜਾ ਕਿਹਾ ਗਿਆ ਹੈ, ਇਹ ਪੜ੍ਹੋ ਜੀ ਜੋ ਕੁਝ ਇਨ੍ਹਾਂ ਨੇ ਲਿਖ ਕੇ ਦਿੱਤਾ ਹੈ, ਮੁਨਾਸਿਬ ਨਹੀਂ । ਮੈਂ ਇਹ ਦਾਅਵੇ ਨਾਲ ਕਹਿੰਦਾ ਹਾਂ ਕਿ ਜੇ ਕਰ ਇਸ ਦੇ ਵਿਚੋਂ ਇਕ ਲਫਜ਼ ਵੀ ਕੋਈ ਕਾਂਗ੍ਰਸ ਮੈਂਬਰ, ਕੋਈ ਗੌਰਮੈਂਟ ਪਾਰਟੀ, ਇਨ੍ਹਾਂ ਦੀ ਜਨਤਾ ਪਾਰਟੀ ਜਾਂ ਆਪੋਜ਼ੀਸ਼ਨ ਦਾ ਆਦਮੀ ਕੋਈ ਦੋ ਲਫਜ਼ ਵੀ ਕਹਿ ਦੇਵੇ ਕਿ ਪਹਿਲੇ ਲਫਜ਼ ਆਹ ਹਨ ਤਾਂ ਮੈਂ ਇਸੇ ਵਕਤ ਅਸਤੀਫ਼ਾ ਦੇ ਕੇ ਚਲਾ ਜਾਵਾਂਗਾ (ਤਾੜੀਆਂ) । It is wrong. ਮੈਂ ਤੁਹਾਨੂੰ ਯਕੀਨ ਕਰਕੇ ਦਸਦਾ ਹਾਂ ਕਿ I will not be guided by anybody.

(Sardar Sahib, it would be better if you also keep quiet. I shall be very thankful to you (*Laughter*) The hon. Member should not intimidate each other. I may tell you on oath that whatever I have written I have done so according to my own light. I have tried to remain strictly impartial in that. I have taken full view of the matter after carefully listening to the Members both from the Opposition as well as the Treasury Benches and understanding their view-points according to my ability. I am neither in favour of nor against any body. I am, as usual, quite independent and a non-party man. I have no truck with any party. If any party would like to remove me from office, I would myself leave it gladly and would not stick to it. (*Thumping*) I am here to maintain the dignity and the honour of the House and I would try my level best to uphold it by every possible means and refrain from being partial to any body. I have read the ruling of the Speaker of the West Bengal Assembly as referred to by Mr. Dang. I hold that person in high esteem. Though he is just a bundle of bones yet his ability is far excellence. I had an opportunity to meet him and I have been admiring him for his being a learned intelligent and an able Speaker in India. Whatever he gave in his ruling may be correct according to his judgement and understanding and mine may be correct according to my judgement and understanding. My judgement may or may not bear similarity to the judgement of the Speaker of the West Bengal Assembly. One has to act according to one's own light, understanding and circumstances.

Therefore, I would submit that it is not proper to make this remark that I should read out the ruling written by the ruling party. I assert with all the emphasis at my command that even if any member whether belonging to the Congress Party, the ruling Janta Party or the Opposition, is able to disclose even a few words with which the ruling begins, I would tender my resignation forthwith (*Applause*). This is wrong allegation. I assure you that I will not be guided by anybody.)

**ਸ਼੍ਰੀ ਬਲਰਾਮਜੀ ਦਾਸ ਟੰਡਨ** : On a point of order, Sir. ਉਹ ਇਹ ਹੈ ਜੀ, ਅੱਜ ਦੀ ਜਿਹੜੀ ਡਿਸਕਸ਼ਨ ਹੋਈ ਹੈ । ਇਸ ਦੇ ਇਹ ਜਿਹੜੇ ਪੁਆਇੰਟਸ ਅੱਜ ਦੀ ਡਿਸਕਸ਼ਨ ਵਿੱਚ ਰੇਜ਼ ਹੋਏ ਹਨ, ਉਹ ਇਹਦੇ ਵਿੱਚ ਨਹੀਂ ਆਏ ਹੋਣੇ । ਮੇਰੀ ਇਹ ਬੇਨਤੀ ਹੈ ਕਿ ਅੱਜ ਦੇ ਜਿਹੜੇ ਪੁਆਇੰਟਸ ਰੇਜ਼ ਕੀਤੇ ਗਏ ਹਨ, ਉਨ੍ਹਾਂ ਨੂੰ ਤੁਸੀਂ ਅੱਛੀ ਤਰ੍ਹਾਂ ਕਨਸਿਡਰੇਸ਼ਨ ਦੇ ਕੇ ਜਿਹੜਾ ਫ਼ੈਸਲਾ ਤੁਸੀਂ ਕਲ ਨੂੰ ਲਿਖ ਕੇ ਲਿਆਵੋ ਉਸ ਦੇ ਵਿੱਚ

[ਸ਼੍ਰੀ ਬਲਰਾਮਜੀ ਦਾਸ ਟੰਡਨ]

ਇਨ੍ਹਾਂ ਦਾ ਵੀ ਜਵਾਬ ਦਿਉ (ਆਪੋਜ਼ੀਸ਼ਨ ਵਲੋਂ ਤਾੜੀਆਂ) ਤਾਂ ਕਿ ਉਨ੍ਹਾਂ ਪੁਆਇੰਟਸ ਨੂੰ ਵੀ ਤੁਸੀਂ ਕਟ ਸਕੋ ਕਿ ਬਈ ਇਹ ਗ਼ਲਤ ਕਹੇ ਹਨ ਅਤੇ ਮੈਂ ਇਨ੍ਹਾਂ ਪੁਆਇੰਟਸ ਤੇ ਜਾਂ ਉਨ੍ਹਾਂ ਪੁਆਇੰਟਸ ਤੇ ਡਿਸਐਗਰੀ ਕਰਦਾ ਹਾਂ। ਇਨ੍ਹਾਂ ਪੁਆਇੰਟਸ ਨੂੰ ਮੈਂ ਗਲਤ ਸਮਝਦਾ ਹਾਂ ਔਰ ਉਹ ਕਨਸਟੀਚਿਓਸ਼ਨਲ ਪੁਆਇੰਟਸ, ਲੀਗਲ ਪੁਆਇੰਟਸ ਅਤੇ ਮੇਜ਼ ਪਾਰਲੀਮੈਂਟਰੀ ਪ੍ਰੈਕਟਿਸ ਦੇ ਪੁਆਇੰਟਸ ਹਨ। ਨਹੀਂ ਤਾਂ ਅੱਜ ਦੇ ਪੁਆਇੰਟਸ ਤਾਂ ਬਿਲਕੁਲ ਹੀ ਖ਼ਤਮ ਹੋ ਜਾਣਗੇ (ਸ਼ੋਰ) ਅੱਜ ਹੀ ਤਾਂ ਲੀਗਲ ਡਿਸਕਸ਼ਨ ਹੋਈ ਹੈ ਉਧਰੋਂ ਉਨ੍ਹਾਂ ਦੇ ਐਡਵੋਕੇਟ-ਜਨਰਲ ਸਾਹਿਬ ਨੇ ਇਧਰੋਂ ਇਨ੍ਹਾਂ ਨੇ ਕਹਿ ਦਿੱਤਾ, ਉਧਰੋਂ ਕਾਂਗਰਸ ਪਾਰਟੀ ਦੇ ਲੀਡਰ ਨੇ ਕਹਿ ਦਿੱਤਾ। ਗੱਲ ਤਾਂ ਵਿੱਚ ਹੀ ਰਹਿ ਗਈ। ਅਸੀਂ ਕਹਿੰਦੇ ਹਾਂ ਸਭ ਦੀਆਂ ਆਰਗਿਊਮੈਂਟਸ ਰੀਡ ਕਰਕੇ ਤੁਸੀਂ ਕਲ ਨੂੰ ਜੱਜਮੈਂਟ ਦਿਉ, ਜਿਹਦੇ ਵਿੱਚ ਇਨ੍ਹਾਂ ਆਰਗਿਊਮੈਂਟ ਦਾ ਵੀ ਜਵਾਬ ਦਿਉ।

**ਸ਼੍ਰੀ ਸਪੀਕਰ** : ਚਲੋ ਗੱਲ ਸੁਣੋ, ਮੈਂ ਇਹ ਮੰਨਣ ਵਾਸਤੇ ਤਿਆਰ ਹਾਂ। ਮਗਰ ਮੈਂ ਤੁਹਾਨੂੰ ਵੀ ਕਸਮ ਦੇਣ ਨੂੰ ਤਿਆਰ ਹਾਂ ਕਿ ਤੁਸੀਂ ਮੈਨੂੰ ਕਿਸੇ ਨੇ ਵੀ ਅਪ੍ਰੋਚ ਨਹੀਂ ਕਰਨਾ। You will not approach, anybody will not approach me (ਤਾੜੀਆਂ) ਔਰ ਇਸ ਚੀਜ਼ ਦੇ ਉੱਤੇ ਕੋਈ ਗੱਲ ਨਹੀਂ ਆਵੇਗੀ (ਸ਼ੋਰ)। [Yes, listen to me, please. I am ready to agree to it. I would impress upon you also that no body should try to approach me and you will not approach anybody : (*Applause*) No objection will be raised in this connection.]

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਇਧਰੋਂ ਕੋਈ ਐਪ੍ਰੋਚ ਨਹੀਂ ਕਰੇਗਾ। ਜਨਾਬ, ਤੁਸੀਂ ਕਹਿ ਚੁਕੇ ਹੋ ਕਿ ਸਾਰੀਆਂ ਗੱਲਾਂ ਧਿਆਨ ਵਿਚ ਰੱਖੀਆਂ ਗਈਆਂ ਹਨ। ਤੁਸੀਂ ਇਹ ਵੀ ਕਿਹਾ ਹੈ ਕਿ ਇਸ ਵਿੱਚ ਕਿਸੇ ਦਾ ਪੱਖ ਨਹੀਂ ਕੀਤਾ ਗਿਆ। ਲੋੜ ਵੀ ਨਹੀਂ ਸੀ ਕਿ ਤੁਸੀਂ ਕਹਿੰਦੇ ਕਿ ਮੈਂ ਪ੍ਰਮਾਤਮਾ ਨੂੰ ਹਾਜ਼ਰ ਨਾਜ਼ਰ ਜਾਣਕੇ ਜਾਂ ਕਸਮ ਖਾ ਕੇ ਕਹਿਦਾ ਹਾਂ। ਅਸੀਂ ਸਪੀਕਰ ਤੇ ਬਹੈਸੀਅਤ ਸਪੀਕਰ ਯਕੀਨ ਰਖਦੇ ਹਾਂ ਔਰ ਸਪੀਕਰ ਹੈ ਹੀ ਇਸ ਪੋਜੀਸ਼ਨ ਵਿਚ ਕਿ ਹਮੇਸ਼ਾ ਜਿੰਨੀ ਦੇਰ ਉਹ ਕੁਰਸੀ ਤੇ ਹੈ, ਕੁਰੈਕਟ ਹੈ।

**ਮੁਖ ਮੰਤਰੀ** : (ਸਰਦਾਰ ਲਛਮਣ ਸਿੰਘ ਗਿੱਲ) ਤੁਸੀਂ ਕਹਿ ਚੁੱਕੇ ਹੋ ਕਿ ਫੈਸਲਾ ਸੁਨਾਉਣ ਲੱਗੇ ਹੋ ਹੁਣ ਫੈਸਲੇ ਨੂੰ ਲੰਬਾ ਨਹੀਂ ਕਰਨਾ ਚਾਹੀਦਾ। ਮੈਂ ਬੇਨਤੀ ਕਰਾਂਗਾ ਕਿ ਤੁਸੀਂ ਫੈਸਲਾ ਸੁਣਾਓ। (ਸ਼ੋਰ)

**ਸ਼੍ਰੀ ਸਪੀਕਰ** : ਸਰਦਾਰ ਲਛਮਣ ਸਿੰਘ ਗਿੱਲ ਜੀ, ਜਿਵੇਂ ਕਿ ਇਨ੍ਹਾਂ ਨੇ ਕਿਹਾ ਹੈ, ਅੱਜ ਕਈ ਗੱਲਾਂ ਨਵੀਆਂ ਆਈਆਂ ਹਨ, ਜੇ ਕਰ ਵਾਕਿਆ ਹੀ ਉਹ ਸਾਰੀਆਂ ਵਿੱਚ ਆ ਜਾਣ ਤਾਂ ਇਸਦੇ ਵਿੱਚ ਕੋਈ ਹਰਜ ਨਹੀਂ ਹੈ (ਸ਼ੋਰ)। This will be my first duty tomorrow to give my ruling (ਹਾਸਾ) ਇਹ ਵੀ ਕਿਹਾ ਹੈ ਕਿ ਅਗਰ ਤੁਸੀਂ ਬਾਕੀ ਦੀ ਹਾਊਸ ਦੀ ਕਾਰਵਾਈ ਵੀ ਚਲਾ ਲਵੋ ਤਾਂ ਮੈਂ ਇਸ ਦਾ ਫੈਸਲਾ ਕੱਲ ਦੇ ਦਿਆਂਗਾ (ਵਿਘਨ)। ਅੱਛਾ ਫਿਰ ਹਾਊਸ ਕਲ ਦੋ ਵਜੇ ਤਕ ਐਡਜਰਨ ਕੀਤਾ ਜਾਂਦਾ ਹੈ। (I would request Sardar Lachhman Singh Gill that there is no harm if all the points which have been raised by the members of the Opposition during to-day's discussion are

taken into consideration before I give my ruling. This will be my first duty tomorrow to give my ruling. There is another suggestion that if the hon. Members agree other business of the House can be taken up. I will give my ruling to-morrow. (*Interruptions*) All right, the House stands adjourned till 2.00 p.m. to-morrow.

5.23 P.M. The Sabha then adjourned till 2.00 p.m. on Wednesday, the 6th December 1967.

927—15-1-69 –306 copies Punjab Govt. Press, Patiala.

# PUNJAB VIDHAN SABHA

## DEBATES

*6th December, 1967*

Vol. II—No. 4

## OFFICIAL REPORT

CONTENTS

*Wednesday, the 6th December, 1967*



Punjab Vidhan Sabha Secretariat, Chandigarh.

Price Rs 12.40

*ERRATA*

**To**

*Punjab Vidhan Sabha Debates*

*dated the 6th December, 1967*

**Vol. II-No. 4.**

| *Read* | *For* | *Page* | *Line* |
|---|---|---|---|
| ਕਰ | ਕਰਨ | (4)11 | 14 |
| ਗੁਰੂ ਗੋਬਿੰਦ ਸਿੰਘ | ਗੁਰੂ ਗੋਬਿਦ ਸਿਘ | (4)12 | 15th from below |
| ਮੇਰੇ | ਮੇਰ | (4)20 | 5 |
| ਭਾਈ ਮਤੀ ਦਾਸ | ਭਾਈ ਮਤੀ ਰਾਮ | (4)23 | 8th from below |
| ਗਿਆ | ਲਿਆ | (4)27 | 12 |
| ਹੁੰਦਾ | ਹੂੰਦਾ | (4)32 | 4 |
| ਲਿਖੇ | ਲਿਖ | (4)34 | 6 |
| Noise | Nosie | (4)40 | 7 |
| ਦੀ | ਦੇ | (4)43 | 12 |
| ਬੁਧੂ ਸ਼ਾਹ ਦੇ 500 ਜਵਾਨਾਂ | ਬੁਧੂ | (4)52 | Last |
| ਕਹਾਂਗਾ ਕਿ | ਕਹਾਂਗ ਕ | (4)68 | 3rd from below |
| ਮੇਰੇ | ਮਰੇ | (4)69 | 13 |
| ਨਾਨ-ਆਫ਼ੀਸ਼ਲ | ਨਾਲ-ਆਫ਼ੀਸ਼ਲ | (4)82 | 4 |

# PUNJAB VIDHAN SABHA

*Wednesday, the 6th December,* 1967

---

The Vidhan Sabha met in the Assembly Chamber, Sector 1, Chandigarh at 2.00 p.m. of the clock. Mr. Speaker (Lieut Col. Joginder Singh Mann) in the Chair.

---

## POINTS OF ORDER

**Shri Balramji Dass Tandon :** On a Point of Order, Mr. Speaker.

**Mr. Speaker :** Now we have enough of points of Order, We should put an end to it.

**ਸ੍ਰੀ ਬਲਰਾਮ ਜੀ ਦਾਸ ਟੰਡਨ** : ਸਪੀਕਰ ਸਾਹਿਬ, ਗੱਲ ਬਹੁਤ ਜ਼ਰੂਰੀ ਹੈ । ਉਹ ਇਹ ਹੈ ਕਿ ਕਲ੍ਹ ਆਪ ਨੇ ਉਧਰ ਦੇ ਮੈਂਬਰਾਂ ਨੂੰ ਖੜਾ ਕਰਕੇ ਪੁਛਿਆ ਸੀ ਕਿ ਜਨਤਾ ਪਾਰਟੀ ਦੀ ਗੌਰਮਿੰਟ ਨੂੰ ਜਿਹੜੇ ਮੈਂਬਰ ਸਪੋਰਟ ਕਰਦੇ ਹਨ, ਉਹ ਖੜੇ ਹੋ ਜਾਣ ।

**ਸ੍ਰੀ ਸਪੀਕਰ** : ਠੀਕ ਹੈ, ਉਹ ਖੜੇ ਹੋ ਗਏ, । (It is all right. They stood up in support of the Janta Party.)

**ਸ੍ਰੀ ਬਲਰਾਮ ਜੀ ਦਾਸ ਟੰਡਨ** : ਦੂਸਰੀ ਗੱਲ ਜਿਹੜੀ ਉਸ ਤੋਂ ਵੀ ਅਹਿਮ ਹੈ ਉਹ ਇਹ ਹੈ ਕਿ ਉਸ ਦੇ ਉਪਰ ਤੁਸਾਂ ਕਲ ਰੀਮਾਰਕਸ ਕੀਤੇ ਸੀ ਕਿ "ਦੇ ਮਾਈਟ ਯੂਨਾਈਟ" ਔਰ ਅਗਰ ਉਨ੍ਹਾਂ ਨੇ ਇਕੱਠਾ ਲੀਡਰ ਨਹੀਂ ਚੁਣਿਆ ਤਾਂ ਸ਼ਾਇਦ ਚੁਣ ਲੈਣਗੇ । ਸਵਾਲ ਇਹ ਹੈ ਕਿ ਅੱਜ ਵੀ ਉਹ ਗੱਲ ਅਜੇ ਤਕ ਕਿਸੇ ਦੇ ਨੋਟਿਸ ਵਿੱਚ ਨਹੀਂ ਆਈ ਕਿ ਉਨ੍ਹਾਂ ਨੇ ਲੀਡਰ ਚੁਣਿਆ ਹੈ ਜਾਂ ਨਹੀਂ ।

**Mr. Speaker :** As far as I know I did not say this thing.

**ਸ੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਕਲ ਤੁਸਾਂ ਕਿਹਾ ਸੀ ਕਿ "ਦੇ ਮਾਈਟ ਯੂਨਾਈਟ" ਇਹ ਰੀਕਾਰਡ ਤੇ ਹੈ ।

**ਸ੍ਰੀ ਸਪੀਕਰ** : ਮਗਰ ਕਲ ਸਰਦਾਰ ਰਾੜੇਵਾਲਾ ਸਾਹਿਬ ਨੇ ਕਹਿ ਦਿੱਤਾ ਸੀ ਕਿ ਉਹ ਹਾਊਸ ਦਾ ਲੀਡਰ ਹੈ । [But yesterday Rarewala Sahib had stated that he (Sardar Lachhman Singh Gill) was the Leader of the House.]

**ਸ੍ਰੀ ਬਲਰਾਮਜੀ ਦਾਸ ਟੰਡਨ** : ਪਹਿਲੇ ਉਸ ਨੂੰ ਲੀਡਰ ਆਫ਼ ਦੀ ਪਾਰਟੀ ਤਾਂ ਬਣਾਉਣ । ਲੀਡਰ ਆਫ਼ ਦੀ ਹਾਊਸ ਦਾ ਸਵਾਲ ਤਾਂ ਬਾਅਦ ਵਿੱਚ ਆਉਂਦਾ ਹੈ । ਪਹਿਲੇ ਤਾਂ ਸਵਾਲ ਇਹ ਹੈ ਕਿ ਸਾਰੇ ਗਰੁਪ ਦਾ ਇਕੋ ਆਦਮੀ ਨੂੰ ਲੀਡਰ ਬਣਾਉਣ । ਇਸ ਲਈ ਪਹਿਲਾਂ ਸਵਾਲ ਤਾਂ ਇਹ ਹੈ ਕਿ ਸਾਰੇ ਕਾਂਗਰਸ ਦੇ ਮੈਂਬਰ ਲਛਮਣ ਸਿੰਘ ਗਿੱਲ ਨੂੰ ਆਪਣਾ ਲੀਡਰ ਮੰਨਦੇ ਹਨ ਕਿ ਨਹੀਂ ? ਕੀ ਉਨ੍ਹਾਂ

[ਸ੍ਰੀ ਬਲਰਾਮਜੀ ਦਾਸ ਟੰਡਨ]

ਨੇ ਰਾਤੋ ਰਾਤ ਉਸ ਨੂੰ ਆਪਣਾ ਲੀਡਰ ਚੁਣ ਲਿਆ ਹੈ ਜਾਂ ਨਹੀਂ ? ਜਦ ਤਕ ਇਹ ਪੁਆਇੰਟ ਕਲੀਅਰ ਨਾ ਹੋਵੇ ਤਦ ਤਕ ਇਹ ਸਵਾਲ ਅਗੇ ਚਲਦਾ ਹੀ ਨਹੀਂ ।

**ਸ੍ਰੀ ਲਾਲ ਚੰਦ ਸਬਰਵਾਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ, ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਬਿਲਕੁਲ ਅਲਗ ਹੈ ਇਸ ਦਾ ਮੌਜੂਦਾ ਪੁਆਇੰਟ ਦੇ ਨਾਲ ਕੋਈ ਤੁਅੱਲਕ ਨਹੀਂ । ਮੈਂ ਚਾਹਾਂਗਾ ਕਿ ਪਹਿਲੇ ਮੇਰੇ ਪੁਆਇੰਟ ਦਾ ਫ਼ੈਸਲਾ ਕਰ ਲਓ ।

**ਸ੍ਰੀ ਸਪੀਕਰ** : ਪਹਿਲੇ ਟੰਡਨ ਸਾਹਿਬ ਵਾਲਾ ਪੁਆਇੰਟ ਤਾਂ ਮੁਕਾ ਲਈਏ । (Let the point of order raised by Shri Balramji Dass Tandon be decided first.)

**ਸ੍ਰੀ ਲਾਲ ਚੰਦ ਸਬਰਵਾਲ** : ਇਹ ਬੜਾ ਜ਼ਰੂਰੀ ਪੁਆਇੰਟ ਹੈ । ਜ਼ਰਾ ਸੁਣ ਤਾਂ ਲਓ ।

**ਸ੍ਰੀ ਸਪੀਕਰ** : ਹੋਰ ਵੀ ਸਾਰਿਆਂ ਦੇ ਆ ਜਾਣਗੇ । ਸਭ ਦੇ ਜ਼ਰੂਰੀ ਹੀ ਹੁੰਦੇ ਹਨ । (More points of order will be raised the points of order raised by other hon. Members are also equally important.)

**ਸ੍ਰੀ ਲਾਲ ਚੰਦ ਸਬਰਵਾਲ** : ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਅੱਜ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਦਿਵਸ ਹੈ । ਮੈਂ ਸਮਝਦਾ ਸੀ ਕਿ ਇਹ ਪਹਿਲਾ ਮੌਕਾ ਸੀ ਕਾਂਗਰਸ ਸਰਕਾਰ ਦੇ ਬਾਅਦ ਜਦ ਕਿ ਅਸੀਂ ਇਹ ਉਮੀਦ ਰਖਦੇ ਸੀ ਕਿ ਮੇਰਾ ਭਰਾ ਸਰਦਾਰ ਲਛਮਣ ਸਿੰਘ ਗਿੱਲ ਇਸ ਦਿਨ ਜ਼ਰੂਰ ਛੁੱਟੀ ਕਰੇਗਾ (ਹਾਸਾ ਔਰ ਆਪੋਜ਼ੀਸ਼ਨ ਵਲੋਂ ਥੰਪਿੰਗ) ।

**ਡਾਕਟਰ ਬਲਦੇਵ ਪ੍ਰਕਾਸ਼** : ਉਸ ਦੀ ਗੌਰਮਿੰਟ ਤਾਂ ਹਾਲੇ ਰੈਕਗਨਾਈਜ਼ ਹੋਈ ਨਹੀਂ ।

**ਸ੍ਰੀ ਸਪੀਕਰ** : ਟੰਡਨ ਸਾਹਿਬ, ਮੈਂ ਰੀਕਾਰਡ ਮੰਗਵਾਇਆ ਹੈ ਉਸ ਵੇਲੇ ਮੈਂ ਇਹ ਨਹੀਂ ਸੀ ਕਿਹਾ ਕਿ ' they might unite ਮੈਂ ਕਿਹਾ ਸੀ ਕਿ they might be doing the same.

(*Addressing Shri Balramji Das Tandon* : I have called for the record and seen that I had not said 'they might Unite'. I observed that 'they might be doing the same.')

## HOMAGE TO SRI GURU TEGH BAHADUR

**ਸ੍ਰੀ ਲਾਲ ਚੰਦ ਸਬਰਵਾਲ** : ਅੱਜ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਦਿਵਸ ਸੀ ਔਰ ਮੈਨੂੰ ਯਕੀਨ ਸੀ ਕਿ ਸਰਦਾਰ ਲਛਮਣ ਸਿੰਘ ਗਿੱਲ ਮੇਰਾ ਭਰਾ, ਅੱਜ ਛੁਟੀ ਕਰੇਗਾ ਲੇਕਿਨ ਬਦਕਿਸਮਤੀ ਹੈ ਜਾਂ ਉਹ ਕੋਈ ਅਸੈਂਬਲੀ ਦੇ ਐਸੇ ਕੰਮਾਂ ਵਿੱਚ ਉਲਝੇ ਰਹੇ ਕਿ ਉਨ੍ਹਾਂ ਦੇ ਦਿਮਾਗ ਵਿੱਚ ਇਹ ਗੱਲ ਨਾ ਆਈ ਕਿ ਅੱਜ ਦੀ ਛੁੱਟੀ ਕਰ ਦਿੰਦੇ । ਮੈਂ ਰਿਕੁਐਸਟ ਕਰਾਂਗਾ ਕਿ ਅੱਜ ਦੇ ਦਿਨ ਅਗਰ ਹਾਊਸ ਦੀ ਛੁਟੀ ਨਹੀਂ ਕਰਨਾ ਚਾਹੁੰਦੇ ਤਾਂ ਮੇਰੀ ਇਕ ਤਜਵੀਜ਼ ਹੈ ਕਿ ਕੁਛ ਟਾਈਮ ਪਹਿਲਾਂ ਇਸ ਗੱਲ ਲਈ ਨੀਅਤ ਕਰ ਦਿਓ ਤਾਂ ਕਿ ਅਸੀਂ ਗੁਰੂ ਸਾਹਿਬ ਨੂੰ ਆਪਣੀ ਸ਼ਰਧਾ ਦੇ ਫੁਲ ਭੇਟ ਕਰ ਸਕੀਏ । ਉਹ ਪੰਜਾਬ ਦੀ ਸ਼ਾਨ—ਨਹੀਂ ਸਾਰੀ ਦੁਨੀਆਂ ਇਹ ਮੰਨਦੀ ਹੈ ਕਿ ਉਹ ਹਿੰਦੁਸਤਾਨ ਦੀ ਚਾਦਰ ਹਨ । ਬਾਕੀ ਕੰਮ ਤਾਂ ਚਲਦੇ ਹੀ ਰਹਿਣੇ ਹਨ । ਇਹ ਗੱਲ ਨਿਹਾਇਤ ਜ਼ਰੂਰੀ ਹੈ । ਤੁਸੀਂ ਸਾਨੂੰ ਮੌਕਾ ਦਿਉ ਕਿ ਅਸੀਂ ਸਾਰੇ ਆਪਣੀ ਸ਼ਰਧਾ ਦੇ ਫੁੱਲ ਉਨ੍ਹਾਂ ਨੂੰ ਭੇਟ ਕਰ ਸਕੀਏ । (ਵਿਘਨ)

**ਸ੍ਰੀ ਸਪੀਕਰ** : ਗਿੱਲ ਸਾਹਿਬ, ਤੁਹਾਡਾ ਕੀ ਖ਼ਿਆਲ ਹੈ ? ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਰਧਾਂਜਲੀਆਂ ਲਈ ਕੁਝ ਥੋੜ੍ਹਾ ਜਿਹਾ ਟਾਈਮ ਨਿਸ਼ਚਿਤ ਕਰ ਲਈਏ ? (Addressing the Chief Minister Sardar Lachhman Singh Gill) What do you think about it ? Some time should be fixed for paying homage to Shri Guru Tegh Bahadur Sahib.)

**ਮੁੱਖ ਮੰਤਰੀ** : ਸਪੀਕਰ ਸਾਹਿਬ, ਧਾਰਮਿਕ ਦਿਨਾਂ ਉੱਤੇ ਇਸ ਹਾਊਸ ਦਾ ਕੋਈ ਅਜਿਹਾ ਰਿਵਾਜ ਨਹੀਂ ਰਿਹਾ । ਮੈਂ ਤੁਹਾਡੇ ਨਾਲ ਜੁਦਾ ਮਿਲ ਕੇ ਫਿਊਚਰ ਲਈ ਕੋਈ ਫ਼ੈਸਲਾ ਕਰ ਲਵਾਂਗਾ ।

**ਸ੍ਰੀ ਲਾਲ ਚੰਦ ਸੱਬਰਵਾਲ** : ਸਪੀਕਰ ਸਾਹਿਬ, ਹਾਊਸ ਦੀ ਸੈਂਸ ਲੈ ਲਓ । ਤੁਹਾਨੂੰ ਇਸ ਦਾ ਹੱਕ ਹੈ ।

**ਸਰਦਾਰ ਜੰਗੀਰ ਸਿੰਘ ਢੱਗੂਵਾਲੀਆ** : ਮਹਾਂਪੁਰਖ ਸਭ ਦੇ ਸਾਂਝੇ ਹੁੰਦੇ ਹਨ । ਅੱਜ ਜ਼ਰੂਰ ਛੁੱਟੀ ਹੋਣੀ ਚਾਹੀਦੀ ਹੈ । (ਵਿਘਨ)

**ਸਰਕਾਰੀ ਬੈਂਚਾਂ ਵਲੋਂ** : ਪਹਿਲੇ ਰੂਲਿੰਗ ਦੇ ਲਓ ।

**ਸ੍ਰੀ ਲਾਲ ਚੰਦ ਸੱਬਰਵਾਲ** : ਜੇ ਸ਼ਰਧਾ ਦੇ ਫੁੱਲ ਭੇਂਟ ਕਰਨੇ ਹਨ ਤਾਂ ਉਹ ਪਹਿਲੇ ਹੀ ਹੋਣੇ ਚਾਹੀਦੇ ਹਨ । ਬਾਕੀ ਕੰਮ ਫਿਰ ਹੋ ਜਾਵੇਗਾ ।

**ਮੁੱਖ ਮੰਤਰੀ** : ਬਗੈਰ 30 ਰੁਪਏ ਲਏ ਭੇਂਟ ਕਰ ਲੈਣੇ ਸਨ । (ਸ਼ੋਰ)

**ਆਪੋਜ਼ੀਸ਼ਨ ਵੱਲੋਂ ਅਵਾਜ਼ਾਂ** : ਅਸੀਂ ਸਾਰੇ ਪੈਸੇ ਛੱਡਦੇ ਹਾਂ ।

**ਸ੍ਰੀ ਹਰਬੰਸ ਲਾਲ ਖੰਨਾ** : ਗਿੱਲ ਸਾਹਿਬ ਨੇ ਕਿਹਾ ਹੈ ਕਿ ੩੦ ਰੁਪਏ ਦਾ ਸਵਾਲ ਹੈ । ਅਸੀਂ ਇਹ ਪੈਸੇ ਸਾਰੇ ਛਡਦੇ ਹਾਂ । ਅੱਜ ਛੁਟੀ ਹੋਣੀ ਚਾਹੀਦੀ ਹੈ । (ਸ਼ੋਰ)

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਜੇ ਇਹ ਤੁਹਾਡੇ ਨਾਲ ਸਲਾਹ ਕਰਨਾ ਚਾਹੁੰਦੇ ਹਨ ਤਾਂ ਹਾਊਸ ਨੂੰ 15 ਮਿੰਟ ਲਈ ਐਡਜਰਨ ਕਰ ਦਿਉ ਤਾਂਕਿ ਇਹ ਤੁਹਾਡੇ ਨਾਲ ਸਲਾਹ ਕਰ ਲੈਣ ।

**ਸ੍ਰੀ ਲਾਲ ਚੰਦ ਸੱਬਰਵਾਲ** : 15 ਮਿੰਟ ਲਈ ਐਡਜਰਨ ਕਰ ਦਿਉ ਤਾਂਕਿ ਸਾਰੇ ਪਾਸਿਆਂ ਦੇ ਲੀਡਰਾਂ ਨਾਲ ਸਲਾਹ ਕਰ ਲੈਣ ।

**ਸ੍ਰੀ ਬਲਰਾਮਜੀ ਦਾਸ ਟੰਡਨ** : ਨਾਲੇ ਆਪਣੀ ਹਾਈ ਕਮਾਂਡ ਨਾਲ ਸਲਾਹ ਕਰ ਲੈਣ ।

**ਸ੍ਰੀ ਸਪੀਕਰ** : ਇਥੇ ਹਾਈ ਕਮਾਂਡ ਦਾ ਸਵਾਲ ਨਹੀਂ । (There is no question of High Command here.)

**ਸ੍ਰੀ ਬਲਰਾਮਜੀ ਦਾਸ ਟੰਡਨ** : ਅੱਧਾ ਘੰਟਾ ਐਡਜਰਨ ਕਰ ਦਿਓ ।

**ਸ੍ਰੀ ਸਪੀਕਰ** : ਇਸ ਦਾ ਕੀ ਫ਼ਾਇਦਾ ਹੋਵੇਗਾ ?(What would be its use ?)

**ਸ੍ਰੀ ਬਲਰਾਮਜੀ ਦਾਸ ਟੰਡਨ** : ਇਹ ਇਸ ਦਾ ਫ਼ੈਸਲਾ ਕਰ ਲੈਣਗੇ ।

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਹਾਊਸ ਦੀ ਸੈਂਸ ਹੀ ਲੈ ਲਓ। ਅਸੀਂ ਸਾਰੇ ਇਥੇ ਹੀ ਬੈਠੇ ਹਾਂ। (ਸ਼ੋਰ)

**ਸ੍ਰੀ ਸਪੀਕਰ** : ਗੱਲ ਸੁਣੋ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਨ ਨੂੰ ਮਨਾਉਣ ਵਿੱਚ ਮੈਨੂੰ ਕੋਈ ਇਤਰਾਜ਼ ਨਹੀਂ। ਮੈਨੂੰ ਔਰ ਸਾਰਿਆਂ ਨੂੰ ਉਨ੍ਹਾਂ ਦੀ ਭੇਂਟ ਵਿੱਚ ਸ਼ਰਧਾ ਦੇ ਫੁੱਲ ਚੜ੍ਹਾਉਣ ਦਾ ਅਖ਼ਤਿਆਰ ਹੈ। ਗੁਰੂ ਸਾਹਿਬ ਨੇ ਬੜੀਆਂ ਕੁਰਬਾਨੀਆਂ ਕੀਤੀਆਂ ਔਰ ਹਿੰਦ ਦੀ ਚਾਦਰ ਅਖਵਾਇਆ। ਮੇਰਾ ਖ਼ਿਆਲ ਹੈ ਕਿ ਤੁਸੀਂ ਇਥੇ ਕੁਝ ਚਿਰ ਵਾਸਤੇ ਜੋ ਕਹਿਣਾ ਹੈ ਕਹਿ ਲਉ। (Please listen to me. I have no objection in commemorating the martyrdom day of Sri Guru Tegh Bahadur Ji. Every one including myself have a right to pay homage to him. Guru Sahib did great sacrifices and saved the honour of India (Hind Di Chadar). I think the hon. Members should say whatever they desire to say for some time in this regard.)

**ਮੁੱਖ ਮੰਤਰੀ** : ਇਹ ਐਵੇਂ ਫੈਸਲਾ ਢੀਲੇ ਕਰਾਣਾ ਚਾਹੁੰਦੇ ਹਨ। ਸਿਧੀ ਗੱਲ ਤਾਂ ਇਹ ਹੈ।

**ਸ੍ਰੀ ਸਪੀਕਰ** : ਫੈਸਲਾ ਤਾਂ ਜੋ ਕੁਝ ਹੈ ਉਹ ਆਇਆ ਹੋਇਆਂ ਹੈ। ਫੈਸਲੇ ਦੀ ਕੋਈ ਗੱਲ ਨਹੀਂ। (I have brought the decision with me. You should not worry about the decision.)

**ਡਾਕਟਰ ਬਲਦੇਵ ਪ੍ਰਕਾਸ਼** : ਉਹ ਤਾਂ ਹੈ ਹੀ ਫੇਰ ਇਹ ਕਿਉਂ ਘਬਰਾਉਂਦੇ ਹਨ ? (ਸ਼ੋਰ)

**ਸ੍ਰੀ ਸਪੀਕਰ** : ਫ਼ੈਸਲਾ ਜਿਹੜਾ ਹੈ ਉਹ ਇਸ (ਕਾਗਜ਼ਾਂ ਵਲ ਇਸ਼ਾਰਾ ਕਰਦੇ ਹੋਏ) ਵਿੱਚ ਦਰਜ ਹੈ। (Pointing towards papers before him :—The decision is recorded in these papers.)

**ਮੁੱਖ ਮੰਤਰੀ** : ਇਨ੍ਹਾਂ ਨੇ ਫ਼ੈਸਲਾ ਸੁਣਨ ਸਾਰ ਹੀ ਸ਼ਰਧਾਂਜਲੀ ਦੇਣ ਚਲੇ ਜਾਣਾ ਹੈ। (ਸ਼ੋਰ)

**ਸ੍ਰੀ ਬਲਰਾਮਜੀ ਦਾਸ ਟੰਡਨ** : ਇਹ ਜਿਹੜੀ ਗਲ ਇਨ੍ਹਾਂ ਨੇ ਕੀਤੀ ਹੈ ਕਿ ਫ਼ੈਸਲਾ ਸੁਣ ਕੇ ਬਾਹਰ ਚਲੇ ਜਾਣਾ ਹੈ, ਇਹ ਚੇਅਰ ਤੇ ਐਸਪਰਸ਼ਨ ਹੈ। ਇਹ ਤਾਂ ਇਸ ਤਰ੍ਹਾਂ ਕਿਹਾ ਕੇ ਜਿਵੇਂ ਇਨ੍ਹਾਂ ਨੂੰ ਪਤਾ ਹੈ ਕਿ ਕੀ ਲਿਖ ਕੇ ਰਖਿਆ ਹੈ। (ਸ਼ੋਰ)

**ਸ੍ਰੀ ਸਪੀਕਰ** : ਕਿਸ ਨੇ ਚਲੇ ਜਾਣਾ ਹੈ ਕਿਸ ਨੇ ਨਹੀਂ ਚਲੇ ਜਾਣਾ, ਇਹ ਅਲੱਗ ਬਾਤ ਹੈ। (Who will leave and who is not to leave is a separate question.)

**Shri Balramji Dass Tandon** : He has cast aspersion on the Chair. He should withdraw his words.

**ਬਾਬੂ ਬ੍ਰਿਸ਼ ਭਾਨ** : ਸਪੀਕਰ ਸਾਹਿਬ, ਸਾਨੂੰ ਇਸ ਤਰ੍ਹਾਂ ਦੀ ਕੋਈ ਅਨਹੈਲਦੀ ਕਨਵੈਨਸ਼ਨ ਨਹੀਂ ਬਣਾਉਣੀ ਚਾਹੀਦੀ। ਅਗਰ ਕਾਇਮ ਕਰਾਂਗੇ ਤਾਂ ਪਤਾ ਨਹੀਂ ਕਿ ਰੋਜ਼ ਰੋਜ਼ ਦੇ ਇਸ ਤਰ੍ਹਾਂ ਦੇ ਦਿਨ ਮਨਾਂਦੇ ਰਹਾਂਗੇ ਔਰ ਇਸ ਤਰ੍ਹਾਂ ਨਾਲ ਮੁਸ਼ਕਿਲ ਹੋਵੇਗੀ। ਮੇਰੀ ਤਜਵੀਜ਼ ਹੈ ਕਿ ਇਹ ਬਿਲਕੁਲ ਨਹੀਂ ਹੋਣਾ ਚਾਹੀਦਾ।

**ਕਾਮਰੇਡ ਸਤ ਪਾਲ ਡਾਂਗ:** ਸਪੀਕਰ ਸਾਹਿਬ, ਗਿੱਲ ਸਾਹਿਬ ਨੇ ਕਿਹਾ ਹੈ ਕਿ ਫੈਸਲਾ ਸੁਣਨ ਤੋਂ ਬਾਅਦ ਇਹ ਸਾਰੇ ਉਠ ਕੇ ਚਲੇ ਜਾਣਗੇ। ਇਸ ਦੇ ਨਾਲ ਗੱਲ ਬਿਲਕੁਲ ਸਪਸ਼ਟ ਹੋ ਜਾਂਦੀ ਹੈ ਕਿ ਗਿੱਲ ਸਾਹਿਬ ਨੂੰ ਪਤਾ ਹੈ ਕਿ ਫੈਸਲਾ ਉਨ੍ਹਾਂ ਦੇ ਹੱਕ ਵਿੱਚ ਹੈ। ਇਹ ਗੱਲ ਹਾਊਸ ਵਿੱਚ ਕਲੈਰੀਫ਼ਾਈ ਹੋਣੀ ਚਾਹੀਦੀ ਹੈ। ਇਹ ਬੜਾ ਸੀਰੀਅਸ ਮੈਟਰ ਹੈ।

**ਮੁੱਖ ਮੰਤਰੀ** : ਮੈਂ ਕਲੈਰੀਫ਼ਾਈ ਕਰ ਦਿੰਦਾ ਹਾਂ। (ਸ਼ੋਰ)

**ਸ੍ਰੀ ਬਲਰਾਮਜੀ ਦਾਸ ਟੰਡਨ:** ਸਪੀਕਰ ਸਾਹਿਬ, ਇਸ ਬਾਰੇ ਤੁਹਾਡੀ ਰੂਲਿੰਗ ਹੋਣੀ ਚਾਹੀਦੀ ਹੈ।

**ਮੁੱਖ ਮੰਤਰੀ** : ਮੈਂ ਕਲੈਰੀਫ਼ਾਈ ਕਰਦਾ ਹਾਂ......

**ਸ੍ਰੀ ਬਲਰਾਮਜੀ ਦਾਸ ਟੰਡਨ** : ਜਿਹੜਾ ਇਥੇ ਕਿਹਾ ਗਿਆ ਹੈ ਕਿ ਇਸ ਢੰਗ ਨਾਲ ਫ਼ੈਸਲਾ ਦੇਣਾ ਹੈ ਕਿ ਅਸੀਂ ਉਠ ਕੇ ਬਾਹਰ ਚਲੇ ਜਾਵਾਂਗੇ, ਇਸ ਤੋਂ ਜ਼ਾਹਿਰ ਹੈ ਕਿ ਇਸ ਨੂੰ ਪਤਾ ਹੈ ਕਿ ਕੀ ਫ਼ੈਸਲਾ ਹੈ। ਇਹ ਚੇਅਰ ਉੱਤੇ ਐਸਪਰਸ਼ਨ ਕੀਤੀ ਗਈ ਹੈ। This is a serious aspersion on the Chair and the House cannot tolerate it.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਲਫ਼ਜ਼ ਕਹੇ ਸਨ ਕਿ ਫੈਸਲਾ ਸੁਣ ਲੈਣ ਤਾਂ ਫੈਸਲਾ ਸੁਣਨ ਸਾਰ ਹੀ ਸ਼ਰਧਾਂਜਲੀ ਦੇਣ ਚਲੇ ਜਾਣਾ ਹੈ। ਇਸ ਦਾ ਹਰਗਿਜ਼ ਇਹ ਮਤਲਬ ਨਹੀਂ ਕਿ ਰੂਲਿੰਗ ਕਿਸ ਦੇ ਹੱਕ ਵਿੱਚ ਹੈ। ਹੋ ਸਕਦਾ ਹੈ ਕਿ ਇਨ੍ਹਾਂ ਦੇ ਹੱਕ ਵਿੱਚ ਹੋਵੇ ਔਰ ਸ਼ਾਇਦ ਖੁਸ਼ ਹੋ ਕੇ ਚਲੇ ਜਾਣ ਔਰ ਹੋ ਸਕਦਾ ਹੈ ਕਿ ਇਨ੍ਹਾਂ ਦੇ ਬਰਖਿਲਾਫ਼ ਹੋਵੇ ਔਰ ਨਾਰਾਜ਼ ਹੋ ਕੇ ਚਲੇ ਜਾਣ। ਇਹ ਕਹਿਣਾ ਗ਼ਲਤ ਹੈ ਕਿ ਮੈਂ ਕੋਈ ਆਪ ਦੇ ਫ਼ੈਸਲੇ ਉੱਤੇ ਅਸਰ ਪਾਇਆ ਹੈ। ਇਹ ਨਾਵਾਜਿਬ ਬਾਤ ਹੈ। ਇਨ੍ਹਾਂ ਨੇ ਦੋ ਦਿਨਾਂ ਤੋਂ ਹਰ ਮੁਮਕਿਨ ਕੋਸ਼ਿਸ਼ ਕੀਤੀ ਹੈ ਕਿ ਗੱਲ ਨੂੰ ਵਧਾਇਆ ਜਾਵੇ ਘਟਾਇਆ ਨਾ ਜਾਵੇ। ਇਹ ਸਾਰੀਆਂ ਗੱਲਾਂ ਤੁਸੀਂ ਆਪ ਸਮਝਦੇ ਹੋ।

**ਸ੍ਰੀ ਬਲਰਾਮਜੀ ਦਾਸ ਟੰਡਨ** : ਇਹ ਚੇਅਰ ਤੇ ਸੀਰੀਅਸ ਐਸਪਰਸ਼ਨ ਹੈ। ਇਸ ਤਰ੍ਹਾਂ ਦੀ ਗੱਲ ਕਹਿਣਾ ਕਿ ਇਨ੍ਹਾਂ ਨੇ ਰੂਲਿੰਗ ਸੁਣ ਕੇ ਚਲੇ ਜਾਣਾ ਹੈ, ਇਹ ਤਾਂ ਜਾਣ ਬੁਝ ਕੇ ਮਿਸਗਾਈਡ ਕਰਨ ਦੀ ਕੋਸ਼ਿਸ਼ ਹੈ। (ਵਿਘਨ)

**ਜੱਥੇਦਾਰ ਜੰਗੀਰ ਸਿੰਘ ਫੱਗੂਵਾਲੀਆ** : ਜੋ ਇਨ੍ਹਾਂ 30 ਰੁਪਏ ਦੀ ਗੱਲ ਕੀਤੀ ਹੈ ਅਸੀਂ 50 ਰੁਪਏ ਦੇਣ ਨੂੰ ਤਿਆਰ ਹਾਂ (ਵਿਘਨ) ਗੁਰੂ ਸਾਹਿਬ ਇਕ ਬਹੁਤ ਵੱਡੀ ਹਸਤੀ ਸਨ। ਅਜ ਉਨ੍ਹਾਂ ਦੀ ਸ਼ਹਾਦਤ ਦਾ ਦਿਨ ਹੈ। ਬਾਬੂ ਬ੍ਰਿਸ਼ਭਾਨ ਨੇ ਜੋ ਕਿਹਾ ਹੈ ਕਿ ਇਥੇ ਰੋਜ਼ ਰੋਜ਼ ਇਹੀ ਗੱਲ ਹੋਇਆ ਕਰੇਗੀ ਇਹ ਫ਼ਿਰਕਾਪ੍ਰਸਤੀ ਦਾ ਬੀਜ ਹੈ। (ਸ਼ੋਰ) ਗੁਰੂ ਸਾਹਿਬ ਸਾਰੇ ਹਿੰਦੁਸਤਾਨ ਦੇ ਸਾਂਝੇ ਸਨ, ਸਾਨੂੰ ਜ਼ਰੂਰ ਉਨ੍ਹਾਂ ਨੂੰ ਸ਼ਰਧਾ ਦੇ ਫੁਲ ਚੜ੍ਹਾਉਣੇ ਚਾਹੀਦੇ ਹਨ ਅਤੇ ਜ਼ਰੂਰ ਛੁੱਟੀ ਹੋਣੀ ਚਾਹੀਦੀ ਹੈ। ਪਜਾਬੀ ਸੂਬੇ ਵਿੱਚ ਇਹ ਹਰ ਹਾਲਤ ਵਿੱਚ ਹੋਣੀ ਚਾਹੀਦੀ ਹੈ। (ਤਾੜੀਆਂ)

**ਸਰਦਾਰ ਅਮਰ ਸਿੰਘ ਦੁਸਾਂਝ** : ਸਪੀਕਰ ਸਾਹਿਬ, ਮੈਂ ਇਹ ਗੱਲ ਦਿਲੋਂ ਮਹਿਸੂਸ ਕਰਦਾ ਹਾਂ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਅਗਰ ਨਾ ਹੁੰਦੀ ਤਾਂ ਹਿੰਦੁਸਤਾਨ ਦੀ ਰਕਸ਼ਾ ਨਹੀਂ ਸੀ ਹੋ ਸਕਦੀ। (ਤਾੜੀਆਂ) ਇਥੇ ਦੇ 50 ਕਰੋੜ ਇਨਸਾਨ ਨਾ ਬਚਦੇ। ਮੈਂ ਕਹਿੰਦਾ ਹਾਂ ਕਿ ਅਗਰ ਐਸੀ ਕੋਈ ਪਿਛਲੀ ਕਨਵੈਨਸ਼ਨ ਨਹੀਂ ਹੈ ਤਾਂ ਇਸ ਤਰ੍ਹਾਂ ਦੀ ਹੈਲਦੀ ਕਨਵੈਨਸ਼ਨ ਸਾਨੂੰ ਹੁਣ ਕਾਇਮ ਕਰਨੀ ਚਾਹੀਦੀ ਹੈ (ਤਾੜੀਆਂ) ਅਤੇ ਬਜਾਏ ਛੁੱਟੀ ਕਰਨ ਦੇ ਇਹ ਹੋਣਾ ਚਾਹੀਦਾ ਹੈ ਕਿ ਗੁਰੂ ਮਹਾਰਾਜ

[ਸਰਦਾਰ ਅਮਰ ਸਿੰਘ ਦੁਸਾਂਝ]

ਦੀ ਸ਼ਹਾਦਤ ਦੇ ਸਿਲਸਿਲੇ ਵਿੱਚ ਇਹ ਹਾਊਸ ਆਪਣੀ ਸ਼ਰਧਾ ਦੇ ਫੁਲ ਪੇਸ਼ ਕਰੇ, ਇਹ ਜ਼ਿਆਦਾ ਮੁਨਾਸਬ ਹੋਵੇਗਾ । (ਤਾੜੀਆਂ) ਅਤੇ ਉਸ ਤੋਂ ਪਹਿਲਾਂ ਇਹ ਬਿਹਤਰ ਹੋਵੇਗਾ ਕਿ ਤੁਸੀਂ ਆਪਣੀ ਰੂਲਿੰਗ ਦੇ ਦਿਉ । ਉਸ ਤੋਂ ਬਾਅਦ ਇਥੇ ਸ਼ਰਧਾਂਜਲੀ ਪੇਸ਼ ਕੀਤੀ ਜਾਵੇ । (ਤਾੜੀਆਂ)

**ਸ਼੍ਰੀ ਲਾਲ ਚੰਦ ਸੱਬਰਵਾਲ** : ਅਗਰ ਅਸੀਂ ਗੁਰੂ ਸਾਹਿਬ ਨੂੰ ਸ਼ਰਧਾਂਜਲੀ ਦੇਣੀ ਹੈ ਤਾਂ ਪਾਲੇਟਿਕਸ ਦੀ ਗੱਲ ਇਕ ਪਾਸੇ ਰਖ ਦਈਏ, ਉਸ ਨੂੰ ਵਿੱਚ ਨਾ ਲਿਆਈਏ । ਮੈਂ ਦੁਸਾਂਝ ਹੋਰਾਂ ਨਾਲ ਇਸ ਬਾਰੇ ਮੁਤਫਿਕ ਨਹੀਂ ਹਾਂ । ਇਹ ਚੀਜ਼ਾਂ ਬਾਅਦ ਵਿੱਚ ਆਉਂਦੀਆਂ ਰਹਿਣਗੀਆਂ । ਸ਼ਰਧਾਂਜਲੀ ਲਈ ਸਾਨੂੰ ਡੈਫੀਨਿਟ ਟਾਈਮ ਰਖਣਾ ਚਾਹੀਦਾ ਹੈ, ਉਹ ਤੁਸੀਂ ਦਸ ਦਿਉ ।

**ਸ਼੍ਰੀ ਸਪੀਕਰ** : ਹਾਊਸ ਇਸ ਸ਼ਰਧਾਂਜਲੀ ਲਈ ਕਿੰਨਾ ਟਾਈਮ ਲੈਣਾ ਚਾਹੁੰਦਾ ਹੈ?(How much time does the House want to have for paying homage to Sri Guru Tegh Bahadur ?)

**ਡਾਕਟਰ ਬਲਦੇਵ ਪ੍ਰਕਾਸ਼** : ਸ਼ਰਧਾਂਜਲੀ ਦੇ ਬਾਅਦ ਹਾਊਸ ਨੂੰ ਐਡਜਰਨ ਕਰ ਦਿੱਤਾ ਜਾਵੇ ।

**ਸ਼੍ਰੀ ਸਪੀਕਰ** : ਆਈ ਐਮ ਨਾਟ ਗੋਇੰਗ ਟੂ ਐਡਜਰਨ ਦੀ ਹਾਊਸ ਬਟ ਲੈਟ ਮੀ ਨੋ ਕਿ ਤੁਸੀਂ ਕਿੰਨਾ ਚਿਰ ਸ਼ਰਧਾਂਜਲੀ ਤੇ ਲਾਉਣਾ ਚਾਹੁੰਦੇ ਹੋ ? ਇਕ ਸੁਜੈਸ਼ਨ ਜੋ ਆਈ ਹੈ ਉਸ ਨੂੰ ਮੈਂ ਉਵੇਂ ਹੀ ਸੁੱਟ ਨਹੀਂ ਸਕਦਾ । (I am not going to adjourn the House, but let me know the time you want to have ? I cannot put the suggestion given by someone in the doldrums without taking decision thereon.)

**ਮੁੱਖ ਮੰਤਰੀ** : ਹਾਊਸ ਦੇ ਅੰਦਰ ਜੋ ਸ਼ਰਧਾਂਜਲੀ ਭੇਂਟ ਕਰਨੀ ਹੈ ਉਸ ਤੇ ਜਿੰਨਾ ਮਰਜ਼ੀ ਟਾਈਮ ਦੇ ਦਿਉ, ਮੈਨੂੰ ਇਤਰਾਜ਼ ਨਹੀਂ । (ਤਾੜੀਆਂ)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਮੇਰੀ ਰਿਕਵੈਸਟ ਹੈ ਕਿ ਆਪ ਆਪਣੀ ਰੂਲਿੰਗ ਦੇ ਬਾਅਦ ਜਿੰਨਾ ਟਾਈਮ ਦੇਣਾ ਚਾਹੁੰਦੇ ਹੋ ਦਿਉ । (ਵਿਘਨ) (ਸ਼ੋਰ)

**ਆਵਾਜ਼ਾਂ** : ਰੂਲਿੰਗ ਤੋਂ ਪਹਿਲਾਂ ਕਰੋ ।

**ਸ਼੍ਰੀ ਸਪੀਕਰ** : ਸ਼ਰਧਾਂਜਲੀ ਜੋ ਹੁੰਦੀ ਹੈ, ਉਹ ਤਾਂ ਸਾਰੀ ਕਾਰਵਾਈ ਤੋਂ ਪਹਿਲਾਂ ਹੀ ਹੁੰਦੀ ਹੈ (ਤਾੜੀਆਂ) I think two hours are sufficient. ( (ਵਿਘਨ) (Homage is always paid before the proceedings are conducted. (Cheers) I think two hours are sufficient.) (*Interruption*)

**ਸਰਦਾਰ ਜੰਗੀਰ ਸਿੰਘ ਢੱਗੂਵਾਲੀਆ** : ਅੱਜ ਸਾਰਾ ਦਿਨ ਛੁੱਟੀ ਹੋਣੀ ਚਾਹੀਦੀ ਹੈ, ਅੱਜ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਦਿਨ ਹੈ, ਪਤਾ ਨਹੀਂ ਕਿਸ ਨੇ ਕਿਹੜੇ ਕਿਹੜੇ ਗੁਰਦਵਾਰੇ ਜਾਣਾ ਹੈ । ਜੋ ਤੁਸੀਂ ਸੁਣਾਉਣਾ ਹੈ ਉਹ ਅੱਜ ਨਹੀਂ ਤਾਂ ਕਲ੍ਹ ਅਸੀਂ ਸੁਣਨਾ ਹੀ ਹੈ, ਅਜ ਸਾਰਾ ਦਿਨ ਛੁੱਟੀ ਹੋਣੀ ਚਾਹੀਦੀ ਹੈ । (ਵਿਘਨ)

**चौधरी बलबीर सिंह** : स्पीकर साहिब, इस सिलसिले में मैं भी कुछ अर्ज़ करना चाहता हूँ । आज श्रद्धांजलि भेंट करने के बाद आप कोई कमेटी मुकर्रर कर दें ताकि

जिन जिन को यहां पर हमने श्रद्धांजलि भेंट करनी है, उन सब की वह लिस्ट तैयार कर दें। (विघ्न) ताकि 15–20 मिन्ट या आधा घंटा जिन को हमने श्रद्धांजलि देनी है उनके नाम उसमें आ जाएं ताकि कल को ऐसी बात न हो कि इसको भेंट करनी है, इस को नहीं करनी। (विघ्न) ऐसी कमेटी मुकर्रर कर दें ताकि हाऊस में ऐसी बात न उठे।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਇਹ ਬੜੀ ਨਾਮੁਨਾਸਬ ਗਲ ਕੀਤੀ, ਅਜ ਦੇ ਬਾਅਦ ਤੁਸੀਂ ਜੋ ਮਰਜ਼ੀ ਕਰੋ, ਗੌਰਮਿੰਟ ਨੂੰ ਕਹੋ ਕਿ ਕਮੇਟੀ ਬਣਾਏ ਜਾਂ ਨਾ ਬਣਾਏ। (*Interruption*) (ਵਿਘਨ) ਇਹ ਉਸ ਦਾ ਫਰਜ਼ ਹੈ। (*Addressing Chaudhri Balbir Singh* : The remarks made by the hon. Member are not appropriate. After today he may do whatever he likes, and it would be better if he asks the Government for constituting a Committee. (Interruption) It is Governments duty.

**आचार्य पृथ्वी सिंह आजाद** : आन ए प्वायंट आफ आर्डर, सर। स्पीकर साहिब, कल आपने हाउस की कार्यवाही खत्म करने से पहले यह ऐलान किया था कि आप आज के दिन अपनी रूलिंग देंगे। तो मेरी यह दरखास्त है कि आप अगर और किसी को नहीं तो अपनी रूलिंग का तो पालन करें। (विघ्न) मैं इन साहिबान से जो उधर बैठे शोर मचा रहे हैं, गुरु साहिब का ज्यादा भक्त हूँ। (विघ्न) तो मैं यह अर्ज करना चाहता हूँ कि हाऊस का डैकोरम कायम करने के लिये जो वचन आपने दिया था वह पूरा करें। (शोर)

**ਸ੍ਰੀ ਲਾਲ ਚੰਦ ਸੱਬਰਵਾਲ** : ਇਹ ਫ਼ਿਰਕਾਪ੍ਰਸਤੀ ਉਭਰਦੀ ਹੈ, ਦੇਖੋ ਕਿਵੇਂ ਉਭਰਦੀ ਹੈ। (ਸ਼ੋਰ)

**ਇਕ ਆਵਾਜ਼** : ਇਨ੍ਹਾਂ ਦੀ ਸ਼ਰਧਾ ਦਾ ਪਤਾ ਲਗ ਗਿਆ। (ਸ਼ੋਰ)

**ਸਰਦਾਰ ਜੰਗੀਰ ਸਿੰਘ ਫੱਗੂਵਾਲੀਆ** : ਸਪੀਕਰ ਸਾਹਿਬ, ਗੁਰੂ ਸਾਹਿਬ ਤੋਂ ਕੋਈ ਵੱਡਾ ਆਦਮੀ ਨਹੀਂ ਹੋ ਸਕਦਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਹਿੰਦ ਦੀ ਚਾਦਰ ਸਨ, ਜਿਨ੍ਹਾਂ ਨੇ ਹਿੰਦ ਨੂੰ ਕਾਇਮ ਰਖਿਆ। ਅਜ ਸਾਰਾ ਦਿਨ ਛੁਟੀ ਹੋਣੀ ਚਾਹੀਦੀ ਹੈ। (ਵਿਘਨ) ਇਹ ਕੋਈ ਤਾਨ੍ਹੇ ਦੀ ਗੱਲ ਨਹੀਂ ਹੈ, ਜੋ ਰੂਲਿੰਗ ਤੁਸੀਂ ਦੇਣੀ ਹੈ ਉਹ ਅਜ ਵੀ ਆਉਣੀ ਹੈ ਤੇ ਕਲ੍ਹ ਵੀ ਆਉਣੀ ਹੈ, ਅਸੀਂ ਇਥੇ ਰੋਜ਼ਾਨਾ ਆਉਣਾ ਹੈ, ਅਜ ਸਾਰਾ ਦਿਨ ਛੁੱਟੀ ਹੋਣੀ ਚਾਹੀਦੀ ਹੈ।

**ਸ੍ਰੀ ਹਰਬੰਸ ਲਾਲ ਖੰਨਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਥੇ ਗੁਰੂ ਤੇਗ ਬਹਾਦਰ ਜੀ ਨੂੰ ਸ਼ਰਧਾਂਜਲੀ ਭੇਂਟ ਕਰਨ ਦਾ ਸੁਝਾਵ ਆਇਆ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪ੍ਰੋਵਿੰਸ਼ਲ ਲੀਡਰ ਨਹੀਂ ਸਨ, ਬਲਕਿ ਉਹ ਨੈਸ਼ਨਲ ਲੀਡਰ ਸਨ। ਇਸ ਤੋਂ ਇਲਾਵਾ ਉਨ੍ਹਾਂ ਨਾਲ ਕਿਸੇ ਹੋਰ ਨੂੰ ਮਿਲਾਇਆ ਨਹੀਂ ਜਾ ਸਕਦਾ। ਇਸ ਲਈ ਮੇਰੀ ਪ੍ਰਾਰਥਨਾ ਹੈ ਕਿ ਇਸ ਸੁਝਾਵ ਲਈ ਜਿੰਨਾਂ ਵਧ ਤੋਂ ਵਧ ਸਮਾਂ ਦਿਤਾ ਜਾ ਸਕਦਾ ਹੋਵੇ, ਉਹ ਦਿਤਾ ਜਾਵੇ। (ਵਿਘਨ) ਮੁੱਖ ਮੰਤਰੀ ਜੀ ਨੇ ਵੀ ਕਿਹਾ ਹੈ ਕਿ ਜਿੰਨਾਂ ਮਰਜ਼ੀ ਟਾਈਮ ਦਿਉ। ਇਸ ਲਈ ਸ਼ਰਧਾਂਜਲੀ ਦੀ ਖੁਲ੍ਹੀ ਇਜਾਜ਼ਤ ਹੋਣੀ ਚਾਹੀਦੀ ਹੈ। (ਵਿਘਨ)

**ਮੁੱਖ ਮੰਤਰੀ** : ਤੁਸੀਂ ਰੂਲਿੰਗ ਦੇ ਦਿਉ । ਬਾਅਦ ਵਿੱਚ ਮੁਨਾਸਬ ਟਾਈਮ ਦੇ ਦੇਣਾ (ਵਿਘਨ)

**ਸ੍ਰੀ ਸਪੀਕਰ** : ਆਰਾਮ ਨਾਲ ਗੱਲ ਸੁਣੋ । ਗੁਰੂ ਮਹਾਰਾਜ ਨੂੰ ਸ਼ਰਧਾਂਜਲੀ ਆਰਾਮ ਨਾਲ ਕਰੋ ਅਤੇ ਸ਼ੋਰ ਨਾ ਮਚਾਓ। ਛੈਨੇ ਜਾਂ ਤਾੜੀਆਂ ਵਜਾਉਣ ਦੀ ਲੋੜ ਨਹੀਂ ਸ਼ੋਕ ਮਤੇ ਵੇਲੇ । ਅਗਰ ਸ਼ੋਰ ਮਚਾਉਣਾ ਹੈ ਤਾਂ ...... (The hon. Members should listen patiently. They should pay homage in a peaceful way. There should be no noise. There is no necessity of using Chhainas and cheers. If they will go on making noise ....)

ਇਕ **ਆਵਾਜ਼** : ਸ਼ੋਰ ਮਚਾਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ੍ਰੀ ਸਪੀਕਰ** : ਮੈਂ ਸਰਦਾਰ ਲਛਮਣ ਸਿੰਘ ਗਿੱਲ ਨੂੰ ਸ਼ਰਧਾਂਜਲੀ ਸ਼ੁਰੂ ਕਰਨ ਲਈ ਕਹਿੰਦਾ ਹਾਂ । (ਵਿਘਨ) (I request Sardar Lachhman Singh Gill to please start paying his homage to Shri Guru Tegh Bahadur.)

(Interruption)

**ਸ੍ਰੀ ਲਾਲ ਚੰਦ ਸੱਬਰਵਾਲ** : ਮੈਂ ਪਹਿਲਾਂ ਬੋਲਣ ਦਾ ਆਪਣਾ ਹੱਕ ਗਿੱਲ ਸਾਹਿਬ ਦੇ ਹੱਕ ਵਿੱਚ ਛਡਦਾ ਹਾਂ ।

**ਮੁੱਖ ਮੰਤਰੀ** : (ਸਰਦਾਰ ਲਛਮਣ ਸਿੰਘ ਗਿਲ): ਸਪੀਕਰ ਸਾਹਿਬ, ਅਜ ਦਾ ਦਿਨ ਪੰਜਾਬ ਅਤੇ ਸਾਰੇ ਹਿੰਦੁਸਤਾਨ ਲਈ ਇਕ ਵਿਸ਼ੇਸ਼ਤਾ ਦਾ ਦਿਨ ਹੈ । ਅੱਜ ਦੇ ਦਿਨ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ, ਜਿਨ੍ਹਾਂ ਦਾ ਨਾਮ ਸਦਾ ਅਮਰ ਰਹਿਣਾ ਹੈ, ਨੇ ਸ਼ਹਾਦਤ ਦਿੱਤੀ, ਉਨ੍ਹਾਂ ਦੀ ਸ਼ਹਾਦਤ ਨਾ ਕੇਵਲ ਪੰਜਾਬ ਵਿੱਚ, ਨਾ ਕੇਵਲ ਹਿੰਦੁਸਤਾਨ ਵਿੱਚ ਬਲਕਿ ਦੁਨੀਆਂ ਦੇ ਹਰ ਹਿੱਸੇ ਵਿੱਚ ਜਿੱਥੇ ਜਿੱਥੇ ਵੀ ਉਨ੍ਹਾਂ ਦੇ ਨਾਮ ਲੇਵਾ ਰਹਿੰਦੇ ਹਨ, ਮੇਰਾ ਭਾਵ ਸਾਰੇ ਸੰਸਾਰ ਤੋਂ ਹੈ, ਜਾਣੀ ਜਾਂਦੀ ਹੈ । ਉਨ੍ਹਾਂ ਦੀ ਮਹਾਨ ਕੁਰਬਾਨੀ ਤੋਂ ਸਾਰਾ ਸੰਸਾਰ ਵਾਕਿਫ ਹੈ । ਸਾਰਿਆਂ ਨੂੰ ਇਸ ਦਾ ਚੰਗੀ ਤਰ੍ਹਾਂ ਪਤਾ ਹੈ । ਗੁਰੂ ਤੇਗ ਬਹਾਦਰ ਜੀ ਦੀ ਕੁਰਬਾਨੀ ਉਸ ਵਕਤ ਦੇ ਮੁਗਲੀਆ ਖਾਨਦਾਨ ਦੇ ਬਾਦਸ਼ਾਹ ਔਰੰਗਜ਼ੇਬ ਹੱਥੋਂ ਹੋਈ । ਔਰੰਗਜ਼ੇਬ ਬੜਾ ਧੱਕੇਖੋਰ ਸੀ, ਜ਼ਾਲਮ ਸੀ । ਹਿੰਦੂ ਧਰਮ ਦੀ ਜੜ੍ਹ ਨੂੰ ਹਿੰਦੁਸਤਾਨ ਵਿੱਚੋਂ ਪੁਟਣਾ ਚਾਹੁੰਦਾ ਸੀ ਅਤੇ ਇਹ ਗੱਲ ਇਤਿਹਾਸ ਵਿਚ ਬਿਲਕੁਲ ਸਪਸ਼ਟ ਹੈ ਕਿ ਉਹ ਹਰ ਰੋਜ਼ ਸਵਾ ਮਣ ਜਨੇਊ ਉਤਾਰ ਕੇ ਰੋਟੀ ਖਾਂਦਾ ਹੁੰਦਾ ਸੀ । ਇਸ ਨਾਲ ਸਾਰੇ ਦੇਸ਼ ਵਿੱਚ ਤਰਥਲੀ ਮਚ ਗਈ । ਹਿੰਦੂ ਧਰਮ ਵਾਲਿਆਂ ਨੇ, ਇਸ ਦੇਸ਼ ਵਿੱਚ ਰਹਿਣ ਵਾਲਿਆਂ ਨੇ, ਆਪਣੇ ਦੇਵਤਿਆਂ ਦੇ ਮੰਦਰਾਂ ਵਿੱਚ ਜਾ ਕੇ ਅਰਦਾਸਾਂ ਕੀਤੀਆਂ ਅਤੇ ਫਰਿਆਦ ਕੀਤੀ, ਪਰ ਕਿਸੇ ਨੇ ਉਨ੍ਹਾਂ ਦੀ ਪੁਕਾਰ ਨਾ ਸੁਣੀ । ਆਖਿਰ ਵਿੱਚ ਇਹ ਫੈਸਲਾ ਹੋਇਆ ਕਿ ਇਸ ਮਸਲੇ ਨੂੰ ਸੁਲਝਾਉਣ ਲਈ ਗੁਰੂ ਨਾਨਕ ਦੇ ਦਰਬਾਰ ਵਿੱਚ ਹਾਜ਼ਰ ਹੋ ਕੇ ਬੇਨਤੀ ਕੀਤੀ ਜਾਵੇ । ਇਸ ਕੰਮ ਲਈ ਚੰਗੇ ਸਿਆਣੇ ਆਦਮੀਆਂ ਨੇ ਉਸ ਵੇਲੇ ਇਕ ਕਮੇਟੀ ਬਣਾਈ ਜੋ ਕਸ਼ਮੀਰ ਦੇ ਬ੍ਰਾਹਮਣਾਂ ਦੀ ਸੀ । ਉਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿੱਚ ਜਾ ਕੇ ਬੇਨਤੀ ਕੀਤੀ ਅਤੇ ਕਿਹਾ ਕਿ ਇਸ ਵੇਲੇ ਜ਼ੁਲਮ ਦੀ ਇਨਤਹਾ ਹੋ ਗਈ ਹੈ ਅਤੇ ਜੇਕਰ ਇਸ ਵੇਲੇ ਹਿੰਦੂ ਧਰਮ ਨੂੰ ਨਾ ਬਚਾਇਆ ਗਿਆ ਤਾਂ ਉਹ ਦਿਨ ਦੂਰ ਨਹੀਂ ਜਦ ਸਾਰੇ ਹਿੰਦੁਸਤਾਨ ਵਿੱਚ ਹਿੰਦੂ ਧਰਮ ਖਤਮ ਹੋ ਜਾਏਗਾ ਅਤੇ ਸਾਰੇ ਮੁਸਲਮਾਨ ਧਰਮ ਇਖਤਿਆਰ ਕਰ ਲੈਣਗੇ । ਇਹ ਉਹ ਸਮਾਂ ਸੀ ਜਦ ਔਰੰਗਜ਼ੇਬ ਇਤਨੇ ਅਤਿਆਚਾਰ ਕਰਦਾ ਸੀ ਜਿਸ ਦਾ ਵਰਨਣ ਨਹੀਂ ਕੀਤਾ ਜਾ ਸਕਦਾ । ਸਪੀਕਰ ਸਾਹਿਬ, ਗੁਰੂ ਮਹਾਰਾਜ ਨੇ ਉਸ ਵੇਲੇ

ਕਿਹਾ ਕਿ ਕਿਸੇ ਬਹੁਤ ਵੱਡੇ ਮਹਾਨ ਪੁਰਖ ਦੀ ਕੁਰਬਾਨੀ ਚਾਹੀਦੀ ਹੈ । ਕਿਸੇ ਮਹਾਨ ਸ਼ਖਸੀਅਤ ਦੇ ਪ੍ਰਾਣਾਂ ਦੀ ਆਹੁਤੀ ਦਰਕਾਰ ਹੈ । ਜੇਕਰ ਉਹ ਕੁਰਬਾਨੀ ਕਰੇ ਅਤੇ ਆਪਣਾ ਬਲੀਦਾਨ ਦੇਵੇ ਤਾਂ ਹੀ ਹਿੰਦੁਸਤਾਨ ਬਚ ਸਕਦਾ ਹੈ, ਹਿੰਦੂ ਧਰਮ ਨੂੰ ਬਚਾਇਆ ਜਾ ਸਕਦਾ ਹੈ । ਉਸ ਵੇਲੇ ਝਟ ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੋ ਛੋਟੀ ਉਮਰ ਵਿੱਚ ਸਨ, ਖੇਲ੍ਹਦੇ ਖੇਲ੍ਹਦੇ ਉਧਰ ਆ ਗਏ ਅਤੇ ਆਪਣੇ ਪੂਜਨੀਕ ਪਿਤਾ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਨੂੰ ਸੋਚੀਂ ਪਿਆ ਵੇਖ ਕੇ ਫੌਰਨ ਕਹਿ ਦਿੱਤਾ ਕਿ ਪਿਤਾ ਜੀ ਤੁਹਾਡੇ ਤੋਂ ਵੱਡਾ ਆਦਮੀ ਅਤੇ ਮਹਾਂਪੁਰਖ ਹੋਰ ਕੌਣ ਹੋ ਸਕਦਾ ਹੈ ਤੁਸੀਂ ਬਲੀ ਦਿਉ ਤਦ ਹੀ ਹਿੰਦੂ ਧਰਮ ਦੀ ਰਖਿਆ ਕੀਤੀ ਜਾ ਸਕਦੀ ਹੈ । ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੀ ਛਾਤੀ ਨਾਲ ਲਗਾ ਲਿਆ ਅਤੇ ਕਿਹਾ ਕਿ ਮੈਂ ਸਮਝਦਾ ਹਾਂ ਕਿ ਹੁਣ ਹਿੰਦੁਸਤਾਨ ਦਾ ਬੇੜਾ ਪਾਰ ਹੋ ਜਾਵੇਗਾ, ਅਤੇ ਹਿੰਦੂ ਧਰਮ ਨੂੰ ਬਚਾ ਲਿਆ ਜਾਵੇਗਾ । ਮੇਰੀ ਕੁਰਬਾਨੀ ਨਾਲ ਜਿਹੜਾ ਪੌਦਾ ਮੈਂ ਲਗਾ ਚਲਿਆ ਹਾਂ ਉਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪਾਵਨ ਹੱਥਾਂ ਵਿੱਚ ਫਲੇਗਾ, ਫੁਲੇਗਾ ਅਤੇ ਸਾਰੇ ਸੰਸਾਰ ਵਿੱਚ ਫੈਲ ਜਾਵੇਗਾ । ਇਸ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦਿਲੀ ਚਲੇ ਗਏ ਅਤੇ ਦਰਬਾਰ ਵਿੱਚ ਹਾਜ਼ਰ ਹੋ ਗਏ । ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਵਿੱਚ ਇੰਨਾ ਅਸਗਾਹ ਬਲ ਕਿਸ ਤਰ੍ਹਾਂ ਆ ਗਿਆ । ਸਪੀਕਰ ਸਾਹਿਬ, ਤੁਹਾਨੂੰ ਅਤੇ ਸਾਰਿਆਂ ਨੂੰ ਅੱਛੀ ਤਰ੍ਹਾਂ ਪਤਾ ਹੈ ਕਿ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਪਾਸੋਂ ਇਨ੍ਹਾਂ ਨੂੰ ਇਹ ਬਲ ਪ੍ਰਾਪਤ ਹੋਇਆ ਸੀ । ਇਨ੍ਹਾਂ ਨੂੰ ਭਾਈ ਦੇਸੂ ਜੀ ਦੇ ਨਾਮ ਨਾਲ ਪੁਕਾਰਿਆ ਜਾਂਦਾ ਸੀ । ਇਨ੍ਹਾਂ ਦੇ ਮਨ ਵਿੱਚ ਸਾਦਗੀ ਇਨਤਹਾ ਦੀ ਸੀ ਸਾਧਾਰਣ ਕਿਸਮ ਦਾ ਜੀਵਨ ਸੀ ਅਤੇ ਗੁਰਬਾਣੀ ਨਾਲ ਲਿਵ ਸੀ । ਅਤੇ ਇਹ ਮੰਨੀ ਹੋਈ ਗੱਲ ਹੈ ਕਿ ਜਿੰਨੀ ਸਾਦਗੀ ਹੋਵੇ ਅਤੇ ਜਿੰਨੀ ਭਜਨ ਬੰਦਗੀ ਹੋਵੇ ਉਨੀ ਫਤਿਹ ਹੁੰਦੀ ਹੈ ਅਤੇ ਆਤਮਕ ਬਲ ਆ ਜਾਂਦਾ ਹੈ । ਗੁਰੂ ਜੀ ਦੇ ਜੀਵਨ ਬਾਰੇ ਤਾਂ ਆਪ ਸਭ ਜਾਣਦੇ ਹੋ ਕਿ ਬਕਾਲੇ ਵਿੱਚ ਲਗਾਤਾਰ ਕਿੰਨੇ ਬਰਸ ਤਪਸਿਆ ਕੀਤੀ, ਭੋਰੇ ਵਿੱਚ ਬੈਠ ਕੇ ਤਪ ਕੀਤਾ ਅਤੇ ਪ੍ਰਭੂ ਅਤੇ ਆਪਣੇ ਗੁਰੂ ਦੀ ਯਾਦ ਵਿਚ ਲੱਗੇ ਰਹੇ । ਅਤੇ ਇਥੋਂ ਹੀ ਇਨ੍ਹਾਂ ਨੂੰ ਤਾਕਤ ਮਿਲੀ ਸੀ, ਇੰਨੀ ਵੱਡੀ ਕੁਰਬਾਨੀ ਕਰਨ ਲਈ । ਅਤੇ ਫਿਰ ਸੰਸਾਰ ਵਿੱਚ ਆਪਣੇ ਆਪ ਨੂੰ ਗੁਰੂ ਅਖਵਾਣ ਦਾ ਯਤਨ ਨਹੀਂ ਕੀਤਾ । ਇਸ ਸੰਸਾਰ ਵਿੱਚ ਪ੍ਰਵੇਸ਼ ਕੀਤਾ ਤਾਂ ਕੋਈ ਢੰਡੋਰਾ ਨਹੀਂ ਪਿਟਵਾਇਆ, ਕੋਈ ਪਰਚਾਰ ਨਹੀਂ ਕਰਵਾਇਆ, ਸਗੋਂ ਸਾਦਗੀ ਵਿੱਚ ਹੀ ਰਹੇ, ਅਤੇ ਮਖਣ ਸ਼ਾਹ ਲੁਬਾਣੇ ਨੇ ਇਨ੍ਹਾਂ ਨੂੰ ਲਭਿਆ । ਇਸ ਤਰ੍ਹਾਂ ਮਿਲੀ ਹੋਈ ਤਾਕਤ ਨੂੰ ਲੈ ਕੇ ਇਹ ਔਰੰਗਜ਼ੇਬ ਦੇ ਦਰਬਾਰ ਵਿੱਚ ਹਾਜ਼ਰ ਹੋ ਗਏ । ਉਸ ਅਤਿਆਚਾਰੀ ਅਤੇ ਪਾਪੀ ਔਰੰਗਜ਼ੇਬ ਨੇ ਗੁਰੂ ਮਹਾਰਾਜ ਨੂੰ ਕੈਦ ਕਰ ਲਿਆ ਅਤੇ ਲੋਹੇ ਦੇ ਪਿੰਜਰੇ ਵਿੱਚ ਬੰਦ ਕਰ ਦਿਤਾ, ਜਿਸ ਵਿੱਚ ਇੰਨੀ ਘਟ ਥਾਂ ਸੀ ਕਿ ਨਾ ਤਾਂ ਇਨਸਾਨ ਬੈਠ ਸਕੇ ਨਾ ਲੇਟ ਸਕੇ ਨਾ ਖੜ੍ਹੋ ਸਕੇ । ਤਾਰੀਖ ਇਸ ਗੱਲ ਦੀ ਗਵਾਹ ਹੈ ਕਿ ਇਸ ਪਿੰਜਰੇ ਵਿੱਚ ਕੈਦ ਹੋਣ ਤੇ ਵੀ ਉਹ ਹਰ ਰੋਜ਼ ਦਰਿਆ ਜਮਨਾ ਤੇ ਇਸ਼ਨਾਨ ਕਰ ਕੇ ਆਉਂਦੇ ਸਨ ਪਿੰਜਰੇ ਦੇ ਬਾਹਰ ਪਹਿਰਾ ਦੇਣ ਵਾਲਿਆਂ ਇਸ ਕੌਤਕ ਨੂੰ ਵੇਖਿਆ ਸੀ । ਇਕ ਦਿਨ ਦੀ ਗੱਲ ਹੈ ਕਿ ਬਾਹਰ ਪਹਿਰੇਦਾਰ ਨੇ ਪਿੰਜਰੇ ਵਿੱਚ ਝਾਤ ਮਾਰੀ ਤਾਂ ਵੇਖਿਆ ਕਿ ਗੁਰੂ ਤੇਗ ਬਹਾਦਰ ਸਾਹਿਬ ਪਿੰਜਰੇ ਵਿੱਚ ਨਹੀਂ ਸਨ ਤਾਂ ਉਸ ਦੇ ਤੋਤੇ ਉੜ ਗਏ ਕਿ ਹੁਣੇ ਬਾਦਸ਼ਾਹ ਔਰੰਗਜ਼ੇਬ ਮੇਰੇ ਸਿਰ ਨੂੰ ਕਲਮ ਕਰਵਾ ਦੇਵੇਗਾ ਉਸ ਪਹਿਰੇਦਾਰ ਨੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਧਿਆਇਆ ਅਤੇ ਸਚੇ ਮਨ ਨਾਲ ਇਕ ਚਿਤ ਹੋ ਕੇ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਮੇਰੇ ਕਲੋਂ ਕੀ ਅਵੱਗਿਆ ਹੋ ਗਈ ਹੈ ਕਿ ਮੇਰੀ ਗਰਦਨ ਤੇ ਨਾਦਰ ਸ਼ਾਹੀ ਤਲਵਾਰ ਲਟਕਣ ਲਗ ਪਈ ਹੈ ਅਤੇ ਮੇਰੇ ਪਰਿਵਾਰ ਦਾ ਮਲੀਆਮੇਟ ਬਾਦਸ਼ਾਹ ਨੇ ਕਰ ਦੇਣਾ ਹੈ । ਭਗਤੀ ਕਰਨ ਤੋਂ ਬਾਅਦ ਜਦ ਉਸ ਨੇ ਅੱਖਾਂ ਖੋਲ੍ਹੀਆਂ ਤਾਂ ਗੁਰੂ ਸਾਹਿਬ ਪਿੰਜਰੇ ਵਿਚ ਮੌਜੂਦ ਸਨ । ਇਕ ਇੰਨੀ ਵੱਡੀ ਮਹਾਨ ਸ਼ਖਸੀਅਤ ਦਾ ਅੱਜ ਦਿਨ ਹੈ, ਜਿਸ ਦੀ ਕੁਰਬਾਨੀ ਨੇ ਕੌਮ ਬਣਾਈ, ਅੱਜ ਦਾ ਸੂਬਾ, ਅੱਜ ਦਾ ਇਤਿਹਾਸ ਅਤੇ ਅੱਜ ਦਾ ਸੰਸਾਰ ਇਸ ਗੱਲ ਦਾ ਰਿਣੀ ਹੈ । ਉਸ ਵਕਤ ਜ਼ੁਲਮ ਦੀ ਇਨਤਹਾ ਹੋ ਗਈ ਸੀ ਅਤੇ

[ਮੁੱਖ ਮੰਤਰੀ]

ਔਰੰਗਜ਼ੇਬ ਹਿੰਦੂ ਧਰਮ ਨੂੰ ਭੰਗ ਕਰਨ ਤੇ ਤੁਲਿਆ ਹੋਇਆ ਸੀ । ਇਹ ਫੈਸਲਾ ਬ੍ਰਾਹਮਣਾਂ ਨੇ ਕੀਤਾ ਕਿ ਜੇਕਰ ਗੁਰੂ ਤੇਗ ਬਹਾਦਰ ਸਾਹਿਬ ਇਸਲਾਮ ਧਰਮ ਨੂੰ ਕਬੂਲ ਕਰ ਲੈਣ ਤਾਂ ਸਾਰੇ ਹਿੰਦੂ ਇਸਲਾਮ ਨੂੰ ਕਬੂਲ ਕਰ ਲੈਣਗੇ । ਔਰੰਗਜ਼ੇਬ ਨੇ ਇਹ ਗੱਲ ਮੰਨ ਲਈ ਅਤੇ ਹਰ ਤਰ੍ਹਾਂ ਦੀ ਚਾਲ ਚਲੀ ਕਿ ਕਿਸੇ ਤਰ੍ਹਾਂ ਗੁਰੂ ਸਾਹਿਬ ਆਪਣਾ ਧਰਮ ਬਦਲਣ ਲਈ ਤਿਆਰ ਹੋ ਜਾਣ ਅਤੇ ਮੈਂ ਇਨ੍ਹਾਂ ਦੇ ਬਾਰੇ ਵਿੱਚ ਪੜ੍ਹਿਆ ਹੈ ਅਤੇ ਖੋਜ ਕੀਤੀ ਹੈ ਕਈ ਲੇਖ ਲਿਖੇ ਹਨ, ਜਿਨ੍ਹਾਂ ਵਿੱਚੋਂ ਇਕ ਗੁਰੂ ਜੀ ਦੀ ਸ਼ਹਾਦਤ ਬਾਰੇ ਵਿੱਚ ਸੀ । ਇਤਿਹਾਸ ਗਵਾਹ ਹੈ ਕਿ ਇਨ੍ਹਾਂ ਨੂੰ ਕੀ ਕੀ ਤਸੀਹੇ ਔਰੰਗਜ਼ੇਬ ਦੀ ਕੈਦ ਵਿੱਚ ਦਿੱਤੇ ਗਏ । ਕਿਸ ਤਰ੍ਹਾਂ ਗਊ ਦਾ ਮਾਸ ਰਿੰਨ ਕੇ ਪਤੀਲੇ ਵਿੱਚ ਢਕ ਕੇ ਇਨ੍ਹਾਂ ਦੇ ਪਾਸ ਲਿਆਂਦਾ ਗਿਆ ਕਿ ਇਹ ਕਿਸੇ ਤਰ੍ਹਾਂ ਸਬਜ਼ੀ ਸਮਝ ਕੇ ਇਸ ਨੂੰ ਖਾ ਲੈਣ । ਅਗਲੇ ਸ਼ਬਦ ਮੈਂ ਨਹੀਂ ਕਹਿਣਾ ਚਾਹੁੰਦਾ, ਜ਼ੇਬ ਨਹੀਂ ਦੇਣਗੇ ਕਿ ਕੀ ਕੁਝ ਹੋਰ ਕੀਤਾ ਗਿਆ । ਅਨੇਕਾਂ ਅਸਹਿ ਕਸ਼ਟ ਅਤੇ ਤਸੀਹੇ ਗੁਰੂ ਮਹਾਰਾਜ ਨੂੰ ਦਿੱਤੇ ਗਏ । ਅੱਜ ਉਸ ਦੀ ਯਾਦਗਾਰ ਗੁਰਦਵਾਰਾ ਸੀਸ ਗੰਜ ਦਿਲੀ ਵਿਚ ਮੌਜੂਦ ਹੈ, ਜਿਸ ਤੇ ਕੋਈ ਵੀ ਆਦਮੀ ਸਿਰ ਨਿਵਾਏ ਬਿਨਾਂ ਨਹੀਂ ਲੰਘਦਾ । ਇਹ ਉਹ ਥਾਂ ਹੈ ਜਿੱਥੇ ਕਿ ਮਹਾਨ ਕੁਰਬਾਨੀ ਦਿੱਤੀ ਗਈ । ਇਹ ਗੱਲ ਮੰਨੀ ਹੋਈ ਹੈ ਕਿ ਬ੍ਰਾਹਮਣਾਂ ਦੀ ਇਸ ਤਜਵੀਜ਼ ਨੂੰ ਔਰੰਗਜ਼ੇਬ ਨੇ ਮੰਨ ਲਿਆ ਕਿ ਕੱਲੇ ਕੱਲੇ ਬ੍ਰਾਹਮਣ ਨੂੰ ਮਾਰਨ ਜਾਂ ਮਜਬੂਰ ਕਰਨ ਦੀ ਥਾਂ ਇਕੋ ਗੁਰੂ ਤੇਗ ਬਹਾਦਰ ਜੀ ਨੂੰ ਇਸਲਾਮ ਕਬੂਲ ਕਰਵਾਇਆ ਜਾਵੇ । ਗੁਰੂ ਸਾਹਿਬ ਨੂੰ ਮੁਸਲਮਾਨ ਬਣਾਉਣ ਲਈ ਕਈ ਤਰ੍ਹਾਂ ਦੇ ਟੈਸਟ ਦਿੱਤੇ ਗਏ । ਦਰਬਾਰ ਵਿੱਚ ਬੁਲਾ ਕੇ ਫੈਸਲਾ ਸੁਣਾਇਆ ਗਿਆ, ਔਰੰਗਜ਼ੇਬ ਕਿਉਂਕਿ ਕਟੜ ਮੁਸਲਮਾਨ ਸੀ, ਇਸ ਲਈ ਉਸ ਨੇ ਹਰ ਤਰ੍ਹਾਂ ਦਾ ਲਾਲਚ ਉਨ੍ਹਾਂ ਨੂੰ ਦਿੱਤਾ ਅਤੇ ਦੇਣ ਦਾ ਫੈਸਲਾ ਕੀਤਾ ਇਥੇ ਤਕ ਕਿ ਆਪਣਾ ਰਾਜ ਭਾਗ ਭਾਵੇਂ ਚਲਿਆ ਜਾਏ, ਸਾਰੀ ਦੌਲਤ ਚਲੀ ਜਾਏ, ਡੋਲੇ ਗੁਰੂ ਸਾਹਿਬ ਪਾਸ ਚਲੇ ਜਾਣ, ਪਰ ਇਕ ਵੇਰ ਇਹ ਇਸਲਾਮ ਕਬੂਲ ਕਰ ਲੈਣ । ਪਰ ਗੱਲ ਨਾ ਬਣੀ । ਅੰਤ ਵਿਚ ਗੁਰੂ ਤੇਗ ਬਹਾਦਰ ਸਾਹਿਬ ਨੂੰ ਪੁਛਿਆ ਗਿਆ ਕਿ ਤੁਹਾਨੂੰ ਤੇਗ ਬਹਾਦਰ ਕਿਉਂ ਕਹਿੰਦੇ ਹਨ ? ਉਨ੍ਹਾਂ ਕਿਹਾ ਕਿ ਤੇਗ ਬਹਾਦਰ ਨਾਂ ਤੇਗ ਦੇ ਧਨੀ ਲਈ ਰਖਿਆ ਜਾਂਦਾ ਹੈ । ਔਰੰਗਜ਼ੇਬ ਨੇ ਜਲਾਦਾਂ ਨੂੰ ਬੁਲਾਇਆ, ਕਾਤਲਾਂ ਨੂੰ ਸਦਿਆ ਅਤੇ ਹੁਕਮ ਦਿੱਤਾ ਕਿ ਉਨ੍ਹਾਂ ਦਾ ਸਿਰ ਉਤਾਰ ਦਿਉ ਅਤੇ ਇਹ ਇਕ ਭਰਿਆ ਮਜਮਾ ਸੀ, ਜਿਸ ਵਿੱਚ ਕੈਦੀਆਂ ਲਈ ਹੁਕਮ ਸੁਣਾਇਆ ਜਾਂਦਾ ਸੀ, ਔਰੰਗਜ਼ੇਬ ਜਿੱਥੇ ਸਜ਼ਾਵਾਂ ਸੁਣਾਇਆ ਕਰਦਾ ਸੀ । ਇਨਸਾਨਾਂ ਦੇ ਸਿਰਾਂ ਦਾ ਕੋਈ ਮੁਲ ਨਹੀਂ ਸੀ । ਪਰ ਗੁਰੂ ਸਾਹਿਬ ਇਸ ਕਤਲ ਦੇ ਹੁਕਮ ਤੇ ਅਹਿਲ ਅਤੇ ਅਡੋਲ ਬੈਠੇ ਰਹੇ ਅਤੇ ਹੱਸ ਕੇ ਕਿਹਾ ਕਿ ਤਲਵਾਰ ਦਾ ਮੁਕਾਬਲਾ ਕਰਨਾ ਹੈ ਤਾਂ ਆਪਣੀ ਤਲਵਾਰ ਤੇ ਕਾਗਜ਼ ਚੜ੍ਹਾ ਕੇ ਉਪਰ ਸੂਤ ਬੰਨ੍ਹ ਲੈ ਉਹ ਮੇਰੇ ਸੀਸ ਤੇ ਚਲਾ ਜੇਕਰ ਉਹ ਸੂਤ ਨੂੰ ਕਟ ਜਾਵੇ ਤਾਂ ਕਹੀ ।

ਸਪੀਕਰ ਸਾਹਿਬ, ਮੇਰੇ ਪਾਸ ਕੋਈ ਐਸੇ ਸ਼ਬਦ ਹੈ ਨਹੀਂ, ਜਿਨ੍ਹਾਂ ਰਾਹੀ ਮੈਂ ਗੁਰੂ ਸਾਹਿਬ ਦੀ ਦੱਸੀ ਰਾਹ ਬਾਰੇ ਹਾਊਸ ਦੀ ਤਰਜਮਾਨੀ ਕਰ ਸਕਦਾ । ਨੇਕਨੀਅਤੀ ਨਾਲ ਜੋ ਮਕਸਦ ਉਨ੍ਹਾਂ ਦਾ ਸੀ, ਚਾਹੀਦਾ ਤਾਂ ਇਹ ਸੀ ਕਿ ਦੁਸ਼ਮਨ ਦਾ ਹੱਥ ਉਸ ਵੇਲੇ ਰੁਕ ਜਾਂਦਾ, ਜਾਂ ਜ਼ਾਲਮ ਆਪਣੇ ਆਪ ਨੂੰ ਅਤਿਆਚਾਰ ਕਰਨ ਤੋਂ ਰੋਕ ਲੈਂਦਾ ਪਰ ਐਸਾ ਭਾਣਾ ਵਰਤਣਾ ਸੀ ਅਤੇ ਔਰੰਗਜ਼ੇਬ ਜੈਸੇ ਬਾਦਸ਼ਾਹ ਦੇ ਹੱਥੋਂ ਇਸ ਜ਼ੁਲਮ ਦੀ ਬਿਜਲੀ ਗਿਰਨੀ ਸੀ, ਨਹੀਂ ਤਾਂ ਉਹ ਬਾਦਸ਼ਾਹ ਜਿਹੜਾ ਕਿਸੇ ਦੇ ਖੂਨ ਤੋਂ ਹਮੇਸ਼ਾ ਗੁਰੇਜ਼ ਕਰਦਾ ਸੀ, ਅਤੇ ਆਪਣੀ ਬਸਰ ਬਤੌਰ ਇਕ ਕੁਰਾਨ ਦੇ ਪੁਜਾਰੀ ਅਤੇ ਕੁਰਾਨ ਦੇ ਲਿਖਾਰੀ ਕਰਦਾ ਸੀ, ਐਸਾ ਨਾ ਕਰਦਾ । ਜੇ ਉਹ ਜਲਾਦਾਂ ਨੂੰ ਹੱਥ ਚੁਕਣ ਦੀ ਇਜਾਜ਼ਤ ਨਾ ਦਿੰਦਾ ਤਾਂ ਉਸ ਦੀ ਅਤੇ ਉਸ ਦੇ ਖਾਨਦਾਨ ਦੀ ਇਹ ਹਾਲਤ ਨਾ ਹੁੰਦੀ, ਜੋ ਅੱਜ ਹੋਈ ਹੈ । ਉਸ ਨੇ ਗੁਨਾਹਗਾਰਾਂ ਨੂੰ ਹੱਥ ਚੁੱਕਣ ਦਾ ਮੌਕਾ ਦਿੱਤਾ । ਸੱਚ ਤਾਂ ਇਹ ਹੈ ਕਿ ਜ਼ੁਲਮ ਦੀ ਉਸ ਵੇਲੇ ਇਨਤਹਾ ਹੋ ਗਈ ਸੀ ਅਤੇ ਸਭ ਦੀ ਜ਼ਿੰਦਗੀ ਖਤਰੇ ਵਿੱਚ ਸੀ । ਇਹ ਸ਼ਹੀਦੀ ਸਾਰਿਆਂ ਨੂੰ ਇਸ ਜ਼ੁਲਮੋਸਿਤਮ ਤੋਂ ਬਚਾਉਣ ਲਈ

ਗੁਰੂ ਸਾਹਿਬ ਨੂੰ ਦੇਣੀ ਪਈ। ਮੈਂ ਇਹ ਗੱਲ ਯਕੀਨ ਨਾਲ ਕਹਿ ਸਕਦਾ ਹਾਂ ਕਿ ਜਿਹੜੇ ਲੋਕ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕਰਨਾ ਚਾਹੁੰਦੇ ਹਨ, ਉਨ੍ਹਾਂ ਦੇ ਚਰਨਾਂ ਵਿੱਚ ਸਹੀ ਮਾਨਿਆਂ ਵਿੱਚ ਸ਼ਰਧਾਂਜਲੀ ਭੇਂਟ ਕਰਨਾ ਚਾਹੁੰਦੇ ਹਨ, ਉਹ ਨਾਵੇਂ ਮਹਲੇ ਦੇ ਸ਼ਲੋਕਾਂ ਦੇ ਦਰਸ਼ਨ ਕਰਨ। ਇਸ ਦੇ ਪੜ੍ਹਨ ਨਾਲ ਲੋਕ ਪਰਲੋਕ ਦਾ ਕਲਿਆਨ ਹੁੰਦਾ ਹੈ। ਈਮਾਨਦਾਰੀ ਨਾਲ ਜੇਕਰ ਤੁਸੀਂ ਇਸ ਤੇ ਅਮਲ ਕਰੋ ਤਾਂ ਇਸ ਤੋਂ ਕੋਈ ਹੋਰ ਸਿੱਧਾ ਰਸਤਾ ਨਹੀਂ, ਇਸ ਜ਼ਿੰਦਗੀ ਦੇ ਸੁਧਾਰ ਵਾਸਤੇ। ਗੁਰੂ ਤੇਗ ਬਹਾਦਰ ਜੀ ਕੋਈ ਕਾਮਨ ਇਨਸਾਨ ਨਹੀਂ ਸਨ। ਕਮਾਲ ਵੇਖੋ, ਕੁਦਰਤੀ ਹਾਲਾਤ ਦੇ ਕਿ ਜਿਸ ਵੇਲੇ ਇਸ ਕਾਮਲ ਇਨਸਾਨ ਦਾ ਕਤਲ ਹੁੰਦਾ ਹੈ, ਉਸ ਥਾਂ ਸੀਸ ਜ਼ਾਲਮਾਂ ਦੇ ਹੱਥ ਨਹੀਂ ਆਉਂਦਾ। ਇਸ ਅਲੌਕਕ ਵਾਕੇ ਦੇ ਮੁਤਅਲਿਕ ਬੜੀ ਖੋਜ ਹੋਈ ਹੈ, ਉਹ ਦਸਦੇ ਹਨ ਕਿ ਇਹ ਸੀਸ ਲਿਆਂਦਾ ਜਾਂਦਾ ਹੈ ਇਕ ਛੋਟੀ ਮੱਤ ਦੇ ਇਨਸਾਨ ਰਾਹੀਂ। ਛੋਟੀਆਂ ਜ਼ਾਤਾਂ ਨੂੰ ਉੱਚਾ ਚੁੱਕਣ ਵਿੱਚ ਭਾਵੇਂ ਮਹਾਤਮਾਂ ਗਾਂਧੀ ਦਾ ਨਾਉਂ ਆਉਂਦਾ ਹੈ, ਪਰ ਇਸ ਦੀ ਬੁਨਿਆਦ ਰੱਖੀ ਹੈ ਗੁਰੂ ਗੋਬਿੰਦ ਸਿੰਘ ਜੀ ਨੇ, ਜਿਸ ਨੇ ਛੋਟੀਆਂ ਜਾਤਾਂ ਨੂੰ ਸਫ਼ੇ ਅਵਲ ਵਿੱਚ ਲਿਆ ਕੇ ਖੜਾ ਕੀਤਾ। ਮੈਂ ਆਨਰੇਬਲ ਮੈਂਬਰ ਸ੍ਰੀ ਪ੍ਰਿਥੀ ਸਿੰਘ ਆਜ਼ਾਦ ਦੇ ਖ਼ਿਆਲਾਤ ਨਾਲ ਸਹਿਮਤ ਹਾਂ, ਜਿਨ੍ਹਾਂ ਨੇ ਕਿਹਾ ਕਿ ਗੁਰੂ ਸਾਹਿਬ ਨੇ ਅੰਮ੍ਰਿਤ ਦੀ ਸ਼ਕਤੀ ਨਾਲ ਮੇਰੇ ਵਰਗੇ ਲੱਖਾਂ ਕਰੋੜਾਂ ਇਨਸਾਨ ਪੈਦਾ ਕੀਤੇ ਅਤੇ ਉਨ੍ਹਾਂ ਨੇ ਇਸ ਕਾਬਲ ਬਣਾਇਆ ਕਿ ਮੁਲਕ ਦੀ ਸੇਵਾ ਲਈ ਵੱਡੀ ਤੋਂ ਵੱਡੀ ਪਦਵੀ ਹਾਸਲ ਕਰਨ ਸਕਣ। ਜਿਸ ਵੇਲੇ ਗੁਰੂ ਸਾਹਿਬ ਹਿੰਦੂ ਧਰਮ ਦੇ ਬਚਾਉਣ ਵਾਸਤੇ ਕੁਰਬਾਨ ਹੋਏ ਤਾਂ ਉਸ ਵੇਲੇ ਇਤਨੀ ਹਨੇਰੀ ਆਈ ਕਿ ਕਿਸੇ ਨੂੰ ਇਹ ਮੌਕਾ ਹੀ ਨਹੀਂ ਮਿਲਿਆ ਕਿ ਕੋਈ ਇਸ ਸੀਸ ਨੂੰ ਨਮਸਕਾਰ ਕਰ ਸਕੇ। ਇਤਨੇ ਜ਼ੁਲਮ ਦੀ ਇਨਤਹਾ ਦੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਤੋਂ ਇਕ ਸਿੰਘ ਨੂੰ ਭੇਜਿਆ ਕਿ ਤੂੰ ਗੁਰੂ ਸਾਹਿਬ ਦਾ ਸੀਸ ਏਥੇ ਲੈ ਕੇ ਪਹੁਚੇਂਗਾ। ਮੇਰਾ ਸਿਰ ਝੁਕਦਾ ਹੈ, ਉਸ ਹਸਤੀ ਅੱਗੇ, ਜਦੋਂ ਮੈਂ ਕਹਿੰਦਾ ਹਾਂ ਕਿ ਉਹ ਸਿੰਘ ਇਕ ਮਜ਼੍ਹਬੀ ਸਿੰਘ ਸੀ। ਜਦੋਂ ਗੁਰੂ ਸਾਹਿਬ ਦਾ ਸੀਸ ਲਿਆਕੇ ਸਿਖ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅੱਗੇ ਰਖਿਆ ਤਾਂ ਉਸ ਵੇਲੇ ਗੁਰੂ ਸਾਹਿਬ ਨੇ ਫ਼ਰਮਾਇਆ ਕਿ "ਰੰਘਰੇਟੇ ਗੁਰੂ ਕੇ ਬੇਟੇ" ਇਹ ਵਰ ਉਸ ਵੇਲੇ ਮਜ਼੍ਹਬੀ ਸਿੰਘਾਂ ਨੂੰ ਗੁਰੂ ਸਾਹਿਬ ਨੇ ਦਿੱਤਾ ਸੀ। ਇਹ ਸਿੱਖ ਧਰਮ ਦੀ ਰਵਾਇਤ ਹੈ ਕਿ ਉਹੀ ਇਸ ਵਿੱਚ ਸ਼ਾਮਲ ਹੈ, ਉਹ ਹੀ ਆਗੂ ਹੈ ਜੋ ਇਹ ਸਮਝੇ ਕਿ ਸਾਡੇ ਵਿੱਚ ਕੋਈ ਆਪਸੀ ਵੈਰ ਨਹੀਂ, ਕੋਈ ਈਰਖਾ ਨਹੀਂ, ਸਾਡਾ ਹਰ ਕੋਈ ਮਿੱਤਰ ਹੈ, ਉਹੀ ਸਾਡਾ ਆਪਣਾ ਹੈ ਜੋ ਉਨ੍ਹਾਂ ਪੂਰਨਿਆਂ ਤੇ ਚਲਦਾ ਹੈ, ਜੋ ਸਾਡੇ ਬਜ਼ੁਰਗਾਂ ਨੇ ਇਸ ਦੇਸ਼ ਦੀ ਰਾਖੀ ਲਈ ਪਾਏ ਹਨ, ਜੋ ਆਪਣੇ ਵਤਨ ਦੀ ਰਾਖੀ ਰਖਣ ਜਾਣਦਾ ਹੋਵੇ, ਨੈਸ਼ਨਲ ਹੋਵੇ ਉਹ ਹੀ ਉੱਚਾ ਸਿਖ ਹੈ। ਇਹ ਸਿਖ ਧਰਮ ਦਾ ਬੂਟਾ ਗੁਰੂ ਤੇਗ ਬਹਾਦਰ ਨੇ ਆਪਣੀ ਸ਼ਹਾਦਤ ਦੇ ਕੇ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਚਾਲੀ ਸਾਲ ਆਪਣੇ ਹੱਥੀਂ ਪਾਣੀ ਦੇ ਕੇ ਇਸ ਨੂੰ ਪਾਲਿਆ ਹੈ ਅਤੇ ਅੰਤ ਆਪਣਾ ਆਪ ਅਤੇ ਸਾਰਾ ਪਰਵਾਰ ਵੀ ਇਸ ਤੇ ਨਿਛਾਵਰ ਕਰ ਦਿੱਤਾ। ਮੈਂ ਅਰਜ਼ ਕਰ ਰਿਹਾ ਸੀ ਕਿ ਨਾ ਸੀਸ ਜ਼ਾਲਮਾਂ ਦੇ ਹੱਥ ਲੱਗਾ ਅਤੇ ਨਾ ਹੀ ਧੜ ਵੀ ਜ਼ਾਲਮਾਂ ਨੂੰ ਮਿਲਿਆ। ਇਹ ਇਕ ਕੁਦਰਤ ਦਾ ਕਰਿਸ਼ਮਾ ਸੀ ਕਿ ਧੜ ਇਕ ਵਣਜਾਰੇ ਦੇ ਗੱਡੇ ਵਿੱਚ ਜਾ ਗਿਰਦਾ ਹੈ ਜਿਹੜਾ ਕਿ ਰੂੰ ਦਾ ਬਿਉਪਾਰ ਕਰਦਾ ਸੀ। ਇਸ ਦੀ ਬੜੀ ਤਲਾਸ਼ ਹੋਈ, ਦਿੱਲੀ ਗੇਟ ਬੰਦ ਕਰ ਦਿੱਤਾ ਗਿਆ, ਅਜਮੇਰੀ ਗੇਟ ਬੰਦ ਕਰ ਦਿੱਤਾ ਗਿਆ ਕਿਸੇ ਨੂੰ ਬਾਹਰ ਜਾਣ ਦਾ ਜਾਂ ਅੰਦਰ ਆਉਣ ਦੀ ਆਗਿਆ ਨਹੀਂ ਸੀ। ਰੂੰ ਦੇ ਗੱਡਿਆਂ ਦੀ ਤਲਾਸ਼ੀ ਹੋਈ ਪਰ ਮਹਾਰਾਜ ਦੀ ਕਿਰਪਾ ਨਾਲ ਧੜ ਇਕ ਗੱਡੇ ਵਿੱਚੋਂ ਦੂਸਰੇ ਗੱਡੇ ਵਿੱਚ ਆਪਣੇ ਆਪ ਤਬਦੀਲ ਹੁੰਦਾ ਚਲਾ ਗਿਆ। ਅੰਤ ਰਾਤ ਦਾ ਵਕਤ ਆਇਆ ਅਤੇ ਹਕੂਮਤ ਨੇ ਇਹ ਫ਼ੈਸਲਾ ਕੀਤਾ ਕਿ ਕੋਈ ਕਿਤੇ ਅੱਗ ਨਹੀਂ ਬਾਲੇਗਾ। ਵਣਜਾਰੇ ਦੇ ਗੱਡੇ ਜਿੱਥੇ ਅੱਜ ਗੁਰਦਵਾਰਾ ਰਕਾਬ ਗੰਜ ਹੈ, ਏਥੇ ਰੋਕ ਦਿੱਤੇ ਗਏ। ਇਸ ਮੌਕੇ ਬਣਜਾਰੇ ਨੇ ਕੁਰਬਾਨੀ ਦਿੱਤੀ ਅਤੇ ਸਾਰੇ ਰੂੰ ਦੇ ਗੱਡਿਆ ਨੂੰ ਉਸ ਨੇ ਅੱਗ ਲਾ ਦਿੱਤੀ, ਨਾਲ ਉਸ ਗੱਡੇ ਨੂੰ ਵੀ ਜਿਸ ਵਿੱਚ ਕਿ ਗੁਰੂ ਸਾਹਿਬ ਦਾ ਧੜ ਸੀ। ਇਸ ਤਰ੍ਹਾਂ ਗੁਰੂ ਸਾਹਿਬ ਦੇ ਧੜ

[ਮੁੱਖ ਮੰਤਰੀ]

ਦਾ ਸਸਕਾਰ ਹੋਇਆ ਸੀ। ਜਦੋਂ ਖਾਲਸੇ ਨੇ ਦਿੱਲੀ ਤੇ ਕਬਜ਼ਾ ਕੀਤਾ ਉਸ ਵਕਤ ਇਹ ਜਗ੍ਹਾ ਲੱਭੀ ਤਾਂ ਇਹ ਸੈਕਰੀਟੇਰੀਏਟ ਦੇ ਬਿਲਕੁਲ ਸਾਹਮਣੇ ਪਾਰਲੀਮੈਂਟ ਹਾਊਸ ਦੇ ਸਾਹਮਣੇ ਅਤੇ ਪ੍ਰਧਾਨ ਮੰਤ੍ਰੀ ਹਾਊਸ ਦੇ ਸਾਹਮਣੇ ਹੈ। ਇਸ ਦਾ ਨਤੀਜਾ ਇਹ ਹੋਇਆ ਕਿ ਮਹਾਰਾਜ ਦਾ ਡੁਲ੍ਹਿਆ ਹੋਇਆ ਖ਼ੂਨ ਇਕ ਰੰਗ ਲਿਆਇਆ, ਇਨ੍ਹਾਂ ਦੀ ਕੁਰਬਾਨੀ ਦਾ ਸਦਕਾ ਉਹ ਲੋਕ ਜੋ ਬੁਜ਼ਦਿਲ ਹੋ ਚੁਕੇ ਸਨ ਅਤੇ ਮੁਸਲਮਾਨ ਧਰਮ ਨੂੰ ਇਖਤਿਆਰ ਕਰਨ ਲਈ ਤਿਆਰ ਬੈਠੇ ਸਨ, ਸਿਖ ਧਰਮ ਵਿੱਚ ਆਕੇ ਤਿਆਰ ਬਰਤਿਆਰ ਹੋ ਗਏ। ਉਹ ਲੋਕ ਜਿਨ੍ਹਾਂ ਦੀਆਂ ਬਹੂ-ਬੇਟੀਆਂ ਟਕੇ ਟਕੇ ਗਜ਼ਨੀ ਵਿਚ ਵਿਕਦੀਆਂ ਸਨ ਉਹ ਇਸ ਧਰਮ ਵਿੱਚ ਸ਼ਾਮਲ ਹੋ ਕੇ ਇਸ ਕਾਬਲ ਬਣ ਗਏ ਕਿ ਆਪਣੀ ਪ੍ਰੋਟੈਕਸ਼ਨ ਉਹ ਆਪ ਕਰ ਸਕਣ। ਉਹ ਲੋਕ ਜੋ ਸਹਿਮ ਕੇ ਘਰਾਂ ਵਿੱਚ ਬੈਠੇ ਰਹਿੰਦੇ ਸੀ, ਉਨ੍ਹਾਂ ਦੀਆਂ ਸ਼ਰੀਰ ਦੀਆਂ ਰਗਾਂ ਦਾ ਖ਼ੂਨ ਹਰਕਤ ਦੇ ਵਿੱਚ ਆਇਆ ਅਤੇ ਉਨ੍ਹਾਂ ਨੇ ਮੁਲਕ ਦੇ ਵਿੱਚ ਇਕ ਨਵੀਂ ਹਿਲ-ਜੁਲ ਪੈਦਾ ਕਰ ਦਿੱਤੀ। ਸਾਹਿਬ ਗੁਰੂ ਗੋਬਿੰਦ ਸਿੰਘ ਨੇ ਇਕ ਆਰਮੀ ਬਣਾਈ, ਇਸ ਵਿੱਚੋਂ ਇਕ ਧਰਮ ਨਿਕਲਿਆ ਜਿਹੜਾ ਕਿ ਸਭ ਦਾ ਸਾਂਝਾ ਧਰਮ ਸੀ। ਜਿਸ ਸ਼ਕਲ ਵਿੱਚ ਮੈਂ ਆਪਦੇ ਸਾਹਮਣੇ ਖੜਾ ਹਾਂ, ਇਹ ਉਸ ਧਰਮ ਦੀ ਰੂਪ ਰੇਖਾ ਹੈ। ਮੇਰਾ ਧਰਮ ਉਹ ਹੈ ਜੋ ਸ੍ਰੀ ਗੁਰੂ ਤੇਗ਼ ਬਹਾਦਰ ਅਤੇ ਸਾਹਿਬ ਗੁਰੂ ਗੋਬਿੰਦ ਸਿੰਘ ਨੇ ਦਸਿਆ ਮੇਰਾ ਧਰਮ ਉਹ ਹੈ ਜੋ ਅਬਲਾ ਦੀ ਰਾਖੀ ਕਰੇ ਮੇਰਾ ਧਰਮ ਉਹ ਹੈ, ਜੋ ਦੇਸ਼ ਦਾ ਸਿਰ ਉੱਚਾ ਰਖੇ, ਮੇਰਾ ਧਰਮ ਉਹ ਹੈ ਜੋ ਸਦਾ ਹੱਕ ਹਲਾਲ ਦੀ ਕਮਾਈ ਕਰਕੇ ਖਵਾਣ ਨੂੰ ਕਹੇ, ਇਹ ਸਿਖੀ ਧਰਮ ਸਿੰਘਾਂ ਦੇ ਵਿੱਚ ਤਬਦੀਲ ਹੋ ਗਿਆ ਅਤੇ ਇਸ ਧਰਮ ਨੂੰ ਚਲਾਉਣ ਵਾਲੇ ਸਿੰਘ ਅਖਵਾਏ। ਜਦੋਂ ਸਤਿਗੁਰੂ ਤੇਗ਼ ਬਹਾਦਰ ਜੀ ਮਹਾਰਜ ਦਾ ਸੀਸ ਉਤਾਰਨ ਲਈ ਬਾਦਸ਼ਾਹ ਨੇ ਹੁਕਮ ਦਿੱਤਾ ਤਾਂ ਜਿਹੜੇ ਦੋ ਸਿੰਘ ਗੁਰੂ ਸਾਹਿਬ ਦੇ ਨਾਲ ਸਨ, ਉਨ੍ਹਾਂ ਪੁਛਿਆ ਕਿ ਮਹਾਰਾਜ ਤੁਹਾਡੇ ਵਿੱਚ ਅੱਜ ਇਤਨੀ ਤਾਕਤ ਹੈ ਕਿ ਤੁਸੀਂ ਦਿਲੀ ਅਤੇ ਗਜ਼ਨੀ ਦੇ ਤਖਤਾਂ ਨੂੰ ਤੋੜ ਦੇਵੋ, ਪਰ ਤੁਸੀਂ ਸੀ ਤਕ ਨਹੀਂ ਉਚਾਰ ਰਹੇ। ਤੁਸੀਂ ਸਾਨੂੰ ਹੁਕਮ ਦਿਉ। ਤਾਂ ਮਹਾਰਾਜ ਨੇ ਫਰਮਾਇਆ ਕਿ ਅਕਾਲਪੁਰਖ ਐਸਾ ਨਹੀਂ ਚਾਹੁੰਦਾ। ਮੇਰਾ ਮਾਲਕ ਨਹੀਂ ਚਾਹੁੰਦਾ ਕਿ ਮੈਂ ਕੋਈ ਐਸੀ ਰਵਾਇਤ ਕਰ ਦੇਵਾਂ। ਉਨ੍ਹਾਂ ਨੇ ਸ਼ਾਂਤਮਈ ਤਰੀਕੇ ਨਾਲ ਕੁਰਬਾਨੀ ਦਿੱਤੀ ਅਤੇ ਲੋਕਾਂ ਨੂੰ ਵੀ ਸ਼ਾਂਤੀ ਦਾ ਪਾਠ ਪੜ੍ਹਾਇਆ। ਉਨ੍ਹਾਂ ਦੀਆਂ ਅੱਖੀਆਂ ਦੇ ਸਾਹਮਣੇ ਲੋਕ ਚਰਖੀਆਂ ਤੇ ਚੜ੍ਹਾਏ ਗਏ। ਫੀਤਾ ਫੀਤਾ ਕੀਤੇ ਗਏ ਪਰ ਸਾਰੇ ਬਾਣੀ ਦਾ ਪਾਠ ਕਰਦੇ ਸ਼ਹੀਦ ਹੋਏ। ਇਨ੍ਹਾਂ ਸਾਰੀਆਂ ਚੀਜ਼ਾਂ ਦੇ ਬਲਬੋਤੇ ਸਾਹਿਬ ਗੁਰੂ ਗੋਬਿਦ ਸਿਘ ਜੀ ਨੇ ਸਿਖ ਧਰਮ ਦੀ ਬੁਨਿਆਦ ਰਖੀ ਅਤੇ ਖਾਲਸਾ ਪੰਥ ਸਾਜਿਆ। ਅੱਜ ਹਿੰਦੁਸਤਾਨ ਦਾ ਚੱਪਾ ਚੱਪਾ ਹਰ ਨਰ-ਨਾਰੀ ਗੁਰੂ ਤੇਗ਼ ਬਹਾਦਰ ਜੀ ਦਾ ਦੇਣਦਾਰ ਹੈ। ਕਿਸੇ ਨੇ ਕਿਹਾ ਹੈ ਕਿ "ਅਬ ਕੀ ਨਾ ਤਬ ਕੀ ਸੁਨਤ ਹੋਤੀ ਸਬ ਕੀ, ਅਗਰ ਨ ਹੋਤਾ ਗੁਰੂ ਗੋਬਿੰਦ ਸਿੰਘ ਪਿਆਰਾ" ਇਸ ਮੁਲਕ ਦੀ ਐਸੀ ਸੂਰਤ ਬਣ ਜਾਣੀ ਸੀ, ਜੇਕਰ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਇਹ ਕੁਰਬਾਨੀ ਨਾ ਦੇਂਦੇ। ਨਤੀਜਾ ਇਹ ਹੋਇਆ ਕਿ ਇਸ ਸ਼ਹੀਦੀ ਦਾ ਇਕ ਐਸਾ ਗੁਲਜ਼ਾਰ ਖਿਲਿਆ, ਜਿਹੜੀ ਰਹਿੰਦੀ ਦੁਨੀਆਂ ਤਾਈਂ ਖਿਲਿਆ ਰਹੇਗਾ। ਮੈਂ ਬੜੇ ਸਤਿਕਾਰ ਅਤੇ ਅਦਬ ਨਾਲ ਆਪਣੇ ਦੋਸਤਾਂ ਨੂੰ ਕਹਿੰਦਾ ਹਾਂ, ਆਪਣਾ ਕਲਿਆਣ ਕਰਨ ਵਾਸਤੇ ਆਪਣੇ ਆਪ ਨੂੰ ਅੱਗੇ ਬੜ੍ਹਾਉਣ ਦੇ ਵਾਸਤੇ ਜੇਕਰ ਤੁਸੀਂ ਗੁਰੂ ਤੇਗ਼ ਬਹਾਦਰ ਸਾਹਿਬ ਦੇ ਆਦਰਸ਼ਾਂ ਨੂੰ ਸਾਹਮਣੇ ਰਖੋਂਗੇ ਤਾਂ ਤੁਸੀਂ ਹਮੇਸ਼ਾਂ ਤਰੱਕੀ ਕਰੋਂਗੇ ਅਤੇ ਦੇਸ਼ ਵਿੱਚ ਵੀ ਕੋਈ ਗੜਬੜ ਨਹੀਂ ਹੋ ਸਕਦੀ। ਇਨ੍ਹਾਂ ਸ਼ਬਦਾਂ ਨਾਲ ਮੈਂ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਮੇਜਰ ਜਨਰਲ ਰਾਜਿੰਦਰ ਸਿੰਘ (ਜਾਲੰਧਰ ਛਾਉਣੀ) : ਸਪੀਕਰ ਸਾਹਿਬ, ਅੱਜ ਦਾ ਦਿਨ ਇਸ ਭਾਰਤ ਵਰਸ਼ ਦੇ ਵਾਸਤੇ ਇਕ ਖਾਸ ਮਹੱਤਤਾ ਦਾ ਦਿਨ ਹੈ। ਇਹ ਗੱਲ ਵੀ ਇਕ ਮਹੱਤਤਾ ਵਾਲੀ ਹੈ ਕਿ ਅੱਜ ਦੀ ਇਕੱਤਰਤਾ ਇਸ ਉਲਝੇ ਹੋਏ ਹਾਊਸ ਵਿੱਚ ਇਸ ਗੱਲ ਲਈ ਤਿਆਰ ਹੋਈ ਹੈ ਕਿ ਸਤਿਗੁਰੂ ਤੇਗ਼ ਬਹਾਦਰ ਜੀ ਮਹਾਰਾਜ ਨੂੰ ਸ਼ਰਧਾਂਜਲੀ ਭੇਂਟ ਕੀਤੀ ਜਾਵੇ। ਨਾਵੀਂ ਪਾਤਸ਼ਾਹੀ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਰਧਾਂਜਲੀ ਦੇਣ ਵਾਸਤੇ ਖੁਸ਼ੀ ਨਾਲ ਤਿਆਰ ਹੋਏ। ਇਸ ਗੱਲ ਦੀ ਸਾਨੂੰ ਸਾਰਿਆਂ ਨੂੰ ਬੜੀ ਭਾਰੀ ਮੁਬਾਰਕ

ਹੈ। ਗੁਰੂ ਤੇਗ ਬਹਾਦਰ ਜੀ ਸਾਰਿਆਂ ਦੇ ਸਾਂਝੇ ਸਨ, ਹਿੰਦ ਦੀ ਚਾਦਰ ਸਨ। ਜੋ ਜੋ ਗੰਦ ਸੀ, ਜੋ ਜੋ ਉਲਝਨਾ ਅਤੇ ਖਰਾਬ ਕੰਮਜ਼ੋਰੀਆਂ ਸਨ, ਉਨ੍ਹਾਂ ਨੂੰ ਦੂਰ ਕਰਕੇ ਸਾਨੂੰ ਅੱਛਾ ਰਸਤਾ ਦਸਿਆ ਕਿ ਗੰਦ ਢਕਿਆ ਰਿਹੇ, "ਕੂੜ ਅਮਾਵਸ ਸੱਚ ਚੰਦਰਮਾ, ਦੀਸੈ ਨਾਹੀਂ ਕੈ ਚੜ੍ਹਿਆ" ਹਾਲਤ ਦਰਦਖੇਜ਼ ਬੁਰੀ ਘਿਰਣ ਪ੍ਰਗਟ ਕਰਨ ਵਾਲੀ ਹੋ ਚੁਕੀ ਸੀ। ਭਾਰਤਵਰਸ਼ ਵਿੱਚ ਉਪੱਦਰ ਹੋ ਚੁੱਕਾ ਸੀ। ਜਿਸ ਦਾ ਕਲਚਰ ਅਤੇ ਸਿਵਲਾਈਜ਼ੇਸ਼ਨ ਬੜੀ ਮਸ਼ਹੂਰ ਸੀ, ਉਸ ਨੂੰ ਰੇਸ਼ਾ ਰੇਸ਼ਾ ਕਰਕੇ ਤੋੜਿਆ ਜਾ ਰਿਹਾ ਸੀ। ਇਹ ਉਹ ਮੌਕਾ ਸੀ, ਸਪੀਕਰ ਸਾਹਿਬ, ਕਿ ਜਿਸ ਉੱਤੇ ਸੋਚ ਕਰਨ ਦਾ ਮੌਕਾ ਹਰ ਇਕ ਪੁਰਸ਼, ਨਾ ਕੇਵਲ ਭਾਰਤ ਵਰਸ਼ ਦਾ ਸਗੋਂ ਦੁਨਿਆਵੀ ਪੁਰਸ਼, ਨੂੰ ਸੋਚ ਸਮਝ ਦਾ ਮੌਕਾ ਮਿਲਣਾ ਚਾਹੀਦਾ ਹੈ। ਮੈਂ ਵੀ ਥੋੜੇ ਜਿਹੇ ਸ਼ਬਦਾਂ ਵਿੱਚ ਸ਼ਰਧਾਂਜਲੀ ਭੇਂਟ ਕਰਦਿਆਂ ਹੋਇਆਂ ਖੁਸ਼ੀ ਮਹਿਸੂਸ ਕਰਦਾ ਹਾਂ। ਸਰਦਾਰ ਲਛਮਣ ਸਿੰਘ ਜੀ ਗਿੱਲ ਨੇ ਸੋਹਣੀ ਰੋਸ਼ਨੀ ਪਾਈ ਹੈ। ਮੈਂ ਦੇਸ਼ ਦੀ ਹਾਲਤ ਦਸ ਰਿਹਾ ਸੀ। ਸਵਾ ਸਵਾ ਮਣ ਜੰਞੂ ਤੋੜ ਕੇ ਦਿੱਲੀ ਦਰਬਾਰ ਵਿੱਚ ਪੇਸ਼ ਕੀਤੇ ਜਾਂਦੇ ਸਨ, ਤੋਸ਼ੇਖਾਨੇ ਦੇ ਸਾਹਮਣੇ ਰਖ ਕੇ ਉਨ੍ਹਾਂ ਦਾ ਮੁੱਲ ਦਿੱਤਾ ਜਾਂਦਾ ਸੀ, ਜਜ਼ੀਆ ਲਗਾ ਸੀ, ਜੇ ਤਵਾਰੀਖ ਦੇ ਵਰਕ ਦੇਖੀਏ ਤਾਂ ਇਸ ਬਾਰੇ ਕੋਈ ਸ਼ੱਕ ਨਹੀਂ ਰਹਿੰਦਾ। ਤ੍ਰੀਮਤਾਂ ਦੀ ਕੋਈ ਕਦਰ ਨਹੀਂ। ਪਸ਼ੂਆਂ ਵਾਲੀ ਗੁਲਾਮੀ ਸੀ ਕਿ ਜਿਸ ਦਾ ਜੋਰ ਉਹ ਲੈ ਜਾਵੇ। "ਰਾਜੇ ਸ਼ੀਂਹ ਮੁਕਦਮ ਕੁੱਤੇ"। ਕੋਈ ਡਰ ਨਹੀਂ ਕੋਈ ਘਿਰਣਾ ਨਹੀਂ। ਕਿਸੇ ਪੁਰਸ਼ ਨੂੰ, ਕਿਸੇ ਮਸਕੀਨ ਨੂੰ ਫੜ ਲਿਆ। ਇਹ ਦੁਰਦਸ਼ਾ ਕਲੰਕ ਦਾ ਬਾਇਸ ਸੀ। ਪਰ ਕੋਈ ਮਰਦ ਨਾ ਉਠੇ। ਸਾਰੇ ਭੁਲ ਗਏ ਕਿ ਸਾਡੀ ਹਾਲਤ ਕੀ ਸੀ "ਭੁਲ ਗਏ ਕੁਲ ਕੇ ਪੁਰਸ਼ਾਰਥ ਹਿੰਦੂ ਭਇਓ ਹਰਿ ਦਿਬ ਚਰਾਇਓ"। ਅਸੀਂ ਕੁਝ ਨਾ ਕੁਝ ਅਣਖ ਰਖਦੇ ਸਾਂ ਪਰ ਮੂਧੇ ਮੂੰਹ ਡਿਗ ਪਏ, ਹੋਸ਼ ਮਾਰੀ ਗਈ, ਸੱਨਾਟਾ ਛਾ ਗਿਆ, ਇਹ ਗੱਲ ਸਿਰਫ ਪੰਜਾਬ ਵਿੱਚ ਹੀ ਨਹੀਂ ਸਗੋਂ ਸਾਰੇ ਹਿੰਦੁਸਤਾਨ ਦਾ ਬਾਦਸ਼ਾਹ ਔਰੰਗਜ਼ੇਬ, ਸ਼ਾਹੇਨ ਸ਼ਾਹੇ ਆਲਮਗੀਰ ਜਿਸ ਵਕਤ ਉਸ ਨਾਲ ਕੋਈ ਗੱਲ ਕਰਨ ਵਾਸਤੇ ਜਾਂਦਾ ਸੀ ਤਾਂ ਥਲੇ ਉਸਤਤ ਕਰਨ ਵਾਲਿਆਂ ਨੇ ਪਹਿਲਾਂ ਹੀ ਕਈ ਚੰਗੇ ਸ਼ਿਅਰ ਪੜ੍ਹਨੇ:

"ਤਹਮਤਨ ਨਿਆਮਦ ਚੋ ਸਰਵ ਬਲੰਦ।
ਬ ਚੰਗ ਅਦੰਰੂ ਗੁਰਜ਼ ਓਬਰਜ਼ੀਂ ਕਮੰਦ।" (ਪ੍ਰਸੰਸਾ)

ਇਸ ਤਰ੍ਹਾਂ ਦੀਆਂ ਉਸਤਤਾਂ ਕਰਨੀਆਂ। ਮਨੋਂ ਖਾਲੀ, ਕੋਈ ਸੋਚ ਸੁੱਚੀ ਨਹੀਂ। ਕੋਈ ਕਾਨਸ਼ੰਸ ਨਹੀਂ। ਹੋਰ ਨਹੀਂ ਤਾਂ ਆਪਣੇ ਬਜ਼ੁਰਗ ਬਾਬਰ ਵਲ ਧਿਆਨ ਕਰੋ। ਤੁਸੀਂ ਤਵਾਰੀਖ ਦੇ ਵਰਕੇ ਉਲਥੇ ਹੋਣਗੇ। ਜਦ ਬਹੁਤ ਜ਼ੁਲਮ ਹੋ ਰਿਹਾ ਸੀ ਤਾਂ ਗੁਰੂ ਨਾਨਕ ਦੇਵ ਜੀ ਨੂੰ ਵੀ ਬਾਬਰ ਦੀ ਚਕੀ ਚਲਾਣ ਦਾ ਮੌਕਾ ਮਿਲਿਆ ਤਾਂ ਕਿਸੇ ਨੇ ਜਾ ਕਿਹਾ ਪਾਤਸ਼ਾਹ ਇਕ ਬਜ਼ੁਰਗ ਕੈਦ ਵਿੱਚ ਆ ਗਏ ਹਨ। ਸਾਰੇ ਉਨ੍ਹਾਂ ਨੂੰ ਸਲਾਮ ਦੁਆ ਕਰਦੇ ਹਨ। ਕਿਉਂਕਿ ਉਹ ਬੜੇ ਪਹੁੰਚੇ ਹੋਏ ਹਨ। ਉਹ ਬਗਦਾਦ ਸ਼ਰੀਫ ਗਏ, ਮੱਕਾ ਸ਼ਰੀਫ ਗਏ, ਕਰਬਲਾ ਸ਼ਰੀਫ ਗਏ, ਕੁੰਭ ਹਮਦਾਨ, ਸੀਰਾਜ, ਇਸਫਾਹਾਨ ਤਬਰੀਜ਼, ਜਿਥੋਂ ਦਾ ਕਿ ਸ਼ਮਸ਼-ਉਲ-ਤਬਰੇਜ਼ ਸੀ ਉਥੋਂ ਤਕ ਗਏ। ਇਤਨੇ ਬੜੇ ਆਲਮ ਹਨ ਤੇ ਸਾਨੂੰ ਡਰ ਲਗਦਾ ਹੈ ਕਿ ਉਨ੍ਹਾਂ ਨੂੰ ਆਖੀਏ ਕਿ ਚੱਕੀ ਫੇਰੋ। ਬਾਬਰ ਨੇ ਕਿਹਾ ਜੇ ਇਹ ਗੱਲ ਹੈ ਤਾਂ ਪੇਸ਼ ਕਰੋ। ਜਵਾਬ ਮਿਲਿਆ ਕਿ ਹਜ਼ੂਰ ਉਹ ਪੇਸ਼ ਕਰਨ ਵਾਲੇ ਹਨ ਨਹੀਂ। ਤਾਂ ਬਾਬਰ ਨੇ ਕਿਹਾ ਕਿ ਚਲੋ ਮੈਂ ਆਪ ਚਲਦਾ ਹਾਂ। ਆਪ ਪਹੁੰਚਿਆ। ਬਾਬਰ ਨੇ ਬਾਤਚੀਤ ਕੀਤੀ, ਮਸਤਕ ਦੇਖਿਆ, ਪ੍ਰਸ਼ਨ ਪੁੱਛੇ, ਜਿਸ ਵੀ ਜ਼ਬਾਨ ਵਿੱਚ, ਚਾਹੇ, ਭਾਵੇਂ ਉਹ ਫਾਰਸੀ ਹੋਵੇ, ਚਾਹੇ ਕੋਈ ਹੋਰ, ਚਾਹੇ ਅਰਬੀ ਹੋਵੇ, ਪ੍ਰਸ਼ਨ ਪੁੱਛੇ। ਗੱਲ ਬਾਤ ਤੋਂ ਬਾਬਰ ਨੇ ਪੁੱਛਿਆ ਕਿ ਕਿਉਂ ਭਾਈ ਪੀਰਜ਼ਾਦੇ ਮੈਂ ਤੇਰੇ ਲਈ ਕੀ ਕਰ ਸਕਦਾ ਹਾਂ। ਤਾਂ ਜਵਾਬ ਮਿਲਿਆ ਦੇਖ ਬਾਬਰ ਤੂੰ ਚਾਹੇਂ ਤਾਂ ਬਹੁਤ ਕੁਝ ਕਰ ਸਕਦਾ ਏਂ। ਮੈਂ ਤੇਰਾ ਮੁਲਕ ਦੇਖਿਆ ਹੈ, ਤੇਰੀਆਂ ਸਾਰੀਆਂ ਜਗ੍ਹਾਂ ਦੇਖੀਆਂ ਹਨ। ਮੈਂ ਜਾਣਦਾ ਹਾਂ ਕਿ ਤੂੰ ਬੜਾ ਬਹਾਦਰ ਏਂ। ਲੜਾਕਾ ਏਂ ਸਿਪਾਹਸਲਾਰ ਏਂ। ਪਰ ਇਕ ਗੱਲ ਦੱਸਾਂ ਕਿ ਜੋ ਮਜ਼ਲੂਮ ਹੋਣ, ਜੋ ਮਾੜੇ ਹੋਣ, ਜੋ ਨਿਹੱਥੇ ਹੋਣ, ਜੋ ਤ੍ਰੀਮਤਾਂ ਹੋਣ, ਜੋ ਬਚੇ ਹੋਣ

[ਮੇਜਰ ਜਨਰਲ ਰਾਜਿੰਦਰ ਸਿੰਘ]

ਉਨ੍ਹਾਂ ਤੇ ਹੱਥ ਚੁਕਣਾ ਭਾਰੀ ਜ਼ੁਲਮ ਹੈ। ਧਿਆਨ ਕਰ ਦਰਗਾਹ ਵਿੱਚ ਜਗਾਹ ਨਹੀਂ ਮਿਲੇਗੀ। ਉਸੀ ਵਕਤ ਬਾਬਰ ਝੁਕਿਆ ਤੇ ਕਿਹਾ ਪੀਰਜ਼ਾਦੇ ਹਮੇਸ਼ਾ ਤੇਰੀ ਗੱਲ ਨੂੰ ਯਾਦ ਰਖਾਂਗਾ। ਤੇ ਠੀਕ ਉਸਨੇ ਸਾਰੀ ਉਮਰ ਯਾਦ ਰਖਿਆ। ਲੜਾਈਆਂ ਕੀਤੀਆਂ, ਇਬਰਾਹੀਮ ਨਾਲ ਲੜਾਈ ਕੀਤੀ। ਉਸ ਨੂੰ ਘੁਟਣੇ ਤੇ ਸੁਟਿਆ ਸਿਰਫ 17 ਹਜ਼ਾਰ ਆਦਮੀ ਨਾਲ ਤੇ ਉਹ ਇਕ ਲਖ ਆਦਮੀ ਲੈ ਕੇ ਦਿੱਲੀ ਤੋਂ ਚਲਿਆ ਪਰ ਪਾਨੀਪਤ ਵਿੱਚ ਸਾਢੇ ਤਿਨ ਘੰਟੇ ਦੇ ਅੰਦਰ ਅੰਦਰ ਉਸ ਨੂੰ ਫਿਨਾਹ ਕਰ ਦਿੱਤਾ। ਬਹਾਦਰ ਸੀ ਪਰ ਗੁਰੂ ਨਾਨਕ ਦੇਵ ਜੀ ਦੀ ਗੱਲ ਨੂੰ ਯਾਦ ਰਖਿਆ। ਉਸ ਦੀਆਂ ਪੀੜ੍ਹੀਆਂ ਚੱਲੀਆਂ। ਕੋਈ ਨਾ ਕੋਈ ਕਸੂਰ ਹੁੰਦੇ ਹਨ, ਨੁਕਸ ਹੁੰਦੇ ਹਨ, ਇਨਸਾਨ ਭੁਲਣਹਾਰ ਹੈ, ਪਰ ਇਕ ਗੱਲ ਜੋ ਇਕ ਸੁੰਦਰ ਦੇਵਤਾ ਨੇ ਕਹੀ ਸੀ ਉਸ ਨੂੰ ਪਲੇ ਬੰਨ੍ਹੀਂ ਰਖਿਆ। ਔਰੰਗਜ਼ੇਬ ਭੁਲ ਗਿਆ ਸਾਰੀਆਂ ਗੱਲਾਂ ਭੁਲ ਗਿਆ ਤੇ ਭਾਰਤਵਰਸ਼ ਵਿੱਚ ਖੂਨ ਦੀਆਂ ਨਦੀਆਂ ਚਲਾਈਆਂ, ਤਕੱਬਰ ਨਾਲ ਔਰ ਝੂਠੇ ਕਿਸਮ ਦੇ ਹਿਸਾਬ ਨਾਲ। ਔਰ ਸੰਨਸਨਾਹਟ ਫੈਲ ਗਈ ਪਹਾੜਾਂ ਵਿੱਚ ਦੂਰ ਕਸ਼ਮੀਰ ਵਿੱਚ। ਕਸ਼ਮੀਰ, ਸੁੰਦਰ ਵੈਲੀ ;

ਗਰ ਫਿਰਦੌਸ ਬਰ-ਰੂਏ ਜ਼ਮੀਨ ਅਸਤ।
ਹਮੀਂ ਅਸਤੋ, ਹਮੀਂ ਅਸਤੋ, ਹਮੀਂ ਅਸਤ।"

ਉਹ ਚੀਜ਼ ਜਿਸ ਨੂੰ ਦੇਖ ਕੇ ਫਿਰਦੌਸੀ ਹੈਰਾਨ ਪਰੇਸ਼ਾਨ ਹੋ ਗਿਆ ਕਿ ਇਹ ਕਿਆ ਚੀਜ਼ ਹੈ; If there is heaven on the earth it is this, it is this.

ਇਥੇ ਐਸੀ ਸੁੰਦਰ ਵੈਲੀ, ਸੁੰਦਰ ਤਰੀਕੇ ਦੇ ਭਲੇ ਲੋਕ ਅਤੇ ਬੜੇ ਬੜੇ ਵਿਦਵਾਨ ਸਨ ਤੇ ਹੁਣ ਵੀ ਹਨ, ਉਹ ਸਾਰੇ ਵਿਦਵਾਨ ਇਥੋਂ ਚਲ ਕੇ ਲਭਦੇ, ਫਿਰਨ ਕਿ ਕੀ ਕਰੀਏ ਕਿਥੇ ਜਾਈਏ ਸਾਡੀ ਦਸ਼ਾ ਖਰਾਬ ਹੋ ਗਈ ਹੈ, ਹਿੰਦ ਦਾ ਪੁਰਾਣਾ ਕਲਚਰ ਬਰਬਾਦ ਹੋ ਚੁੱਕਿਆ ਹੈ। ਉਨ੍ਹਾਂ ਨੇ ਬੜੀ ਵਡੀ ਕੌਂਸਲ ਕੀਤੀ, ਕੌਂਸਲ ਕਰਕੇ ਔਰ ਬੜੇ ਬੜੇ ਵਿਦਵਾਨ ਕਾਸ਼ੀ ਜੀ ਤੋਂ, ਪੁਰੀ ਜੀ ਤੋਂ ਕਟਕ ਜੀ ਤੋਂ ਦਵਾਰਕਾ ਜੀ ਤੋਂ ਹੋਰ ਬੜੀਆਂ ਬੜੀਆਂ ਚੀਜ਼ਾ ਜਗ੍ਹਾਂ ਤੋਂ ਆਕੇ ਬੜੀ ਭਾਰੀ ਕਾਨਫਰੰਸ਼ ਕੀਤੀ, ਭਾਰੀ ਮੀਟਿੰਗ ਕੀਤੀ, ਫਿਰ ਸੋਚਿਆ ਕਿ ਕੀ ਕਰੀਏ ਕੁਝ ਸੁਝਦਾ ਨਹੀਂ। ਹੁਣ ਕੌਣ ਬੋਲੇ। ਕਿਉਂਕਿ ਜੋ ਬੋਲੇ ਸੋ ਕੁੰਡਾ ਖੋਲ੍ਹੇ। ਜਿਸ ਵਕਤ ਵੀ ਕੋਈ ਜਾਵੇ ਉਸਦਾ ਸਿਰ ਕੱਪ। ਖਤਮ ਜਾਂ ਮੰਨ ਜਾ, ਦੀਨ ਇਸਲਾਮ ਲੈ ਲਾ। ਬਹੁਤ ਸਾਰਿਆਂ ਨੇ ਇਸਲਾਮ ਕਬੂਲ ਕਰ ਲਿਆ। ਦੂਜਾ ਮਜ਼ਹਬ ਅੰਦਰ ਪ੍ਰੈਸ਼ਰ ਅਖਤਿਆਰ ਕੀਤਾ। ਉਸ ਦੇ ਬਾਅਦ ਕੀ ਹੋਇਆ, ਕੋਈ ਸ਼ਕਤੀਸ਼ਾਲੀ ਵਿਅਕਤੀ ਲੱਭਿਆ ਜਾ ਕੇ। ਕਿਸ ਨੇ ਲਭਿਆ? ਮੱਖਣ ਸ਼ਾਹ ਮੱਲ ਨੇ ਲੱਭਿਆ। ਕਿਸ ਨੂੰ ਲੱਭਿਆ? ਨੌਵੀਂ ਪਾਤਸ਼ਾਹੀ ਸ੍ਰੀ ਤੇਗ ਬਹਾਦਰ ਜੀ ਨੂੰ। ਉਨ੍ਹਾਂ ਨੂੰ ਹਮੇਸ਼ਾਂ ਹੀ ਸ਼ਰਧਾਂਜਲੀਆਂ ਦਿੰਦਾ ਰਹਾਂ ਕਿਉਂਕਿ ਉਨ੍ਹਾਂ ਨੇ ਸਾਨੂੰ ਉਸ ਵਕਤ ਬਚਾਇਆ ਜਿਸ ਵਕਤ ਨਈਆ ਬੜੀ ਡਗਮਗਾ ਰਹੀ ਸੀ। ਔਰ ਲੁਬਾਣਾ ਜੀ ਨੇ ਕੀ ਦੇਖਿਆ? ਆਹ ਬਾਬਾ ਬਕਾਲਾ ਸਾਹਿਬ ਜਿਸ ਵਕਤ ਬਿਆਸ ਦੇ ਦੂਜੇ ਬੰਨੇ ਪਹੁੰਚੇ ਉਥੇ ਬਹੁਤ ਸਾਰੇ ਝੂਠੇ ਗੁਰੂ ਮੰਦਰ ਬਣਾ ਕੇ ਬੈਠੇ ਸਨ। ਜਿਹੜਾ ਵੀ ਆਦਮੀ ਆਉਂਦਾ ਉਸ ਤੋਂ ਭੇਟਾ ਲੈ ਲੈਂਦੇ। ਔਰ ਮੇਰੇ ਜਾਣੀ—ਜਾਣ ਜੋਤੀ—ਸਰੂਪ ਨੌਵੀਂ ਪਾਤਸ਼ਾਹੀ ਉਨ੍ਹਾਂ ਤੋਂ ਦੂਰ ਹੋ ਕੇ ਭੋਰੇ ਵਿਚ ਬੈਠੇ ਸਨ। ਉਨ੍ਹਾਂ ਦਾ ਕਿਸੇ ਨਾਲ ਝਗੜਾ ਨਹੀਂ, ਕਿਸੇ ਨਾਲ ਬਾਤ ਨਹੀਂ, ਅਤੇ ਨਾਂ ਕੋਈ ਵਿਖਾਵਾਂ ਸੀ, ਨਾਂ ਕੋਈ ਪ੍ਰਛਾਵਾਂ। ਜਦੋਂ ਮੁਹਰਾਂ ਸਾਰਿਆਂ ਦੇ ਅੱਗੇ ਰੱਖਦੇ ਰੱਖਦੇ ਇਨ੍ਹਾਂ ਗੁਰੂਆਂ ਦੇ ਪਾਸ ਪਹੁੰਚੇ ਤਾਂ ਪੁੱਛਿਆ ਕਿ ਹੋਰ ਵੀ ਕੋਈ ਰਹਿ ਗਿਆ ਹੈ। ਹਾਂ ਜੀ, ਉਹ ਹਨ ਤੇਗਾ ਜੀ। ਉਹ ਥੱਲੇ ਭੋਰੇ ਵਿੱਚ ਰਹਿੰਦੇ ਹਨ, ਥੋੜੇ ਜਿਹੇ ਥਾਂ ਵਿੱਚ। ਉਥੇ ਜਾਣ ਦਾ ਕੀ ਫਾਇਦਾ? ਨਹੀਂ ਮੈਂ ਦੇਖਾਂਗਾ ਜਾ ਕੇ। ਦੇਖਿਆ, ਬਾਤ ਹੋਈ, ਪ੍ਰਸ਼ਨ ਹੋਏ, ਜਲਵਾ ਦੇਖਿਆ। ਜਲਵਾਏ ਕੋਹੇ ਤੂਰ। ਸਮਝ ਆ ਗਈ। ਅੰਦਰ ਚਾਨਣ ਹੋ ਗਿਆ ਕਿ ਇਹੀ ਅਸਲੀ ਗੁਰੂ ਹੈ। ਉਸੇ ਵੇਲੇ ਕੋਠੇ ਤੇ ਚੜ੍ਹ ਗਿਆ ਔਰ ਇਕ ਬਚਨ ਬੋਲਿਆ, "ਗੁਰੂ ਲਾਧੋ ਰੇ, ਗੁਰੂ ਲਾਧੋ ਰੇ"। ਯਾਨੀ ਕਿ ਚਾਰ ਚੁਫੇਰੇ ਇਸ

ਗੱਲ ਦੀ ਚਰਚਾ ਹੋ ਗਈ ਕਿ ਅਸਲੀ ਗੁਰੂ ਇਹ ਹੈ । ਜਿਤਨੀ ਸਾਰੀ ਸਾਧ-ਸੰਗਤ ਪੰਜਾਬ ਦੀ ਸੀ, ਉਨ੍ਹਾਂ ਨੇ ਆ ਕੇ ਵਾਰੋ ਵਾਰੀ ਭੇਟਾ ਕੀਤੀ। ਉਨ੍ਹਾਂ ਦੇ ਚਰਨ ਛੁਹੇ ਔਰ ਉਸ ਦੇ ਬਾਅਦ ਉਨ੍ਹਾਂ ਨੇ ਭਾਰਤ ਵਰਸ਼ ਨੂੰ ਮੱਦਦ ਦੇਣ ਲਈ ਵਾਗ ਡੋਰ ਆਪਣੇ ਹੱਥ ਲਈ। ਔਰ ਉਸਦੇ ਬਾਅਦ ਕੀ ਹੋਇਆ ? ਸਾਡੇ ਸੱਜਣ ਗਿੱਲ ਸਾਹਿਬ ਨੇ ਬੜੇ ਅੱਛੇ ਤਰੀਕੇ ਨਾਲ ਦੱਸਿਆ ਕਿ ਸਭ ਤੋਂ ਵੱਡਾ ਟੈਸਟ ਆ ਗਿਆ। ਉਹ ਜੋ ਵੱਡੇ ਵੱਡੇ ਪੰਡਤ , ਵੱਡੇ ਵੱਡੇ ਸੁਲਝੇ ਹੋਏ ਆਦਮੀ, ਪੁਜਾਰੀ ਸਿਆਣੇ ਸੱਜਣ ਆ ਕੇ ਪੇਸ਼ ਹੋਏ ਕਿ ਹੇ ਸਤਿਗੁਰੂ ਜੀ ਸਾਨੂੰ ਕੋਈ ਰਸਤਾ ਦੱਸੋ ਹਨੇਰਾ ਹੋ ਗਿਆ ਹੈ, ਬੁਰੀ ਹਾਲਤ ਹੈ। ਸਾਨੂੰ ਕਿਸੇ ਰਸਤੇ ਲਾਉ। ਰਸਤੇ ਕਿਸ ਤੇ ਲਾਈਏ । ਕੀ ਕਰੀਏ ? ਮੈਂ ਕੀ ਕਰ ਸਕਦਾ ਹਾਂ। ਮੈਂ ਤਾਂ ਸਾਧੂ ਆਦਮੀ ਹਾਂ। ਮੈਂ ਤੇ ਤੁਹਾਨੂੰ ਪਰੀਚਿੰਗ ਕਰ ਸਕਦਾ ਹਾਂ, ਅੱਛੇ ਅੱਛੇ ਕੰਮ ਦਸ ਸਕਦਾ ਹਾਂ। ਮੇਰੇ ਪਾਸ ਤਾਕਤ ਕੀ ਹੈ ?

ਨਹੀਂ ਸਾਹਿਬ, ਤੁਸੀਂ ਰਸਤਾ ਦੱਸੋ।

ਰਸਤਾ ਦੱਸਾਂ !

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਦਸਵੀਂ ਪਾਤਸ਼ਾਹੀ ਪੌਣੇ ਨੌ ਸਾਲ ਅਵਸਥਾ, ਉਹ ਲਾਗੇ ਫਿਰ ਰਹੇ ਹਨ । ਸੁਣ ਰਹੇ ਹਨ ਕਿ ਕਿਆ ਕੌਤਕ ਹੈ । ਉਹ ਕੌਤਕ ਇਹ ਹੈ ਕਿ ਦੂਸਰਿਆਂ/ਸਾਰਿਆਂ ਨੇ ਕਿਹਾ ਕਿ ਤੁਹਾਡੇ ਬਗੈਰ, ਨੌਵੀਂ ਪਾਤਸ਼ਾਹੀ ਬਗੈਰ ਅਸੀਂ ਕੁਝ ਨਹੀਂ ਕਰ ਸਕਦੇ। ਸਭ ਕੁਝ ਉਨ੍ਹਾਂ ਨੂੰ ਪਤਾ ਹੈ। ਉਨ੍ਹਾਂ ਨੇ ਅੱਗੋਂ ਆਖਿਆ, "ਬੜਾ ਗੰਭੀਰ ਸਵਾਲ ਹੈ। ਇਸ ਦੇ ਉੱਤੇ ਹੋਰ ਗੰਭੀਰਤਾ ਕਰਨੀ ਵੀ ਚਾਹੀਏ। ਮਗਰ ਇਸਦੇ ਵਾਸਤੇ ਸੈਕਰੀਫਾਈਸ ਦੀ ਬੜੀ ਜ਼ਰੂਰਤ ਹੈ। ਮਤਲਬ ਜਿਤਨੀ ਦੇਰ ਕੋਈ ਜਾ ਕੇ ਸਾਹਮਣੇ ਟੱਕਰ ਨਾ ਲਵੇ ਆਲਮਗੀਰ ਔਰੰਗਜ਼ੇਬ ਦੇ ਨਾਲ ਔਰ ਉਸਨੂੰ ਜਿਤਨਾ ਚਿਰ ਨਾ ਸਮਝਾਵੇ ਕਿ ਤੂੰ ਜ਼ੁਲਮ ਕਰ ਰਿਹਾ ਹੈਂ। ਅੱਜ ਤੱਕ ਉਸਨੂੰ ਇਹ ਆਖਣ ਦੀ ਹਿੰਮਤ ਕਿਸੇ ਨੂੰ ਨਹੀਂ ਪਈ। ਤਾਂ ਫਿਰ ਰੀਜ਼ੱਲਟ ਕੀ ਹੋਵੇਗਾ? ਰੀਜ਼ਲਟ ਇਹ ਹੋਵੇਗਾ ਕਿ ਉਸਨੂੰ ਆਪਣੇ ਆਪ ਨੂੰ ਭੇਟਾ ਕਰਨਾ ਪਵੇਗਾ। ਇਸ ਵਾਸਤੇ ਬਹੁਤ ਹੌਸਲੇ ਵਾਲਾ, ਬਹੁਤ ਵੱਡਾ ਆਦਮੀ ਕੋਈ ਚਾਹੀਦਾ ਹੈ। ਤਾਂ ਲਾਗਿਉਂ, ਗੁਰੂ ਗੋਬਿੰਦ ਸਿੰਘ ਮਹਾਰਾਜ ਬੋਲੇ, "ਹੇ ਪਿਤਾ ਜੀ !" ਅਗਰ ਬਹੁਤ ਵੱਡਾ , ਔਰ ਬਹੁਤ ਹੌਸਲੇ ਵਾਲਾ ਕੋਈ ਆਦਮੀ ਚਾਹੀਏ ਤਾਂ ਇਸ ਗੱਲ ਨੂੰ ਹੱਲ ਕਰਨ ਦੇ ਵਾਸਤੇ ਮਹਾਰਾਜ ਤੁਹਾਡੇ ਨਾਲੋਂ ਹੋਰ ਕੌਣ ਉੱਚਾ ਹੋ ਸਕਦਾ ਹੈ!" ਇਹ ਸਪਿਰਟ ਦੇਖੋ ਕਿਸ ਤਰ੍ਹਾਂ ਚੱਲਦੀ ਹੈ। ਔਰ ਉਸਦੇ ਬਾਅਦ ਉਹੀ ਗੱਲ ਹੋਈ। ਨੌਵਾਂ ਮਹਲਾ ਸ਼ਾਇਦ ਤੁਹਾਡੇ ਯਾਦ ਹੋਵੇਗਾ, "ਬਲ ਛੁਟ ਕਿਉ ਬੰਧਨ ਪਰੇ, ਕਛੂ ਨਾ ਹੋਤ ਉਪਾਇ।" ਇਹ ਸਤਿਗੁਰੂ ਮਹਾਰਾਜ ਨੌਵੀਂ ਪਾਤਸ਼ਾਹ ਕਹਿ ਰਹੇ ਹਨ। ਬਾਅਦ ਵਿੱਚ ਸਾਰੀ ਚੀਜ਼ ਕਲਮ ਬੰਦ ਹੋਈ ਹੈ। "ਨਾਨਕ ਅਬ ਓਟ ਹਰ ਗਜ ਜਿਉਂ ਹੋਤ ਸਹਾਇ "। ਔਰ ਅੱਗੋਂ ਗੁਰੂ ਗੋਬਿੰਦ ਸਿੰਘ ਵੱਲੋਂ ਕੀ ਪ੍ਰਸ਼ਨ ਹੈ ? "ਬਲ ਹੂਆ ਬੰਧਨ ਛੁੱਟੈ ਸਭ ਕੁਛ ਹੋਤ ਉਪਾਇ। ਨਾਨਕ ਸਭ ਕਿਛੁ ਤੁਮਰੇ ਹਾਥ ਮੈਂ ਤੁਮ ਹੀ ਹੋਤ ਸਹਾਏ।"

ਆਪ ਦੇ ਪਾਸ ਮਹਾਰਾਜ ਸਾਰੇ ਗੁਣ ਹਨ। ਆਪ ਗੁਣਵੰਤ ਹੋ। ਆਪ ਇਸ ਸਿਚੂਏਸ਼ਨ ਨੂੰ ਬਚਾ ਸਕਦੇ ਹੋ। ਆਪ ਕੁਝ ਕਰ ਸਕਦੇ ਹੋ। ਆਪ "ਗਜ਼ ਜਿਉਂ ਹੋਤ ਸਹਾਏ ਪੁੱਛਦੇ ਹੋ" ਨਹੀਂ ਮਹਾਰਾਜ ਆਪਦੇ ਪਾਸ ਹੀ ਸਾਰੀ ਸਹਾਇਤਾ ਆਪਣੇ ਵਿੱਚ ਹੈ। ਇਸ ਵਾਸਤੇ ਤੁਸੀਂ ਆਪਣਾ ਜੋ ਹੁਕਮ ਦਿਉ ਸਭ ਨੂੰ ਪ੍ਰਵਾਨ ਹੋਣਾ ਚਾਹੀਦਾ ਹੈ। ਹੁਕਮ ਹੋਇਆ ਕਿ ਠੀਕ ਹੈ। ਮੈਂ ਜਾਵਾਂਗਾ ਔਰ ਸ਼ਹਿਨਸ਼ਾਹੇ ਆਲਮਗੀਰ ਨਾਲ ਮੇਰੀ ਬਾਤ ਚੀਤ ਹੋਵੇਗੀ। ਜੋ ਹੋਵੇਗਾ ਪ੍ਰਮਾਤਮਾ ਠੀਕ ਕਰੇਗਾ ਔਰ ਸਤਿਗੁਰੂ ਨੌਵੀਂ ਪਾਤਸ਼ਾਹੀ ਗਏ। ਉਸ ਦੇ ਵੱਲੋਂ ਕੁਝ ਬਚਨ ਸਰਦਾਰ ਲਛਮਣ ਸਿੰਘ ਜੀ ਗਿੱਲ ਨੇ ਦੱਸੇ ਹਨ । ਉਥੇ ਉਨ੍ਹਾਂ ਦੀ ਬਾਤ ਚੀਤ ਹੋਈ। ਪੇਸ਼ੀ ਹੋਈ। ਪੇਸ਼ਕਸ਼ ਆਦਮੀ ਅੱਗੇ ਲਿਆਏ। ਇਹ ਹਨ ਜੀ "ਤੇਗ ਬਹਾਦੁਰ" ਇਹ ਸਿੱਖਾਂ ਦੇ ਗੁਰੂ ਹਨ । ਇਹ ਤੁਹਾਡੇ ਨਾਲ ਪ੍ਰਸ਼ਨ ਕਰਨਾ ਚਾਹੁੰਦੇ ਹਨ। ਇਹ ਗੁਰੂ ਨਾਨਕ ਦੇਵ ਦੀ ਜੋ ਗੱਦੀ ਚਲ ਰਹੀ ਹੈ, ਇਹ ਉਸ ਗੱਦੀ ਦੇ ਮਾਲਕ ਹਨ। ਔਰਗਜ਼ੇਬ ਬੜਾ ਖੁਸ਼ ਹੋਇਆ। ਕਹਿੰਦਾ

[ਮੇਜਰ ਜਨਰਲ ਰਾਜਿੰਦਰ ਸਿੰਘ]

ਬਹੁਤ ਅੱਛਾ। ਔਰ ਆਪਣੇ ਜੋ ਲਵਾਹਕੀਨ ਸਨ, ਕੌਂਸਿਲ ਦੇ ਮੈਂਬਰ ਸਨ, ਉਨ੍ਹਾਂ ਨਾਲ ਗੱਲ ਬਾਤ ਕੀਤੀ ਔਰ ਆਪਣਾ ਪਲਾਨ ਬਣਾਇਆ ਕਿ ਅਗਰ ਇਸ ਸ਼ਖਸ ਨੂੰ ਮੈਂ ਕਨਵਰਟ ਕਰ ਲਵਾਂ, ਮੁਸਲਮਾਨ ਬਣਾ ਲਵਾਂ ਤਾਂ ਫਿਰ ਬਿਲਕੁਲ ਰਸਤਾ ਸਾਫ ਹੈ। ਜੋ ਰੁਕਾਵਟਾਂ ਹੁੰਦੀਆਂ ਹਨ, ਪੰਜਾਬ ਵਿੱਚ ਬੜੇ ਵੀਰਾਈਲ ਆਦਮੀ ਹਨ, ਬੜੇ ਤਾਕਤਵਰ ਆਦਮੀ ਹਨ, ਬੜੇ ਹਿੰਮਤ ਵਾਲੇ ਹਨ, ਜੇ ਇਨ੍ਹਾਂ ਸਾਰਿਆਂ ਨੂੰ ਨਾਲ ਮਿਲਾ ਲਿਆ ਜਾਵੇ ਤਾਂ ਬਹੁਤ ਅੱਛਾ ਹੈ। ਬੈਠ ਗਏ। ਬਾਤ ਚੀਤ ਸ਼ੁਰੂ ਹੋਈ। ਪ੍ਰਸ਼ਨ ਸ਼ੁਰੂ ਹੋਏ। ਆਪਣੀ ਤਾਕਤ ਦਾ ਮਾਣ ਦੱਸਿਆ। ਆਪਣੀਆਂ ਫੌਜਾਂ ਦਾ ਘੁਮੰਡ ਦੱਸਿਆ। ਕਿਉਂ ਬਿਲਕੁਲ ਠੀਕ ਹੈ ? ਫੌਜਾਂ ਦਾ ਕੋਈ ਅੰਤ ਨਹੀਂ ਸੀ। ਅਗਰ ਸਪੀਕਰ ਸਾਹਿਬ, ਦਰਵਾਜ਼ੇ ਵਿੱਚੋਂ ਉਹ ਫੌਜਾਂ ਨਿਕਲਣ ਲੱਗ ਪੈਣ ਜ਼ਰਾ ਬਖ਼ਤਰ ਪਹਿਨ ਕੇ ਤਾਂ ਦਰਵਾਜ਼ੇ ਵਿੱਚੋਂ ਇਕ ਘੰਟਾ ਨਹੀਂ, ਦੋ ਘੰਟੇ ਨਹੀਂ, ਦੋ ਦਿਨ ਨਹੀਂ, ਛੇ ਦਿਨ ਨਹੀਂ, ਹਫਤਿਆਂ ਵਾਰ ਗੁਜ਼ਰਦੇ ਰਹਿਣ ਤਾਂ ਖ਼ਤਮ ਨਾ ਹੋਣ। ਇਤਨੀ ਜ਼ਬਰਦਸਤ ਫੌਜ ਦਾ ਮਾਲਕ, ਇਤਨੀ ਤਾਕਤ ਦਾ ਮਾਲਕ ਔਰੰਗਜ਼ੇਬ ਸ਼ਹਿਨਸ਼ਾਹੇ ਆਲਿਮਗੀਰ ਨੇ ਇਸ ਕਿਸਮ ਦੇ ਇਨ੍ਹਾਂ ਦੇ ਜਾਲ ਵਿਛਾਏ ਕਿ ਮੈਂ ਤੈਨੂੰ ਬੜਾ ਤਕੜਾ ਬਣਾ ਦਿਆਂਗਾ। ਮੈਂ ਤੈਨੂੰ ਬੜਾ ਭਾਰਾ ਕੰਮ ਦੇ ਦਿਆਂਗਾ। ਮੈਂ ਤੈਨੂੰ ਸੂਬੇ ਦੇ ਦਿਆਂਗਾ। ਤੇਰੀ ਸੇਵਾ ਵਿੱਚ ਸਾਰੇ ਹਾਜ਼ਰ ਹੋ ਜਾਣ ਗੇ। ਮਗਰ ਮੇਰਾ ਇਕ ਤੇਰੇ ਵਲ ਪ੍ਰਸ਼ਨ ਹੈ ਕਿ ਇਹ ਸਭ ਕੁਝ ਤੁਸੀਂ ਵੀ ਕਹਿੰਦੇ ਹੋ। "੧ਓ ਸਤਿਨਾਮੁ।" ਲਾਹੇਲਾਹਇਲੱਲਾ ਯਾਨੀ ਕਿ one God। ਅਸੀਂ ਵੀ ਇਹੀ ਕਹਿੰਦੇ ਹਾਂ, ਜਿਸ ਢੰਗ ਨਾਲ ਹੋ ਸਕਿਆ, ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਦੀਨ ਕਬੂਲ ਕਰ ਲਵੋ। ਬਾਅਦ ਵਿੱਚ ਇਹ ਹੋਇਆ। ਜਦੋਂ ਉਨ੍ਹਾਂ ਨੇ ਨਾਂ ਮੰਨਿਆ, ਉਨ੍ਹਾਂ ਨੇ ਆਪਣਾ ਸਮਝੌਤਾ ਦਿੱਤਾ ਕਿ ਤੂੰ ਮੈਨੂੰ ਦੱਸਿਆ ਹੈ ਕਿ ਸ਼ਹਿਨਸ਼ਾਹੇ ਆਲਮਗੀਰ ਕਿ ਤੂੰ ਬਹੁਤ ਬੜਾ ਹੈਂ। ਮੈਂ ਵੀ ਬੜੇ ਸੁਣੇ ਹਨ :

ਐ ਖਾਕ ਫਿਰੋ ਬੁਰਦੀਂ ਸ਼ਾਹਾਂ ਨੇ ਮਹਾਂ ਯੱਕ ਯੱਕ
ਅਫਮੁਰਦ ਬਜ਼ੇਰੇ ਪਾਕ ਚੀਂ ਚਰਖੇ ਦਬਾ ਯੱਕ ਯੱਕ
ਦਾਰਾਓ ਜਮੋਂ ਇਸ ਰਾਹ ਬਿਸਮਾ ਰੇ ਬਕਾ ਯੱਕ ਯੱਕ

ਤੁਸੀਂ ਸੁਣਦੇ ਹੋ ਆਲਮਗੀਰ! ਦਾਰਾ, ਜਮਸ਼ੇਦ, ਸੈਫ਼, ਖੁਸਰੋ, ਸਿਕੰਦਰੇ ਆਜ਼ਮ—ਇਕ ਇਕ ਕਰਕੇ ਖ਼ਾਕ ਵਿੱਚ ਮਿਲ ਗਏ। ਦਿਸਦੇ ਕਿਧਰੇ ਵੀ ਨਹੀਂ :

ਨਾਂਗੇ ਆਉਣਾ ਨਾਂਗੇ ਜਾਣਾ,
ਨਾ ਕੋਈ ਰਹਿਸੀ ਰਾਜਾ ਰਾਣਾ।

ਤੂੰ ਕਿਹੜੇ ਬਾਗ ਦੀ ਮੂਲੀ ਹੈਂ ? ਤੂੰ ਕੌਣ ਤਕੱਬਰ ਦਸਦਾ ਹੈ ਮੈਨੂੰ ? ਅਸੀਂ ਸੱਜਨ ਇਨ੍ਹਾਂ ਗੱਲਾਂ ਤੋਂ ਸਬਕ ਸਿਖਣੇ ਹਨ। ਬੜੇ ਬੜੇ ਹੋ ਗਏ ਪ੍ਰਾਈਮ ਮਨਿਸਟਰ, ਬੜੇ ਬੜੇ ਹੋ ਗਏ ਚੀਫ਼ ਮਨਿਸਟਰ। ਸਤਿਗੁਰੂ ਗੁਰੂ ਮਹਾਰਾਜ ਨੌਵੀਂ ਪਾਤਸ਼ਾਹੀ ਦੀਆਂ ਗੱਲਾਂ ਸੁਣੀਏ, ਉਨ੍ਹਾਂ ਨੂੰ ਮਨ ਵਿੱਚ ਲਿਆਈਏ ਔਰ ਫਿਰ ਤਕੱਬਰ ਕਰੀਏ, ਫਿਰ ਸੋਚੀਏ, ਆਪਣੇ ਮਨ ਵਿੱਚ ਕੰਘੀ ਮਾਰ ਕੇ ਦੇਖੀਏ ਕਿ ਹਾਂ ਕੀ :

ਜਿਸ ਸਿਰ ਰੁਚ ਰੁਚ ਬਾਂਧਤ ਪਾਗ
ਤਿਸ ਸਿਰ ਚੋਂਚ ਸਵਾਰੇ ਕਾਗ!

ਇਹ ਗੱਲਾਂ ਔਰੰਗਜ਼ੇਬ ਦੇ ਪਾਸ ਕੀਤੀਆਂ ਗਈਆਂ। ਔਰੰਗਜ਼ੇਬ ਨੂੰ ਉਨ੍ਹਾਂ ਨੇ ਕਿਹਾ ਕਿ ਤੂੰ ਮੇਰੇ ਸਿਰ ਨੂੰ, ਮੇਰੇ ਸਰੀਰ ਨੂੰ ਬਹੁਤ ਹਲਕਾ ਸਮਝਿਆ ਹੈ, ਇਹ ਇਤਨਾ ਹਲਕਾ ਹੈ ਨਹੀਂ। ਇਸ ਵਿੱਚ ਥੋੜੀ ਬਹੁਤ ਕਣੀ ਸੱਚ ਦੀ ਹੈ ਔਰ ਇਸ ਕਰਕੇ ਅਗਰ ਤੂੰ ਬਲੀਦਾਨ ਲੈਣਾ ਚਾਹੁੰਦਾ ਹੈਂ ਤਾਂ ਖ਼ੁਸ਼ੀ ਦੇ ਨਾਲ ਲੈ ਲੈ। ਜਿਸ ਤਰ੍ਹਾਂ ਕਿ ਸਰਦਾਰ ਲਛਮਣ ਸਿੰਘ ਜੀ ਗਿਲ ਨੇ ਹਿਸਟਾਰੀਕਲ ਤਰੀਕੇ ਨਾਲ ਉਨ੍ਹਾਂ ਦੇ ਗਲੇ ਦਾ

ਦੱਸਿਆ ਕਿ ਧਾਗੇ ਦੇ ਨਾਲ, ਤਲਵਾਰ ਦੇ ਨਾਲ, ਤੁਅਲਕ ਹੋ ਸਕਦਾ ਹੈ—ਬੜੇ ਸੁਹਣੇ ਤਰੀਕੇ ਦੇ ਨਾਲ ਵਰਣਨ ਕੀਤਾ ਹੈ। ਯਾਨੀ ਕਿ ਡਰਨ ਦਾ ਭੈ ਕੋਈ ਨਹੀਂ।

'ਰਤੜੇ ਨੇ ਸੋਈ ਜਿਹੜੇ ਮੁਖ ਨਹੀਂਓਂ ਮੋੜਦੇ'

ਇਸ ਕਿਸਮ ਦੇ ਆਪਸ ਵਿੱਚ ਪਰਚਾਰ ਹੋਏ, ਇਸ ਕਿਸਮ ਦੇ ਪ੍ਰਸ਼ਨ ਹੋਏ ਔਰ ਉਸ ਤੋਂ ਬਾਅਦ ਆਖਰ ਵਿੱਚ ਔਰੰਗਜ਼ੇਬ ਬੜਾ ਤਿਲਮਿਲਾ ਕੇ ਨਾਰਾਜ਼ ਹੋਇਆ ਔਰ ਉਨ੍ਹਾਂ ਨੂੰ ਕਹਿੰਦਾ ਹੈ ਕਿ ਮੈਂ ਜਾਂਦਾ ਹਾਂ ਔਰ ਤੇਰਾ ਹਸ਼ਰ ਜੋ ਹੋਵੇਗਾ ਉਹ ਬਹੁਤ ਖਰਾਬ ਹੋਵੇਗਾ। ਹੁਕਮ ਦੇ ਦਿੱਤਾ ਗਿਆ। ਹੁਕਮ ਬਾਰੇ ਤੁਸੀਂ ਸੁਣ ਲਿਆ ਹੈ ਕਿ ਕੀ ਹੁਕਮ ਦਿੱਤਾ ਗਿਆ। ਠੀਕ ਹੈ ਕਿ ਉਨ੍ਹਾਂ ਦਾ ਸੀਸ ਕੱਟਿਆ ਗਿਆ। ਸਜ਼ਾਏ ਮੌਤ ਹੋਈ ਔਰ ਜਿਸ ਤਰ੍ਹਾਂ ਮੇਰੇ ਸੱਜਨ ਸਰਦਾਰ ਲਛਮਣ ਸਿੰਘ ਗਿਲ ਜੀ ਨੇ ਕਿਹਾ ਲਬਾਣੇ ਸਿੰਘ ਨੂੰ ਭੇਜ ਕੇ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਸਵੀਂ ਪਾਤਸ਼ਾਹੀ ਨੇ ਉਨ੍ਹਾਂ ਦਾ ਸੀਸ ਮੰਗਵਾਇਆ। ਜੋ ਉਸ ਦੀ ਸੇਵਾ ਹੋ ਸਕਦੀ ਸੀ ਕੀਤੀ (ਵਿਘਨ) ਠੀਕ ਹੈ, ਉਸ ਵੇਲੇ ਉਹ ਮਜ਼ਬੀ ਸਿੰਘ ਹੀ ਸੀ—ਮਰਜ਼ੀ ਨਹੀਂ, ਮਜ਼ਹਬੀ ਸਿੰਘ ਸੀ। ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਸੀ ਕਿ ਇਥੇ ਹੀ ਗੱਲ ਖਤਮ ਨਹੀਂ ਹੋਈ। ਇਥੇ ਗੱਲ ਸ਼ੁਰੂ ਹੋਈ। ਇਸ ਤਰ੍ਹਾਂ ਸ਼ੁਰੂ ਹੋਈ ਕਿ ਅੱਜ ਦੇ ਦਿਨ ਤਕ ਅਸੀਂ ਉਸ ਦੇ ਅਸਰ ਨੂੰ ਅਪਣਾਉਣਾ ਹੈ। ਅੱਜ ਦੇ ਦਿਨ ਉਸ ਤੋਂ ਥੋੜੀ ਜਿਹੀ ਸਾਰ ਲੈ ਕੇ ਅਸੀਂ ਅੱਗੇ ਚਲਣਾ ਹੈ। ਇਹ ਚੀਜ਼ ਕਿਵੇਂ ਸ਼ੁਰੂ ਹੋਈ ? ਇਹ ਸਪਿਰਟ ਕਿਥੇ ਫੂੰਕੀ ਗਈ ? ਸਾਰੇ ਭਾਰਤਵਰਸ਼ ਵਿੱਚ। ਸਾਰੇ ਪਾਸੇ ਇਸ ਦੀ ਜੈ ਜੈ ਕਾਰ ਹੋਈ। ਸੋ ਇਹ ਸਟਾਰਟ ਕਿਥੋਂ ਹੋਈ ? ਅਪਣੇ ਬੱਚਿਆਂ ਤੋਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਉਹ ਕਣੀ ਲਈ, ਦਰਿੜ੍ਹਤਾ ਕੀਤੀ ਡੀਟਰਮੀਨੇਸ਼ਨ ਕੀਤੀ ਕਿ ਜੋ ਕੁਛ ਮੇਰੇ ਪਿਤਾ ਨੇ ਕੁਰਬਾਨੀ ਕੀਤੀ ਹੈ, ਉਸ ਤੋਂ ਵਧ ਕੁਰਬਾਨੀ ਦਿੱਤੀ ਜਾਵੇਗੀ, ਔਰ ਭਾਰਤਵਰਸ਼ ਦੀ ਆਣ ਉੱਤੇ ਧੱਬਾ ਨਹੀਂ ਆਉਣ ਦਿੱਤਾ ਜਾਵੇਗਾ :

ਲਖਤੇ ਦਿਲ ਕਟਵਾ ਦੀਏ, ਚੁਣਵਾ ਦੀਏ ਦੀਵਾਰ ਮੇਂ।
ਉਫ਼ ਨਾ ਕੀ, ਇਤਨਾ ਭਰੋਸਾ ਥਾ ਤੇਰਾ ਕਰਤਾਰ ਮੇਂ।

**ਸਰਦਾਰ ਗੁਰਨਾਮ ਸਿੰਘ :** ਵਾਹ ਵਾਹ।

**ਮੇਜਰ ਜਰਨਲ ਰਾਜਿੰਦਰ ਸਿੰਘ:** ਯਾਨੀ ਕਿ ਇਸ ਕਿਸਮ ਦੀ ਸਪਿਰਟ ਫੂਕ ਦਿੱਤੀ, ਇਸ ਕਿਸਮ ਦਾ ਜਜ਼ਬਾ ਪੈਦਾ ਕਰ ਦਿੱਤਾ ਔਰ ਕਿਸ ਦੇ ਨਾਲ ਟੱਕਰ ਲਈ ? ਸ਼ਮਸ਼ੀਰ ਨਾਲ ਅਪਣੇ ਪਿਆਰੇ ਬਣਾ ਕੇ, ਟੈਸਟ ਕਰਕੇ, ਛਾਂਟ ਕੇ ਔਰ ਉਸੇ ਸਪਿਰਟ ਦੇ ਨਾਲ ਕਿ ਇਕ ਸੁੱਚੀ ਚੀਜ਼ ਚਲੇਗੀ। ਗੰਦੀ ਚੀਜ਼ ਨਹੀਂ ਚਲੇਗੀ। ਔਰ ਟੱਕਰ ਕਿਸ ਦੇ ਨਾਲ ਲਈ ? ਆਲਮਗੀਰ ਨਾਲ। ਮੈਦਾਨੇ ਜੰਗ ਵਿਚ ਟੱਕਰ ਲਈ ਔਰ ਉਸ ਮੈਦਾਨੇ ਜੰਗ ਦਾ ਸਾਰੇ ਹਿੰਦੁਸਤਾਨ ਦੇ ਵਿੱਚ ਮਾਣ ਹੈ। ਨੌਵੀਂ ਪਾਤਸ਼ਾਹੀ, ਸ਼ਹਿਨਸ਼ਾਹ, ਹਿੰਦ ਦੀ ਚਾਦਰ ਨੇ ਇਸ ਕਿਸਮ ਦੀ ਸਪਿਰਟ ਫੂਕ ਦਿੱਤੀ ਕਿ ਜਿਸ ਦਾ ਪ੍ਰਚਾਰ, ਜਿਸਦਾ ਕਰਿਸ਼ਮਾ, ਜਿਸ ਦਾ ਲੈਣ ਦੇਣ ਅੱਜ ਤਕ ਚਾਲੂ ਹੈ ਔਰ ਸ਼ੁਕਰ ਹੈ ਪਰਮਾਤਮਾ ਦਾ ਕਿ ਸਾਨੂੰ ਸੁਮੱਤ ਦਿੱਤੀ। ਔਰ ਮੈਂ ਕੁਰਬਾਨ ਜਾਵਾਂ ਅਪਣੇ ਸੱਜਣ ਸ੍ਰੀ ਲਾਲ ਚੰਦ ਸੱਬਰਵਾਲ ਤੋਂ, ਜਿਹੜੇ ਇਤਨੇ ਉੱਚੇ ਹਨ ਕਿ ਜਿਨ੍ਹਾਂ ਨੇ ਆਉਂਦੇ ਹੀ ਇਹ ਸੁਜੈਸਟ ਕੀਤਾ ਕਿ ਪਹਿਲਾਂ ਗੁਰੂ ਸਾਹਿਬ ਨੂੰ ਸ਼ਰਧਾਂਜਲੀ ਦਿਉ, ਔਰ ਬਾਕੀ ਗੱਲਾਂ ਬਾਅਦ ਵਿੱਚ। ਤੁਸੀਂ ਕਹਿੰਦੇ ਹੋ ਹਿੰਦੂ–ਸਿਖ ਮਗਰ, ਸ੍ਰੀ ਗੁਰੂ ਤੇਗ ਬਹਾਦੁਰ ਜੀ ਮਹਾਰਾਜ ਅੱਗੇ ਹਿੰਦੂ–ਸਿੱਖ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅੱਗੇ ਹਿੰਦੂ-ਸਿੱਖ, ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਮਹਾਰਾਜ ਅੱਗੇ ਕੋਈ ਐਸੀ ਗੱਲ ਹਿੰਦੂ– ਸਿੱਖ ਦੀ, ਕੋਈ ਵੇਰਵਾ ਜਾਂ ਵਿਤਕਰਾ ਨਹੀਂ ਸੀ। ਜੋ ਮਿਸਾਲ ਦਿੱਤੀ ਹੈ ਇਨ੍ਹਾਂ ਨੇ ਅੱਜ ਸਾਨੂੰ ਇਸ ਮਿਸਾਲ ਤੋਂ ਫ਼ਾਇਦਾ ਉਠਾਉਣਾ ਚਾਹੀਦਾ ਹੈ। ਕਿਉਂ ? ਇਸ ਵਿੱਚ ਤਾਂ ਇਕ ਦੂਜੇ ਦੀ ਥਾਂ ਹੀ ਨਹੀਂ—

[ਮੇਜਰ ਜਨਰਲ ਰਾਜਿੰਦਰ ਸਿੰਘ]

ਯਾਨੀ ਕਿ ਪੀਰ ਬਣਾਉਣ ਮੁਰੀਦ ਵਗਾੜ ਦੇਣ। ਇਹ ਸ਼ਿਕਸ਼ਾ ਉਨ੍ਹਾਂ ਨੇ ਕਦੇ ਨਹੀਂ ਦਿੱਤੀ। ਯਾਨੀ ਕਿ ਇਕ ਦੂਜੇ ਵਿੱਚ ਫਰਕ ਤਾਂ ਕਦੇ ਦੇਖਿਆ ਹੀ ਨਹੀਂ ਉਨ੍ਹਾਂ ਨੇ। ਇਹ ਬਜ਼ੁਰਗ ਜਿਹੜੇ ਸਨ ਇਨ੍ਹਾਂ ਪਾਸ ਵੱਡੇ ਵੱਡੇ ਪੰਡਿਤ, ਉਪ ਪੰਡਿਤ ਆਏ। ਉਨ੍ਹਾਂ ਨੇ ਕਦੇ ਇਹ ਨਹੀਂ ਸੀ ਸੋਚਿਆ ਕਿ ਇਹ ਇਸ ਕਿਸਮ ਦਾ ਸਿੱਖ ਹੈ। ਮੈਂ ਨਿਰਮਲਾ ਹਾਂ। ਮੈਂ ਇਸ ਕਿਸਮ ਦਾ ਉਦਾਸੀ ਹਾਂ। ਨਹੀਂ, ਕਦੇ ਐਸਾ ਵਿਚਾਰ ਹੀ ਨਹੀ ਸੀ ਕੀਤਾ। ਇਹੀ ਸੋਚਦੇ ਸੀ ਕਿ ਸਭ ਮੇਰੇ ਸੱਜਨ ਹਨ :

ਬੁਤ ਖ਼ਾਨਾ ਓ ਖ਼ਾਨਾ ਕਾਅਬਾ—ਏ—ਬਦਗੀ।
ਨਾਕੂਸ ਬਦਨ ਤਰਾਨਾ—ਏ—ਬੰਦਗੀ।
ਜ਼ੁੰਨਾਰੋ, ਕਲੀਸਾ ਹੋ, ਤਸਬੀਹ ਹੋ ਸਲੀਮ।
ਹੱਤਾ ਈਂ ਮਾ ਨਿਸ਼ਾਨਾ-ਏ-ਬੰਦਗੀ।

ਐ ਭਲੇ ਪੁਰਸ਼ ! ਜਨਿਐ ਹੋਏ, ਬੁਤਖਾਨਾ ਹੋਏ ਉਸ ਤੋਂ ਅਲਾਵਾ ਮੰਦਿਰ ਹੋਏ ਜਾਂ ਗਿਰਜਾ ਹੋਏ " ਹੱਤਾ ਈਂ ਹਾ ਮਾ ਨਿਸ਼ਾਲਾਏ ਬੰਦਗੀ।" ਇਹ ਹੈ ਸ਼ਿਕਸ਼ਾ ਸ੍ਰੀ ਗੁਰੂ ਮਹਾਰਾਜ ਜੀ ਦੀ। ਇਸ ਤਰੀਕੇ ਦੀਆਂ ਗੱਲਾਂ ਅਸੀਂ ਸਿਖਣੀਆਂ ਹਨ। ਬਜਾਏ ਇਸ ਦੇ ਕਿ ਅਸੀਂ ਵਿਤਕਰੇ ਕਰੀਏ, ਬਜਾਏ ਇਸ ਦੇ ਕਿ ਅਸੀਂ ਕਹੀਏ ਕਿ ਤੂੰ ਸਿਖ ਹੈਂ, ਤੂੰ ਹਿੰਦੂ ਹੈਂ, ਤੂੰ ਅਧਰਮੀ ਹੈਂ, ਤੂੰ ਫਲਾਣਾ ਹੈ, ਤੂੰ ਢਿਮਕਾਣਾ ਹੈਂ। ਔਰ ਇਕ ਦੂਸਰੇ ਦੇ ਗਲੇ ਕੱਟੀਏ। ਇਹ ਗੱਲਾਂ ਤਾਂ ਹੁੰਦੀਆਂ ਹੀ ਰਹਿਣੀਆਂ ਹਨ ਪਰ ਇਕ ਐਸੇ ਉੱਚੇ ਮਹਾਪੁਰਸ਼ਾਂ ਤੋਂ ਸਾਨੂੰ ਥੋੜੇ ਜਿਹੇ ਸਬਕ ਲੈਣੇ ਚਾਹੀਦੇ ਹਨ ਤਾਕਿ ਵਾਹਿਗੁਰੂ ਕਰੇ, ਪਰਮਾਤਮਾ ਕਰੇ ਕਿ ਸਾਨੂੰ ਨਵਾਂ ਨਜ਼ਾਰਾ ਦਿੱਸੇ। ਅਸੀਂ ਨਵੇ ਕਿਸਮ ਦੀਆਂ ਸੋਚਾਂ ਸੋਚੀਏ। ਔਰ ਨਵੇਂ ਕਿਸਮ ਦਾ ਸੇਵਾ ਭਾਵ ਲਈਏ। ਸੱਚਾਈ ਲਈਏ ਔਰ ਸਭ ਤੋਂ ਉੱਚੀ ਸੱਚਾਈ। ਇਹ ਸਭ ਤੋਂ ਉੱਚੀ ਸੱਚਾਈ ਬਖਸ਼ੀ, ਔਰ ਇਨ੍ਹਾਂ ਗੁਰੂ ਸਾਹਿਬਾਨ ਨੇ ਬਖਸ਼ੀ। ਉਸ ਸੱਚਾਈ ਉੱਤੇ ਜੋ ਕੁਝ ਵੀ ਦੇਣਾ ਪਿਆ ਦੇ ਦਿੱਤਾ। ਮਗਰ ਸੱਚ ਨਾ ਛੱਡਿਆ। ਔਰ ਅਸੀ ? ਅਸੀਂ ਛੋਟੀਆਂ ਛੋਟੀਆਂ ਗੱਲਾਂ ਤੇ ਛਾਲਾਂ ਮਾਰਦੇ ਹਾਂ—ਕਦੀ ਏਧਰ, ਕਦੀ ਉਧਰ ਕਦੇ ਸਿੱਧੇ ਤੇ ਕਦੀਂ ਪੁੱਠੇ—ਅਸੀਂ ਵੱਡੇ ਤੇ ਤੁਸੀਂ ਛੋਟੇ—ਉਹ ਕੁਰਸੀ ਵੱਡੀ ਤੇ ਉਹ ਕੁਰਸੀ ਛੋਟੀ ਇਸ ਤਰ੍ਹਾਂ ਦੀ ਅੱਜ ਹਾਲਤ ਹੈ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦੁਰ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋਂ ਲੈਕੇ ਅੱਜ ਦਿਨ ਤਕ ਜੋ ਨੌਵੀਂ ਪਾਤਸ਼ਾਹੀ ਦੀਆਂ ਗੱਲਾਂ ਹਨ, ਜੋ ਪੂਰਨੇ ਹਨ, ਸਚਾਈਆਂ ਹਨ, ਉਨ੍ਹਾਂ ਨੂੰ ਯਾਦ ਕਰੀਏ ਔਰ ਆਪਣੇ ਜੀਵਨ ਵਿੱਚ ਅਪਣਾਈਏ। ਉਨ੍ਹਾਂ ਦੇ ਚਰਨਾਂ ਵਿੱਚ ਮੈਂ ਆਪਣੀ ਸ਼ਰਧਾਂਜਲੀ ਭੇਂਟ ਕਰਦਾ ਹੋਇਆ ਆਪ ਸਭ ਦੇ ਸਾਹਮਣੇ ਸੀਸ ਨਿਵਾਂਦਾ ਹਾਂ ਔਰ ਸਪੀਕਰ ਸਾਹਿਬ, ਆਪ ਦਾ ਖਾਸ ਤੌਰ ਤੇ ਧੰਨਵਾਦੀ ਹਾਂ ਜੋ ਆਪ ਨੇ ਮੈਨੂੰ ਪਵਿੱਤਰ ਸਮੇਂ ਬੋਲਣ ਦਾ ਟਾਈਮ ਦਿੱਤਾ।

ਸਰਦਾਰ ਅਮਰ ਸਿੰਘ ਦੋਸਾਂਝ (ਫਿਲੌਰ) : ਸਪੀਕਰ ਸਾਹਿਬ, ਇਕ ਸ਼ਾਇਰ ਨੇ ਕਿਹਾ ਹੈ :

ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਯਾਤ ਹੈ।
ਹਯਾਤ ਤੋ ਹਯਾਤ ਹੈ ਵਹਾਂ ਮੌਤ ਭੀ ਹਯਾਤ ਹੈ।

ਸਨ 1675 ਵਿੱਚ ਸ੍ਰੀ ਤੇਗ ਬਹਾਦਰ ਜੀ ਦੀ ਸ਼ਹਾਦਤ ਹੋਈ। ਇਹ ਸ਼ਹਾਦਤ, ਮੈਂ ਸਮਝਦਾ ਹਾਂ, ਇਕ ਅਦੁਤੀ ਬੇਨਜ਼ੀਰ ਔਰ ਬੇਮਿਸਾਲ ਸੀ। ਅਗਰ ਚਿਰਾਗ ਲੈ ਕੇ ਸਾਰੇ ਸੰਸਾਰ ਵਿੱਚ ਫਿਰੀਏ ਤਾਂ ਇਸ ਤਰ੍ਹਾਂ ਦੀ ਸ਼ਹਾਦਤ ਨਜ਼ਰ ਵਿੱਚ ਨਹੀਂ ਆਉਂਦੀ। ਇਤਿਹਾਸ ਦੇ ਵਰਕੇ ਗਰਦਾਨੀਏ, ਪੱਤਰੇ ਫੋਲੀਏ, ਮਗਰ ਇਸ ਕਿਸਮ ਦੀ ਸ਼ਹਾਦਤ ਰੂਏ ਜ਼ਮੀਨ ਤੇ ਅੱਜ ਤਕ ਨਹੀਂ ਹੋਈ। ਸਪੀਕਰ ਸਾਹਿਬ ਆਨੰਦਪੁਰ ਸਾਹਿਬ ਵਿੱਚ ਕਸ਼ਮੀਰ ਦੇ ਪੰਡਿਤ ਫ਼ਰਯਾਦੀ ਬਣ ਕੇ ਆਏ, ਉਨ੍ਹਾਂ ਨੇ ਆਹੋਜ਼ਾਰੀ ਕੀਤੀ, ਪੁਕਾਰ ਕੀਤੀ ਕਿ ਸਾਡਾ ਧਰਮ, ਸਾਡੀ ਕਲਚਰ, ਸਾਡੀ ਸਭਿਅਤਾ ਸਾਡਾ ਦ੍ਰਿਸ਼ਟੀਕੋਣ, ਸਾਡਾ ਜ਼ਾਵੀਆ ਨਿਗਾਹ ਖਤਮ

ਹੋ ਰਿਹਾ ਹੈ, ਉਸ ਦਾ ਮਲੀਆਮੇਟ ਕੀਤਾ ਜਾ ਰਿਹਾ ਹੈ। ਉਸ ਵੇਲੇ ਗੁਰੂ ਗੋਬਿੰਦ ਸਿੰਘ ਸਾਹਿਬ ਬਚਪਨ ਦੀ ਅਵਸਥਾ ਵਿੱਚ ਸਨ। ਉਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਤੋਤਲੀ ਜ਼ਬਾਨ ਵਿੱਚ ਪੁੱਛਿਆ ਕਿ ਇਹ ਕਸ਼ਮੀਰ ਦੇ ਪੰਡਿਤ ਕੀ ਫਰਿਆਦ ਕਰਦੇ ਹਨ ਅਤੇ ਇਸ ਦਾ ਇਲਾਜ ਕੀ ਹੈ। ਗੁਰੂ ਤੇਗ ਬਹਾਦਰ ਸਾਹਿਬ ਨੇ ਫਰਮਾਇਆ ਕਿ ਹਿੰਦੂ ਧਰਮ ਖਤਰੇ ਵਿੱਚ ਹੈ ਅਤੇ ਦਿੱਲੀ ਵਿੱਚ ਬੈਠਾ ਹੋਇਆ ਮੁਗਲ ਸਾਮਰਾਜ–ਮੈਂ ਇਸਲਾਮ ਨੂੰ ਇਸ ਇਲਜ਼ਾਮ ਲਈ ਜ਼ਿੰਮੇਵਾਰ ਨਹੀਂ ਠਹਿਰਾਉਂਦਾ। ਮੈਂ ਉਨ੍ਹਾਂ ਵਿੱਚੋਂ ਹਾਂ ਜੋ ਹਰ ਧਰਮ ਅਤੇ ਮਜ਼ੂਬ ਦਾ ਸਤਿਕਾਰ ਕਰਦੇ ਹਨ—ਔਰੰਗਜ਼ੇਬ ਜ਼ੁਲਮੋਸਿਤਮ ਢਾ ਰਿਹਾ ਸੀ। ਗੁਰੂ ਤੇਗ ਬਹਾਦਰ ਸਾਹਿਬ ਨੇ ਕਿਹਾ ਕਿ ਇਸ ਵੇਲੇ ਪਾਪ ਦੀ ਤੂਤੀ ਬੋਲ ਰਹੀ ਹੈ, ਅਨਿਆਂ ਦਾ ਚੱਕਰ ਚਲ ਰਿਹਾ ਹੈ। ਇਸ ਆਂਧੀ ਅਤੇ ਤੂਫਾਨ ਨੂੰ ਰੋਕਣ ਲਈ ਕਿਸੇ ਮਹਾਂਪੁਰਸ਼ ਦੇ ਬਲੀਦਾਨ ਦੀ ਲੋੜ ਹੈ। ਇਸ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਮੁਸਤਕਬਿਲ ਤੋਂ ਬੇਪਰਵਾਹ ਹੋਕੇ ਨਿਹਾਇਤ ਖੰਦਾ ਪਸ਼ਾਨੀ ਨਾਲ ਸਿਰੀ ਗੁਰੂ ਤੇਗ ਬਹਾਦਰ ਜੀ ਨੂੰ ਮੁਖਾਤਿਬ ਕਰਕੇ ਕਿਹਾ, "ਹੇ ਪਿਤਾ ਜੀ! ਆਪ ਤੋਂ ਵੱਡਾ ਮਹਾਂ–ਪੁਰਸ਼ ਸੰਸਾਰ ਵਿੱਚ ਕੌਣ ਹੈ, ਉਠੋ ਅਤੇ ਬਲੀਦਾਨ ਦਿਉ ਤਾਕਿ ਹਿੰਦੂ ਧਰਮ ਦੀ ਰਕਸ਼ਾ ਹੋ ਸਕੇ?" ਗੁਰੂ ਤੇਗ ਬਹਾਦਰ ਸਾਹਿਬ ਨੇ ਇਹ ਲਫਜ਼ ਸੁਣੇ ਤੇ ਕਿਹਾ, "ਪੁੱਤਰ! ਮੈਨੂੰ ਬਲੀਦਾਨ ਦੇਣ ਵਿਚ ਝਿਜਕ ਨਹੀਂ ਹੈ, ਜੋ ਝਿਜਕ ਮਨ ਵਿੱਚ ਆ ਰਹੀ ਹੈ ਉਹ ਇਹ ਹੈ ਕਿ ਨਾਨਕ ਦੀ ਗੱਦੀਂ ਜਿਸ ਦੇ ਹਰ ਪਾਸੇ ਹਨੇਰੀ ਝੁੱਲ ਰਹੀ ਹੈ ਨੂੰ ਬੜਾ ਅੰਦੇਸ਼ਾ ਹੈ ਤੁਸੀਂ ਹਾਲੇ ਛੋਟੇ ਹੋ, ਬਚਪਨੇ ਵਿੱਚ ਹੋ, ਮੇਰੇ ਬਲੀਦਾਨ ਉਪਰੰਤ ਕੋਈ ਨੁਕਸਾਨ ਨਾ ਹੋ ਜਾਵੇ।" ਉਸ ਸਮੇਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜੋ ਲਫਜ਼ ਕਹੇ ਉਹ ਲਫਜ਼ ਹਰ ਹਿੰਦੁਸਤਾਨੀ ਨੂੰ ਸੋਨੇ ਦੇ ਅੱਖਰਾਂ ਵਿੱਚ ਛਪਵਾ ਕੇ ਆਪਣੇ ਡ੍ਰਾਇੰਗ ਰੂਮ ਵਿੱਚ ਲਟਕਾਉਣੇ ਚਾਹੀਦੇ ਹਨ। ਉਨ੍ਹਾਂ ਨੇ ਫਰਮਾਇਆ :

ਹੁਤੇ ਉਦਰ ਜਬ ਮਾਤ ਮੇਂ ਤਬ ਰਾਖਾ ਥਾ ਜੋਇ।
ਅਬ ਤੋ ਭਏ ਨੌ ਸਾਲ ਕੇ ਕਿਉਂ ਨਾ ਸਹਾਈ ਹੋਇ॥

ਹੇ ਪਿਤਾ! ਜਦ ਮੈਂ ਮਾਤਾ ਦੇ ਪੇਟ ਵਿੱਚ ਸਾਂ ਉਸ ਵੇਲੇ ਜੋ ਪ੍ਰਭੂ ਮੇਰੀ ਰਕਸ਼ਾ ਕਰਦਾ ਸੀ, ਅੱਜ ਤਾਂ ਮੇਰੀ ਉਮਰ 9 ਸਾਲ ਦੀ ਹੈ ਤਾਂ ਉਹ ਮੇਰੀ ਸਹਾਇਤਾ ਕਿਉਂ ਨਾ ਕਰੇਗਾ। ਮੈਨੂੰ ਰਾਜ਼ਕ ਅਤੇ ਖਾਲਕ ਤੇ ਪੂਰਾ ਵਿਸ਼ਵਾਸ ਹੈ। ਤੁਸੀਂ ਜਾਉ ਅਤੇ ਆਪਣਾ ਬਲੀਦਾਨ ਦਿਉ ਤਾਕਿ ਹਿੰਦੋਸਤਾਨ ਵਿੱਚੋਂ ਪਾਪ ਅਤੇ ਅਨਿਆਂ ਹਮੇਸ਼ਾ ਲਈ ਖਤਮ ਹੋ ਸਕੇ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮਸ਼ਵਰੇ ਨਾਲ ਸਰਬ ਸੰਮਤੀ ਨਾਲ ਬਾਪ ਅਤੇ ਬੇਟੇ ਨੇ ਅਰਦਾਸਾ ਸੋਧਿਆ ਅਤੇ ਅੱਗੇ ਚਲਕੇ ਗੁਰੂ ਮਹਾਰਾਜ ਦੀ ਸ਼ਹਾਦਤ ਹੋਈ। ਇਸ ਦੀ ਅਗਰ ਤਫਸੀਲ ਬਿਆਨ ਕੀਤੀ ਜਾਵੇ ਤਾਂ ਉਹ ਇਕ ਲੰਬੀ ਦਾਸਤਾਨ ਹੈ। ਜਿਸ ਤਰ੍ਹਾਂ ਸਰਦਾਰ ਲਛਮਣ ਸਿੰਘ ਗਿੱਲ ਨੇ ਦੱਸਿਆ ਹੈ ਗੁਰੂ ਸਾਹਿਬ ਨੂੰ ਇਕ ਤੰਗੋ-ਤਾਰੀਕ ਪਿੰਜਰੇ ਵਿੱਚ ਬੰਦ ਕੀਤਾ ਹੋਇਆ ਸੀ, ਜਿਸ ਵਿੱਚ ਜ਼ਹਿਰ ਭਿੱਜੇ ਤਿੱਖੇ ਸੂਏ ਲਗੇ ਹੋਏ ਸਨ। ਇਨ੍ਹਾਂ ਕਰਕੇ ਗੁਰੂ ਸਾਹਿਬ ਸੌਂ ਨਹੀਂ ਸਨ ਸਕਦੇ, ਬੈਠ ਨਹੀਂ ਸਨ ਸਕਦੇ। ਉਹ ਤਿੱਖੇ ਸੂਏ ਉਨ੍ਹਾਂ ਦੇ ਨਿਰਮਲ ਸਰੀਰ ਵਿੱਚ ਚੁਭਦੇ ਸਨ ਤਾਂ ਉਸ ਵਿੱਚੋਂ ਮਿੱਝ ਨਿਕਲਦੀ ਸੀ, ਖੂਨ ਨਿਕਲਦਾ ਸੀ,। ਜਿਸ ਜੱਲਾਦ ਜਾਂ ਪਹਿਰੇਦਾਰ ਦੀ ਉਥੇ ਡਿਊਟੀ ਸੀ, ਉਸ ਨੇ ਔਰੰਗਜ਼ੇਬ ਨੂੰ ਜਾਕੇ ਕਿਹਾ ਕਿ ਜਿਸ ਫਕੀਰ ਨੂੰ ਆਪ ਨੇ ਕੈਦ ਕੀਤਾ ਹੈ, ਉਸ ਦੀ ਹਾਲਤ ਖਰਾਬ ਹੈ, ਉਸ ਦਾ ਸ਼ਰੀਰ ਜ਼ਖਮੀ ਹੈ, ਉਸ ਵਿੱਚੋਂ ਮਿੱਝ ਨਿਕਲ ਰਹੀ ਹੈ, ਖੂਨ ਨਿਕਲ ਰਿਹਾ ਹੈ। ਸੰਗ-ਦਿਲ ਔਰੰਗਜ਼ੇਬ, ਜਿਸ ਨੇ ਆਪਣੇ ਭਰਾ ਅਤੇ ਬਾਪ ਨੂੰ ਵੀ ਅਜ਼ੀਅਤ ਪਹੁੰਚਾਉਣ ਵਿੱਚ ਕਸਰ ਨਹੀਂ ਸੀ ਛੱਡੀ, ਨੇ ਕਿਹਾ ਕਿ ਜਾਉ ਉਸ ਦਾ ਇਲਾਜ ਕਰੋ–ਬਾਜ਼ਾਰ ਤੋਂ ਲੂਣ ਲੈ ਕੇ ਮਹੀਨ ਪੀਸ ਲਉ, ਸੁਰਮੇ ਵੱਤ, ਮਿਰਚਾਂ ਲੈ ਕੇ ਉਹ ਵੀ ਬਰੀਕ ਪੀਸ ਲਉ ਅਤੇ ਬੰਦੀਵਾਨ ਫਕੀਰ ਦੇ ਜ਼ਖਮਾਂ ਵਿੱਚੋਂ ਜਿਥੋਂ ਖੂਨ ਨਿਕਲ ਰਿਹਾ ਹੈ, ਮਿੱਝ ਨਿਕਲ ਰਹੀ ਹੈ ਉਥੇ ਇਹ ਲੂਣ ਅਤੇ ਮਿਰਚਾਂ ਛਿੜਕੋ ਤਾਕਿ ਉਸ ਨੂੰ ਪਤਾ ਲਗ ਜਾਵੇ ਕਿ ਉਸ ਦਾ ਮੁਕਾਬਲਾ ਔਰੰਗਜ਼ੇਬ ਨਾਲ ਹੈ, ਕਿਸੇ ਐਰੇ ਗੈਰੇ ਨਾਲ ਨਹੀਂ।

[ਸਰਦਾਰ ਅਮਰ ਸਿੰਘ ਦੁਸਾਂਝ]

ਜਿਸ ਵੇਲੇ ਇਹ ਲੂਣ ਗੁਰੂ ਸਾਹਿਬ ਦੇ ਜ਼ਖਮਾਂ ਤੇ ਛਿੜਕਿਆ ਜਾ ਰਿਹਾ ਸੀ ਤਾਂ ਉਸ ਵੇਲੇ ਉਨ੍ਹਾਂ ਨੇ ਸ਼ਾਇਰ ਦੀ ਜ਼ਬਾਨ ਵਿੱਚ ਫਰਮਾਇਆ ਸੀ :

ਨਮਕ ਛਿੜਕੋ ਨਮਕ ਛਿੜਕੋ ਮਜ਼ਾ ਇਸੀ ਮੇਂ ਆਤਾ ਹੈ।
ਕਸਮ ਲੇ ਲੋ ਨਹੀਂ ਆਦਤ ਮੇਰ ਜ਼ਖਮੋਂ ਕੋ ਮਰਹਮ ਕੀ।

ਸਪੀਕਰ ਸਾਹਿਬ, ਕਹਾਵਤ ਹੈ (The Blood of the martyr is the seed of the Church) ਗੁਰੂ ਤੇਗ ਬਹਾਦਰ ਸਾਹਿਬ ਦੀ ਜੋ ਸ਼ਹਾਦਤ ਹੋਈ ਉਸ ਵਿੱਚੋਂ ਖਾਲਸਾ ਪੰਥ ਪੈਦਾ ਹੋਇਆ, ਜਿਸ ਬਾਰੇ ਕਨਿੰਘਮ ਨੇ ਆਪਣੀ ਹਿਸਟਰੀ ਵਿੱਚ ਲਿਖਿਆ ਹੈ: Panth was organised to lead humanity.

ਪੰਥ ਇਕ ਫਿਰਕਾ ਨਹੀਂ ਹੈ, ਪੰਥ ਪੰਜ ਦਰਿਆਵਾਂ ਦੀ ਸਰਜ਼ਮੀਨ ਤਕ ਸੀਮਤ ਵਿਚਾਰਧਾਰਾ ਨਹੀਂ ਹੈ। ਸਾਰੇ ਜਗ ਦੇ ਕਲਿਆਨ ਲਈ ਪੰਥ ਚਲਾਇਆ। ਮਜ਼ਹਬ ਦੇ ਮੁਤਾਲਿਕ ਜੋ ਡਾ. ਰਾਧਾ ਕ੍ਰਿਸ਼ਨਨ ਦੇ ਵਿਚਾਰ ਹਨ, ਮੈਂ ਉਨ੍ਹਾਂ ਨਾਲ ਸਹਿਮਤ ਹਾਂ ਕਿ ਰਿਲੀਜਨ ਮੁਹੱਬਤ ਹੈ ਜਾਂ ਸਚਾਈ ਹੈ। ਖੈਰ ਇਸ ਤਰਫ ਨਾ ਜਾਂਦਾ ਹੋਇਆ ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਹਾਦਤ ਹੋਈ ਅਤੇ ਉਸ ਸ਼ਹਾਦਤ ਦਾ ਕਾਬਲੇ ਜ਼ਿਕਰ ਪਹਿਲੂ ਇਹ ਹੈ ਕਿ ਗੁਰੂ ਸਾਹਿਬ ਦੇ ਸੀਸ ਦਾ ਸੰਸਕਾਰ ਆਨੰਦਪੁਰ ਸਾਹਬ ਦੀ ਧਰਤੀ ਤੇ ਹੋਇਆ ਅਤੇ ਧੜ ਦਾ ਸੰਸਕਾਰ ਦਿੱਲੀ ਵਿੱਚ ਹੋਇਆ। ਇਹ ਦੁਨੀਆ ਦੀ ਪਹਿਲੀ ਸ਼ਹਾਦਤ ਹੈ, ਜਿਸ ਦੇ ਸੀਸ ਅਤੇ ਧੜ ਦੇ ਸੰਸਕਾਰ ਹੋਣ ਦੇ ਸਥਾਨਾਂ ਵਿੱਚ 200 ਮੀਲ ਦਾ ਫਾਸਲਾ ਸੀ। ਗੁਰੂ ਜੀ ਨੇ ਅੰਗੀਠੇ ਦੇ ਰੂਬਰੂ ਖੜ੍ਹੇ ਹੋਕੇ ਕਸਮ ਖਾਧੀ ਕਿ ਮੈਂ ਐਸੇ ਲੋਕ ਪੈਦਾ ਕਰਾਂਗਾ ਜਿਹੜੇ ਕਿ ਉਸੇ ਤਰ੍ਹਾਂ ਪ੍ਰਤੱਖ ਨਜ਼ਰ ਆਉਣਗੇ ਜਿਵੇਂ ਕਿ ਹਿਰਨਾਂ ਵਿੱਚ ਸ਼ੇਰ ਜਾਂ ਜਿਵੇਂ ਗਿਲਝਾਂ ਵਿੱਚ ਬਾਜ਼ ਆਉਂਦੇ ਹਨ। ਮੇਰਾ ਸਿਖ ਲਖਾਂ ਵਿੱਚ ਵੀ ਨਹੀਂ ਲੁਕੇਗਾ ਅਤੇ ਉਸ ਦੀ ਉਹ ਸਪਿਰਟ ਹੋਵੇਗੀ ਕਿ "ਸਵਾ ਲਾਖ ਸੇ ਏਕ ਲੜਾਊਂ ਤਬੈ ਗੋਬਿੰਦ ਸਿੰਘ ਨਾਮ ਕਹਾਊਂ।" ਉਸ ਸਮੇਂ ਔਰੰਗਜ਼ੇਬ ਦਾ ਰਾਜ ਸੀ। ਉਹ ਬੜਾ ਦਾਨਾ ਸੀ। ਕਸ਼ਮੀਰ ਵਿੱਚ ਪੰਡਿਤ ਸਨ। ਉਹ ਉਸ ਵਕਤ ਦਾ ਇਨਟੈਲੀਜੇਂਸੀਆਂ ਸੀ, ਹਿੰਦੂ ਜਾਤੀ ਦਾ। ਉਸ ਦੀ ਸਕੀਮ ਇਹ ਸੀ ਅਤੇ 1669 ਵਿੱਚ ਉਸ ਨੇ ਕਸ਼ਮੀਰ ਦੇ ਹਾਕਮ ਸ਼ੇਰ ਅਫਗਾਨ ਨੂੰ ਇਹ ਹੁਕਮ ਦਿੱਤਾ ਹੋਇਆ ਸੀ ਕਿ ਇਨ੍ਹਾਂ ਤੇ ਇਤਨੀ ਸਖਤੀ ਕਰੋ ਕਿ ਕੋਈ ਵੀ ਬ੍ਰਾਹਮਣ ਹਲਕਾ ਬਗੋਸ਼ ਇਸਲਾਮ ਹੋਣ ਤੋਂ ਨਾ ਰਹੇ, ਭਾਵ ਇਹ ਕਿ ਦੂਸਰਾ ਧਰਮ ਇਖਤਿਆਰ ਕਰ ਲਵੇ। ਕਸ਼ਮੀਰ ਦੀ ਪੋਜ਼ੀਸ਼ਨ ਹਮੇਸ਼ਾ ਅਲੌਕਿਕ ਰਹੀ ਹੈ। ਅਜ ਵੀ ਕਸ਼ਮੀਰ ਐਸੀ ਜਗ੍ਹਾ ਹੈ ਕਿ ਚਾਰ ਮੁਲਕਾਂ ਦੀਆਂ ਸਰਹਦਾਂ ਇਸ ਨੂੰ ਛੂੰਹਦੀਆਂ ਹਨ : ਪਾਕਿਸਤਾਨ ਭਾਰਤ, ਰੂਸ ਅਤੇ ਚੀਨ। ਇਹ ਸਦਾ ਹਿੰਦ ਦੀ ਕਲਗੀ ਰਿਹਾ ਹੈ। ਉਥੇ ਉਸ ਸਮੇਂ ਬ੍ਰਾਹਮਣ ਸੀ ਅਗਰ ਉਹ ਕਮਜ਼ੋਰ ਹੋ ਜਾਂਦਾ ਤਾਂ ਯਗੋਪਵੀਤ ਦਾ ਲਫਜ਼ ਹਿੰਦੋਸਤਾਨ ਦੀ ਡਿਕਸ਼ਨਰੀ ਵਿੱਚੋਂ ਨਿਕਲ ਜਾਂਦਾ। ਇਸ ਤਰ੍ਹਾਂ ਦੀਆਂ ਗੱਲਾਂ ਹਿਸਟੋਰੀਅਨਜ਼ ਨੇ ਕਾਫੀ ਲਿਖੀਆਂ ਹਨ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਉਨ੍ਹਾਂ ਦੀ ਸ਼ਹਾਦਤ ਬਾਰੇ ਆਪਣੀ ਸਵਾਨੇ ਉਮਰੀ ਵਿੱਚ ਜੋ ਲਿਖਿਆ ਹੈ, ਬਹੁਤ ਹੀ ਕਾਬਿਲੇ ਜ਼ਿਕਰ ਹੈ। ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਲਿਖਿਆ ਹੈ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ
ਕੀਨੋ ਕਲੂ ਮਾਂਹਿ ਬਡ ਸਾਕਾ।

ਤਿਲਕ ਅਤੇ ਜੰਞੂ ਦੀ ਰਾਖੀ ਲਈ ਗੁਰੂ ਤੇਗ ਬਹਾਦਰ ਸਾਹਿਬ ਨੇ ਸ਼ਹਾਦਤ ਦਿੱਤੀ। ਸਪੀਕਰ ਸਾਹਿਬ, ਇਸ ਤੋਂ ਬਿਨਾ ਮੈਂ ਸਮਝਦਾ ਹਾਂ ਇਹ ਜੋ ਸ਼ਰਧਾਂਜਲੀ ਹੈ ਇਸ ਨਾਲ ਮੈਂ ਇਨਸਾਫ ਨਹੀਂ ਕਰਾਂਗਾ ਅਗਰ ਇਸ ਪਵਿੱਤਰ ਹਾਊਸ ਵਿੱਚ ਜਿਸ ਨੇ ਸਰਬ ਸੰਮਤੀ ਨਾਲ ਜੁਰਅਤ ਕੀਤੀ ਹੈ, ਇਖਲਾਕੀ

ਇਹ ਸ਼ਰਧਾਂਜਲੀ ਪੇਸ਼ ਕਰਕੇ, ਅਗਰ ਮੈਂ ਇਸ ਦੇ ਰੂਬਰੂ ਇਸ ਸ਼ਹਾਦਤ ਦਾ ਆਖਰੀ ਸੀਨ ਨਾ ਰਖਾਂ। ਜਿਸ ਵੇਲੇ ਸਿਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਗੁਰਦਵਾਰਾ ਸੀਸ ਗੰਜ ਦੇ ਸਾਹਮਣੇ ਲਾਲ ਕਿਲੇ ਦੇ ਏਰੀਏ ਵਿੱਚ ਸੀ ਤਾਂ ਉਥੇ ਉਸ ਵੇਲੇ ਖ਼ੌਫਨਾਕ ਹਨੇਰੀ ਆਈ। ਲਾਲ ਹਨੇਰੀ ਚਲੀ ਅਤੇ ਇਸ ਹਨੇਰੀ ਵਿੱਚ ਭਾਈ ਲੈਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਧੜ ਨੂੰ ਰਕਾਬਗੰਜ ਲੈ ਗਏ ਤੇ ਸੀਸ ਭਾਈ ਜੀਵਨ ਸਿੰਘ ਮਜ਼ਬੀ ਸਿਖ ਨੇ ਸ੍ਰੀ ਅਨੰਦਪੁਰ ਵਿਖੇ ਲਿਆਂਦਾ। ਭਾਈ ਜੀਵਨ ਸਿੰਘ ਮਜ਼ਬੀ ਸਿੰਘ ਸੀ ਅਤੇ ਉਸ ਜਾਤੀ ਨਾਲ ਤਅਲਕ ਰਖਣ ਵਾਲਾ ਸੀ, ਜਿਸ ਨੂੰ ਸਮਾਜ ਵਿੱਚ ਦਲਿਆ ਹੋਇਆ ਕੁਚਲਿਆ ਹੋਇਆ ਅਤੇ ਮਿਧੀਆ ਹੋਇਆ ਸਮਝਿਆ ਜਾਂਦਾ ਸੀ। ਉਹ ਬਹਾਦਰ ਸਪੂਤ ਸੀ ਜਿਸ ਨੇ ਗੁਰੂ ਸਾਹਿਬ ਜੀ ਦੇ ਸੀਸ ਨੂੰ ਚੁੰਮਿਆਂ ਅਤੇ ਖ਼ੂਨ ਨਾਲ ਭਿੱਜੇ ਸੀਸ ਨੂੰ ਅਨੰਦਪੁਰ ਵੱਲ ਲੈ ਕੇ ਚਲਾ ਗਿਆ ਅਤੇ ਜਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਹਮਣੇ ਰਖਿਆ। ਗੁਰੂ ਗੋਬਿੰਦ ਸਿੰਘ ਜੀ ਨੇ ਵੇਖਿਆ ਪਰ ਉਨਾਂ ਵਿੱਚ ਦ੍ਰਿੜਤਾ ਆ ਗਈ। ਸੰਗਤਾਂ ਦੀਆਂ ਅੱਖਾਂ ਵਿੱਚ ਤਾਂ ਹੰਝੂ ਸਨ ਪਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅੱਥਰੂ ਨਹੀਂ ਆਏ ਸਗੋਂ ਦ੍ਰਿੜਤਾ ਉਨ੍ਹਾਂ ਵਿੱਚ ਆਈ। ਜ਼ੁਲਮ ਨਾਲ ਟਕਰਾਉਣ ਦੀ! ਮੇਰਾ ਮਤਲਬ ਇਹ ਹੈ ਕਿ 9 ਸਾਲ ਦੇ ਬਾਲਕ ਦਸ਼ਮੇਸ਼ ਪਿਤਾ ਦੀਆਂ ਅੱਖਾਂ ਵਿੱਚ ਹੰਝੂ ਨਾ ਆਏ ਅਤੇ ਇਕ ਦ੍ਰਿੜਤਾ ਆਈ ਇਕ ਪੱਕਾ ਇਰਾਦਾ ਆਇਆ, ਜ਼ੁਲਮ ਦੇ ਖਿਲਾਫ ਟੱਕਰ ਲੈਣ ਦਾ। ਭਾਈ ਜੀਵਨ ਸਿੰਘ ਦਾ ਤੁਅੱਲਕ ਉਸ ਜਾਤੀ ਨਾਲ ਸੀ, ਜਿਸ ਨੂੰ ਸਮਾਜ ਪੈਰਾਂ ਦੀ ਜੁੱਤੀ ਸਮਝਦਾ ਸੀ। ਉਸ ਨੇ ਸੀਸ ਨੂੰ ਆਦਰ ਅਤੇ ਪੂਰਨ ਸਤਿਕਾਰ ਨਾਲ ਸਿਰ ਤੇ ਰਖ ਕੇ ਅਨੰਦਪੁਰ ਲਿਜਾ ਕੇ ਗੁਰੂ ਸਾਹਿਬ ਦੇ ਸਾਹਮਣੇ ਪੇਸ਼ ਕੀਤਾ। ਆਪਨੇ 200 ਮੀਲ ਦਾ ਸਫਰ ਪੈਦਲ ਤਹਿ ਕੀਤਾ। ਅਜ ਦਾ ਦਿਨ ਸ਼ਹਾਦਤ ਦਾ ਇਕ ਭਾਗਾਂ ਵਾਲਾ ਦਿਨ ਹੈ ਇਸ ਪੰਜਾਬੀ ਸਪੀਕਿੰਗ ਸਟੇਟ ਵਿੱਚ ਬਹੁਤ ਸਾਰੀ ਕਾਰਵਾਈ ਹੁਣ ਤਕ ਹੋਈ ਹੈ ਪਰ ਮੈਂ ਸਮਝਦਾ ਹਾਂ ਕਿ ਜੋ ਸ਼ਰਧਾਂਜਲੀ ਦਾ ਮੌਕਾ ਸਪੀਕਰ ਸਾਹਿਬ, ਤੁਸੀਂ ਦਿੱਤਾ ਹੈ ਇਹ ਇਸ ਅਸੈਂਬਲੀ ਦਾ ਜੋ ਇਤਹਾਸ ਹੈ ਉਸ ਵਿੱਚ ਇਕ ਸੁਨਹਿਰੀ ਵਰਕ ਹੈ ਇਸ ਉੱਤੇ ਜਿਨਾ ਮਾਣ ਅਤੇ ਅਭਿਮਾਨ ਕੀਤਾ ਜਾਵੇ ਥੋੜਾ ਹੈ। ਮੈਂ ਇਸ ਵਕਤ ਹਾਊਸ ਦਾ ਜ਼ਿਆਦਾ ਵਕਤ ਨਾ ਲੈਂਦਾ ਹੋਇਆ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਇਕ ਗੱਲ ਦਾ ਦੁੱਖ ਹੈ। ਮੇਰੇ ਦਿਲ ਵਿੱਚ ਲੀਡਰ ਆਫ ਦੀ ਅਪੋਜ਼ੀਸ਼ਨ ਦਾ ਪੂਰਨ ਸਤਿਕਾਰ ਹੈ ਪਰ ਉਹ ਅੱਜ ਇਸ ਮੌਕੇ ਤੇ ਹਾਊਸ ਵਿੱਚ ਮੌਜੂਦ ਨਹੀਂ। (ਵਿਘਨ) ਮੈਂ ਸਮਝਦਾ ਹਾਂ ਕਿ ਸਾਰੀਆਂ ਮਸਰੂਫੀਆਤ ਨੂੰ ਤਿਆਗ ਕੇ ਵੀ ਉਨ੍ਹਾਂ ਨੂੰ ਇਥੇ ਆਕੇ ਸ਼ਰਧਾਂਜਲੀ ਦੇ ਚੰਦ ਅਖਰ ਕਹਿਣੇ ਚਾਹੀਦੇ ਸਨ ਉਨਾਂ ਨੂੰ ਇਥੇ ਆਉਣਾ ਚਾਹੀਦਾ ਸੀ।

ਦੂਜੀ, ਮੈਂ ਇਹ ਅਰਜ਼ ਕਰਨੀ ਹੈ ਕਿ ਅੱਜ ਦੀ ਜਿਹੜੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਰਧਾਂਜਲੀ ਪੇਸ਼ ਕਰਨ ਦੀ ਰਿਵਾਇਤ ਹੈ ਇਹ ਇਕ ਹੈਲਦੀ ਕਨਵੈਨਸ਼ਨ ਹੈ। ਲੇਕਿਨ ਹਮੇਸ਼ਾਂ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹਾਦਤ ਦੇ ਰੋਜ਼ ਛੁੱਟੀ ਹੋਣੀ ਚਾਹੀਦੀ ਹੈ, ਕਿਉਂਕਿ ਗੁਰੂ ਸਾਹਿਬ ਕਿਸੇ ਇਕ ਫਿਰਕੇ ਦੇ ਲੀਡਰ ਨਹੀਂ ਸਨ, ਨਾ ਕਿਸੇ ਇਕ ਜਮਾਤ ਦੇ ਸਨ। ਆਪੋਜ਼ੀਸ਼ਨ ਬੈਂਚਾਂ ਵੱਲੋਂ ਮੇਰੇ ਇਕ ਦੋਸਤ ਨੇ ਕਿਹਾ ਕਿ ਗੁਰੂ ਸਾਹਿਬ ਇਕ ਨੈਸ਼ਨਲ ਹੀਰੋ ਸਨ। ਮੈਂ ਇਸਤੋਂ ਇਕ ਕਦਮ ਹੋਰ ਅੱਗੇ ਜਾਂਦਾ ਹਾਂ, ਉਹ ਨਾ ਕੇਵਲ ਇਕ ਨੇਸ਼ਨਲ ਹੀਰੋ ਸਨ, ਪਰ ਹਿੰਦੁਸਤਾਨ ਵਿੱਚ ਹੀਰੋਇਜ਼ਮ ਨੂੰ ਜਨਮ ਦੇਣ ਵਾਲੇ ਸਨ (ਪ੍ਰਸ਼ੰਸਾ)। ਅਤੇ ਉਨ੍ਹਾਂ ਦੀ ਹੈਸੀਅਤ ਇਕ ਵਿਸ਼ਵ ਵਿਆਪੀ ਹੈਸੀਅਤ ਸੀ। ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਾਂਗਾ ਕਿ ਸਿਰਫ ਪੰਜਾਬ ਵਿੱਚ ਹੀ ਸ਼ਹਾਦਤ ਦੇ ਦਿਨ ਛੁੱਟੀ ਨਾ ਹੋਵੇ ਸਗੋਂ ਸਾਰੇ ਹਿੰਦੁਸਤਾਨ ਭਰ ਵਿੱਚ ਇਸ ਦਿਨ ਛੁੱਟੀ ਹੋਣੀ ਚਾਹੀਦੀ ਹੈ। ਗੁਰੂ ਤੇਗ ਬਹਾਦਰ ਸਾਹਿਬ ਦਾ ਯੌਮੇਂ ਸ਼ਹਾਦਤ ਇਕ ਛੁੱਟੀ ਵਾਲਾ ਦਿਨ ਗਿਣਿਆ ਜਾਣਾ ਚਾਹੀਦਾ ਹੈ—ਇਸ ਲਈ ਇਸ ਹਾਊਸ ਨੂੰ ਬਾਇਤਫਾਕ ਰਾਏ ਨਾਲ ਕੇਂਦਰੀ ਸਰਕਾਰ ਪਾਸ ਸਿਫ਼ਾਰਸ ਕਰਨੀ ਚਾਹੀਦੀ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦੇ ਦਿਨ ਸਾਰੇ ਹਿੰਦੁਸਤਾਨ ਭਰ ਵਿੱਚ ਛੁੱਟੀ ਹੋਣੀ ਚਾਹੀਦੀ ਹੈ। ਕਈ ਲੋਕ ਗੁਰੂ ਸਾਹਿਬ ਬਾਰੇ ਧਾਰਮਕ ਪਖ ਦੀਆਂ ਗਲ ਕਰਦੇ ਨੇ, ਪਰ ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੀ ਹੋਂਦ ਅਤੇ ਹਿੰਦੁਸਤਾਨ ਦੀ ਕਲਚਰ ਦੀ ਹੋਂਦ

[ਸਰਦਾਰ ਅਮਰ ਸਿੰਘ ਦੋਸਾਂਝ]

ਅਤੇ ਲਫ਼ਜ਼ ਹਿੰਦੁਸਤਾਨ ਹੀ ਨਹੀਂ ਦੁਨੀਆਂ ਦੇ ਇਤਿਹਾਸ ਤੋਂ ਮਿਟ ਜਾਂਦਾ ਜੇਕਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬਦੀ ਬਰਵਕਤ ਸ਼ਹਾਦਤ ਨਾ ਹੁੰਦੀ । ਮੈਂ ਇਨ੍ਹਾਂ ਲਫ਼ਜ਼ਾਂ ਨਾਲ ਗੁਰੂ ਸਾਹਿਬ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਸਪੀਕਰ ਸਾਹਿਬ, ਤੁਹਾਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਤੁਸਾਂ ਹਾਊਸ ਦੇ ਕੀਮਤੀ ਸਮੇਂ ਵਿੱਚ ਗੁਰੂ ਸਾਹਿਬ ਨੂੰ ਸ਼ਰਧਾਜਲੀ ਅਰਪਿਤ ਕਰਨ ਦੀ ਆਗਿਆ ਦਿਤੀ ਅਤੇ ਇਸ ਦਿਨ ਤੇ ਇਕ ਅਜਿਹੀ ਚੀਜ਼ ਹਾਊਸ ਦੇ ਸਾਹਮਣੇ ਰਖਣ ਦੀ ਆਗਿਆ ਦਿੱਤੀ ਹੈ, ਜਿਸ ਤੇ ਸਾਰੇ ਪੰਜਾਬ ਅੰਦਰ ਬਲਕੇ ਸਾਰੇ ਹਿੰਦੁਸਤਾਨ ਅੰਦਰ ਇਕ ਸੁੰਦਰ ਮਿਸਾਲ ਕਾਇਮ ਕੀਤੀ ਗਈ ਹੈ ਆਸ ਹੈ ਕਿ ਭਾਰਤ ਵਰਸ਼ ਇਸਦੀ ਤਕਲੀਦ ਕਰੇਗਾ...... । ਆਪ ਦਾ ਧੰਨਵਾਦ ।

ਸਰਦਾਰ ਜੰਗੀਰ ਸਿੰਘ ਫਗੂਵਾਲੀਆ (ਸੰਗਰੂਰ) : ਸਪੀਕਰ ਸਾਹਿਬ, ਅੱਜ ਖ਼ੁਸ਼ੀਆਂ ਭਰਿਆ ਦਿਨ ਹੈ ਜਦ ਕਿ ਦੇਸ਼ ਵਿੱਚ ਸਭ ਤੋਂ ਵੱਡੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਕੁਰਬਾਨੀ ਲਈ ਅਸੀਂ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰ ਰਹੇ ਹਾਂ । ਗੁਰੂ ਤੇਗ ਬਹਾਦਰ ਜੀ ਨੇ ਕੋਈ ਮਜ਼ਬ ਨਹੀਂ ਵੇਖਿਆ, ਕੋਈ ਫ਼ਿਰਕਾ ਜਾਂ ਜਮਾਤ ਨਹੀਂ ਵੇਖੀ । ਕੋਈ ਇਲਾਕਾ ਜਾਂ ਥਾਂ ਨਹੀਂ ਵੇਖੀ, ਸਗੋਂ ਸਾਰੇ ਹਿੰਦੁਸਤਾਨ ਵਿੱਚ ਫਿਰ ਕੇ ਉਨ੍ਹਾਂ ਨੇ ਦੇਸ਼ ਦਾ ਉਧਾਰ ਕੀਤਾ । ਪਹਿਲਾਂ ਉਹ ਬਾਬਾ ਬਕਾਲੇ ਵਿਖੇ ਗੁਪਤ ਰਹਿ ਕੇ ਭਜਨ ਕਰਦੇ ਰਹੇ ਅਤੇ ਅਕਾਲ ਪੁਰਖ ਵਾਹਿਗੁਰੂ ਨਾਲ ਲਿਵ ਲਗਾਈ ਅਤੇ ਲਿਵ ਉਸ ਪਰਮਾਤਮਾ ਨਾਲ ਜੋੜ ਕੇ ਇਹ ਅਰਾਧਨਾ ਕੀਤੀ ਕਿ ਉਸ ਸਮੇਂ ਦੇਸ਼ ਤੇ ਜ਼ੁਲਮ ਦਾ ਚੱਕਰ ਚਲਿਆ ਹੋਇਆ ਸੀ । ਵਾਹਿਗੁਰੂ ਸਮੱਰਥਾ ਬਖਸ਼ੇ ਕਿ ਇਸ ਜ਼ੁਲਮ ਦਾ ਸਾਹਮਣਾ ਕਰ ਸਕੀਏ । ਮੇਰੇ ਦੋਸਤ ਜਰਨੈਲ ਸਪੈਰੋ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਗੁਰੂ ਜੀ ਅਲੋਪ ਹੋ ਗਏ । ਮੱਖਣ ਸ਼ਾਹ ਲਬਾਣਾ ਜਦ ਆਪਣੇ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਅਰਾਧਨਾ ਕਰਦਾ ਆਪਣੇ ਜਹਾਜ਼ ਨੂੰ ਕਢ ਲਿਆਇਆ ਅਤੇ ਫਿਰ ਗੁਰੂ ਜੀ ਦੀ ਭਾਲ ਵਿੱਚ ਫ਼ਿਰਿਆ । ਜਦ ਬਾਬਾ ਬਕਾਲੇ ਦੀ ਵਾਜ ਪਈ ਤਾਂ ਉਹ ਬਾਬਾ ਬਕਾਲੇ ਗਿਆ ਅਤੇ ਉਥੇ ਹਮਾਤੜ ਵਰਗੇ ਪਾਖੰਡੀਆਂ ਨੇ 22 ਮੰਜੀਆਂ ਗੁਰੂ ਬਣਕੇ ਬੈਠ ਗਏ । ਮਖਣ ਸ਼ਾਹ ਹਰ ਇਕ ਅੱਗੇ ਪੰਜ ਮੋਹਰਾਂ ਰਖਦਾ, ਮੱਥਾ ਟੇਕਦਾ ਗਿਆ, ਜਦ ਉਸ ਦੀ ਤਸੱਲੀ ਨਾ ਹੋਈ ਤਾਂ ਉਸ ਨੇ ਪੁੱਛਿਆ ਕਿ ਇਥੇ ਕੋਈ ਹੋਰ ਵੀ ਗੁਰੂ ਹੈ ਤਾਂ ਕਿਸੇ ਦਸ ਪਾਈ ਕਿ ਭਾਈ ਤੇਗਾ ਜੀ ਇਕ ਭੋਰੇ ਵਿੱਚ ਬੈਠੇ ਭਜਨ ਕਰਦੇ ਹਨ ਮਖਣ ਸ਼ਾਹ ਉਨ੍ਹਾਂ ਦੇ ਚਰਨਾਂ ਵਿੱਚ ਪਹੁੰਚਿਆ ਤੇ ਪੰਜ ਮੋਹਰਾਂ ਉਨਾਂ ਅੱਗੇ ਰਖ ਦਿੱਤੀਆਂ ਤਾਂ ਗੁਰੂ ਜੀ ਬੋਲੇ ਕਿ ਸੁੱਖੀਆ ਤਾਂ ਸਨ 500 ਤੇ ਰੱਖੀਆਂ ਹਨ ਪੰਜ ਆਹ ਦੇਖ ਸਾਡਾ ਮੋਢਾ । ਇਹ ਇਤਿਹਾਸ ਦੀ ਗੱਲ ਹੈ । ਜਦ ਮਖਣ ਸ਼ਾਹ ਨੇ ਮਾਇਆ ਗੁਰੂ ਜੀ ਦੇ ਚਰਨਾਂ ਵਿੱਚ ਢੇਰੀ ਕਰ ਦਿੱਤੀ ਤਾਂ ਬਾਹਰ ਆਕੇ ਪਲੂ ਫੇਰਿਆ ਗੁਰੂ ਲਾਧੋ ਰੇ ਗੁਰੂ ਲਾਧੋ ਰੇ । ਇਸ ਤਰਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਰਗਟ ਹੋਏ । ਉਸ ਵਕਤ ਸਤਿਗੁਰੂ ਨੇ ਧਿਆਨ ਧਰ ਕੇ ਆਪਣੇ ਪ੍ਰਭੂ ਦਾ ਇਹ ਵੇਖਿਆ ਸੀ ਕਿ ਉਸ ਵਕਤ ਦਾ ਹਾਕਮ ਔਰੰਗਜ਼ੇਬ ਜਿਸ ਨੇ ਪਰਜਾ ਨੂੰ ਜਰਵਾਣਿਆਂ ਤੋਂ ਬਚਾਣਾ ਸੀ ਉਨਾਂ ਨੂੰ ਹਰ ਤਰਾਂ ਦੀਆਂ ਸਹੂਲਤਾਂ ਦੇਣੀਆਂ ਸਨ ਅਤੇ ਗ਼ਰੀਬਾਂ ਨੂੰ ਉਭਾਰਨਾ ਸੀ । ਉਨ੍ਹਾਂ ਦੀ ਪਰਵਰਿਸ਼ ਕਰਨੀ ਸੀ ਉਹ ਆਪ ਹੀ ਜ਼ੁਲਮ ਅਤੇ ਜਬਰ ਕਰ ਰਿਹਾ ਹੈ ਅਤੇ ਅੱਤ ਚੁੱਕ ਲਈ ਹੈ । ਅੱਜ ਉਹ ਔਰੰਗਜ਼ੇਬ ਦਿਲੀ ਦਾ ਬਾਦਸ਼ਾਹ ਬਣ ਕੇ ਪਰਜਾ ਤੇ ਜ਼ੁਲਮ ਕਰ ਰਿਹਾ ਹੈ । ਔਰੰਗਜ਼ੇਬ ਨੇ ਕਸ਼ਮੀਰ ਦੇ ਪੰਡਤਾਂ ਤੇ ਤਰਾਂ ਤਰਾਂ ਦੇ ਜ਼ੁਲਮ ਕੀਤੇ । ਉਨ੍ਹਾਂ ਨੇ ਬਹੁਤ ਦਾਦ ਫਰਿਆਦ ਕੀਤੀ । ਕਈ ਪੀਰ ਪੈਗੰਬਰ ਧਿਆਏ, ਪਰ ਕੋਈ ਵਾਹ ਨਾ ਗਈ, ਆਖਿਰ ਕਸ਼ਮੀਰ ਦੇ ਆਗੂਆਂ ਨੂੰ ਕਸ਼ਮੀਰ ਦੇ ਪੰਡਤਾਂ ਨੂੰ ਇਹ ਅਲਾਹੀ ਬਾਣੀ ਹੋਈ ਕਿ ਜੇਕਰ ਭਲਾ ਲੋੜਦੇ ਹੋ ਤਾਂ ਗੁਰੂ ਨਾਨਕ ਦੀ ਗੱਦੀ ਤੇ ਅੱਜ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬੈਠੇ ਹਨ, ਉਨਾਂ ਦੇ ਪਾਸ ਪਹੁੰਚੋ ਜੇਕਰ ਧਰਮ ਨੂੰ ਬਚਾਣਾ ਚਾਹੁੰਦੇ ਹੋ ਤਾਂ ਗੁਰੂ ਜੀ ਦੇ ਚਰਨਾਂ ਵਿੱਚ ਜਾ ਕੇ ਬੇਨਤੀ ਕਰੋ । ਆਖਰ ਕਸ਼ਮੀਰ ਦੇ ਪੰਡਤ ਸਹਿਮੇ ਸਹਿਮੇ ਆਪਣੇ ਆਗੂਆਂ ਸਮੇਤ ਉਸ ਵਕਤ ਦੇ ਲੀਡਰਾਂ ਨੂੰ ਨਾਲ ਲੈ ਕੇ ਗੁਰੂ ਸਾਹਿਬ ਦੇ ਚਰਨਾਂ ਵਿੱਚ ਆਏ ਅਤੇ ਫਰਿਆਦ ਕੀਤੀ ਕਿ ਹੇ ਸੱਚੇ ਪਾਦਸ਼ਾਹ ! ਅੱਜ ਜ਼ੁਲਮ ਦੀ ਹੱਦ ਹੋ ਗਈ ਹੈ । ਔਰੰਗਜ਼ੇਬ

ਬਾਦਸ਼ਾਹ ਸਵਾ ਮਣ ਜਨੇਊ ਲਾਹ ਕੇ ਆਪਣਾ ਰੋਜ਼ਾਨਾ ਨਾਸ਼ਤਾ ਕਰਦਾ ਹੁੰਦਾ ਸੀ। ਜਾਂ ਤਾ ਇੰਨੇ ਆਦਮੀ ਮੁਸਲਮਾਨ ਹੋ ਜਾਣ ਕਿ ਉਨ੍ਹਾਂ ਦੇ ਲਾਹੇ ਜਨੇਊਆਂ ਦਾ ਵਜ਼ਨ ਸਵਾ ਮਣ ਹੋ ਜਾਵੇ ਜਾਂ ਇੰਨੇ ਹਿੰਦੂ ਕਤਲ ਕਰ ਦਿਤੇ ਜਾਣ ਕਿ ਉਨਾਂ ਦੇ ਲਥੇ ਜਨੇਊਆਂ ਦਾ ਵਜ਼ਨ ਸਵਾ ਮਣ ਹੋ ਜਾਵੇ। ਇਸ ਤਰ੍ਹਾਂ ਦਾ ਨੇਮ ਔਰੰਗਜ਼ੇਬ ਨੇ ਬਣਾ ਲਿਆ ਹੈ ਇਸ ਜ਼ੁਲਮ ਤੋਂ ਛੁਟਕਾਰਾ ਪਾਣ ਲਈ ਅਸੀਂ ਤਹਾਡੇ ਚਰਨਾਂ ਵਿੱਚ ਆਏ ਹਾਂ। ਗੁਰੂ ਸਾਹਿਬ ਇਸ ਤਰ੍ਹਾਂ ਦੀ ਦੁਖ ਭਰੀ ਗੱਲ ਸੁਣ ਕੇ ਸੋਚ ਵਿੱਚ ਪੈ ਗਏ। ਗੁਰੂ ਗੋਬਿੰਦ ਸਿੰਘ ਜੀ ਜਿਹੜੇ ਉਸ ਵੇਲੇ ਨੌ ਸਾਲ ਦੀ ਅਵਸਥਾ ਵਿੱਚ ਸਨ ਆਪਣੇ ਹਾਣੀਆਂ ਨਾਲ ਜੰਗ ਦੇ ਕਰਤਵਾਂ ਦੀ ਮਸ਼ਕ ਕਰਦੇ ਖੇਡ ਕਰਦੇ ਸਤਿਗੁਰੂ ਜੀ ਪਾਸ ਆ ਗਏ ਤਾਂ ਉਨ੍ਹਾਂ ਨੂੰ ਸੋਚ ਵਿੱਚ ਵੇਖ ਕੇ ਪਿਤਾ ਜੀ ਨੂੰ ਪੁੱਛਿਆ ਕਿ ਤੁਸੀਂ ਕਿਹੜੀ ਇੰਨੀ ਵੱਡੀ ਸੋਚ ਵਿੱਚ ਹੋ। ਸਤਿਗੁਰਾਂ ਨੇ ਕਿਹਾ ਕਿ ਕਾਕਾ ਤੂੰ ਅਜੇ ਬੜਾ ਛੋਟਾ ਹੈਂ, ਖੇਡਣ ਜੋਗਾਂ ਹੈਂ ਤੇਰੇ ਕਰਨ ਦਾ ਕੰਮ ਨਹੀਂ। ਉਸ ਗੁਰੂ ਬਾਲਕ ਨੇ ਫੇਰ ਕਿਹਾ ਕਿ ਨਹੀਂ ਸੱਚੇ ਪਾਤਸ਼ਾਹ ਜੇਕਰ ਤੁਹਾਡੀ! ਕਿਰਪਾ ਹੋ ਜਾਵੇ ਤਾਂ ਸ਼ਾਇਦ ਮੈਂ ਕੋਈ ਸਹਾਇਤਾ ਕਰ ਸਕਾਂ ਜਾਂ ਸਹਾਈ ਹੋ ਸਕਾਂ। ਆਪ ਸੰਕਟ ਵਿੱਚ ਹੋ। ਉਨ੍ਹਾਂ ਨੇ ਕਿਹਾ ਕਿ ਕਸ਼ਮੀਰ ਦੇ ਪੰਡਿਤ ਫਰਿਆਦ ਲੈ ਕੇ ਆਏ ਹਨ ਅਤੇ ਸਹਾਇਤਾ ਦੀ ਮੰਗ ਕਰਦੇ ਹਨ ਇਨ੍ਹਾਂ ਦੀ ਗਰਦਨ ਤੇ ਔਰੰਗਜ਼ੇਬ ਦੀ ਤਲਵਾਰ ਲਟਕ ਰਹੀ ਹੈ। ਤਰ੍ਹਾਂ ਤਰ੍ਹਾਂ ਦਾ ਅਤਿਆ–ਚਾਰ ਉਹ ਕਰ ਰਿਹਾ ਹੈ। ਗਊਆਂ ਦਾ ਮਾਸ ਕਟ ਕੇ ਖੂਹਾਂ ਵਿੱਚ ਪਾਇਆ ਜਾ ਰਿਹਾ ਹੈ, ਇਨ੍ਹਾਂ ਦੀਆਂ ਬਹੂਆਂ ਬੇਟੀਆਂ ਦੀ ਇਜ਼ਤ ਖਤਰੇ ਵਿੱਚ ਹੈ ਅਤੇ ਤਰ੍ਹਾਂ ਤਰ੍ਹਾਂ ਦੇ ਜ਼ੁਲਮ ਕੀਤੇ ਜਾ ਰਹੇ ਹਨ। ਇਸ ਵਾਸਤੇ ਮੈਂ ਸੋਚ ਰਿਹਾ ਹਾਂ। ਤਾਂ ਸਤਿਗੁਰੂ ਜੀ ਨੇ ਫਰਮਾਇਆ, ਉਨ੍ਹਾਂ ਪੰਡਿਤਾਂ ਨੂੰ ਜਿਹੜੇ ਕਸ਼ਮੀਰ ਤੋਂ ਫਰਿਯਾਦ ਲੈ ਕੇ ਆਏ ਸਨ, ਕਿ ਇਹ ਬੜਾ ਭਾਰਾ ਅਤਿਆਚਾਰ ਹੈ, ਜਿਹੜਾ ਹੋ ਰਿਹਾ ਹੈ। ਇਹ ਜ਼ੁਲਮ ਤਦ ਹੀ ਘਟ ਸਕਦਾ ਹੈ ਜੇਕਰ ਕੋਈ ਮਹਾਤਮਾ ਪੁਰਸ਼ ਜਿਹੜਾ ਅਕਾਲ–ਪੁਰਖ ਦੇ ਨਾਲ ਜੁੜਿਆ ਹੋਵੇ ਆਪਣਾ ਬਲੀਦਾਨ ਦੇਵੇ ਤਦ ਹੀ ਆਪਦਾ ਧਰਮ ਬਚ ਸਕਦਾ ਹੈ। ਉਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੇ ਨਾਲ ਹੀ ਖੜ੍ਹੇ ਸਨ, ਆਪਣੇ ਨਨ੍ਹੇ ਨੰਨ੍ਹੇ ਹੱਥ ਜੋੜ ਕੇ ਅਰਜ਼ ਕੀਤੀ ਅਤੇ ਤੋਤਲੀ ਜ਼ਬਾਨ ਵਿੱਚ ਫਰਮਾਇਆ ਕਿ ਆਪ ਤੋਂ ਵੱਡਾ ਮਹਾਤਮਾ ਕੌਣ ਹੋ ਸਕਦਾ ਹੈ। ਜੋ ਇਸ ਵੇਲੇ ਹਿੰਦੂ ਧਰਮ ਦੀ ਰਾਖੀ ਕਰੇ। ਆਪ ਕੁਰਬਾਨੀ ਦਿਉ ਤਾਂ ਜੋ ਜਿਵੇਂ ਕਿਵੇਂ ਹਿੰਦੂ ਧਰਮ ਬਚ ਸਕੇ। ਗੁਰੂ ਸਾਹਿਬ ਛੋਟੇ ਜੇਹੇ ਬਾਲਕ ਦੀ ਗੱਲ ਤੇ ਹੈਰਾਨ ਵੀ ਹੋਏ ਅਤੇ ਖੁਸ਼ ਵੀ ਹੋਏ। ਆਪ ਨੇ ਉਸ ਵੇਲੇ ਹੀ ਕਸ਼ਮੀਰ ਦੇ ਪੰਡਿਤਾਂ ਨੂੰ ਕਿਹਾ ਕਿ ਤੁਸੀਂ ਹੁਣ ਜਾਉ ਅਤੇ ਜਿਹੜੇ ਵੀ ਤੁਹਾਡੇ ਤੇ ਜ਼ੁਲਮ ਕਰਦੇ ਹਨ, ਉਨਾਂ ਨੂੰ ਕਹੋ ਕਿ ਗੁਰੂ ਤੇਗ ਬਹਾਦਰ ਸਾਡਾ ਹਿੰਦੂਆਂ ਦਾ ਪੀਰ ਹੈ, ਜੇ ਤੁਸੀਂ ਉਸ ਨੂੰ ਮੋਮਨ ਬਣਾ ਲਉ, ਅਸੀਂ ਆਪਣੇ ਆਪ ਹੀ ਮੋਮਨ ਬਣ ਜਾਵਾਂਗੇ। ਏਧਰੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜਿਹੜੇ ਕਿ ਜਾਣੀ ਜਾਣ ਸਨ, ਆਪਣੇ ਨਾਲ ਕੁਝ ਸਿੰਘ ਲਏ ਅਤੇ ਦਿੱਲੀ ਵੱਲ ਚਾਲੇ ਪਾ ਦਿੱਤੇ। ਉਹ ਦਿੱਲੀ ਤੱਕ 20 ਮੀਲ ਏਧਰ ਅਤੇ 20 ਮੀਲ ਉਧਰ ਚਲਦੇ ਸਨ ਅਤੇ ਰਸਤੇ ਵਿੱਚ ਜਿਥੇ ਵੀ ਠਹਿਰਾ ਕਰਦੇ ਸਨ ਉਥੇ ਗੁਰਬਾਣੀ ਦਾ ਪਰਚਾਰ ਕਰਦੇ ਅਤੇ ਲੋਕਾਂ ਦਾ ਉਧਾਰ ਕਰਦੇ। ਇਸਤਰ੍ਹਾਂ ਉਹ ਦਿੱਲੀ ਪਹੁੰਚੇ। ਇਨ੍ਹਾਂ ਦੇ ਪਹੁੰਚਣ ਦੀ ਖਬਰ ਔਰੰਗਜ਼ੇਬ ਦੇ ਪਾਸ ਪਹੁੰਚੀ। ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਹਿਰਾਸਤ ਵਿੱਚ ਲੈ ਕੇ ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਤਰ੍ਹਾਂ ਤਰ੍ਹਾਂ ਦੇ ਤਸੀਹੇ ਦੇਣੇ ਸ਼ੁਰੂ ਕਰ ਦਿੱਤੇ। ਉਨ੍ਹਾਂ ਦੇ ਸਾਹਮਣੇ ਭਾਈ ਮਤੀਰਾਮ ਨੂੰ ਆਰੇ ਨਾਲ ਚੀਰਿਆ ਗਿਆ, ਭਾਈ ਦਿਆਲੇ ਨੂੰ ਦੇਗ ਵਿੱਚ ਉਬਾਲਿਆ ਗਿਆ। ਇਹ ਪੰਜ ਸਿਖ ਗੁਰਬਾਣੀ ਦਾ ਪਾਠ ਕਰਦੇ ਸ਼ਹੀਦ ਹੋਏ, ਜਦੋਂ ਇਨ੍ਹਾਂ ਅੱਖੀ ਡਿੱਠੇ ਤਸੀਹਿਆਂ ਦਾ ਗੁਰੂ ਸਾਹਿਬ ਤੇ ਕੋਈ ਅਸਰ ਨਾ ਹੋਇਆ ਤਾਂ ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਕਿਹਾ ਕਿ ਦਰਅਸਲ ਗੱਲ ਇਹ ਹੈ ਕਿ ਹਿੰਦੁਸਤਾਨ ਦੇ ਵਿੱਚ ਇਸ ਵੇਲੇ ਦੋ ਹੀ ਧਰਮ ਹਨ। ਮੈਂ ਦੋਨਾਂ ਧਰਮਾਂ ਨੂੰ ਇਕ ਕਰਨਾ ਚਾਹੁੰਦਾ ਹਾਂ। ਇਸ ਲਈ ਜੇ ਤੁਸੀਂ ਵੀ ਮੋਮਨ ਹੋ ਜਾਓ ਤਾਂ ਆਪਣੇ ਆਪ ਇਕ ਧਰਮ ਹੋ ਜਾਵੇਗਾ। ਗੁਰੂ ਸਾਹਿਬ ਨੇ ਜਵਾਬ ਦਿੱਤਾ, ਔਰੰਗਜ਼ੇਬ! ਜ਼ੁਲਮ ਨਾਲ, ਜਬਰ ਨਾਲ, ਧਰਮ ਕਦੇ ਇਕ ਨਹੀਂ ਹੋਇਆ ਕਰਦਾ। ਇਹ ਧਰਮ ਜੇ ਇਸੇ ਤਰ੍ਹਾਂ ਦਾ ਹਾਲ ਰਿਹਾ ਤਾਂ ਦੋ ਤੋਂ ਤਿੰਨ ਹੋਣਗੇ ਔਰੰਗਜ਼ੇਬ ਨੇ ਗੁੱਸੇ ਵਿੱਚ ਗੁਰੂ ਸਾਹਿਬ ਤੇ ਵੀ ਜਬਰ ਦਾ ਵਾਰ ਕਰਵਾਇਆ ਤਾਂ ਉਹ

[ਸਰਦਾਰ ਜੰਗੀਰ ਸਿੰਘ ਫੱਗੂਵਾਲੀਆ]

ਵੀ ਸ਼ਹੀਦੀ ਪ੍ਰਾਪਤ ਕਰ ਗਏ । ਇਸ ਗੱਲ ਦੇ ਚਰਚੇ ਦੀ ਵਾਰਤਾ ਸਾਰੇ ਦੇਸ਼ ਵਿੱਚ ਫੈਲ ਗਈ ਅਤੇ ਮੁਲਕ ਵਿੱਚ ਹਾਹਾਕਾਰ ਮਚ ਗਿਆ । ਇਹ ਇਕ ਇਤਿਹਾਸਕ ਵਾਕਿਆ ਹੈ, ਜਿਸ ਤੋਂ ਸਿਧ ਹੁੰਦਾ ਹੈ ਗੁਰੂ ਤੇਗ ਬਹਾਦਰ ਜੀ ਨੇ ਕੁਰਬਾਨੀ ਦਿੱਤੀ, ਸਿਰਫ ਹਿੰਦੂਆਂ ਦੀ ਰੱਖਿਆ ਲਈ । ਜਿਸ ਦਾ ਸਦਕਾ ਇਕ ਨਵਾਂ ਸਿੰਘ ਧਰਮ ਪੈਦਾ ਹੋਇਆ, ਜਿਸ ਨੇ ਹਿੰਦੂ ਧਰਮ ਦੀ ਇੱਜ਼ਤ ਹੀ ਮਹਿਫੂਜ਼ ਨਹੀਂ ਕੀਤੀ ਸਗੋਂ ਲੋਕਾਂ ਨੂੰ ਇਸ ਯੋਗ ਬਣਾਇਆ ਕਿ ਉਹ ਆਪਣੀ ਰਕਸ਼ਾ ਆਪ ਕਰ ਸਕਣ । ਮੈਂ ਆਪਦਾ ਵੀ ਸਪੀਕਰ ਸਾਹਿਬ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਸ ਹਾਊਸ ਵਿੱਚ ਨਾ ਸਿਰਫ ਪੰਜਾਬ ਦੇ ਲੋਕਾਂ ਦੇ ਜਜ਼ਬਾਤ ਦੀ ਕਦਰ ਕੀਤੀ ਹੈ, ਸਗੋਂ ਸੰਸਾਰ ਦੇ ਜਜ਼ਬਾਤ ਦੀ ਕਦਰ ਕੀਤੀ ਹੈ ਜੋ ਇਹ ਨਵੀਂ ਰਵਾਇਤ ਇਸ ਹਾਊਸ ਵਿੱਚ ਪਾ ਕੇ ਇਸ ਤਰ੍ਹਾਂ ਜੂਝ ਮਰਨ ਵਾਲੇ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਦਾ ਮੌਕਾ ਦਿੱਤਾ ਹੈ ।

ਮੈਂ ਅਰਜ਼ ਕਰ ਰਿਹਾ ਸੀ ਕਿ ਜਿਸ ਵੇਲੇ ਜ਼ਾਲਮਾਂ ਨੇ ਮਹਾਰਾਜ ਦਾ ਸੀਸ ਜੁਦਾ ਕੀਤਾ ਤਾਂ ਇਹ ਗੁੱਸੇ ਦੀ ਖਬਰ ਦੇਸ਼ ਵਿੱਚ ਫੈਲ ਗਈ । ਇਹ ਕੁਰਬਾਨੀ ਦਾ ਹੀ ਸਦਕਾ ਸੀ ਕਿ ਜਿਹੜਾ ਲੋਕਾਂ ਦਾ ਜ਼ਾਲਮਾਂ ਦੇ ਡਰ ਤੋਂ ਖੂਨ ਠੰਡਾ ਹੋ ਗਿਆ ਸੀ ਉਹ ਮੁੜ ਉਬਾਲੇ ਖਾਣ ਲੱਗਾ ਅਤੇ ਲੋਕਾਂ ਵਿੱਚ ਕੁਰਬਾਨੀ ਕਰਨ ਲਈ ਨਵੀਂ ਰੂਹ ਫੂਕ ਦਿੱਤੀ । ਉਸ ਵੇਲੇ ਇਕ ਸ੍ਰੀ ਆਨੰਦਪੁਰ ਸਾਹਿਬ ਦੇ ਸਿੰਘਾਂ ਦਾ ਭਾਰਾ ਇਕਠ ਹੋਇਆ ਅਤੇ ਜਿਸ ਵਿੱਚ ਪਹਾੜੀ ਰਾਜੇ ਅਤੇ ਹੋਰ ਜੋਧੇ ਇਕੱਠੇ ਹੋਏ, ਏਧਰੋਂ ਔਰੰਗਜ਼ੇਬ ਨੂੰ ਖਬਰ ਕਿਸੇ ਨੇ ਦੇ ਦਿੱਤੀ ਕਿ ਇਸ ਤਰ੍ਹਾਂ ਦਾ ਇਕੱਠ ਕੀਤਾ ਜਾ ਰਿਹਾ ਹੈ, ਅਤੇ ਗੁਰੂ ਗੋਬਿੰਦ ਸਿੰਘ ਜ਼ਾਲਮਾਂ ਦਾ ਨਾਸ਼ ਕਰਨ ਵਾਲੀ ਇਕ ਕੌਮ ਤਿਆਰ ਕਰ ਰਿਹਾ ਹੈ । ਏਧਰ ਗੁਰੂ ਸਾਹਿਬ ਨੇ ਵੱਖੋ ਵੱਖ ਜ਼ਾਤੀਆਂ ਵਿੱਚ ਕੁਰਬਾਨੀ ਦੇ ਪੁੰਜ ਪੰਜ ਪਿਆਰੇ ਛਾਂਟੇ ਅਤੇ ਉਨ੍ਹਾਂ ਨੂੰ ਖੰਡੇ ਦੀ ਧਾਰ ਵਿਚੋਂ ਅੰਮ੍ਰਿਤ ਛਕਾਇਆ । ਇਨ੍ਹਾਂ ਪੰਜ ਪਿਆਰਿਆਂ ਨੂੰ "ਪੰਚ ਪ੍ਰਵਾਨ, ਪੰਚ ਪਰਧਾਨ ਪੰਚੇ ਪਾਵੈ ਦਰਗਹਿ ਮਾਨ" ਦਾ ਮਾਣ ਦਿੱਤਾ । ਗੁਰੂ ਨਾਨਕ ਦੇਵ ਦੇ ਚਲਾਏ ਮਾਰਗ ਅਨਸਾਰ ਇਸ ਤਰ੍ਹਾਂ, ਦਸਵੇਂ ਗੁਰੂ ਨੇ ਇਕ ਨਵੇਂ ਪੰਥ ਦੀ ਨੀਂਹ ਰੱਖੀ ਅਤੇ ਫੇਰ ਇਨ੍ਹਾਂ ਪੰਜ ਪਿਆਰਿਆਂ ਨੂੰ ਕਿਹਾ ਕਿ ਉਹ ਹੀ ਹੁਣ ਗੁਰੂ ਸਾਹਿਬ ਨੂੰ ਆਪ ਅੰਮ੍ਰਿਤ ਛਕਾਉਣ । ਇਸੇ ਲਈ ਹੀ ਭਾਈ ਗੁਰਦਾਸ ਜੀ ਨੇ ਲਿਖਿਆ ਹੈ "ਵਾਹ-ਵਾਹ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ" । ਇਸ ਤਰ੍ਹਾਂ ਦੀ ਮਿਸਾਲ ਕਿਸੇ ਕੌਮ ਦੇ ਵਿੱਚ ਨਹੀਂ ਮਿਲਦੀ ਕਿ ਕਿਸੇ ਕੌਮ ਦੇ ਆਗੂ ਨੇ ਆਪਣੇ ਹੀ ਸ਼ਰਧਾਲੂਆਂ ਤੋਂ ਅਗਵਾਈ ਲੈਣ ਲਈ ਬੇਨਤੀ ਕੀਤੀ ਹੋਵੇ ਅਤੇ ਅੰਮ੍ਰਿਤ ਛਕਿਆ ਹੋਵੇ । ਏਧਰੋਂ ਔਰੰਗਜ਼ੇਬ ਦੇ ਪਾਸ ਜਾਕੇ ਗੁਰੂ ਸਾਹਿਬ ਦੇ ਮੁਤਅਲਿਕ ਇਹ ਸ਼ਕਾਇਤ ਕੀਤੀ ਗਈ ਕਿ ਹਿੰਦੂਆਂ ਦਾ ਗੁਰੂ ਗੁਰੂ ਗੋਬਿੰਦ ਸਿੰਘ ਮੁਗਲਾਂ ਦੇ ਖ਼ਿਲਾਫ ਇਕ ਫੌਜ ਤਿਆਰ ਕਰ ਰਿਹਾ ਹੈ, ਜਿਹੜਾ ਇਹ ਕਹਿੰਦਾ ਹੈ ਕਿ "ਸਵਾ ਲਖ ਸੇ ਏਕ ਲੜਾਊਂ ਤਭੀ ਗੋਬਿੰਦ ਸਿੰਘ ਨਾਮ ਕਹਾਊਂ" ਅਤੇ ਤਾਰੀਖ ਇਸ ਗੱਲ ਦੀ ਗਵਾਹ ਹੈ ਕਿ ਗੁਰੂ ਸਾਹਿਬ ਦੇ ਅੰਮ੍ਰਿਤ ਦੇ ਸਦਕੇ ਇਕ ਇਕ ਸਿੰਘ ਨੇ ਸਵਾ ਸਵਾ ਲੱਖ ਦਾ ਮੁਕਾਬਲਾ ਕੀਤਾ । ਇਹ ਗੱਲ ਤਦ ਹੀ ਸ਼ੁਰੂ ਹੋਈ ਸੀ, ਜਦੋਂ ਕਿ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਕੁਰਬਾਨੀ ਦਿੱਲੀ ਜਾ ਕੇ ਦਿੱਤੀ ਸੀ । ਇਕ ਐਸੀ ਫੌਜ ਤਿਆਰ ਹੋਈ, ਅੰਮ੍ਰਿਤ ਦੇ ਸਦਕੇ ਕਿ ਜਿਨ੍ਹਾਂ ਯੋਧਿਆਂ ਨੂੰ ਆਲਸ ਨੇ ਘੇਰਿਆ ਹੋਇਆ ਸੀ, ਜਿਨ੍ਹਾਂ ਦੀਆਂ ਤਲਵਾਰਾਂ ਨੂੰ ਜ਼ੰਗ ਲੱਗਿਆ ਹੋਇਆ ਸੀ ਅੱਜ ਉਹ ਤਿਆਰ ਬਰਤਿਆਰ ਹੋਕੇ ਦੁਸ਼ਮਨ ਦਾ ਮੁਕਾਬਲਾ ਕਰਨ ਲਈ ਮੈਦਾਨ ਦੇ ਵਿੱਚ ਆ ਨਿਕਲੇ । ਭਾਵੇਂ ਜੰਗ ਵਿੱਚ ਮੁਕਾਬਲਾ ਕਰਦੇ ਸ਼ਹੀਦ ਹੋਏ, ਭਾਵੇਂ ਆਪਣੇ ਦੇਸ਼ ਦੀ ਇੱਜ਼ਤ ਦੀ ਹਿਫ਼ਾਜ਼ਤ ਕੀਤੀ ਪਰ ਸਿੰਘਾਂ ਨੇ ਹਿੰਦ ਦੀਆਂ ੧੬੦੦੦ ਦੇਵੀਆਂ ਬੀਬੀਆਂ ਲਈ ਮੁਕਾਬਲਾ ਕੀਤਾ ਅਤੇ ਜ਼ੁਲਮ ਦਾ ਨਾਸ਼ ਕੀਤਾ ਬੀਬੀਆਂ ਨੂੰ ਇੱਜ਼ਤ ਨਾਲ ਘਰੋ ਘਰ ਪੁਚਾਇਆ । ਇਹ ਸਾਰਾ ਕੁਝ ਹੋਇਆ । ਇਹ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਹੀ ਸਦਕਾ ਹੈ, ਜਿਨ੍ਹਾਂ ਨੂੰ ਕਿ ਅੱਜ ਉਨ੍ਹਾਂ ਦੇ ਸ਼ਹੀਦੀ ਦਿਵਸ ਤੇ ਅਸੀਂ ਅੱਜ ਸ਼ਰਧਾ ਦੇ ਫੂਲ ਭੇਂਟ ਕਰ ਰਹੇ ਹਾਂ । ਗੁਰੂ ਗੋਬਿੰਦ ਸਿੰਘ

ਜੀ ਨੇ ਇਕ ਅਜਿਹੀ ਫੌਜ ਤਿਆਰ ਕੀਤੀ ਕਿ ਹਮਲਾਵਰਾਂ ਦਾ ਇਸ ਮੁਲਕ ਤੇ ਹਮਲੇ ਕਰਨ ਦਾ ਜਿਹੜਾ ਰਵਾਜ ਸੀ ਉਹ ਏਧਰ ਮੂੰਹ ਵੀ ਨਹੀਂ ਕਰ ਸਕਦਾ ਸੀ । ਇਸ ਗੱਲ ਦਾ ਇਤਿਹਾਸ ਗਵਾਹ ਹੈ ਕਿ ਜਿਤਨੇ ਵੀ ਹਮਲੇ ਹੋਏ ਉਹ ਏਧਰ ਹੀ ਖਤਮ ਹੁੰਦੇ ਰਹੇ ਕਰਨਾਲ ਤੋਂ ਅੱਗੇ ਕੋਈ ਲੜਾਈ ਨਹੀਂ ਹੋਈ । ਲੋਕਾਂ ਦੀਆਂ ਧੀਆਂ ਭੈਣਾਂ ਲੁਟ ਕੇ ਲੈ ਜਾਣ ਵਾਲੇ, ਤੇ ਉਨ੍ਹਾਂ ਨੂੰ ਗਜ਼ਨੀ ਲੈ ਜਾ ਕੇ ਟਕੇ ਟਕੇ ਤੇ ਵੇਚਣ ਵਾਲੇ, ਅਤੇ ਜੁਰਮਾਨੇ ਵਸੂਲ ਕਰਨ ਵਾਲੇ ਸਾਰੇ ਖਤਮ ਹੋ ਗਏ । ਇਹ ਸੀ ਅੰਮ੍ਰਿਤ ਦੀ ਸ਼ਕਤੀ । ਫਿਰ ਭਾਈ ਮਨੀ ਸਿੰਘ ਲੋਗੋਂਵਾਲ ਦੇ ਇਕ ਸਿੰਘ ਨੇ ਜਦੋਂ ਟੈਕਸ ਦੇਣ ਤੋਂ ਜਵਾਬ ਦੇ ਦਿਤਾ ਤਾਂ ਉਸ ਦਾ ਬੰਦ ਬੰਦ ਕੱਟਣ ਦਾ ਹੁਕਮ ਹੋਇਆ । ਜਦੋਂ ਉਨ੍ਹਾਂ ਦੇ ਹੱਥ ਦੀਆਂ ਉਂਗਲਾਂ ਕਟੀਆਂ ਗਈਆਂ ਤਾਂ ਆਪ ਨੇ ਲਲਕਾਰ ਕੇ ਜਲਾਦਾਂ ਨੂੰ ਕਿਹਾ ਕਿ ਤੁਸੀਂ ਆਪਣੇ ਮਾਲਕ ਦਾ ਹੁਕਮ ਕਿਉਂ ਨਹੀਂ ਮੰਨਦੇ, ਮੇਰੇ ਹੱਥ ਦੀਆਂ ਉਂਗਲਾਂ ਦੇ ਤਿੰਨ ਜੋੜ ਹਨ ਪਹਿਲਾਂ ਇਨ੍ਹਾਂ ਨੂੰ ਪੋਟਾ ਪੋਟਾ ਕਰਕੇ ਕੱਟੋ । ਇਹ ਸੀ ਅੰਮ੍ਰਿਤ ਦੇ ਬਾਟੇ ਦਾ ਸਦਕਾ ਜੋ ਉਸ ਸਮੇਂ ਦੇ ਸਿੰਘਾਂ ਵਿਚ ਸ਼ਕਤੀ ਆਈ । ਇਹ ਸਾਰੀ ਅੰਮ੍ਰਿਤ ਦੀ ਸ਼ਕਤੀ ਹੈ ਤੇ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਦਾ ਸਦਕਾ ਹੈ (ਘੰਟੀ) ਗੁਰੂ ਤੇਗ ਬਹਾਦਰ ਜੀ ਨੇ ਹਿੰਦ ਦੀ ਇਜ਼ਤ ਨੂੰ ਬਚਾਉਣ ਲਈ ਸ਼ਹਾਦਤ ਪਾਈ ।

ਸ੍ਰੀ ਸਪੀਕਰ: ਜਥੇਦਾਰ ਜੀ ਹੁਣ ਸਮਾਪਤੀ ਕਰੋ । The hon. Member should please wind up now.

**ਸਰਦਾਰ ਜੰਗੀਰ ਸਿਘ ਫਗੂਵਾਲੀਆ** : ਸਪੀਕਰ ਸਾਹਿਬ, ਟਾਈਮ ਖੁਲ੍ਹਾ ਹੈ । ਰੋਜ਼ ਰੋਜ਼ ਇਹ ਦਿਨ ਨਹੀਂ ਆਉਣਾ । ਸਪੀਕਰ ਸਾਹਿਬ, ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਜੋ ਸਬਕ ਮਿਲਦਾ ਹੈ, ਉਹ ਇਹ ਹੈ ਕਿ ਕੁਰਬਾਨੀ ਕਰਨੀ ਚਾਹੀਦੀ ਹੈ । ਅਖੀਰ ਵਿੱਚ, ਸਪੀਕਰ ਸਾਹਿਬ, ਜਿਨ੍ਹਾਂ ਸੱਜਣਾਂ ਨੇ ਗੁਰੂ ਸਾਹਿਬ ਦੇ ਜੀਵਨ ਤੇ ਰੋਸ਼ਨੀ ਪਾਈ ਹੈ, ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ । ਗਿਲ ਸਾਹਿਬ ਦਾ, ਸਪੈਰੋ ਸਾਹਿਬ ਦਾ ਅਤੇ ਹੋਰ ਸਜਣਾਂ ਦਾ ਵੀ ਧੰਨਵਾਦ ਕਰਦਾ ਹਾਂ । ਆਪ ਜੀ ਦਾ ਭੀ ਜਿਨ੍ਹਾਂ ਇਸ ਅਸੈਂਬਲੀ ਹਾਲ ਵਿੱਚ ਬੋਲਣ ਦਾ ਟਾਈਮ ਦਿੱਤਾ ਹੈ ।

**ਸਰਦਾਰ ਗੁਰਦੇਵ ਸਿੰਘ (ਮੁਕਤਸਰ ਐਸ. ਸੀ.)** : ਸਪੀਕਰ ਸਾਹਿਬ, ਇਕ ਸ਼ਾਇਰ ਨੇ ਬੜਾ ਸੁਹਣਾ ਲਿਖਿਆ ਹੈ ਕਿ :

"ਜਾਂ ਡੁਲਦਾ ਖੂਨ ਸ਼ਹੀਦਾਂ ਦਾ, ਤਸਵੀਰ ਬਦਲਦੀ ਕੌਮਾਂ ਦੀ ।
ਰੰਬੀਆਂ ਨਾਲ ਖੋਪਰ ਲਹਿੰਦੇ ਜਾਂ, ਤਕਦੀਰ ਬਦਲਦੀ ਕੌਮਾਂ ਦੀ ।
ਕੋਈ ਦੇਗਾਂ ਵਿੱਚ ਉਬਲੇ ਜਾਂ ਸ਼ਾਂਤੀ ਦੇ ਸੋਮੇ ਵਗ ਪੈਂਦੇ,
ਜਾਂ ਚਰਬੀ ਢਲੇ ਸ਼ਹੀਦਾਂ ਦੀ, ਆਸਾਂ ਦੇ ਦੀਵੇ ਜਗ ਪੈਂਦੇ ।"

ਸਪੀਕਰ ਸਾਹਿਬ, ਜਦੋਂ ਕਿਸੇ ਦਾ ਦੀਵਾ ਬੁਝੇ ਤਾਂ ਲੋਕ ਤੇਲ ਪਾਉਂਦੇ ਹਨ ਜਾਂ ਬਹੁਤਾ ਖੁਸ਼ ਹੋ ਕੇ ਘਿਉ ਪਾ ਦੇਂਦੇ ਹਨ, ਪਰ ਗੁਰੂ ਤੇਗ ਬਹਾਦਰ ਨੇ ਹਿੰਦੁਸਤਾਨ ਦੇ ਬੁਝਦੇ ਦੀਵੇ ਵਿੱਚ ਆਪਣੀ ਚਰਬੀ ਅਤੇ ਖੂਨ ਪਾਇਆ, ਜਿਸ ਦੀ ਰੋਸ਼ਨੀ ਅਸੀਂ ਸਾਰੇ ਮਾਣ ਰਹੇ ਹਾਂ ।

ਸਵੇਰੇ ਮਾਲੀ ਬਾਗ ਵਿੱਚ ਗਏ । ਤਰੇਲ ਦੇ ਫੁੱਲਾਂ ਅਤੇ ਕਲੀਆਂ ਦੇ ਮੂੰਹ ਧੋ ਕੇ ਉਨ੍ਹਾਂ ਨੂੰ ਆਪਣੀ ਸੁੰਦਰਤਾ ਤੇ ਮਾਣ ਕਰਨ ਦੇ ਯੋਗ ਬਣਾ ਦਿੱਤਾ ਸੀ । ਪ੍ਰਭੂ ਭਗਤ ਸਵੇਰੇ ਉਠ ਕੇ ਉਸ ਦਾ ਨਾਂ ਧਿਆ ਰਹੇ ਸਨ । ਸੰਤ ਮਹਾਤਮਾਂ ਲੰਬੀਆਂ ਮਾਲਾਂ ਲੈ ਕੇ ਜਪ ਕਰ ਰਹੇ ਸਨ । ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ । ਗੁਰੂ ਗੋਬਿੰਦ ਸਿੰਘ ਜੀ ਆਪਣੇ ਸਿੰਘਾਸਨ ਤੋਂ ਉਠ ਕੇ ਬੋਲੇ, ਖਾਲਸਾ ਜੀ ਉਠੋ ਆਪਾਂ ਕੀਰਤਪੁਰ ਦੀ ਤਿਆਰੀ ਕਰਨੀ ਹੈ । ਉਥੇ ਮੇਰਾ ਇਕ ਸ਼ਰਧਾਲੂ ਸਿਖ ਆਉਣ ਵਾਲਾ

[ਸਰਦਾਰ ਗੁਰਦੇਵ ਸਿੰਘ]

ਹੈ । ਸਪੀਕਰ ਸਾਹਿਬ, ਗਿੱਲ ਸਾਹਿਬ ਤੇ ਹੋਰ ਸਜਣਾਂ ਨੇ ਸ਼ਹੀਦਾਂ ਤਕ ਇਤਿਹਾਸ ਦੱਸਿਆ ਹੈ । ਪਰ ਮੈਂ ਇਸ ਤੋਂ ਥੋੜਾ ਅਗੇ ਜਾਣਾ ਚਾਹੁੰਦਾ ਹਾਂ । ਸੋ ਗੁਰੂ ਜੀ ਦੇ ਆਖਣ ਤੇ ਸਾਰੇ ਸਿੰਘਾਂ ਨੇ ਤਿਆਰੀ ਕਰ ਲਈ ਤੇ ਹਜ਼ਾਰਾਂ ਸੰਗਤਾਂ ਕੀਰਤਪੁਰ ਸਾਹਿਬ ਕੋਲ ਇਕੱਠੀਆਂ ਹੋ ਗਈਆਂ । ਤੇ ਜਿਸ ਸਿਖ ਬਾਬਾ ਗੁਰੂ ਗੋਬਿੰਦ ਸਿੰਘ ਜੀ ਨੇ ਆਖਿਆ ਸੀ ਉਸ ਦੇ ਸਿਰ ਉਪਰ ਇਕ ਮੰਜੀ ਸੀ ਤੇ ਉਸ ਮੰਜੀ ਉਪਰ ਇਕ ਰੱਬੀ ਰੂਪ ਦਾ ਸੀਸ ਸੀ । ਉਸ ਰਬੀ ਰੂਪ ਦਾ ਸੀਸ ਨਗਾਰਿਆਂ ਤੇ ਧੌਸਿਆਂ ਨਾਲ ਅਨੰਦਪੁਰ ਸਾਹਿਬ ਲਿਆਂਦਾ ਤੇ ਹਜ਼ਾਰਾਂ ਸੰਗਤਾਂ ਦੇ ਸਾਹਮਣੇ ਜਦੋਂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਹ ਸੀਸ ਆਪਣੇ ਪਵਿਤਰ ਹੱਥਾਂ ਵਿੱਚ ਚੁਕਿਆ ਤਾਂ ਹਾਲੇ ਉਸ ਵਿੱਚੋਂ ਖ਼ੂਨ ਦੇ ਤੁਪਕੇ ਡਿਗ ਰਹੇ ਸਨ । ਹਜ਼ੂਰ ਦਾ ਪਵਿਤਰ ਦਾਹੜਾ ਖ਼ੂਨ ਦੇ ਨਾਲ ਲਥ ਪਥ ਹੋ ਗਿਆ । (ਵਿਘਨ)

ਸ਼੍ਰੀ ਸਪੀਕਰ : ਜਥੇਦਾਰ ਜੀ ੯–੧੦ ਸਾਲ ਦੇ ਬੱਚੇ ਦੇ ਦਾਹੜੀ ਕਿਥੋਂ ਆ ਗਈ ? (ਹਾਸਾ) (Jathedar ji wherefrom beard appeared on the face of child aged 9-10 years ?)

**ਸਰਦਾਰ ਗੁਰਦੇਵ ਸਿਘ** : ਸਪੀਕਰ ਸਾਹਿਬ, ਭੁਲੇਖੇ ਵਿੱਚ ਰਹਿ ਗਏ । ਮਰੜੀ ਸਾਹਿਬ ਵੀ ਸਮਝ ਨਹੀ ਸਕੇ । ਮੈਂ ਗੁਰੂ ਤੇਗ ਬਹਾਦਰ ਜੀ ਦੇ ਦਾਹੜੇ ਦੀ ਗੱਲ ਕਰ ਰਿਹਾ ਹਾਂ ਗੁਰੂ ਗੋਬਿੰਦ ਸਿੰਘ ਦੀ ਨਹੀਂ । ਸਪੀਕਰ ਸਾਹਿਬ, ਅਸੀਂ ਇਤਿਹਾਸ ਪੜ੍ਹਿਆ ਹੈ । ਜਿਹੜੇ ਸਜਣ ਬੋਲੇ ਸੀ, ਉਨ੍ਹਾਂ ਨੂੰ ਤਾਂ ਸ਼ਾਇਦ ਇਹ ਵੀ ਪਤਾ ਨਹੀਂ ਹੋਣਾ ਕਿ ਗੁਰੂ ਤੇਗ ਬਹਾਦਰ ਕੌਣ ਸਨ ? (ਵਿਘਨ) ਮੈਂ ਅਰਜ਼ ਕਰ ਰਿਹਾ ਸਾਂ ਕਿ ਜਦੋਂ ਗੁਰੂ ਸਾਹਿਬ ਨੇ ਉਹ ਪਵਿਤਰ ਸੀਸ ਆਪਣੇ ਹੱਥਾਂ ਵਿੱਚ ਚੁਕਿਆ ਤਾਂ ਉਸ ਵੇਲੇ ਦੀਆਂ ਸੰਗਤਾਂ ਦੀ ਹਾਲਤ ਬਿਆਨ ਨਹੀਂ ਹੋ ਸਕਦੀ । ਉਨ੍ਹਾਂ ਦੀਆਂ ਅੱਖਾਂ ਵਿੱਚ ਪਿਆਰ ਅਤੇ ਸ਼ਰਧਾ ਦੇ ਹੰਝੂ ਸਨ । ਫਿਰ ਗੁਰੂ ਗੋਬਿੰਦ ਸਿੰਘ ਜੀ ਨੇ ਉਹ ਪਵਿਤਰ ਸੀਸ ਮੰਜੀ ਤੇ ਰਖ ਦਿੱਤਾ ਅਤੇ ਘੁਟ ਕੇ ਭਾਈ ਜੀਵਨ ਸਿੰਘ ਨੂੰ ਜੱਫੀ ਵਿੱਚ ਲੈ ਲਿਆ ਅਤੇ ਫਰਮਾਇਆ, "ਰੰਘਰੇਟਾ ਗੁਰੂ ਦਾ ਬਟਾ ।" ਫਿਰ ਉਨ੍ਹਾਂ ਨੇ ਪੁਛਣਾ ਸ਼ੁਰੂ ਕੀਤਾ ਕਿ ਭਾਈ ਸਾਹਿਬ ਦਸੋ ਕਿ ਦਿੱਲੀ ਵਿੱਚ ਕੀ ਹੋਇਆ ? ਮੇਰੇ ਪਿਤਾ ਗੁਰੂ ਤੇਗ ਬਹਾਦਰ ਜੀ ਨੇ ਕਿਸ ਤਰਾਂ ਸ਼ਹੀਦੀ ਪ੍ਰਾਪਤ ਕੀਤੀ । ਤਾਂ ਭਾਈ ਸਾਹਿਬ ਨੇ ਦਸਣਾ ਸ਼ੁਰੂ ਕੀਤਾ ਕਿ ਸੱਚੇ ਪਾਤਸ਼ਾਹ ਸਭ ਤੋਂ ਪਹਿਲਾਂ ਭਾਈ ਮਤੀ ਦਾਸ ਨੂੰ ਲਿਆਂਦਾ ਗਿਆ । ਉਸ ਨੂੰ ਦੀਨ ਮਨਾਉਣ ਲਈ ਬੜਾ ਜ਼ੋਰ ਲਾਇਆ ਗਿਆ । ਉਨ੍ਹਾ ਨੂੰ ਆਖਿਆ ਗਿਆ ਕਿ ਭਾਈ ਮਤੀਦਾਸ ਆ ਤੈਨੂੰ ਇਕ ਸੂਬੇ ਦਾ ਮਾਲਕ ਬਣਾ ਦੇਈਏ । ਪਰ ਭਾਈ ਮਤੀ ਦਾਸ ਨੇ ਆਖਿਆ ਕਿ ਮੈਂ ਗੁਰੂ ਜੀ ਤੋਂ ਵੱਖ ਨਹੀਂ ਹੋ ਸਕਦਾ । ਮੇਰੇ ਖ਼ਿਆਲ ਵਿੱਚ ਜੇ ਕੋਈ ਮੇਰੇ ਵਰਗਾ ਹੁੰਦਾ ਤਾਂ ਇਕ ਝੰਡੀ ਉੱਤੇ ਹੀ ਵਿਕ ਜਾਂਦਾ, ਭਾਵੇਂ ਸਾਰੀ ਕੌਮ ਵੇਚ ਦਿੰਦਾ । (ਵਿਘਨ) (ਸ਼ੋਰ) ਪਰ ਭਾਈ ਮਤੀ ਦਾਸ ਨੇ ਆਖਿਆ, "ਬੋਟੀਆਂ ਉਡਾ ਦੇ, ਕੁਤਿਆਂ ਤੋਂ ਤੁੜਾ ਦੇ ਭਾਵੇਂ, ਬਾਣੀ ਮੈਂ ਗੁਰਾਂ ਦੀ ਇਕ ਬਿੰਦ ਨ ਵਿਸਾਰਦਾ ।" ਧੜ ਨਾਲੋਂ ਸੀਸ ਜੁਦਾ ਕਰ ਦੇਹ ਤੂੰ ਭਾਵੇਂ ਜੁਦਾ ਹੋਇਆ ਸੀਸ ਵੀ ਵਾਹਿਗੁਰੂ ਚਿਤਾਰਦਾ ।" ਤਾਂ ਉਸ ਤੇ ਇਹ ਫਤਵਾ ਲਾਇਆ ਗਿਆ ਕਿ ਇਸ ਨੂੰ ਆਰੇ ਨਾਲ ਦੋ ਫਾੜ ਕਰ ਦਿੱਤਾ ਜਾਵੇ । ਮੈਂ ਦੇਖਣਾ ਹੈ ਕਿ ਇਹ ਸਿਖੀ ਵਿੱਚ ਕਿਤਨਾ ਪੱਕਾ ਹੈ । ਇਹ ਸੁਣਕੇ ਜਲਾਦਾਂ ਨੇ ਫਿਰ ਸਿਰ ਤੇ ਆਰਾ ਰਖਿਆ ਤੇ ਨੂੜਨ ਲੱਗੇ, ਬੰਨ੍ਹਣ ਲਗੇ, ਤਾਂ ਭਾਈ ਮਤੀ ਦਾਸ ਨੇ ਹੱਸ ਕੇ ਆਖਿਆ ; "ਜਲਾਦ ਇਹ ਕੀ ਕਰਨ ਲੱਗਾ ਏਂ ?" ਤਾਂ ਜਲਾਦ ਨੇ ਆਖਿਆ ਕਿ ਤੈਨੂੰ ਇਸ ਲਈ ਬੰਨਣ ਲੱਗੇ ਹਾਂ ਕਿ ਆਰਾ ਚਲਣ ਨਾਲ ਕਿਧਰੇ ਤੂੰ ਹਿਲ ਨਾ ਜਾਵੇਂ ਤੇ ਚੀਰ ਵਿੰਗਾ ਨਾ ਪੈ ਜਾਵੇ । ਤਾਂ ਭਾਈ ਮਤੀ ਦਾਸ ਨੇ ਆਖਿਆ, "ਓ ਭੋਲਿਆ ਮੈਨੂੰ ਬੰਨ੍ਹ ਨਾ, ਮੈਂ ਤੈਨੂੰ ਇਕ ਇਲਾਜ ਦਸ ਦਿੰਦਾ ਹਾਂ । ਜਲਾਦ ਨੇ ਫਿਰ ਪੁਛਿਆ "ਉਹ ਕਿਹੜਾ ਇਲਾਜ ਹੈ ?" ਤਾਂ ਭਾਈ ਮਤੀ ਦਾਸ ਨੇ ਆਖਿਆ, "ਮੇਰਾ ਮੂੰਹ ਗੁਰੂ ਤੇਗ ਬਹਾਦਰ ਦੇ ਪਿੰਜਰੇ ਵਲ ਕਰ ਦਿਓ, ਚੀਰ ਵਿੰਗਾ ਨਹੀਂ ਪਏਗਾ ।" ਆਰਾ ਚਲਦਾ ਪਰ ਭਾਈ ਮਤੀ ਦਾਸ ਹਿਲਿਆ ਤਕ ਨਹੀਂ । ਜਦੋਂ ਸਰੀਰ ਦੇ ਦੋ ਫਾੜ ਹੋ ਗਏ ਤਾਂ

ਭਾਈ ਮਤੀ ਦਾਸ ਨੇ ਅਖੀਰੀ ਤੁਕ ਪੜ੍ਹੀ 'ਕੇਤੀ ਛੁਟੀ ਨਾਲ' ਜਦੋਂ ਇਹ ਤੁਕ ਪੜ੍ਹੀ ਤਾਂ ਭੌਰ ਉਡਾਰੀ ਮਾਰ ਗਿਆ ।

ਫਿਰ ਸਤਿਗੁਰੂ ਜੀ ਦੀ ਵਾਰੀ ਆ ਗਈ। ਭਾਈ ਜੀਵਨ ਸਿੰਘ ਦੱਸੀ ਜਾ ਰਿਹਾ ਹੈ । ਸਤਿਗੁਰੂ ਜੀ ਤੇ ਆਈਆਂ ਹੋਈਆਂ ਸੰਗਤਾਂ ਸੁਣੀ ਜਾ ਰਹੀਆਂ ਹਨ । ਪੁੱਛ ਕੀਤੀ ਜਾ ਰਹੀ ਹੈ । ਭਾਈ ਜੀਵਨ ਸਿੰਘ ਫਿਰ ਕੀ ਹੋਇਆ ? ਸਤਿਗੁਰੂ ਜੀ, ਅਗਲੇ ਦਿਨ ਵਾਰੀ ਆ ਗਈ ਭਾਈ ਦਿਆਲੇ ਦੀ । ਬੜੇ ਮੋਟੇ ਖੁੰਢ ਲਿਆਂਦੇ ਗਏ । ਇਕ ਭੱਠੀ ਦੇ ਵਿਚ ਜਦੋਂ ਉਨ੍ਹਾਂ ਖੁੰਢਾਂ ਨੂੰ ਬਾਲਿਆ ਗਿਆ ਤਾਂ ਇਕ ਦੇਗਾ ਲਿਆ ਕੇ ਪਾਣੀ ਦਾ ਭਰਕੇ ਭਾਈ ਦਿਆਲੇ ਨੂੰ ਆਖਿਆ ਦਸ ਭਾਈ ਦਿਆਲਿਆ ਜਾਂ ਤਾਂ ਅੱਜ ਸਾਡੇ ਦੀਨ ਵਿੱਚ ਆ ਜਾ, ਨਹੀਂ ਤਾਂ ਐਸ ਦੇਗ ਵਿੱਚ ਉਬਲਣਾ ਮਨਜ਼ੂਰ ਕਰ ਲੈ । ਭਾਈ ਦਿਆਲੇ ਨੇ ਹੱਸਦਿਆਂ ਹੋਇਆਂ ਉਸ ਦੇਗ ਵਿੱਚ ਬੈਠ ਕੇ ਜਪੁਜੀ ਸਾਹਿਬ ਜੀ ਦਾ ਪਾਠ ਸ਼ੁਰੂ ਕਰ ਦਿਤਾ ਸੀ । ਫਿਰ ਸਤਿਗੁਰੂ ਜੀ, ਦੇਗ ਆਪਣੀ ਤੇਜ਼ੀ ਵਿੱਚ ਉਬਲ ਰਹੀ ਹੈ । ਅੱਗ ਆਪਣਾ ਜ਼ੋਰ ਚਲਾ ਰਹੀ ਹੈ। ਪਰ ਭਾਈ ਦਿਆਲਾ ਅਡੋਲ ਬੈਠਾ ਰਿਹਾ । ਫਿਰ ਆ ਗਿਆ ਸਮਾਂ 'ਕੇਤੀ ਛੁਟੀ ਨਾਲ" ਤਾਂ ਉਹਨੇ ਤੁਕ ਪੜ੍ਹ ਦਿੱਤੀ ਤੇ ਭੌਰ ਉਡਾਰੀ ਲਾ ਲਿਆ ਹੈ । ਸਤਿਗੁਰੂ ਜੀ ਪੁੱਛਦੇ ਹਨ, "ਫੇਰ ਭਾਈ ਕੀ ਹੋਇਆ ?" ਸਤਿਗੁਰੂ ਜੀ, ਅਗਲੇ ਦਿਨ ਗੁਰੂ ਤੇਗ ਬਹਾਦਰ ਪਾਤਸ਼ਾਹ ਨੂੰ ਚਾਂਦਨੀ ਚੌਕ ਵਿੱਚ ਲਿਆਂਦਾ ਗਿਆ ਤੇ ਪੁੱਛ ਕੀਤੀ । ਔਰੰਗਜ਼ੇਬ ਬਾਦਸ਼ਾਹ ਨੇ ਆਖਿਆ, "ਸਤਿਗੁਰੂ ਜੀ ਤੁਹਾਨੂੰ ਤੇਗ ਬਹਾਦਰ ਕਿਉਂ ਕਹਿੰਦੇ ਹਨ ? ਤਾਂ ਸਤਿਗੁਰੂ ਜੀ ਨੇ ਹੱਸ ਕੇ ਕਿਹਾ, "ਔਰੰਗਜ਼ੇਬ ਬਾਦਸ਼ਾਹ ਮੈਨੂੰ ਤੇਗ ਬਹਾਦਰ ਇਸ ਕਰਕੇ ਕਹਿੰਦੇ ਹਨ ਕਿ ਤੇਰੀ ਹੋਵੇ ਤੇਗ ਤੇ ਮੇਰਾ ਹੋਵੇ ਸਿਰ, ਤੇਰੀ ਤਲਵਾਰ ਮੇਰੇ ਸਿਰ ਨੂੰ ਕਤਲ ਨਹੀਂ ਕਰ ਸਕਦੀ।"ਜਦੋਂ ਇਹ ਗੱਲ ਆਖੀ ਬਾਦਸ਼ਾਹ ਹੈਰਾਨ ਹੋ ਗਿਆ । ਆ ਕੇ ਜਲਾਲਦੀਨ ਜਲਾਦ ਨੂੰ ਤਲਵਾਰ ਫੜਾਈ ਗਈ । ਉਨ੍ਹਾਂ ਨੇ ਤਲਵਾਰ ਦਾ ਜਦੋਂ ਇਸ਼ਾਰਾ ਹੀ ਕੀਤਾ ਤਾਂ ਸਤਿਗੁਰੂ ਦਾ ਧੜ ਸਿਰ ਨਾਲੋਂ ਵੱਖ ਹੋ ਗਿਆ । ਇਹ ਝੂਠੀ ਗੱਲ ਨਹੀਂ ਸੀ, ਸਤਿਗੁਰੂ ਜੀ ਦੀ । ਜੇ ਇਕ ਸਿਰ ਸਤਿਗੁਰੂ ਜੀ ਦਾ ਦਿੱਲੀ ਵਿੱਚ ਕਤਲ ਹੋਇਆ ਤਾਂ ਦੋ ਸਰਹੰਦ ਵਿੱਚ ਖੜੇ ਹੋ ਗਏ ਹਨ ਤੇ ਜਦੋਂ ਸਰਹੰਦ ਵਿਚ ਕਟੇ ਗਏ ਤਾਂ ਦੋ ਚਮਕੌਰ ਵਿੱਚ । ਏਸੇ ਤਰ੍ਹਾਂ ਆਹ ਜੋ ਹਿੰਦੁਸਤਾਨ ਵਿੱਚ ਸਿਰ ਹਨ, ਇਹ ਗੁਰੂ ਤੇਗ ਬਹਾਦਰ ਪਾਤਸ਼ਾਹ ਜੀ ਦੇ ਜਾਪਦੇ ਹਨ । ਇਸ ਲਈ ਸਤਿਗੁਰੂ ਜੀ ਨੇ ਆਖਿਆ ਸੀ ਮੇਰੇ ਸਿਰ ਨੂੰ ਕਦੀ ਤਲਵਾਰ ਨਹੀਂ ਕਟ ਸਕਦੀ । ਫਿਰ ਸਤਿਗੁਰੂ ਜੀ ਬੜੀ ਭਾਰੀ ਹਨੇਰੀ ਆਈ । ਉਸ ਹਨੇਰੀ ਦੇ ਵਿਚ ਸਤਿਗੁਰੂ ਨੇ ਇਸ ਤੋਂ ਪਹਿਲਾਂ ਫੈਸਲਾ ਕੀਤਾ ਸੀ ਕਿ ਕਿਹੜਾ ਸਿਖ ਹੈ ਜਿਹੜਾ ਮੇਰਾ ਸਿਰ ਲੈ ਕੇ ਜਾਵੇ । ਸਤਿਗੁਰੂ ਜੀ ਉਦੋਂ ਮੇਰੀ ਡਿਊਟੀ ਲੱਗ ਗਈ ਸੀ । ਪਾਤਸ਼ਾਹ ਫਿਰ ਬੜੀ ਹਨੇਰੀ ਆਈ । ਉਸ ਹਨੇਰੀ ਦੇ ਵਿੱਚ ਮੈਂ ਸਤਿਗੁਰੂ ਦੇ ਪਾਸ ਖੜਾ ਸਾਂ । ਮੇਰੇ ਪਾਤਸ਼ਾਹ ਦਾ ਪਵਿੱਤਰ ਸਿਰ ਮੇਰੀ ਝੋਲੀ ਵਿੱਚ ਆ ਪਿਆ । ਮੈਂ ਲੈ ਕੇ ਅਜ ਪਾਤਸ਼ਾਹ ਜੀ ਤੁਹਾਡੇ ਪਾਸ ਆ ਗਿਆ ਹਾਂ । ਸਤਿਗੁਰੂ ਜੀ ਦਾ ਉਹ ਜਿਹੜਾ ਧੜ ਸੀ ਜਿਥੇ ਸੰਸਕਾਰ ਕੀਤਾ ਗਿਆ, ਉਸਦੀ ਬਾਬਤ ਮੈਂ ਸਾਰਾ ਕੁਝ ਦੱਸ ਦਿੱਤਾ ਹੈ । ਇਸ ਤੋਂ ਪਿੱਛੇ ਮੈਂ ਨਹੀਂ ਜਾਣਾ ਚਾਹੁੰਦਾ । ਇਸ ਲਈ ਸਤਿਗੁਰੂ ਜੀ ਮੈਂ ਤੁਹਾਡੇ ਨਜ਼ਦੀਕ ਪਹੁੰਚ ਗਿਆ ਹਾਂ।ਜਦੋਂ ਇਹ ਗੱਲ ਆਖੀ ਮੇਰੇ ਪਾਤਸ਼ਾਹ ਨੇ, ਛਾਤੀ ਨਾਲ ਲਾਏ ਹੋਏ ਭਾਈ ਜੀਵਨ ਸਿੰਘ ਨੂੰ ਘੁੱਟ ਕੇ ਆਖਿਆ, "ਸ਼ਾਬਾਸ਼ ਰੰਘਰੇਟੇ ! ਗੁਰੂ ਕੇ ਬੇਟੇ !! ਫਿਰ ਇਉਂ ਦਸ ਤੇਰੇ ਤੋਂ ਬਿਨਾਂ ਸੀਸ ਲਿਆਉਣ ਵਾਲਾ ਹੋਰ ਕੋਈ ਨਹੀਂ ਸੀ। ਆਖਣ ਲੱਗਾ ਨਹੀਂ ਪਾਤਸ਼ਾਹ ਉਥੇ ਬਾਦਸ਼ਾਹ ਨੇ ਇਕ ਡੌਂਡੀ ਪੁਟਾਈ ਸੀ ਕਿ ਜਿਹੜਾ ਗੁਰੂ ਤੇਗ ਬਹਾਦਰ ਦਾ ਬਹੁਤਾ ਨਜ਼ਦੀਕੀ ਹੈ ਉਹ ਸਤਿਗੁਰੂ ਦੇ ਧੜ ਦਾ ਸੰਸਕਾਰ ਕਰੇ । ਪਰ ਉਦੋਂ ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖ ਖੜੇ ਸਨ, ਪਾਤਸ਼ਾਹ । ਕਿਸੇ ਦੀ ਜੁਰਅਤ ਨਹੀਂ ਪਈ ਜੋ ਉਸ ਧੜ ਨੂੰ ਚੁੱਕ ਕੇ ਲੈ ਜਾਵੇ । ਮੇਰੇ ਪਾਤਸ਼ਾਹ ਕਹਿੰਦੇ ਹਨ, ਕਿ ਇਹ ਅੱਖੀਂ ਡਿੱਠਾ ਨਕਸ਼ਾ ਹੈ । ਹਾਂ, ਸਤਿਗੁਰੂ ਇਹ ਸਾਰਾ ਕੁਝ ਮੈਂ ਅੱਖੀਂ ਦੇਖਿਆ ਹੈ ਤੇ ਮੇਰੇ ਪਾਤਸ਼ਾਹ ਦੇ ਅੱਖਾਂ ਵਿੱਚ ਸਰੂਰ ਆ ਗਿਆ। ਅੱਖਾਂ ਵਿੱਚੋਂ ਚੰਗਿਆੜੇ ਨਿਕਲਣ ਲੱਗ ਪਏ । ਆਖਣ ਲੱਗੇ ਭਾਈ ਜੀਵਨ ਸਿੰਘ ਹਜ਼ਾਰਾਂ ਦੀ ਗਿਣਤੀ ਵਿਚ

[ਸਰਦਾਰ ਗੁਰਦੇਵ ਸਿੰਘ]

ਮੇਰੇ ਪਿਤਾ ਦਾ ਸਿਰ ਚੁੱਕਣ ਦੀ ਕਿਸੇ ਨੂੰ ਹਿੰਮਤ ਨਹੀਂ ਪਈ । ਆਖਣ ਲੱਗੇ ਹਾਂ ਪਾਤਸ਼ਾਹ ਸਤਿਗੁਰੂ ਦੇ ਧੜ ਨੂੰ ਹੱਥ ਲਾਉਣ ਤੋਂ ਪਹਿਲਾਂ ਆਪਣੀ ਮੌਤ ਦੇ ਕਾਗਜ਼ਾਂ ਤੇ ਦਸਖਤ ਕਰਨੇ ਪੈਂਦੇ ਸਨ । ਇਸ ਲਈ ਕਿਸੇ ਦੀ ਜੁਰੱਅਤ ਨਹੀਂ ਪਈ । ਸਤਿਗੁਰੂ ਨੇ ਆਖਿਆ ਭਾਈ ਜੀਵਨ ਸਿੰਘ ਫਿਰ ਜੇ ਹਜ਼ਾਰਾਂ ਦੀ ਗਿਣਤੀ ਵਿੱਚ ਸਤਿਗੁਰੂ ਗੁਰੂ ਤੇਗ ਬਹਾਦਰ ਪਾਤਸ਼ਾਹ ਦੇ ਸਿੱਖ ਖੜ੍ਹੇ ਹੋਣ ਤੇ ਕਿਸੇ ਦੀ ਜੁਰਅਤ ਨਾ ਪਏ, ਪਰ ਉਸ ਵੇਲੇ ਸਿੱਖਾਂ ਵਿੱਚ ਤੇ ਉਨ੍ਹਾਂ ਮੁਸਲਮਾਨਾਂ ਵਿੱਚ ਕੋਈ ਪਹਿਚਾਣ ਨਹੀਂ ਸੀ । ਸਤਿਗੁਰੂ ਨੇ ਆਖਿਆ, ਭਾਈ ਜੀਵਨ ਸਿੰਘ ਮੈਂ ਇਕ ਨਵਾਂ ਹੀ ਮੋੜ ਬਦਲਾਂਗਾ, ਜਿਹੜਾ ਮੇਰਾ ਸਿਖ ਲੱਖਾਂ ਦੀ ਗਿਣਤੀ ਵਿੱਚ ਕੋਈ ਲੁਕ ਨਾ ਸਕੇਗਾ । ਇਸ ਤੋਂ ਬਾਅਦ ਮੈਂ ਇਹੋ ਜਿਹਾ ਪਾਸਾ ਪਲਟਾਂਗਾ, ਸਤਿਗੁਰੂ ਜੀ ਨੇ ਫਿਰ ਉਸੇ ਦਿਨ ਤੋਂ ਆਪਣਾ ਮਨ ਬਣਾ ਲਿਆ । ਸਤਿਗੁਰੂ ਜੀ ਨੂੰ ਸ਼ਹੀਦੀ ਕਿਉਂ ਦੇਣੀ ਪਈ ਸੀ । ਉਹ ਤੁਸਾਂ ਸੁਣ ਲਿਆ ਹੈ ਕਿ ਸਵਾ ਮਣ ਜਨੇਊ ਬਾਦਸ਼ਾਹ ਲਾਹ ਕੇ ਫਿਰ ਰੋਟੀ ਖਾਂਦਾ ਸੀ । ਸਪੀਕਰ ਸਾਹਿਬ, ਉਦੋਂ ਕੱਚਾ ਤੋਲ ਹੁੰਦਾ ਸੀ । ਸਾਢੇ ਬਾਈ ਸੇਰ ਪੱਕਾ ਵਜ਼ਨ ਬਣਦਾ ਹੈ । ਜਨੇਊ ਦਾ ਜਿਹੜਾ ਤੋਲ ਹੈ, ਸਪੀਕਰ ਸਾਹਿਬ, ਉਹ 6 ਮਾਸੇ ਦਾ ਹੁੰਦਾ ਹੈ ਜੇ ਬੰਦਿਆਂ ਦੀ ਗਿਣਤੀ ਕਰੀਏ 3336 ਬੰਦੇ ਰੋਜ਼ ਦੇ ਮੁਸਲਮਾਨ ਬਣਾ ਕੇ ਫਿਰ ਬਾਦਸ਼ਾਹ ਰੋਟੀ ਖਾਂਦਾ ਸੀ । ਇਸ ਲਈ ਤਾਂ ਸਤਿਗੁਰੂ ਨੇ ਆਪਣੀ ਕੁਰਬਾਨੀ ਦਿੱਤੀ ਸੀ । ਮੇਰੇ ਪਾਤਸ਼ਾਹ ਨੇ ਆਖਿਆ ਇਹ ਮਹਾਰਾਣਾ ਪ੍ਰਤਾਪ ਦੀ ਧਰਤੀ, ਇਹ ਸ਼ਿਵਾ ਜੀ ਮਰਹੱਟਾ ਦਾ ਦੇਸ਼, ਇਹ ਪ੍ਰਿਥਵੀ ਰਾਜ ਚੌਹਾਨ ਦਾ ਵਤਨ । ਇਥੋਂ ਦੇ ਬੰਦੇ ਏਨੇ ਬੁਜ਼ਦਿਲ, ਇਤਨੇ ਕਾਇਰ ਹੋ ਚੁੱਕੇ ਹਨ ਕਿ ਮੈਂ ਇਕ ਨਵਾਂ ਮੋੜ ਬਦਲਾਂਗਾ । ਫਿਰ ਸਤਿਗੁਰੂ ਜੀ ਨੇ ਆਪਣੇ ਮਨ ਨਾਲ ਫੈਸਲਾ ਕਰ ਲਿਆ । ਇਕ ਉਚੀ ਪਹਾੜੀ ਤੇ ਜਾ ਕੇ ਸਤਿਗੁਰੂ ਜੀ ਨੇ ਫਿਰ ਖਾਲਸਾ ਪੰਥ ਪੈਦਾ ਕਰਨ ਵਾਸਤੇ ਆਪਣੇ ਵਿਚਾਰ ਬਣਾ ਲਏ । ਫਿਰ ਕਾਫੀ ਸਮੇਂ ਦੇ ਬਾਅਦ ਸਤਿਗੁਰੂ ਜੀ ਨੇ ਆਖਿਆ । ਲਿਖ ਲਿਖ ਕੇ ਚਿੱਠੀਆਂ ਹਿੰਦੁਸਤਾਨ ਦੇ ਕੋਨੇ ਕੋਨੇ ਵਿੱਚ ਭੇਜ ਦਿੱਤੀਆਂ ਹਜ਼ਾਰਾਂ ਦੀ ਗਿਣਤੀ ਵਿੱਚ ਆਨੰਦਪੁਰ ਦੀ ਪਹਾੜੀ ਉੱਤੇ ਇਕੱਠ ਹੋ ਗਿਆ ਤੇ ਸਤਿਗੁਰੂ ਨੇ ਨਵਾਂ ਮੋੜ ਬਦਲਣ ਵਾਸਤੇ ਹਿੰਦੁਸਤਾਨ ਦੀ ਰਾਖੀ ਕਰਨ ਵਾਸਤੇ ਕਾਇਰਾਂ ਨੂੰ ਦਲੇਰ ਬਣਾਉਣ ਵਾਸਤੇ ਬੁਜ਼ਦਿਲਾਂ ਵਿੱਚ ਅਣਖ ਭਰਨ ਵਾਸਤੇ ਸਤਿਗੁਰਾਂ ਜੀ ਨੇ ਉੱਚੇ ਥਾਂ ਤੇ ਖੜ੍ਹੋ ਕੇ ਆਖਿਆ ਸੀ, ਖਾਲਸਾ ਜੀ ਮੈਨੂੰ ਅੱਜ ਪੰਜਾਂ ਸਿਰਾਂ ਦੀ ਲੋੜ ਹੈ । ਫਿਰ ਸਾਰਿਆਂ ਤੋਂ ਪਹਿਲਾਂ ਕਈ ਵਿਚਾਰੇ ਡਰਪੋਕ ਕਾਇਰ, ਖੁਦਗਰਜ਼, ਮਤਲਬ ਪ੍ਰਸਤ, ਪੇਟ ਪਾਲੂ ਬੰਦੇ ਸਨ, ਜਿਹੜੇ ਸਪੀਕਰ ਸਾਹਿਬ, ਉਹ ਪਤਰੇ ਪੰਜ ਗਏ ਸਨ । ਫਿਰ ਸਾਰਿਆਂ ਤੋਂ ਪਹਿਲਾਂ ਉਠਿਆ ਸੀ ਦਇਆ ਰਾਮ । ਖੱਤਰੀਆਂ ਦਾ ਮੁੰਡਾ, ਲਾਹੌਰ ਦੇ ਰਹਿਣ ਵਾਲਾ ਜਿਨ੍ਹਾਂ ਦਾ ਪਰਿਵਾਰ ਹਰ ਰੋਜ਼ ਤੱਕੜੀ ਤੋਲਦਾ ਸੀ । ਉਨ੍ਹਾਂ ਨੇ ਆਖਿਆ ਸਤਿਗੁਰੂ ਮੇਰਾ ਸਿਰ ਹਾਜ਼ਰ ਹੈ । ਗੱਲ ਵਿੱਚ ਪੱਲਾ ਪਾਇਆ, ਦੋਵੇਂ ਹੱਥ ਜੋੜੇ ਮੇਰੇ ਪਾਤਸ਼ਾਹ ਨੇ ਉਸ ਨੌਜਵਾਨ ਨੂੰ ਬਾਹੋਂ ਫੜਿਆ। ਤੰਬੂ ਵਿੱਚ ਲਿਜਾ ਕੇ ਉਸ ਦਾ ਸਿਰ ਕਲਮ ਕਰ ਦਿੱਤਾ ਸੀ । ਉਹ ਵਿਸਾਖੀ ਦਾ ਦਿਹਾੜਾ ਸੀ, ਸੰਮਤ 1756 ਬਿਕ੍ਰਮੀ ਹਿਜਰੀ 1178 ਸੀ, ਈਸਵੀ ਸੰਮਤ 1699 ਸੀ, ਨਾਨਕਸ਼ਾਹੀ ਸੰਮਤ 230 ਸੀ। ਉਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਉਮਰ 33 ਸਾਲ 3 ਮਹੀਨੇ 7 ਦਿਨ ਤੇ ਕੁਝ ਘੰਟਿਆਂ ਦੀ ਸੀ । ਮੇਰੇ ਪਾਤਸ਼ਾਹ ਜੀ ਨੇ ਉਨ੍ਹਾਂ ਪੰਜਾਂ ਸਿੰਘਾਂ ਨੂੰ ਕਲਮ ਕਰਕੇ (ਇਕ ਮਾਨਯੋਗ ਮੈਂਬਰ ਵਲੋਂ ਵਿਘਨ) ਇਹ ਭੁਲੇਖਾ ਰਹਿ ਗਿਆ ਜਥੇਦਾਰ ਜੀ ਨੂੰ। ਇਹ ਅੱਗੇ ਵਾਸਤੇ ਇਤਿਹਾਸ ਫੋਲਣ ਦੀ ਖੇਚਲ ਨਾ ਕਰਨ। ਇਹ ਮੇਰੇ ਬਜ਼ੁਰਗ ਹਨ। ਮੇਰੇ ਪੂਜਣਯੋਗ ਹਨ । ਕਈਆਂ ਮੇਰਿਆਂ ਵੀਰਾਂ ਨੂੰ ਭੁਲੇਖਾ ਲੱਗ ਜਾਂਦਾ ਹੈ । ਗੁਰੂ ਗੋਬਿੰਦ ਸਿੰਘ ਜੀ ਬੱਕਰੇ ਨਹੀਂ ਝਟਕੇ ਸਨ, ਉਨ੍ਹਾਂ ਨੇ ਵਿਰੋਧ ਵਲੋਂ ਸਿੰਘਾਂ ਦੇ ਸਿਰ ਕਲਮ ਕੀਤੇ ਸਨ, ਤੇ ਫਿਰ ਉਨ੍ਹਾਂ ਨੂੰ ਅੰਮ੍ਰਿਤ ਪਾਨ ਕਰਕੇ ਸੁਰਜੀਤ ਕਰਕੇ ਸਾਰਿਆਂ ਦੇ ਸਾਹਮਣੇ ਲਿਆ ਕੇ (ਸਰਕਾਰੀ ਬੈਂਚਾਂ ਵਲੋਂ ਵਿਘਨ) ਵਜ਼ੀਰ ਸਾਹਿਬ ਬੈਠ ਜਾਉ, ਮੈਨੂੰ ਪਤਾ ਹੈ ਕਿ ਤੁਹਾਡੀ ਕੀਮਤ ਜਿੰਨੀ ਕੁ ਹੈ । ਇਤਿਹਾਸ ਦੇ ਵਿੱਚ ਖੱਲਰ ਪਾਉਣ ਦੀ ਖੇਚਲ ਨਾ ਕਰੋ । ਮੈਂ ਅਰਜ਼ ਕਰ ਰਿਹਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ (ਸਰਕਾਰੀ ਬੈਂਚਾਂ ਵਲੋਂ ਵਿਘਨ) ਇਨ੍ਹਾਂ ਦੀ ਕੀਮਤ

ਇਕ ਮੋਟਰ ਸਾਈਕਲ ਹੀ ਹੈ । ਕੋਈ ਗੱਲ ਨਹੀਂ ਮੈਂ ਜਾਣਦਾ ਹਾਂ ਤੈਨੂੰ ਚੰਗੀ ਤਰ੍ਹਾਂ । ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਉਨ੍ਹਾਂ ਪੰਜਾਂ ਨੂੰ ਕਤਾਰ ਵਿੱਚ ਬਿਠਾ ਕੇ ਆਖਿਆ ਲੈ ਭਾਈ ਦਇਆ ਸਿੰਘਾ, ਜਿਹੜਾ ਖੱਤਰੀਆਂ ਦਾ ਮੁੰਡਾ ਸੀ, ਜਿਹੜਾ ਕਦੇ ਤਲਵਾਰ ਤੋਂ ਡਰਦਾ ਜਾਂਦਾ ਸੀ, ਉਸ ਨੂੰ ਦਲੇਰ ਕਰਨ ਵਾਸਤੇ ਲੈ ਭਾਈ ਦਇਆ ਸਿੰਘਾ ਦੋਵੇਂ ਹੱਥ ਜੋੜ ਤੈਨੂੰ ਪੰਜ ਚੂਲੇ ਅੰਮ੍ਰਿਤ ਛਕਾਈਏ । ਉਹ ਹੁਣ ਉਨ੍ਹਾਂ ਚੋਹਾਂ ਦਾ ਸਰਪੰਚ ਬਣ ਚੁਕਿਆ ਸੀ। ਆਖਣ ਲੱਗਾ, ਸਤਿਗੁਰੂ ਜੀ, ਅੱਗੇ ਹੀ ਤੁਹਾਡੇ ਸਿੰਘ ਹਾਂ ਤੇ ਪੰਜਾਂ ਚੁਲਿਆਂ ਨਾਲ ਫੇਰ ਕੀ ਬਣ ਜਾਊ । ਪਾਤਸ਼ਾਹ ਆਖਣ ਲੱਗੇ ਭਾਈ ਦਇਆ ਸਿੰਘਾਂ ਜਿਸਦੇ ਅੰਦਰ ਇਹ ਪੰਜ ਚੂਲੇ ਚਲੇ ਜਾਣ ਉਹ ਸ਼ੇਰ ਬਣ ਜਾਵੇਗਾ। ਆਖਣ ਲੱਗਾ ਲਿਆਉ ਸਤਿਗੁਰੂ ਜੀ । ਫਿਰ ਮੇਰੇ ਸਤਿਗੁਰੂ ਜੀ ਕਹਿੰਦੇ ਨੇ ਲੈ ਫਿਰ ਆਪਣੀ ਦਸਤਾਰ ਚੁੱਕ । ਤੇਰੇ ਕੇਸਾਂ ਵਿੱਚ ਵੀ ਅੰਮ੍ਰਿਤ ਦੇ ਪੰਜ ਵਾਰੀ ਛਿੱਟੇ ਮਾਰ ਦੇਈਏ । ਸਤਿਗੁਰੂ ਜੀ ਅੰਮ੍ਰਿਤ ਦੇ ਛਿੱਟੇ ਕੇਸਾਂ ਵਿੱਚ ਕਿਉਂ ਮਾਰਦੇ ਹੋ । ਮੇਰੇ ਪਾਤਸ਼ਾਹ ਕਹਿੰਦੇ ਹਨ, ਭਾਈ ਦਇਆ ਸਿੰਘਾਂ ਇਸ ਕਰਕੇ ਤੇਰੇ ਕੇਸਾਂ ਵਿੱਚ ਅੰਮ੍ਰਿਤ ਦੇ ਛਿੱਟੇ ਮਾਰਦੇ ਹਾਂ, ਮੇਰੇ ਜਿਸ ਸਿੰਘ ਦੇ ਕੇਸਾਂ ਵਿੱਚ ਅੰਮ੍ਰਿਤ ਪੈ ਗਿਆ, ਉਸਦੀ ਦੁਸ਼ਮਣ ਦੇ ਅੱਗੇ ਧੌਣ ਨਹੀਂ ਝੁਕੇਗੀ । ਫਿਰ ਆਖਦੇ ਹਨ, ਲੈ ਭਾਈ ਦਇਆ ਸਿੰਘ ! ਹੁਣ ਆਪਣੀਆਂ ਅੱਖਾਂ ਵੀ ਪੁੱਟ । ਤੇਰੀਆਂ ਅੱਖਾਂ ਵਿੱਚ ਪੰਜ ਵਾਰੀ ਅੰਮ੍ਰਿਤ ਦੇ ਛਿੱਟੇ ਮਾਰ ਦੇਈਏ । ਸਤਿਗੁਰੂ ਜੀ ਅੱਖਾਂ ਵਿੱਚ ਕਿਉਂ ਛਿੱਟੇ ਮਾਰਦੇ ਹੋ ? ਮੇਰੇ ਪਾਤਸ਼ਾਹ ਹੱਸਕੇ ਕਹਿੰਦੇ ਭਾਈ ਦਇਆ ਸਿੰਘ, ਇਸ ਕਰਕੇ ਕਿ ਜਿਵੇਂ ਬਿੱਲੀ ਨੂੰ ਦੇਖ ਕੇ ਕਬੂਤਰ ਅਖਾਂ ਮੀਟ ਲੈਂਦਾ ਹੈ । ਇਸ ਤਰ੍ਹਾਂ ਮੇਰੇ ਸਿੰਘ ਦੀਆਂ ਅੱਖਾਂ ਨਾ ਮੀਟੀਆਂ ਕਰਨਗੀਆਂ ਦੁਸ਼ਮਣ ਅੱਗੇ । ਇਹ ਕਰਾਉਂਦੇ ਸਭ ਕੁਝ ਆਪ ਹੀ ਸਨ, ਸੱਚੇ ਸਤਿਗੁਰੂ ਜੀ । ਫਿਰ ਸੱਜੀ ਗੋਡੀ ਲਾ ਲਈ ਅੰਮ੍ਰਿਤ ਦੇ ਦਾਤੇ ਨੇ, ਹਿੰਦੁਸਤਾਨ ਦੇ ਰਾਖੇ ਨੇ, ਗਰੀਬਾਂ ਦੇ ਦਰਦੀ ਨੇ । ਸਜੀ ਗੋਡੀ ਲਾਈ ਤੇ ਦੋਵੇਂ ਹਥ ਜੋੜਕੇ ਆਖਿਆ ਲਿਆ ਹੁਣ ਗੋਬਿੰਦ ਰਾਏ ਤੋਂ ਮੈਨੂੰ ਵੀ ਗੋਬਿੰਦ ਸਿੰਘ ਬਣਾ ਦੇ । ਮੈਨੂੰ ਵੀ ਪੰਜ ਚੂਲੇ ਹੁਣ ਅੰਮ੍ਰਿਤ ਦੇ ਦੇ ਦਿਉ । ਭਾਈ ਦਇਆ ਸਿੰਘ ਨੇ ਹੱਸ ਕੇ ਕਿਹਾ, ਸਤਿਗੁਰੂ ਅਸੀਂ ਪੰਜਾਂ ਨੇ ਪੰਜ ਸਿਰ ਦੇ ਕੇ ਅੰਮ੍ਰਿਤ ਲਿਆ ਹੈ, ਤੁਸੀਂ ਸੱਜੀ ਗੋਡੀ ਲਾ ਲਈ ਹੈ। ਦੋਵੇਂ ਹੱਥ ਜੋੜ ਲਏ ਪਾਤਸ਼ਾਹ ਐਡਾ ਸਸਤਾ ਅੰਮ੍ਰਿਤ ਨਹੀਂ ਮਿਲਦਾ । ਮੇਰੇ ਸਤਿਗੁਰੂ ਘਟ ਘਟ ਕੇ ਅੰਤਰ ਕੀ ਜਾਨਤ ਖੁਸ਼ ਹੋ ਗਏ ਹਨ । ਆਖਣ ਮੇਰੇ ਸਿੰਘ ਅੱਜ ਆਪਣਾ ਹੱਕ ਪਛਾਨਣ ਲੱਗ ਪਏ ਹਨ । ਪੈਦਾ ਹੋਣ ਸਾਰ ਹੀ ਇਨ੍ਹਾਂ ਨੂੰ ਆਪਣੇ ਫਰਜ਼ ਦਾ ਪਤਾ ਲੱਗ ਗਿਆ ਹੈ। ਖੁਸ਼ੀ ਹੋ ਗਈ ਸਤਿਗੁਰੂ ਨੂੰ ਤੇ ਫਿਰ ਆਖਣ ਲੱਗੇ "ਦਇਆ ਸਿੰਘ ਫਿਰ ਅੰਮ੍ਰਿਤ ਮੈਨੂੰ ਮਿਲੇਗਾ ਕਿਵੇਂ ?" (ਵਿਘਨ) ਸਪੀਕਰ ਸਾਹਿਬ, ਬਸ ਮੈਂ ਇਕੋ ਗੱਲ ਕਹਿਕੇ ਬੰਦ ਕਰਦਾ ਹਾਂ। ਮੈਂ ਆਪਣੇ ਟਾਈਮ ਦਾ ਪਾਬੰਦ ਹਾਂ। ਆਖਣ ਲੱਗੇ ਫਿਰ ਭਾਈ ਦਇਆ ਸਿੰਘ ਮੈਨੂੰ ਅੰਮ੍ਰਿਤ ਮਿਲੇਗਾ ਕਿਵੇਂ ? (ਵਿਘਨ) ਆਖਣ ਲੱਗੇ ਪਾਤਸ਼ਾਹ ਜੀ, ਪੰਜਾਂ ਨੇ ਪੰਜ ਸਿਰ ਦਿੱਤੇ ਹਨ ਤੇ ਫਿਰ ਅੰਮ੍ਰਿਤ ਮਿਲਿਆ ਹੈ । ਜੇ ਤੁਸੀਂ ਪੰਜ ਚੁਲੇ ਅੰਮ੍ਰਿਤ ਦੇ ਛਕਣੇ ਹਨ ਤਾਂ ਦੱਸੋ ਤੁਸੀਂ ਇਸ ਸਾਰੀ ਕੌਮ ਨੂੰ ਕੀ ਦਿਉਗੇ ? ਮੇਰੇ ਸਤਿਗੁਰੂ ਹੱਸ ਕੇ ਖੁਸ਼ੀ ਹੋ ਕੇ ਆਖਣ ਲੱਗੇ, ਤੁਸੀਂ ਤਾਂ ਪੰਜਾਂ ਨੇ ਪੰਜ ਸਿਰ ਦੇ ਕੇ ਅੰਮ੍ਰਿਤ ਛਕਿਆ ਹੈ, ਤੁਸੀਂ ਮੈਨੂੰ ਪੰਜ ਚੂਲੇ ਅੰਮ੍ਰਿਤ ਦੇ ਬਖਸ਼ ਦਿਉ, ਮੈਂ ਹਿੰਦੁਸਤਾਨ ਦੇ ਉਤੋਂ ਆਪਣਾ ਸਾਰਾ ਪ੍ਰੀਵਾਰ ਵਾਰ ਦਿਆਂਗਾ ।

4.00 p.m.

ਅੱਜ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕਿਰਪਾ ਨਾਲ ਆਪਾਂ ਇਸ ਇਜਲਾਸ ਵਿੱਚ ਬੈਠੇ ਹਾਂ । ਇਸ ਲਈ ਸਾਨੂੰ ਬੜੀ ਖੁਸ਼ੀ ਹੈ ਕਿ ਅਸੀਂ ਇਸ ਇਜਲਾਸ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਸਰਧਾਂਜਲੀ ਭੇਟ ਕਰ ਰਹੇ ਹਾਂ । ਸਪੀਕਰ ਸਾਹਿਬ, ਬਸ ਇਤਨਾ ਹੀ ਕਹਿ ਕੇ ਮੈਂ ਆਪਣੀ ਥਾਂ ਤੇ ਬੈਠਦਾ ਹਾਂ ।

**Mr. Speaker** : Bhagat Guran Das.

**ਮੁੱਖ ਮੰਤਰੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੇਰੀ ਬੇਨਤੀ ਹੈ ਕਿ ਤੁਸੀਂ ਟਾਈਮ ਲਿਮਿਟ ਵੀ ਰਖੀ ਹੋਈ ਹੈ । ਇਸ ਦਾ ਖਿਆਲ ਕਰ ਲਓ ।

**ਸ੍ਰੀ ਸਪੀਕਰ** : ਇਸ ਲਈ ਦੋ ਘੰਟੇ ਦਿੱਤੇ ਗਏ ਹਨ । 2–20 ਤੇ ਸ਼ੁਰੂ ਹੋਇਆ ਸੀ । ਅਜੇ ਵਕਤ ਹੈ । (Two hours have been allocated for this purpose. It started at 2.20 p.m. Still there is time.)

**ਸ੍ਰੀ ਲਾਲ ਚੰਦ ਸਬਰਵਾਲ** : ਜਨਾਬ, ਸਰਦਾਰ ਲਛਮਣ ਸਿੰਘ ਹੋਰਾਂ ਨੂੰ ਕਹੋ ਕਿ ਤੁਹਾਡੀ ਜਿਹੜੀ ਕਿਤਾਬ ਖੁਲਣੀ ਹੈ ਉਹ ਪੰਜ ਮਿੰਟ ਵਿੱਚ ਖੁਲ ਸਕਦੀ ਹੈ, ਕਾਹਲੀ ਕਾਹਦੀ ਹੈ ? (ਸ਼ੋਰ)

**ਭਗਤ ਗੁਰਾਂ ਦਾਸ ਹੰਸ** (ਸ਼ਾਮ ਚੁਰਾਸੀ ਐਸ. ਸੀ) : ਸਪੀਕਰ ਸਾਹਿਬ ਸਭ ਤੋਂ ਪਹਿਲਾਂ ਮੈਂ ਸ੍ਰੀ ਲਾਲ ਚੰਦ ਸਬਰਵਾਲ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਅਸੈਂਬਲੀ ਵਿੱਚ ਇਹ ਸ਼ਹੀਦੀ ਦਿਨ ਮਨਾਉਣ ਵਾਸਤੇ ਪਰੇਰਨਾ ਕੀਤੀ ਹੈ ਔਰ ਮੋਸ਼ਨ ਲਿਆਂਦੀ ਹੈ । ਮੈਂ ਪਿਛਲੇ 16 ਸਾਲਾਂ ਤੋਂ ਇਸ ਅਸੈਂਬਲੀ ਦਾ ਮੈਂਬਰ ਚਲਿਆ ਆ ਰਿਹਾ ਹਾਂ, ਪਰ ਇਹ ਪਹਿਲਾ ਮੌਕਾ ਹੈ ਕਿ ਅਸੀਂ ਧਾਰਮਕ ਤੌਰ ਤੇ ਗੁਰੂ ਮਹਾਰਾਜ ਦਾ ਦਿਨ ਮਨਾ ਰਹੇ ਹਾਂ । ਮੈਨੂੰ ਹੋਰ ਵੀ ਜ਼ਿਆਦਾ ਖੁਸ਼ੀ ਹੋਵੇਗੀ ਅਗਰ ਇਸੇ ਤਰ੍ਹਾਂ ਨਾਲ ਰਾਮ, ਕ੍ਰਿਸ਼ਨ, ਦਿਆ ਨੰਦ ਆਦਿ ਦੇ ਦਿਨ ਅਸੈਂਬਲੀ ਵਿੱਚ ਅਸੀਂ ਮਨਾਂਦੇ ਰਹੀਏ ਤਾਕਿ ਸਾਨੂੰ ਚਾਨਣ ਮਿਲਦਾ ਰਹੇ ।

**ਇਕ ਮਾਨਯੋਗ ਮੈਂਬਰ** : ਇਨ੍ਹਾਂ ਸਾਰੇ ਧਾਰਮਿਕ ਦਿਨਾਂ ਨੂੰ ਤਾਂ ਛੁੱਟੀ ਹੁੰਦੀ ਹੈ ।

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੀ ਬਾਬਤ ਇਥੇ ਬਹੁਤ ਕੁਝ ਦਸਿਆ ਗਿਆ ਹੈ । ਸਭ ਤੋਂ ਪਹਿਲਾਂ ਮੈਂ ਉਨ੍ਹਾਂ ਦੇ ਚਰਨਾਂ ਵਿੱਚ ਆਪਣੀ ਸ਼ਰਧਾ ਦੇ ਫੁਲ ਭੇਂਟ ਕਰਦਾ ਹਾਂ । ਉਨ੍ਹਾਂ ਬਾਰੇ ਉਸਤਤੀ ਕਰਦੇ ਹੋਏ ਕਿਹਾ ਗਿਆ ਹੈ ।

"ਗੁਰੂ ਤੇਗ ਬਹਾਦੁਰ ਸਿਮਰੀਏ ਘਰਿ ਨੌ ਨਿੱਧ ਆਵੈ ਧਾਇ ।"

ਇਸ ਦਾ ਅਰਥ ਇਹ ਹੈ ਕਿ ਸ੍ਰੀ ਗੁਰੂ ਤੇਗ ਬਹਾਦੁਰ ਜੀ ਇਤਨੇ ਮਹਾਨ ਸੀ ਕਿ ਉਨ੍ਹਾਂ ਦਾ ਨਾਂ ਸਿਮਰਨ ਦੇ ਨਾਲ ਹੀ ਇਤਨਾ ਅਸਰ ਹੁੰਦਾ ਹੈ ਕਿ ਘਰ ਵਿਚ ਨੌ ਨਿਧੀਆਂ ਨੱਠਦੀਆਂ ਆਉਂਦੀਆਂ ਹਨ । ਆਖਿਰ ਇਹ ਕੀ ਮਹਾਨਤਾ ਸੀ ? ਮਹਾਨਤਾ ਇਹ ਸੀ ਕਿ ਉਨ੍ਹਾਂ ਦਾ ਜੀਵਨ ਆਪਣੇ ਲਈ ਨਹੀਂ ਸੀ ਉਨ੍ਹਾਂ ਨੇ ਆਪਣਾ ਜੀਵਨ ਕੌਮ ਔਰ ਦੇਸ਼ ਦੀ ਸੇਵਾ ਲਈ ਅਰਪਣ ਕਰ ਦਿੱਤਾ ਸੀ । ਜਿਹੜਾ ਵੀ ਇਨਸਾਨ ਦੇਸ਼ ਵਾਸਤੇ ਕੁਝ ਕਰਦਾ ਹੈ ਉਸ ਦਾ ਜਿਊਣਾ ਸੰਸਾਰ ਵਿਚ ਅਮਰ ਹੋ ਜਾਂਦਾ ਹੈ । ਇਹੀ ਕਾਰਨ ਹੈ ਕਿ ਅੱਜ ਅਸੀਂ ਗੁਰੂ ਸਾਹਿਬ ਨੂੰ ਬੜੇ ਉਤਸ਼ਾਹ ਦੇ ਨਾਲ ਔਰ ਚੰਗੇ ਚੰਗੇ ਸ਼ਬਦਾਂ ਦੇ ਨਾਲ ਯਾਦ ਕਰਦੇ ਹਾਂ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਹਾਨ ਵਿਅਕਤੀ, ਗੁਰੂ, ਪੀਰ, ਪੈਗੰਬਰ ਔਰ ਰਿਸ਼ੀ ਇਸ ਸੰਸਾਰ ਵਿੱਚ ਆ ਕੇ ਕਿਸੇ ਇਕ ਕੌਮ ਨੂੰ ਜਾਂ ਕਿਸੇ ਇਕ ਫ਼ਿਰਕੇ ਨੂੰ ਹੀ ਸਿਖਿਆ ਨਹੀਂ ਦਿੰਦੇ, ਉਨ੍ਹਾਂ ਦਾ ਜੀਵਨ ਮਨੁਖ ਮਾਤਰ ਦੇ ਕਲਿਆਣ ਲਈ ਹੁੰਦਾ ਹੈ । ਅਤੇ ਉਹ ਮਨੁੱਖ ਮਾਤਰ ਨੂੰ ਸਿਖਿਆ ਦਿੰਦੇ ਹਨ । ਜਿਹੜੇ ਮਨੁੱਖ ਉਨ੍ਹਾਂ ਦੀ ਸਿਖਿਆ ਉੱਤੇ ਚਲਦੇ ਹਨ, ਉਨ੍ਹਾਂ ਦੇ ਪਾਏ ਹੋਏ ਪੂਰਨਿਆਂ ਉੱਤੇ ਚਲਦੇ ਹਨ, ਉਨ੍ਹਾਂ ਦਾ ਜੀਵਨ ਸਫ਼ਲ ਹੋ ਜਾਂਦਾ ਹੈ । ਕਿਉਂਕਿ ਉਨ੍ਹਾਂ ਨੇ ਆਪਣੇ ਜੀਵਨ ਨੂੰ ਉਸ ਰਸਤੇ ਤੇ ਪਾਇਆ ਜਿਸ ਵਿੱਚ ਸੰਸਾਰ ਦਾ ਕਲਿਆਣ ਸੀ ।

ਜਿਸ ਤਰ੍ਹਾਂ ਇਥੇ ਮੇਰੇ ਭਰਾਵਾਂ ਨੇ ਦਸਿਆ ਹੈ ਕਿ ਕਸ਼ਮੀਰ ਦੇ ਪੰਡਤ ਉਨ੍ਹਾਂ ਪਾਸ ਆਏ। ਹਿੰਦੂ ਸਿਖ ਦਾ ਉਸ ਵਕਤ ਕੋਈ ਸਵਾਲ ਨਹੀਂ ਸੀ। ਨਾ ਹੀ ਹਿੰਦੀ ਔਰ ਪੰਜਾਬੀ ਦਾ ਸਵਾਲ ਸੀ। ਉਨ੍ਹਾਂ ਕਸ਼ਮੀਰੀ ਪੰਡਤਾਂ ਨੇ ਗੁਰੂ ਸਾਹਿਬ ਨੂੰ ਦਸਿਆ ਕਿ ਮਹਾਰਾਜ ! ਸਾਡੇ ਨਾਲ ਜ਼ੁਲਮ ਹੋ ਰਿਹਾ ਹੈ। ਉਸ ਜ਼ੁਲਮ ਦੇ ਖ਼ਿਲਾਫ਼ ਆਵਾਜ਼ ਉਠਾਉਣ ਦੀ ਖਾਤਿਰ ਸ੍ਰੀ ਗੁਰੂ ਤੇਗ ਬਹਾਦੁਰ ਜੀ ਨੇ ਕਿਹਾ ਕਿ ਇਸ ਵਕਤ ਕਿਸੇ ਮਹਾਨ ਪੁਰਸ਼ ਦੀ ਕੁਰਬਾਨੀ ਦੀ ਲੋੜ ਹੈ। ਇਸ ਗਲ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ, ਜਿਨ੍ਹਾਂ ਦੀ ਅਵਸਥਾ ਉਸ ਸਮੇਂ ੯ ਸਾਲ ਦੀ ਸੀ, ਸੁਣਿਆਂ ਹੀ ਤਾਂ ਫਰਮਾਇਆ ਕਿ ਮਹਾਰਾਜ ! ਇਸ ਕੁਰਬਾਨੀ ਦੇਣ ਲਈ ਤੁਹਾਡੇ ਨਾਲੋਂ ਵਡਾ ਹੋਰ ਕਿਹੜਾ ਮਹਾਂਪੁਰਸ਼ ਹੋ ਸਕਦਾ ਹੈ। ਉਨ੍ਹਾਂ ਦੀ ਇਹ ਗੱਲ ਮੰਨਦੇ ਹੋਏ ਸ੍ਰੀ ਗੁਰੂ ਤੇਗ ਬਹਾਦੁਰ ਜੀ ਨੇ ਜਿਸ ਚੀਜ਼ ਦਾ ਬੀੜਾ ਆਪਣੇ ਸਿਰ ਉੱਤੇ ਉਠਾਇਆ ਔਰ ਦਿੱਲੀ ਵਿੱਚ ਜਾ ਕੇ ਸ਼ਹੀਦੀ ਪ੍ਰਾਪਤ ਕੀਤੀ। ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ ਅੱਜ ਆਪਣੇ ਆਪ ਨੂੰ ਧਨਾਢ ਸਮਝਦੇ ਹਨ। ਆਪਣੇ ਆਪ ਨੂੰ ਸਰਮਾਇਆਦਾਰ ਕਹਿਲਾਉਂਦੇ ਹਨ, ਅਮੀਰ ਕਹਿਲਾਉਂਦੇ ਹਨ ਜਾਂ ਸਵਰਨ ਜਾਤੀਆਂ ਦੇ ਕਹਿਲਾਉਂਦੇ ਹਨ, ਗੁਰੂ ਮਹਾਰਾਜ ਉਨ੍ਹਾਂ ਦਾ ਹਿਤ ਨਹੀਂ ਸੀ ਕਰਦੇ ਬਲਕਿ ਉਨ੍ਹਾਂ ਦਾ ਜੀਵਨ ਤਾਂ ਗਰੀਬ ਗੁਰਬਾ ਲਈ ਸੀ। ਜਿਸ ਵਕਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ਼ਹੀਦ ਕੀਤੇ ਗਏ ਔਰ ਉਨ੍ਹਾਂ ਦੇ ਸਿਰ ਨੂੰ ਲਿਆਉਣ ਦੀ ਬਾਰੀ ਆਈ ਤਾਂ ਮੁਗ਼ਲ ਬਾਦਸ਼ਾਹ ਨੇ ਐਲਾਨ ਕਰ ਦਿੱਤਾ ਸੀ ਕਿ ਜੋ ਕੋਈ ਵੀ ਉਨ੍ਹਾਂ ਦਾ ਸਿਰ ਚੁੱਕਨ ਦੀ ਕੋਸ਼ਿਸ਼ ਕਰੇਗਾ, ਉਸ ਦੇ ਖ਼ਾਨਦਾਨ ਨੂੰ ਖ਼ਤਮ ਕਰ ਦਿੱਤਾ ਜਾਵੇਗਾ। ਉਸ ਵਕਤ ਇਕ ਗਰੀਬ ਹਰੀਜਨ ਮਜ਼ਬੀ ਸਿਖ—ਜੀਵਨ ਸਿਘ ਸੀ ਜਿਸ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ, ਉਨ੍ਹਾਂ ਦੇ ਸਿਰ ਨੂੰ ਆਨੰਦਪੁਰ ਸਾਹਿਬ ਲਿਆਂਦਾ ਸੀ। ਉਥੇ ਬੜੇ ਬੜੇ ਸਰਦਾਰ ਵੀ ਸਨ, ਬੜੇ ਬੜੇ ਮਹਾਤਮਾ, ਪੰਡਤ ਔਰ ਵਿਦਵਾਨ ਸੂਰਮੇ ਸਨ, ਮਗਰ ਉਸ ਵਕਤ ਕੋਈ ਨਹੀਂ ਸੀ, ਇਸ ਕੰਮ ਲਈ ਅੱਗੇ ਆਇਆ, ਔਰ ਉਹ ਹਰੀਜਨ ਹੀ ਸੀ, ਜਿਨ੍ਹਾਂ ਨੇ ਗੁਰੂ ਸਾਹਿਬ ਦਾ ਸੀਸ ਉਥੋਂ ਲਿਆਂਦਾ। ਮਗਰ ਕਿਤਨੇ ਅਫ਼ਸੋਸ ਦੀ ਗੱਲ ਹੈ ਕਿ ਉਹ ਲੋਕ ਅਜੇ ਤਕ ਵੀ ਕਮਜ਼ੋਰ ਰਹਿ ਗਏ ਹਨ ਔਰ ਪਛੜੇ ਹੋਏ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਉਨ੍ਹਾਂ ਦਾ ਹੌਂਸਲਾ ਵਧਾਇਆ। ਇਕ ਵੇਰ ਦੀ ਗੱਲ ਹੈ ਕਿ ਸੱਚੇ ਪਾਤਸ਼ਾਹ ਲੜਾਈ ਲੜ ਰਹੇ ਸੀ। ਇਕ ਅਮੀਰ ਆਦਮੀ ਜਿਸ ਦੇ ਪਾਸ ਰੁਪਏ ਦੀਆਂ ਭਰੀਆਂ ਹੋਈਆਂ ਗਾਗਰਾਂ ਪਈਆਂ ਸਨ। ਆਪਣੀ ਮਾਇਆ ਦੀਆਂ ਗਾਗਰਾਂ ਘੋੜਿਆਂ ਉੱਤੇ ਲਦਾ ਕੇ ਉਨ੍ਹਾਂ ਸਾਹਮਣੇ ਹਾਜ਼ਿਰ ਹੋਇਆ ਔਰ ਬੇਨਤੀ ਕੀਤੀ ਕਿ ਮਹਾਰਾਜ ! ਆਪ ਇਸ ਸਮੇਂ ਲੜਾਈ ਵਿੱਚ ਲਗੇ ਹੋਏ ਹੋ, ਮੇਰੇ ਪਾਸ ਇਹ ਧਨ ਪਿਆ ਹੋਇਆ ਹੈ, ਆਪ ਇਸ ਨੂੰ ਇਸ ਕੰਮ ਵਿੱਚ ਲਗਾ ਲਓ ਤਾਕਿ ਇਸ ਦੇ ਨਾਲ ਸਭ ਦਾ ਭਲਾ ਹੋਵੇਗਾ ਔਰ ਮੇਰਾ ਵੀ ਜੀਵਨ ਸਫ਼ਲ ਹੋ ਜਾਵੇਗਾ। ਤੁਸੀਂ ਦੇਸ਼ ਵਾਸਤੇ ਇਹ ਸਭ ਕੁਝ ਕਰ ਰਹੇ ਹੋ। ਇਹ ਜਿਹੜੀ ਮੇਰੇ ਪਾਸ ਮਾਇਆ ਹੈ ਇਸ ਨੂੰ ਆਪ ਜਿੱਥੇ ਚਾਹੋ ਲਗਾ ਲਉ। ਇਹ ਆਪ ਦੇ ਅਰਪਨ ਹੈ। ਇਸ ਦੇ ਜਵਾਬ ਵਿੱਚ ਗੁਰੂ ਸਾਹਿਬ ਨੇ ਕਿਹਾ ਕਿ ਤੂੰ ਇਤਨੀ ਦੂਰ ਕਿਉਂ ਆਇਆ ਹੈ ! ਤੂੰ ਇਸ ਨੂੰ ਸਾਡੇ ਬੈਂਕ ਵਿੱਚ ਜਮ੍ਹਾਂ ਕਰਵਾ ਦਿੰਦਾ। ਉਸ ਅਮੀਰ ਆਦਮੀ ਨੇ ਜਵਾਬ ਦਿੱਤਾ "ਮਹਾਰਾਜ, ਮੈਂ ਆਪ ਦੇ ਬੈਂਕ ਨਹੀਂ ਸਾਂ ਜਾਣਦਾ, ਇਸੇ ਲਈ ਇਥੇ ਆ ਪੁਜਿਆ ਹਾਂ।" ਸਪੀਕਰ ਸਾਹਿਬ, ਆਪ ਸੁਣ ਕੇ ਹੈਰਾਨ ਹੋਵੋਗੇ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਉਸ ਨੂੰ ਕੀ ਜਵਾਬ ਦਿਤਾ। ਉਨ੍ਹਾਂ ਨੇ ਫ਼ਰਮਾਇਆ ਕਿ ਜਿੱਥੇ ਤੂੰ ਰਹਿੰਦਾ ਹੈਂ, ਜਿਸ ਪਿੰਡ ਵਿੱਚ ਤੂੰ ਰਹਿੰਦਾ ਹੈ ਉਸ ਪਿੰਡ ਵਿੱਚ ਜਿਹੜੇ ਗਰੀਬ ਗੁਰਬਾ ਰਹਿੰਦੇ ਹਨ, ਉਨ੍ਹਾਂ ਦਾ ਮੂੰਹ ਹੀ ਮੇਰਾ ਬੈਂਕ ਹੈ। ਅਗਰ ਇਹ ਮਾਇਆ ਤੂੰ ਗਰੀਬਾਂ ਦੇ ਮੂੰਹ ਵਿੱਚ ਪਾ ਦਿੰਦਾ ਤਾਂ ਉਹ ਆਪਣੇ ਆਪ ਮੇਰੇ ਖਜ਼ਾਨੇ ਵਿੱਚ ਜਮ੍ਹਾ ਹੋ ਜਾਂਦੀ। ਅੱਜ ਕੀ ਹਾਲਤ ਹੈ — ਅਜ ਇਹੀ ਅਮੀਰ ਲੋਕ ਹਨ ਜਿਨ੍ਹਾਂ ਨੇ ਕਣਕ ਔਰ ਮਕੱਈ ਤਕ ਨੂੰ ਮਹਿੰਗਾ ਕਰ ਦਿੱਤਾ ਹੈ। ਇਨ੍ਹਾਂ ਅਮੀਰ ਆਦਮੀਆਂ ਦੇ ਬਾਗ ਵਿੱਚ ਕੋਈ ਗਰੀਬ ਆ ਜਾਵੇ ਤਾਂ ਉਸ ਨੂੰ ਪੀਣ ਨੂੰ ਪਾਣੀ ਨਹੀਂ ਮਿਲਦਾ।

[ਭਗਤ ਗੁਰਾਂ ਦਾਸ ਹੰਸ]

(ਸ਼ੋਰ) ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਤਿੰਨ ਕਿਸਮ ਦੇ ਪੁੱਤਰ ਹੁੰਦੇ ਹਨ । ਅਗਰ ਪਿਤਾ ਤਹਿਸੀਲਦਾਰ ਹੋਵੇ ਔਰ ਪੁੱਤਰ ਵੀ ਤਹਿਸੀਲਦਾਰ ਬਣ ਜਾਵੇ ਤਾਂ ਉਹ ਪੁੱਤਰ ਹੁੰਦਾ ਹੈ । ਅਗਰ ਬਾਪ ਤਹਿਸੀਲਦਾਰ ਹੋਵੇ ਅਤੇ ਪੁੱਤਰ ਡਿਪਟੀ ਕਮਿਸ਼ਨਰ ਹੋ ਜਾਵੇ ਤਾਂ ਉਹ ਸਪੁੱਤਰ ਹੁੰਦਾ ਹੈ । ਮਗਰ ਜੇ ਬਾਪ ਤਹਿਸੀਲਦਾਰ ਹੋਵੇ ਔਰ ਪੁੱਤਰ ਚੌਕੀਦਾਰ ਬਣ ਜਾਵੇ ਤਾਂ ਉਹ ਪੁੱਤਰ ਪੁੱਤਰ ਕਹਿਲਾਉਣ ਦੇ ਯੋਗ ਨਹੀਂ ਰਹਿੰਦਾ । (ਸ਼ੋਰ) ਅੱਜ ਕੀ ਹੋ ਰਿਹਾ ਹੈ ? ਅੱਜ ਹਰ ਕੋਈ ਆਪਣੇ ਆਪਣੇ ਨਾਮ ਦਾ ਭੁੱਖਾ ਹੈ । ਅਗਰ ਕੋਈ ਦਾਨ ਵੀ ਦਿੰਦਾ ਹੈ ਤਾਂ ਉਹ ਇਹ ਚਾਹੁੰਦਾ ਹੈ ਕਿ ਮੇਰਾ ਨਾਮ ਆ ਜਾਵੇ । ਮੈਂ, ਸਪੀਕਰ ਸਾਹਿਬ, ਹਰਿਮੰਦਰ ਸਾਹਿਬ ਗਿਆ । ਉਥੇ ਮੈਨੂੰ ਇਕ ਬੰਦਾ ਲਭਿਆ ਜਿਹੜਾ ਪਿਛਲੇ ਸਾਲ 51 ਰੁਪਏ ਅਰਦਾਸ ਕਰਾ ਕੇ ਗਿਆ ਸੀ । ਉਹ ਇਧਰ ਉਧਰ ਦੇਖ ਰਿਹਾ ਸੀ । ਮੈਂ ਪੁਛਿਆ ਕਿ ਕੀ ਗੱਲ ਹੈ ਤਾਂ ਉਸ ਨੇ ਦਸਿਆ ਕਿ ਮੈਂ ਪਿਛਲੇ ਸਾਲ 51 ਰੁਪਏ ਅਰਦਾਸ ਕਰਾਕੇ ਗਿਆ ਸੀ, ਮਗਰ ਇਥੇ ਮੇਰੇ ਨਾਮ ਦਾ ਪਥਰ ਲਿਖਿਆ ਨਹੀਂ ਗਿਆ । ਮਤਲਬ ਇਹ ਹੈ ਕਿ ਉਹ ਲੋਗ ਧਰਮ ਅਸਥਾਨਾਂ ਤੇ ਆ ਕੇ ਵੀ ਪੈਸਾ ਵਖਾਲੀ ਲਈ ਦਿੰਦੇ ਹਨ ।

ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਅਸੀਂ ਇਹ ਦਿਨ ਇਥੇ ਧਾਰਮਿਕ ਤੌਰ ਤੇ ਮਨਾ ਰਹੇ ਹਾਂ । ਅਸੀਂ ਸਾਰੇ ਆਪਣੇ ਆਪ ਨੂੰ ਗਰੀਬ ਕਹਿਲਾਉਣ ਵਾਲੀ ਗਰੀਬ ਜਨਤਾ ਨੂੰ ਰੀਪਰੀਜ਼ੈਂਟ ਕਰਦੇ ਹਾਂ । ਮਗਰ ਹੈਰਾਨਗੀ ਹੁੰਦੀ ਹੈ ਕਿ ਇਥੇ ਕਿਸ ਤਰ੍ਹਾਂ ਲੜਦੇ ਹਾਂ । ਜਿਸ ਕਾਰਨ ਆਪ ਨੂੰ ਘੰਟਾ ਘੰਟਾ ਹਾਊਸ ਬੰਦ ਕਰਨਾ ਪੈਂਦਾ ਹੈ, ਮਗਰ ਮੰਨਦੇ ਗੁਰੂਆਂ ਨੂੰ ਹਾਂ । ਮੈਨੂੰ ਖੁਸ਼ੀ ਹੋਈ ਹੈ ਕਿ ਆਪ ਨੇ ਇਸ ਸ਼ਰਧਾਂਜਲੀਆਂ ਦੇਣ ਦਾ ਫ਼ੈਸਲਾ ਕੀਤਾ ਕਿਉਂਕਿ ਕੋਈ ਕੰਮ ਵੀ ਸ਼ੁਰੂ ਕੀਤਾ ਜਾਵੇ ਤਾਂ ਪਹਿਲਾਂ ਅਰਦਾਸ ਕੀਤੀ ਜਾਂਦੀ ਹੈ । ਚੰਗਾ ਹੈ, ਸ਼ੁਭ ਕੰਮ ਹੋਣਾ ਹੀ ਚਾਹੀਦਾ ਹੈ । ਔਰ ਚੰਗਾ ਫ਼ੈਸਲਾ ਹੋਣਾ ਚਾਹੀਦਾ ਹੈ । ਮੈਂ ਕਹਾਂਗਾ ਕਿ ਸਾਨੂੰ ਉਨ੍ਹਾਂ ਰਿਸ਼ੀਆਂ ਗੁਰੂਆਂ ਦੇ ਨਕਸ਼ੇ ਕਦਮ ਤੇ ਚਲਦੇ ਹੋਏ ਆਪਣੇ ਜੀਵਨ ਨੂੰ ਚੰਗੇ ਸਾਂਚੇ ਵਿੱਚ ਢਾਲਣਾ ਚਾਹੀਦਾ ਹੈ । ਉਨ੍ਹਾਂ ਲਈ ਮਨ ਵਿੱਚ ਕੋਈ ਭੇਦ ਭਾਵ ਨਹੀਂ ਸੀ । ਉਹ ਸਾਰੀ ਦੁਨੀਆ ਨੂੰ ਇਕੋ ਜਿਹਾ ਜਾਣਦੇ ਸੀ । ਉਨ੍ਹਾਂ ਦੇ ਬੰਦਿਆਂ ਵਿੱਚ ਵੀ ਕੋਈ ਵੈਰ ਨਹੀਂ ਸੀ । ਅਗਰ ਕੋਈ ਐਸੀ ਭਾਵਨਾ ਹੁੰਦੀ ਤਾਂ ਮੀਆਂ ਮੀਰ ਹਰਮੰਦਰ ਸਾਹਿਬ ਦੀ ਨੀਂਹ ਨਾ ਰਖਦਾ । ਉਨ੍ਹਾਂ ਦੇ ਖਿਆਲ ਵਿੱਚ ਐਸੀ ਕੋਈ ਭਾਵਨਾ ਉਠਦੀ ਹੀ ਨਹੀਂ ਸੀ । ਇਤਨਾ ਕਹਿੰਦਾ ਹੋਇਆ ਮੈਂ ਆਪਣੀ ਸ਼ਰਧਾ ਦੇ ਫੁੱਲ ਉਨ੍ਹਾਂ ਦੇ ਚਰਨਾਂ ਵਿੱਚ ਭੇਂਟ ਕਰਦਾ ਹਾਂ, ਔਰ ਜਿਸ ਤਰ੍ਹਾਂ ਕਿਹਾ ਹੈ, "ਘਰ ਨੌ ਨਿਧ ਆਵੇ ਧਾਇ" ਐਸਾ ਹੀ ਪੰਜਾਬ ਵਿੱਚ ਹੋਵੇ ਔਰ ਕੁਕੜਾਂ ਵਾਂਗ ਲੜਨਾ ਬੰਦ ਕਰ ਦੇਈਏ, ਇਹੀ ਮੇਰੀ ਪ੍ਰਾਰਥਨਾ ਹੈ ।

**ਸ੍ਰੀ ਸਪੀਕਰ** : ਸਰਦਾਰ ਗੁਰਮੀਤ ਸਿੰਘ । ਸਿਰਫ ਪੰਜ ਮਿੰਟ । (S. Gurmit Singh is allowed to speak for five minutes.)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਪੰਜ ਮਿੰਟ ਬਹੁਤ ਘੱਟ ਹਨ ।

**Mr. Speaker** : I won't allow more time than this,

**ਸ੍ਰੀ ਲਾਲ ਚੰਦ ਸਬਰਵਾਲ** : ਸਪੀਕਰ ਸਾਹਿਬ, ਅੱਜ ਤਾਂ ਦਿਲ ਉਦਾਰ ਰਖੋ । ਕਿਉਂ ਸਮੇਂ ਨੂੰ ਜੱਫਾ ਮਾਰਦੇ ਹੋ ? (ਸ਼ੋਰ)

**ਇਕ ਮਾਨਯੋਗ ਮੈਂਬਰ** : ਅਜੇ ਤਾਂ ਇਨ੍ਹਾਂ ਪਾਰਟੀਆਂ ਨੇ—ਕਮਿਊਨਿਸਟ ਪਾਰਟੀ ਨੇ ਜੰਨ ਸੰਘ ਪਾਰਟੀ ਨੇ ਬੋਲਣਾ ਹੈ । (ਸ਼ੋਰ)

**ਸਰਦਾਰ ਗੁਰਮੀਤ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ·····(ਵਿਘਨ)

**ਮੁੱਖ ਮੰਤਰੀ** : ਡੋਂਟ ਐਕਸਾਈਟ ਮੀ । (ਸ਼ੋਰ)

**ਡਾਕਟਰ ਬਲਦੇਵ ਪ੍ਰਕਾਸ਼** : ਫੇਰ ਕੀ ਹੋ ਜਾਵੇਗਾ (ਵਿਘਨ)

**ਸ਼੍ਰੀ ਸਪੀਕਰ**: ਇਸ ਮਸਲੇ ਤੇ ਗੁੱਸੇ ਵਿੱਚ ਨਾ ਆਉ । ਤੁਸੀਂ ਬੜਾ ਚੰਗਾ ਬੋਲੇ ਹੋ, ਜਾਣ ਦਿਉ ਗੁਸੇ ਨੂੰ । (ਵਿਘਨ) (The hon. Member should not be angry over this matter. He has spoken nicely and now he should not be agitated.)

**ਸਰਦਾਰ ਗੁਰਮੀਤ ਸਿੰਘ**: ਸਪੀਕਰ ਸਾਹਿਬ, ਮੈਂ ਆਪ ਦੀ ਆਗਿਆ ਨਾਲ ਸ਼ੁਰੂ ਕਰਦਾ ਹਾਂ.....

**Minister of State for Public Works :** Sir, I would respectfully submit that this is a very serious (affair) matter and they should not make a mockery of this.

*(Interruption)*

**ਮੁੱਖ ਮੰਤਰੀ** : ਡਾਕਟਰ ਸਾਹਿਬ ਕੁਝ ਰਿਗਾਰਡ ਹੋਣਾ ਚਾਹੀਦਾ ਹੈ । (ਵਿਘਨ)

**ਡਾਕਟਰ ਬਲਦੇਵ ਪ੍ਰਕਾਸ਼** : ਐਕਸਾਈਟ ਕਿਉਂ ਹੁੰਦੇ ਹੋ ? (ਸ਼ੋਰ)

**ਮੁੱਖ ਮੰਤਰੀ** : ਇਹ ਧਾਰਮਿਕ ਹੈ, ਇਸ ਨੂੰ ਧਾਰਮਿਕ ਹੀ ਰਹਿਣ ਦਿਉ ।

**ਸਰਦਾਰ ਗੁਰਮੀਤ ਸਿੰਘ** :ਮੈਂ ਆਪ ਦਾ ਧੰਨਵਾਦ ਕਰਦਾ ਹਾਂ, ਸਪੀਕਰ ਸਾਹਿਬ । ਅਤੇ ਮੈਂ ਸ਼੍ਰੀ ਸਬਰਵਾਲ ਜੀ ਨੂੰ ਇਸ ਗੱਲ ਤੇ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਇਸ ਵਲ ਧਿਆਨ ਦਿਵਾਇਆ ਹੈ ਅਤੇ ਦੇਸ਼ ਦੇ ਮਹਾਨ ਸ਼ਹੀਦ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਰਧਾਂਜਲੀ ਪੇਸ਼ ਕਰਨ ਦਾ ਸਮਾਂ ਦਿੱਤਾ । ਮੈਂ ਕੁਝ ਜ਼ਿਆਦਾ ਸਮਾਂ ਨਹੀਂ ਲੈਣਾ। ਆਪ ਨੇ ਜੋ ਕਿਹਾ ਹੈ 10 ਮਿੰਟਾਂ ਵਿੱਚ ਹੀ ਆਪਣੀ ਬੇਨਤੀ ਖਤਮ ਕਰ ਦਿਆਂਗਾ । ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਦੇਸ਼ ਦੇ ਮਹਾਨ ਆਗੂ ਗੁਰੂ ਨਾਨਕ ਨੇ ਕਿਹਾ ਸੀ:—

ਪਾਪ ਕੀ ਜੰਞ ਲੈ ਕਾਬਲੋਂ ਧਾਇਆ,
ਜੋਰੀ ਮੰਗੇ ਦਾਨ ਵੇ ਲਾਲੋ ।

ਅਤੇ

ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕੋ ਖਾਇ ।

ਇਸ ਨਕਸ਼ੇ ਕਦਮ ਤੇ ਚਲਦੇ ਹੋਏ ਨੌਵੇਂ ਜਾਮੇ ਵਿੱਚ ਇਹ ਲੀਹਾਂ ਅਤੇ ਪੂਰਨੇ ਸਾਡੇ ਦੇਸ਼ ਲਈ ਅਤੇ ਸਾਡੇ ਲਈ ਪਾ ਗਏ । ਜਿਸ ਨਾਲ ਦੇਸ਼ ਭਰ ਲਈ ਪਿਆਰ ਅਤੇ ਇਨਸਾਨੀਅਤ ਲਈ ਪਿਆਰ ਧਰਮ ਦੇ ਰੂਪ ਵਿੱਚ ਪ੍ਰਗਟ ਹੋਇਆ । ਗੁਰੂ ਰਾਮ ਦਾਸ ਮਹਾਰਾਜ ਨੇ ਲੰਗਰ ਦੀ ਰੀਤ ਤੋਰ ਕੇ ਜਾਤ ਪਾਤ ਨੂੰ ਖਤਮ ਕੀਤਾ । ਅਕਬਰ ਬਾਦਸ਼ਾਹ ਅਤੇ ਗਰੀਬ ਆਦਮੀ ਨੂੰ ਇਕਠੇ ਲੰਗਰ ਛਕਾਇਆ । ਗੁਰੂ ਰਾਮਦਾਸ ਪਾਤਸ਼ਾਹ ਨੇ ਸਭ ਜਾਤੀਆਂ ਬਰਾਦਰੀਆਂ ਲਈ ਇਕ ਸਰੋਵਰ ਰਾਮਦਾਸ ਸਰੋਵਰ ਦੇ ਨਾਂ ਤੇ ਬਣਵਾਇਆ ਅਤੇ ਗੁਰੂ ਅਰਜਨ ਪਾਤਸ਼ਾਹ ਜੋ ਗੁਰੂ ਤੇਗ ਬਹਾਦਰ ਜੀ, ਜਿਨ੍ਹਾਂ ਨੂੰ ਅਸੀਂ ਸ੍ਰਧਾਂਜਲੀ ਭੇਂਟ ਕਰ ਰਹੇ ਹਾਂ, ਦੇ ਬਾਬਾ ਜੀ ਸਨ, ਨੇ ਦੇਸ਼ ਵਿੱਚ ਮਜ਼ਬੀ ਰਵਾਦਾਰੀ ਦੀ ਇਕ ਨਵੀਂ ਪਰੰਪਰਾ ਤੋਰੀ । ਸਧਨੇ ਕਸਾਈ ਦੀ ਬਾਣੀ ਨੂੰ ਅਤੇ ਭਗਤ ਰਵੀਦਾਸ ਦੀ ਬਾਣੀਂ ਨੂੰ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਲਿਖਿਆ ਜਿਸ ਅੱਗੇ ਸਭ ਮਥਾ ਟੇਕਦੇ ਹਨ । ਵੱਡੇ ਵੱਡੇ

[ਸਰਦਾਰ ਗੁਰਮੀਤ ਸਿੰਘ]

ਰਾਜਾ ਮਹਾਰਾਜਾ ਅਤੇ ਵੱਡੇ ਵੱਡੇ ਉੱਚ ਜਾਤੀ ਦੇ ਲੋਕ ਉਨ੍ਹਾਂ ਦੀ ਬਾਣੀ ਨੂੰ ਨਮਸਕਾਰ ਕਰਦੇ ਹਨ। ਗਰੀਬ ਜਾਤੀ ਦੇ ਭਗਤ ਰਵੀਦਾਸ ਨੂੰ, ਸਧਨੇ ਕਸਾਈ ਨੂੰ ਅਤੇ ਧੰਨੇ ਭਗਤ ਨੂੰ ਜੋ ਜੱਟ ਜਾਤੀ ਦੇ ਸਨ ਅਤੇ ਹੋਰ ਸਾਰਿਆਂ ਅੱਗੇ ਨਮਸਕਾਰ ਕਰਦੇ ਹਨ । ਇਸ ਬਾਬਾ ਜੀ ਨੇ ਇਕ ਮਹਾਨ ਪੁਸਤਕ ਸਾਰੇ ਲੋਕਾਂ ਦੀ ਸਾਂਝੀ ਲਿਖ ਦਿੱਤੀ । ਇਸੇ ਗੱਲ ਤੋਂ ਚਿੜ ਕੇ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ। ਤੁਜ਼ਕੇ ਜਹਾਂਗੀਰੀ ਵਿੱਚ ਜਹਾਂਗੀਰ ਨੇ ਸ਼ਹਾਦਤ ਦੇ ਹਾਲਾਤ ਲਿਖ ਹਨ । ਉਥੇ ਉਸ ਨੇ ਲਿਖਿਆ ਹੈ ਇਕ ਦੁਕਾਨੇ ਬਾਤਲ ਦਰਿਆ ਦੇ ਕਿਨਾਰੇ ਅਹਿਲੇ ਹਨੂਦ ਅਤੇ ਇਸਲਾਮ ਨੂੰ ਐਕਸਪਲਾਇਟ ਕਰ ਰਿਹਾ ਹੈ । ਗੁਰੂ ਅਰਜਨ ਨਾਮੀ ਫਕੀਰ ਨੂੰ ਸ਼ਹੀਦ ਕਰ ਦਿੱਤਾ ਜਾਵੇ । ਅਜ਼ੀਅਤਾਂ ਦੇ ਕੇ ਗੁਰੂ ਅਰਜਨ ਨੂੰ ਸ਼ਹੀਦ ਕਰ ਦਿੱਤਾ ਗਿਆ ਅਤੇ ਇਸ ਸ਼ਹੀਦੀ ਵਿੱਚੋਂ ਇਕ ਸ਼ਕਤੀ ਨਿਕਲੀ ਅਤੇ ਗੁਰੂ ਹਰਗੋਬਿੰਦ ਸਾਹਿਬ ਮਹਾਰਾਜ ਨੇ, ਗੁਰੂ ਤੇਗ ਬਹਾਦਰ ਸਾਹਿਬ ਦੇ ਪੋਤੇ ਨੇ ਮੀਰੀ ਤੇ ਪੀਰੀ ਦੀ ਤਲਵਾਰ ਪਾ ਕੇ ਫਿਰ ਕੌਮ ਨੂੰ ਸ਼ਕਤੀਸ਼ਾਲੀ ਬਣਾਉਣ ਵਾਸਤੇ ਉਪਰਾਲਾ ਕੀਤਾ । ਪਰ ਫਿਰ ਜਦ ਕੋਈ ਚਾਰਾ ਨਾ ਰਿਹਾ ਤਾਂ ਦੇਖਿਆ ਕਿ ਇਕ ਮਹਾਨ ਹਸਤੀ ਦੀ ਕੁਰਬਾਨੀ ਦੀ ਲੋੜ ਹੈ ਤਾਂ ਕਸ਼ਮੀਰੀ ਪੰਡਤਾਂ ਦੀ ਫਰਿਆਦ ਤੇ ਆਪਣੇ ਪੰਜ ਸਾਥੀਆਂ ਨੂੰ ਨਾਲ ਲੈ ਕੇ ਅੱਜ ਦੇ ਸਤਿਆਗ੍ਰਹਿ ਦੀ ਮਹਾਨ ਸੰਸਥਾ ਦੀ ਬੁਨਿਆਦ ਰਖੀ । ਇਸ ਬਾਰੇ ਕੰਨਿਘਮ ਅਤੇ ਹਰੀ ਰਾਮ ਗੁਪਤੇ ਨੇ ਲਿਖਿਆ ਹੈ ਲੋਕਾਂ ਨੂੰ ਪਰੇਰਨਾ ਦਿੰਦੇ ਹੋਏ ਕਿ ਕਰ ਨਾ ਦਿਉ ਮਾਮਲਾ ਨਾ ਦਿਉ ਸਰਕਾਰ ਨੂੰ ਜੋ ਭੀ ਅਜ਼ੀਅਤਾਂ ਦੇ ਕੇ ਮਜ਼ਹਬੀ ਰਵਾਦਾਰੀ ਦੇ ਖ਼ਿਲਾਫ ਕੰਮ ਕਰਦਾ ਹੈ, ਆਪਣੀ ਸ਼ਹੀਦੀ ਦੇ ਕੇ ਇਸ ਯਗ ਦੇ ਵਿੱਚ ਇਕ ਨੀਂਹ ਰਖਦਾ ਹੈ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ—

ਕੀਨੋ ਬਡੋ ਘਤੂ ਮੈ ਸਾਕਾ
ਤਿਲਕ ਜੰਜੂ ਰਾਖਾ ਪ੍ਰਭ ਜਾਕਾ

ਫਰਮਾਇਆ । ਭਾਵੇਂ ਖੁਦ ਤਿਲਕ ਅਤੇ ਜੰਜੂ ਪਹਿਨਣ ਦੇ ਹੱਕ ਵਿੱਚ ਨਾ ਹੁੰਦੇ ਹੋਏ ਵੀ ਉਸ ਦੀ ਰਖਸ਼ਾ ਕੀਤੀ ਅਤੇ ਮਜ਼ਬੀ ਰਵਾਦਾਰੀ ਦਾ ਸਬੂਤ ਦਿੱਤਾ ਜਿਸਦੀ ਅੱਜ ਭੀ ਕਨਸਟੀਚਿਊਸ਼ਨ ਵਿੱਚ ਰਾਖੀ ਦਿੱਤੀ ਗਈ ਹੈ, ਉਸ ਦੀ ਬੁਨਿਆਦ ਆਪਣੀ ਸ਼ਹੀਦੀ ਦੇ ਕੇ ਰਖੀ । ਇਤਿਹਾਸਕਾਰ ਦੇ ਤੌਰ ਤੇ ਅਸੀਂ ਦੇਖਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕ ਬਲਵਾਨ ਕੌਮ ਬਣਾਈ, ਸ਼ਸਤਰ ਧਾਰੀ ਕੌਮ ਬਣਾਈ । ਨੀਂਹ ਰਖੀ ਐਸੇ ਬਹਾਦਰਾਂ ਅਤੇ ਜੋਧਿਆਂ ਦੀ ਜੋ ਜ਼ੁਲਮ ਦੇ ਖਿਲਾਫ ਲੜ ਸਕਣ ਅਤੇ ਇਹੀ ਦਸਿਆ ਕਿ—

ਸ਼ਸਤਰਨ ਕੇ ਅਧੀਨ ਹੈ ਰਾਜ ਜੋ ਬਿਸਰੇ ਬਿਗਰੇ ਕਾਜ ॥

ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਮਗਰੋਂ ਇਸ ਦੇਸ਼ ਵਿੱਚ ਇਕ ਬਲਵਾਨ ਕੌਮ ਬਣਾਉਣ ਦਾ ਪੈਗਾਮ ਦਿੱਤਾ । ਰਿਲੀਜਸ ਫਰੀਡਮ ਜਿਸ ਦਾ ਪੈਗਾਮ ਗੁਰੂ ਤੇਗ ਬਹਾਦਰ ਸਾਹਿਬ ਨੇ ਕੀਤਾ ਸੀ । ਉਸ ਤੋਂ ਬਾਅਦ ਨੈਸ਼ਨਲਿਜ਼ਮ, ਇਮੋਸ਼ਨਲ ਇਨਟੈਗਰੇਸ਼ਨ ਅਤੇ ਡਿਮੋਕਰੇਸੀ ਨੂੰ ਧਰਮ ਦਾ ਰੂਪ ਦਿੱਤਾ ਅਤੇ ਜਿਸ ਤਰ੍ਹਾਂ ਸਰਦਾਰ ਅਮਰ ਸਿੰਘ ਦੋਸਾਂਝ ਜੀ ਨੇ ਬੜੇ ਸੁਹਣੇ ਸ਼ਬਦਾਂ ਵਿੱਚ ਫਰਮਾਇਆ ਕਿ ਗੁਰੂ ਤੇਗ ਬਹਾਦਰ ਸਾਹਿਬ ਵਰਗੀਆਂ ਸ਼ਹਾਦਤਾਂ; ਕੌਮਾਂ ਅਤੇ ਦੇਸ਼ਾਂ ਦੀ ਤਾਰੀਖ ਵਿੱਚ ਉਨ੍ਹਾਂ ਕੌਮਾਂ ਨੂੰ ਜ਼ਿੰਦਾ ਕਰ ਜਾਂਦੀਆਂ ਹਨ । ਨਾ ਸਿਰਫ ਦੇਸ਼ ਵਿੱਚ ਸਗੋਂ ਸਾਰੇ ਸੰਸਾਰ ਵਿੱਚ ਉਨ੍ਹਾਂ ਦੀ ਸ਼ਹੀਦੀ ਦੀ ਪ੍ਰਸਿੱਧਤਾ ਦੇ ਬਾਅਦ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਜ਼ੁਲਮ ਦੇ ਖਿਲਾਫ ਲੜਨ-ਮਰਨ ਨੂੰ ਧਰਮ ਦੇ ਰੂਪ ਵਿੱਚ ਉਜਾਗਰ ਕਰਕੇ ਔਰਗਜ਼ੇਬ ਨੂੰ ਜ਼ਫਰ-ਨਾਮੇ ਵਿੱਚ ਫਾਰਸੀ ਸ਼ਬਦਾਂ ਵਿੱਚ ਫਰਮਾਇਆ—

ਚਿਹ ਸ਼ੁਦ ਕਿ ਤੂ ਬਚਗਾਂ ਕੁਸ਼ਤਾਜ਼ਾਰ
ਕਿ ਬਾਕੀ ਬਮਾਦੰ ਅਸਤ ਦਾ ਪੰਦਾ ਮਾਰ ।

ਔਰੰਗਜ਼ੇਬ ! ਕੀ ਹੋਇਆ ਜੇ ਤੂੰ ਚਾਰ ਸਪੋਲੀਆਂ ਨੂੰ ਮਾਰ ਲਿਆ । ਹਾਲੇ ਕੁੰਡਲੀਆ ਸੱਪ ਮੈਂ ਜ਼ਿੰਦਾ ਬੈਠਾ ਹਾਂ । ਇਹ ਸੀ ਕਹਿਣਾ ਉਨ੍ਹਾਂ ਦਾ ।

"ਅਤ ਹੀ ਰਣ ਮੈ ਤਬ ਜੂਝ ਮਰੂੰ"

ਇਹ ਸੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦਾ ਪੈਗਾਮ ਜੋ ਅੱਜ ਦੇ ਦਿਨ ਭੀ ਸਾਡੇ ਲਈ ਹੈ । "ਸ਼ਸਤਰਨ ਕੇ ਅਧੀਨ ਹੈ ਰਾਜ" ਨੂੰ ਅਸੀਂ ਭੁਲ ਗਏ । ਚੀਨ ਆਦਿ ਨਾਲ ਲੜਾਈ ਵੇਲੇ ਅਸੀਂ ਦੇਖਿਆ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਸਵੱਈਏ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦਾ ਅਤੇ ਉਨ੍ਹਾਂ ਦਾ ਨਾਮ ਲੈ ਕੇ ਇਸ ਦੇਸ਼ ਨੂੰ ਅਤੇ ਇਸਦੇ ਬਹਾਦਰਾਂ ਨੂੰ ਜਗਾਉਣ ਲਈ ਉਨ੍ਹਾਂ ਦਾ ਆਸਰਾ ਲਿਆ ਗਿਆ ਅਤੇ ਕੌਮ ਨੂੰ ਇਕ ਮੁੱਠ ਕਰਕੇ ਜਗਾਇਆ ਗਿਆ ਸੀ । ਫਿਰ ਸਪੀਕਰ ਸਾਹਿਬ, ਇਹ ਗਰੀਬ ਜਾਤੀ ਹਰੀਜਨ ਜਿਨ੍ਹਾਂ ਨੂੰ ਮਹਾਰਾਜ ਨੇ 'ਇਨਹੀ ਕੋ ਸਰਦਾਰ ਬਨਾਊ' ਇਨ੍ਹਾਂ ਨੂੰ ਇਕੱਠੇ ਕਰਕੇ ਭਾਈ ਜੈਤਾ ਅਤੇ ਭਾਈ ਜੀਵਨ ਸਿੰਘ, ਜਿਨ੍ਹਾਂ ਨੇ ਗੁਰੂ ਮਹਾਰਾਜ ਦਾ ਸਿਰ ਲਿਆਂਦਾ ਸੀ, ਉਸ ਜਾਤੀ ਨੂੰ ਉਸ ਵੇਲੇ 'ਨੀਚਾਂ ਅੰਦਰ ਨੀਚ ਜਾਤ, ਨੀਚੀ ਤੇ ਅਤ ਨੀਚ; ਨਾਨਕ ਤਿਨਕੇ ਸੰਗ ਸਾਥ, ਵਡਿਉਂਸੇ ਕਿਆ ਰੀਸ' ਫਰਮਾਇਆ । ਗੁਰੂ ਨਾਨਕ ਨੇ ਜੋ ਪੂਰਨੇ ਪਾਏ ਸਨ, ਮਲਕ ਭਾਗੋ ਦੇ ਥਾਂ ਭਾਈ ਲਾਲੋ ਦੀ ਰੋਟੀ ਖਾਕੇ, ਨੇਕ ਕਮਾਈ ਦਾ ਜੋ ਰਾਹ ਉਨ੍ਹਾਂ ਨੇ ਦਸਿਆ ਸੀ ਉਸ ਤੇ ਚਲਦੇ ਹੋਏ ਇਸ ਗਰੀਬ ਜਾਤੀ ਦਾ ਉਧਾਰ ਕੀਤਾ । ਫਿਰ ਇਸਤਰੀ ਜਾਤੀ, ਵੀਕਰ ਸੈਕਸ਼ਨ, ਜਿਸ ਨੂੰ ਆਪ ਨੇ ਕਈਆਂ ਨੇ ਕਿਹਾ ਸੀ 'ਤਾੜਨ ਕੇ ਅਧਿਕਾਰੀ' ਇਸ ਦੇਸ਼ ਨੂੰ ਬਲਵਾਨ ਬਣਾਉਣ ਵਾਸਤੇ ਉਨ੍ਹਾਂ ਨੂੰ ਨਵਾਂ ਪੈਗ਼ਾਮ ਦਿੱਤਾ ਅਤੇ ਮਾਤਾ ਸਾਹਿਬਾ ਦੇਵਾਂ ਦੀ ਝੋਲੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਪੰਥ ਪਾਇਆ ਅਤੇ ਇਹੀ ਕਾਰਨ ਸੀ ਕਿ ਇਸ ਧਰਤੀ ਤੇ ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਜਨਮ ਲਿਆ ਅਤੇ ਸ਼ਹੀਦੀਆਂ ਦਿੱਤੀਆਂ । ਅੱਜ ਇਹੀ ਇਕ ਦੇਸ਼ ਹੈ ਸਾਰੇ ਸੰਸਾਰ ਵਿੱਚ, ਜਿੱਥੇ ਭੈਣਾਂ ਨੂੰ ਇਤਨੀ ਮਹੱਤਤਾ ਦਿੱਤੀ ਗਈ ਹੈ, ਅੱਜ ਸਾਰੇ ਦੇਸ਼ ਦੀ ਵਾਗਡੋਰ ਇਕ ਭੈਣ ਦੇ ਹੱਥ ਵਿੱਚ ਹੈ । ਸਪੀਕਰ ਸਾਹਿਬ, ਅੱਜ ਸਾਰੇ ਸਾਥੀਆਂ ਨੇ ਆਪਣੇ ਵਲੋਂ ਸ਼ਰਧਾ ਦੇ ਅਖਰ ਆਖੇ ਨੇ । ਮੈਂ ਇਸ ਵਿੱਚ ਸ਼ਾਮਲ ਹੁੰਦਾ ਹੋਇਆ ਇਹੀ ਆਖਾਂਗਾ ਕਿ ਗੁਰੂ ਸਾਹਿਬ ਦੀ ਸ਼ਹਾਦਤ ਨਾਲ ਅੱਜ ਦੀਆਂ ਮਾਡਰਨ ਪੋਲੀਟੀਕਲ ਥਿਊਰੀਆਂ ਸਾਹਮਣੇ ਆਈਆਂ ਜਿਵੇਂ ਕਿ ਪੰਚਾਇਤ ਵਾਦ, ਡੈਮੋਕਰੇਸੀ ਆਦਿ । 'ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ' ਪੰਜ ਪਿਆਰਿਆਂ ਦੀ ਨੀਂਹ ਰਖ ਕੇ ਸਾਡੇ ਲਈ ਪੰਚਾਇਤਵਾਦ ਦੇ ਪੂਰਨੇ ਪਾਏ । ਇਸ ਕੌਮ ਨੂੰ ਇਕ ਬਲਵਾਨ ਕੌਮ ਬਣਾਉਣ ਅਤੇ ਮੁਕੰਮਲ ਇਨਸਾਨ ਬਣਾਉਣ ਲਈ ਇਨਸਾਨੀਅਤ ਦਾ ਪੈਗ਼ਾਮ ਦਿੱਤਾ । 'ਅਵਲ ਅੱਲਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ' ਤਾਕਿ ਅਸੀਂ ਇਨਸਾਨੀਅਤ ਦੀ ਵਧ ਤੋਂ ਵਧ ਸੇਵਾ ਕਰ ਸਕੀਏ । ਇਹ ਡੈਮੋਕਰੇਟਿਕ ਸੰਸਥਾ ਜੋ ਅਸੀਂ ਅੱਜ ਦੇਖਦੇ ਹਾਂ ਸੰਸਾਰ ਦੀਆਂ ਕਨਸਟੀਟਿਊਸ਼ਨਾਂ ਵਿੱਚ ਕਾਇਮ ਕਰਕੇ ਉਨਾਂ ਨੇ ਫਰਮਾਇਆ—

ਇਨਹੀ ਕੀ ਕਿਰਪਾ ਸੇ ਸਜੇ ਹਮ ਹੈਂ
ਨਹੀਂ ਮੋਸੋ ਗਰੀਬ ਕਰੋਰ ਪਰੇ ॥

ਇਹ ਪੈਗਾਮ ਦਿੱਤਾ ਗੁਰੂ ਤੇਗ ਬਹਾਦਰ ਸਾਹਿਬ ਦੇ ਲਾਡਲੇ ਨੇ । ਜਿਸ ਨੇ ਛੋਟੀ ਜਿਹੀ ਅਵਸਥਾ ਵਿੱਚ ਹੀ ਆਪਣੇ ਪਿਤਾ ਨੂੰ ਕੁਰਬਾਨੀ ਦੇਣ ਲਈ ਭੇਜਿਆ ਸੀ । ਫਿਰ ਸਿਰਾਂ ਦੇ ਮੁੱਲ ਵੀ ਪਏ । ਗੁਰੂ ਤੇਗ ਬਹਾਦਰ ਦੀ ਸ਼ਹਾਦਤ ਦਾ ਸਦਕਾ ਨਾਦਰਾਂ ਅਤੇ ਅਬਦਾਲੀਆਂ ਦਾ ਟਾਕਰਾ ਕਰਦੇ ਹੋਏ 'ਖਾਧਾ ਪੀਤਾ ਲਾਹੇ ਦਾ, ਬਾਕੀ ਅਹਿਮਦ ਸ਼ਾਹੇ ਦਾ' ਵਰਗੀ ਅਵਸਥਾ ਵਿੱਚ ਜਦੋਂ ਲੋਕ ਇਹ ਸੋਚਣ ਲੱਗ ਪਏ ਸਨ 'ਅਸੀਂ 60 ਮੂਰਤੀਆਂ ਸਾਂ, ਸਾਥੋਂ ਦੋ ਪਠਾਨ ਸਭ ਕੁਝ ਖੋਹ ਕੇ ਲੈ ਗਏ ।

[ਸਰਦਾਰ ਗੁਰਮੀਤ ਸਿੰਘ]
ਐਸੇ ਸਮੇਂ ਸ਼ੇਰਾਂ ਅਤੇ ਬਹਾਦਰਾਂ ਦਾ ਪੈਗਾਮ ਦੇ ਕੇ ਅਤੇ ਦੇਸ਼ ਦੇ ਵਿੱਚੋਂ ਕਾਇਰਤਾ ਕਢ ਕੇ ਇਹ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦਾ ਹੀ ਸਦਕਾ ਸੀ ਕਿ ਉਨ੍ਹਾਂ ਨੇ ਬੰਗਾਲ, ਆਸਾਮ, ਪਟਨਾ, ਬਿਹਾਰ ਆਦਿ ਸ਼ਹਿਰਾਂ ਵਿੱਚ ਰਹਿ ਕੇ ਸਾਰੇ ਦੇਸ਼ ਨੂੰ ਬਹਾਦਰੀ ਦਾ ਪੈਗਾਮ ਦਿੱਤਾ ਸੀ ਅਤੇ ਕਾਇਰਾਂ ਦੀ ਕੌਮ ਨੂੰ ਜਗਾਇਆ ਸੀ ,ਵਿਦੇਸ਼ੀ ਹਮਲਾਵਰਾਂ ਦੇ ਟਾਕਰੇ ਲਈ ਤਿਆਰ ਕੀਤਾ ਸੀ ਅਤੇ ਇਨ-ਸਾਨੀਅਤ ਅਤੇ ਗਰੀਬ ਦੀ ਰਾਖੀ ਲਈ ਅਤੇ ਪੰਚਾਇਤਵਾਦ ਦੀਆਂ ਲੀਹਾਂ ਤੇ ਚਲਣ ਦਾ ਇਹ ਸਾਰਾ ਪੈਗਾਮ ਜੋ ਸਾਡੇ ਸਾਹਮਣੇ ਹੈ, ਦਿੱਤਾ । ਭਾਵੇਂ ਸਿਰਾਂ ਦੇ ਮੁਲ ਪਏ ਪਰ ਫਿਰ ਵੀ ਕੋਈ ਉਸ ਵੇਲੇ ਝੁਕਿਆ ਨਹੀਂ । ਇਹ ਸ਼ਬਦ ਕਹਿੰਦਾ ਹੋਇਆ ਗੁਰੂ ਸਾਹਿਬ ਦੀ ਮਿਠੀ ਬਾਣੀ ਜੋ ਗੁਰੂ ਸਾਹਿਬ ਦਾ ਪੈਗਾਮ ਹੈ, ਉਨ੍ਹਾਂ ਦੀ ਸ਼ੀਹੀਦੀ ਤੋਂ ਕਿ—

ਜੋ ਸੁਖ ਕੋ ਚਾਹੇਂ ਸ਼ਰਨ ਰਾਮ ਕੀ ਲੇਹ ।

ਉਨ੍ਹਾਂ ਨੇ ਰੂਹਾਨੀਅਤ ਦਾ ਪੈਗਾਮ ਭੀ ਦਿੱਤਾ । ਸਿਰਫ ਸ਼ਹਾਦਤ ਜਾਂ ਬਹਾਦਰੀ ਦਾ ਪੈਗਾਮ ਹੀ ਨਹੀਂ ਇਨਸਾਨ ਨੂੰ ਉਚਾ ਤੇ ਪੂਰਨ ਇਨਸਾਨ ਬਣਾਉਣ ਵਾਸਤੇ ਵੀ ਪੈਗਾਮ ਦਿੱਤਾ । ਇਸ ਦੇ ਨਾਲ ਨਾਲ ਅੱਜ ਕਲ ਦੀਆਂ ਜੋ ਮਾਡਰਨ ਥਿਯੂਰੀਆਂ ਹਨ : ਨਾਨ-ਐਲਾਈਨਮੈਂਟ ਅਤੇ ਸਾਰੇ ਦੇਸ਼ਾਂ ਦੀ ਯੂ. ਐਨ. ਓ. ਦਾ ਜੋ ਚਾਰਟਰ ਹੈ ਕਿਸੇ ਕੌਮ ਨੂੰ ਦਬਾਉਣਾ ਨਹੀਂ, ਕਿਸੇ ਦਾ ਹੱਕ ਨਹੀਂ ਦਬਾਉਣਾ, ਫੰਡਾਮੈਂਟਲ ਰਾਈਟਸ ਦਾ ਚੈਪਟਰ, ਹਿਊਮਨ ਰਾਈਟਸ ਦਾ ਚੈਪਟਰ ਆਦਿ ਦੇ ਬਾਨੀ ਗੁਰੂ ਤੇਗ ਬਹਾਦਰ ਸਾਹਿਬ ਇਸ ਤਰ੍ਹਾਂ ਫਰਮਾ ਗਏ ਹਨ:—

ਭੈ ਕਾਹੇ ਕੋ ਦੇਤ ਨੈ, ਨੈ ਭੈ ਮਾਨਤ ਆਣ ॥

ਐਸੇ ਹਾਲਾਤ ਨੂੰ ਮਦੇ ਨਜ਼ਰ ਰਖ ਕੇ ਹੀ ਗੁਰੂ ਸਾਹਿਬ ਨੇ ਫੁਰਮਾਇਆ ਹੈ:—

ਯਤਨ ਬਹੁਤ ਮੈਂ ਕਰ ਰਿਹਿਓ ਮਿਟਿਓ ਨਾ ਮਨ ਕੋ ਮਾਨੁ"

ਇਨਸਾਨ ਨੂੰ ਪੂਰਨ ਮਨੁੱਖ ਬਣਨ ਲਈ ਮਾਣ-ਹੰਕਾਰ ਨੂੰ ਮਿਟਾਣਾ ਪੈਂਦਾ ਹੈ ਤਾਂ ਹੀ ਮਨ ਨੀਵਾਂ ਤੇ ਮਤ ਉੱਚੀ ਹੁੰਦੀ ਹੈ ।

ਫਿਰ ਗੁਰੂ ਤੇਗ ਬਹਾਦਰ ਸਾਹਿਬ ਨੇ ਫੁਰਮਾਇਆ ਹੈ :

"ਚਿੰਤਾ ਤਾ ਕੀ ਕੀਜੀਏ ਜੋ ਅਨਹੋਣੀ ਹੋਇ ।"

ਇਸ ਤਰ੍ਹਾਂ ਦਾ ਹਰ ਪਹਿਲੂ ਤੋਂ ਇਨਸਾਨ ਨੂੰ ਪੈਗਾਮ ਦਿੱਤਾ ਆਪਣੀ ਇਕ ਅਦੁੱਤੀ ਅਤੇ ਮਹਾਨ ਸ਼ਹਾਦਤ ਦੇ ਕੇ ਇਕ ਨੀਂਹ ਰਖੀ ਇਨਸਾਨੀਅਤ ਦੀ । ਮੈਂ ਸਮਝਦਾ ਹਾਂ ਕਿ ਗੁਰੂ ਸਾਹਿਬ ਦੀ ਸ਼ਹਾਦਤ ਸਾਡੇ ਦੇਸ਼ ਦੀ ਸ਼ਹਾਦਤ ਨਹੀਂ ਸੀ ਸਗੋਂ ਇਨਸਾਨੀਅਤ ਲਈ ਉਨ੍ਹਾਂ ਨੇ ਸ਼ਹਾਦਤ ਦਿੱਤੀ ਅਤੇ ਇਨਸਾਨ ਦੇ ਹੱਕਾਂ ਦੀ ਰਾਖੀ ਲਈ ਆਪਣਾ ਬਲੀਦਾਨ ਦਿੱਤਾ । ਉਨ੍ਹਾਂ ਦੇ ਸਾਹਮਣੇ ਕਿਸੇ ਮਜ਼ਬੀ ਰਵਾਦਾਰੀ ਦਾ ਮਸਲਾ ਨਹੀਂ ਸੀ ਅਤੇ ਅੱਜ ਦੇ ਦਿਨ, ਸਪੀਕਰ ਸਾਹਿਬ, ਇਸ ਮਹਾਨ ਦਿਨ ਤੇ ਇਹ ਤਵਾਰੀਖੀ ਆਗਿਆ ਇਸ ਹਾਊਸ ਦੇ ਮੈਂਬਰਾਂ ਨੂੰ ਸਬਰਵਾਲ ਜੀ ਦੇ ਮਤੇ ਅਤੇ ਸਲਾਹ ਨੂੰ ਮੰਨ ਕੇ ਦਿੱਤੀ । ਮੈਂ ਇਸ ਲਈ ਆਪ ਜੀ ਨੂੰ ਅਤੇ ਸਬਰਵਾਲ ਸਾਹਿਬ ਨੂੰ ਵਧਾਈ ਦਿੰਦਾ ਹਾਂ । ਤੁਸੀਂ ਇਕ ਤਵਾਰਖੀ ਕਾਰਜ ਕੀਤਾ ਹੈ । ਇਕ ਪ੍ਰਮੁਖ ਇਨਸਾਨ ਮਹਾਨ ਇਨਸਾਨ ਦੀ ਯਾਦ ਮਨਾਣ ਲਈ ਅਸਾਨੂੰ ਇਥੇ ਚਿਤਾਵਨੀ ਦਿੱਤੀ ਗਈ ਹੈ । ਇਸ ਲਈ ਮੈਂ ਧੰਨਵਾਦ ਕਰਦਾ ਹਾਂ ਅਤੇ ਆਪਣੀ

ਸ਼ਰਧਾਂਜਲੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਚਰਨਾਂ ਵਿੱਚ ਅਰਪਿਤ ਕਰਦਾ ਹੋਇਆ ਆਪ ਪਾਸੋਂ ਆਗਿਆ ਲੈਂਦਾ ਹਾਂ ।

**Mr. Speaker** : Dr. Baldev Parkash.

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ......

**ਸ੍ਰੀ ਸਪੀਕਰ** : ਕਾਫ਼ੀ ਵਕਤ ਹੋ ਗਿਆ ਹੈ ਥੋੜੇ ਚਿਰ ਵਿੱਚ ਹੀ (ਵਿਘਨ)
[Much time has already been taken. So, now the hon. Member should be brief (*Interruption*) ]

**ਇਕ ਮਾਨਯੋਗ ਮੈਂਬਰ** : ਵਕਤ ਖੁਲ੍ਹਾ ਦਿਉ ਜੀ ।

**ਸ੍ਰੀ ਲਾਲ ਚੰਦ ਸੱਬਰਵਾਲ** : ਸਪੀਕਰ ਸਾਹਿਬ, ਤੁਸੀਂ ਜਿੱਥੇ ਐਨੀ ਉਦਾਰਤਾ ਵਿਖਾਈ ਹੈ ਉਥੇ ਵਕਤ ਖੁਲ੍ਹਾ ਦਿਉ ਅਤੇ ਇਸ ਰੂਲਿੰਗ ਵਾਲੀ ਫਾਈਲ ਨੂੰ ਥੱਲੇ ਰਖ ਦਿਉ । (ਵਿਘਨ)

**ਸ੍ਰੀ ਸਪੀਕਰ** : ਐਹ ਲਉ ਜੀ, ਜੇਕਰ ਤੁਸੀਂ ਖੁਸ਼ ਹੋ ਜਾਉ ਤਾਂ ਮੈਂ ਇਸ ਫਾਈਲ ਨੂੰ ਥੱਲੇ ਰਖ ਦਿੰਦਾ ਹਾਂ । (ਪ੍ਰਸੰਸਾ) ਜੋ ਤੁਹਾਡਾ ਹੁਕਮ ਹੋਵੇ ਮੰਨਣ ਨੂੰ ਤਿਆਰ ਹਾਂ । (ਪ੍ਰਸ਼ੰਸਾ) (ਹਾਸਾ)
[If it may please you, I will place the file under the table (*Applause*) I am ready to obey your orders. (*Applause*)
(*Laughter*)

**ਸ੍ਰੀ ਬਲਰਾਮਜੀ ਦਾਸ ਟੰਡਨ** : ਮੰਨੇ ਕੀ ਗਤਿ ਕਹੀ ਨਾ ਜਾਇ । (ਵਿਘਨ) ਸਪੀਕਰ ਸਾਹਿਬ, ਇਸੇ ਤਰ੍ਹਾਂ ਇਨ੍ਹਾਂ ਨੂੰ ਵੀ ਥਲੇ ਲਾਹ ਦਿਉ । (ਹਾਸਾ) (ਵਿਘਨ)

**डाक्टर बलदेव प्रकाश** (अमृतसर पूर्व ) : स्पीकर साहिब, आज इस हाऊस के अन्दर नवें गुरु श्री गुरुतेग बहादुर जी के चरणों में श्रद्धांजलि हम सब आप की इजाजत से देने जा रहे हैं। स्पीकर साहिब, जिस वक्त यह प्रस्ताव हाऊस के सामने आया, आपने देखा कुछ मैम्बरान की तरफ से इस प्रस्ताव की मुखालिफत की गई कि यह श्रद्धांजलि इस हाऊस के अन्दर नहीं होनी चाहिए क्योंकि यह एक धार्मिक चीज़ है और अगर इस तरह से धार्मिक चीज को हाऊस के अन्दर लाएंगे तो इस सिलसिले का अन्त नहीं । स्पीकर साहिब, मैं समझता हूँ कि इस नज़रिए से और इस दृष्टिकोण से इस बात को देखा नहीं जा सकता । मैं महसूस करता हूँ और मैं समझता हूँ कि इस हाऊस के सारे मैम्बरान इस बात पर मुतफिक होंगे कि श्री गुरुतेग बहादुर साहिब किसी एक फिरके या सम्प्रदाय के नहीं थे । उनका सम्बन्ध किसी एक धर्म या जाति से न था । उनका सम्बन्ध सारे देश की सारी इन्सानियत के साथ था । इस लिये मैं समझता हूँ कि जिस वक्त हिन्दुस्तान में कायरता फैली हुई थी, उस वक्त कुर्बानी के लिये गुरु जी आगे आए । यह वह वक्त था जब कुर्बानी के लिये आगे कोई नहीं आता था । धर्म का नाम लेने वालों पर तरह तरह के अत्याचार हो रहे थे । एक एक ब्राह्मण के जनेऊ को उतारा जा रहा था और गुरु जी ने आकर बलिदान आज के दिन दिया था । और इस महान पुरुष की याद में पंजाब के अन्दर, जहां कि उनका जन्म हुआ, विधान सभा जब बैठी हो तो यह कहा जाए कि उन्हें श्रद्धांजलि न दी जाए, इस से बढ़ कर और बदकिस्मती क्या हो सकती है । इस पर एक और बात है कि इस महान दिवस पर छुट्टी नहीं की गई । और धर्मों के बारे में भी जिक्र आया, लेकिन श्री राम और श्री कृष्ण जी के अवतार दिवस पर छुट्टी होती

[डाक्टर बलदेव प्रकाश]

है। जन्म गुरु नानक देव और गुरु गोबिन्द सिंह पर छुट्टी की जाती है और अगर उस दिन विधान सभा का इजलास हो तो कोई हर्ज नहीं श्रद्धांजलि देने में। हमारे हिन्दुस्तान की एक अपनी संस्कृति है और मैं समझता हूँ कि यह संस्कृति इस महापुरुष की देन है और ऐसी महान कुर्बानियों से ही बनाई गई है नाहरे लगाने से नहीं बनी। (प्रशंसा) लेकिन दुःख की बात है कि आज हम इनके महान जीवन को भुलाने की कोशिश कर रहे हैं। आज लोगों में सैक्युलरिज़म का फोबिया बन गया है और हमें अपनी संस्कृति को भुलाने की प्रेरणा दी जा रही है। गुरु तेग बहादुर जी वह महान व्यक्ति थे जिन्होंने हिन्दु धर्म की खातिर दिल्ली के चौराहे में अपना सीस कटवाया और हिन्दुस्तान में हो रहे अत्याचार को दूर करने के लिए अपना बलिदान दिया। आज हम कह रहे हैं सैक्युलरिज़म के नाम पर उन्हें इस हाऊस के अन्दर श्रद्धांजलि न दें। इस तरह तो मैं समझता हूँ सैक्युलरिज़म ही खत्म हो जाए तो हमारा कल्याण है। हमारे देश में एक संस्कृति की नींव गुरु जी ने रखी और वीरता का तेजस्वी प्रकरण गुरु जी के बलिदान से शुरु हुआ।

आज हम किसी के मृतक शरीर को श्रद्धांजलि नहीं दे रहे, बल्कि एक महान हस्ती और तजस्वी को श्रद्धांजलि दे रहे हैं जिनका जन्म पंजाब के अन्दर हुआ। यह कोई मामूली बात नहीं थी। आज हम पंजाब में हवालदार अब्दुल हमीद को इस लिये श्रद्धांजलि नहीं देते कि वह मुसलमान धर्म को मानने वाला था, बल्कि इस लिये कि जब हिन्दुस्तान पर पाकिस्तान ने हमला किया तो इस हवालदार अब्दुल हमीद के पास बहुत थोड़े से जवान थे और पाकिस्तान के 200 टैंक आगे बढ़ रहे थे। उसने अपने नौजवानों की गिनती की परवाह नहीं की। जहां और लोग पीछे हट आए थ, यह भी पीछे आ सकता था, लेकिन इसने सोचा कि इस वक्त पीछे आने से काम नहीं चलेगा और अपने थोड़े से जवानों को लेकर थोड़ी से कायल लैस गन्ज़ को लेकर दुश्मन को रोकने का फैसला इसने किया और अपनी जान की बाज़ी लगा दी और इसके शरीर के टुकड़े टुकड़े हो गए—टांग कहीं जा गिरी, सिर कहीं और बाज़ू कहीं। लेकिन इसने दुश्मन के तीन पैटन टैंकों को नाकारा कर दिया। आज इस कुर्बानी के बदले उसको श्रद्धांजलि दी जाती है। श्री गुरु तेग़ बहादुर साहिब के कारनामों से देश में और संसार के इतिहास में से एक नया चैप्टर शुरु हुआ और लोगों में जागृति आई। जब जब बुराई ने ज़ोर पकड़ा और ज़ुल्म की इन्तहा हो गई तो पंजाब की भूमि में महापुरुषों ने जन्म लिया। कभी महापुरुष पंजाब से निकले कभी राजिस्थान से और कभी बंगाल से महापुरुषों ने जन्म लिया और देश को आगे बढ़ाया। आज भी वैसे ही हालात देश के अन्दर आ रहे हैं। खुदगर्ज़ी ज़ोर पकड़ रही है, असूलों को खत्म किया जा रहा है और अपने निजी मफाद के लिये इमान को बेचा जा रहा है। आज हम गुरु साहिब को श्रद्धांजलि दे रहे हैं, उनकी मिसाल एक तरफ है कि उन्होंने देश के लिये, कौम के लिये, सारे संसार के लिए, कुर्बानी दी और इतिहास में एक लासानी मिसाल कायम की। कहां वह जो धर्म के नाम पर कुर्बान हो गए और कहां हम जो अपने स्वार्थ के लिये अपनी गद्दियों के लिये और मामूली लालच में आकर अपने असूलों को कुचल रहे हैं, उन्हें तोड़ रहे हैं, सिद्धान्तों को छोड़ रहे हैं, गुरु साहिब की कुरबानी हमें रास्ता दिखाने वाली है और पथ प्रदर्शक है। यह चीज़ जिस किसी के दिमाग में आती है कि यहां पर

इस विधान सभा के अन्दर कोई गलत काम किया गया है और गलत परम्परा कायम की गई है, ठीक नहीं । मैं, स्पीकर साहिब, आपको मबारिकबाद देना चाहता हूँ कि आपने एक सही और ठीक फैसला किया है और हमें श्रद्धांजलि देने का मौका दिया है नहीं तो हो सकता था कि आपको चंद लोग गुमराह करने में कामयाब हो जाते, क्योंकि उनकी मेजोरिटी पार्टी थी और उन्होंने हाऊस के अन्दर इस चीज को लाने में गुमराह कर ही देना था कि यह चीज़ हाऊस के अन्दर नहीं आ सकती । (विघ्न)

**मुख्य मन्त्री** : आप ने तो हाऊस के बाहर कहा था ।

**डाक्टर बलदेव प्रकाश** : हमने तो हाऊस के अन्दर कहा था, किसी ने भी हाऊस के बाहर नहीं कहा । (विघ्न)

**ਰਾਜ ਮੰਤਰੀ** (ਰਾਜਾ ਨਰਿੰਦਰ ਸਿੰਘ) : ਇਹ ਹਾਊਸ ਵਿਚ ਸ਼ਰਧਾਂਜਲੀ ਦੇ ਰਹੇ ਹਨ ਜਾਂ ਕੋਈ ਪੋਲਿਟੀਕਲ ਸਪੀਚ ਕਰ ਰਹੇ ਹਨ ?

**ਡਾਕਟਰ ਬਲਦੇਵ ਪ੍ਰਕਾਸ਼** : ਮੈਂ ਤਾਂ ਕੋਈ ਗਲ ਇਸ ਤਰ੍ਹਾਂ ਦੀ ਨਹੀਂ ਕਹੀ, ਪਤਾ ਨਹੀਂ ਇਨ੍ਹਾਂ ਨੂੰ ਕਿਥੇ ਪੋਲਿਟੀਕਲ ਗੱਲ ਨਜ਼ਰ ਆਈ ਹੈ । ਅਸੀਂ ਤਾਂ ਹਾਊਸ ਦੇ ਅੰਦਰ ਹੀ ਗੁਰੂ ਮਹਾਰਾਜ ਨੂੰ ਸ਼ਰਧਾਂਜਲੀ ਦੇਣ ਲਈ ਮੰਗ ਕੀਤੀ ਸੀ । स्पीकर साहिब, मैं तो कह रहा था ............ (कैप्टन रत्न सिंह की ओर से विघ्न)

स्पीकर साहिब, मैंने तो किसी कन्ट्रोवर्सी की बात नहीं की । मैं क्योंकि हवालदार अब्दुल हमीद की बात कर रहा था तो आई. एन.ए. के नकली हवालदार को जोश आ गया । (हंसी)

ਸਪੀਕਰ ਸਾਹਿਬ, ਮੈਂ ਕੋਈ ਕੰਟਰੋਵਰਸ਼ਲ ਗਲ ਨਹੀਂ ਕਰਨੀ ਚਾਹੁੰਦਾ । ਆਈ. ਐਨ. ਏ. ਦੇ ਹਵਾਲਦਾਰ ਤੋਂ ਮੇਰਾ ਮਤਲਬ ਹਵਾਲਦਾਰ ਅਬਦੁਲ ਹਮੀਦ ਤੋਂ ਹੈ । ਪਰ ਏਥੇ ਜਿਹੜੇ ਆਈ. ਐਨ. ਏ. ਤੋਂ ਹਵਾਲਦਾਰ ਆਏ ਹਨ, ਉਨ੍ਹਾਂ ਨੂੰ ਵੀ ਜੋਸ਼ ਆ ਗਿਆ ਹੈ......(ਹਾਸਾ)

**ਉਪ ਮੰਤਰੀ** (ਸਰਦਾਰ ਸਰਦਾਰ ਸਿੰਘ ਕੋਹਲੀ) : ਆਨ ਏ ਪਆਇੰਟ ਆਫ ਆਰਡਰ, ਸਪੀਕਰ ਸਾਹਿਬ, ਇਹ ਕਿਸ ਤਰ੍ਹਾਂ ਦੀ ਸ਼ਰਧਾਂਜਲੀ ਦਿੱਤੀ ਜਾ ਰਹੀ ਹੈ ? ਇਹ ਇਕ ਆਦਮੀ ਦੀ ਕਿਵੇਂ ਗੁਰੂ ਸਾਹਿਬ ਦੇ ਬਰਾਬਰ ਤੁਲਨਾ ਕਰ ਰਹੇ ਹਨ ? (ਸ਼ੋਰ)

**डाक्टर बलदेव प्रकाश** : स्पीकर साहिब, मैं यह कह रहा था कि हिन्दुस्तान के इतिहास में यह बात देखने को आई है कि जब भी कभी हमारे मुल्क में जुल्म की और अत्याचार की हृद होती नजर आई, उसी वक्त महापुरुष अपनी कुर्बानी देने के लिये खड़े हो गये । यह जरूरी नहीं कि महापुरुष किसी ऊंचे परिवार से हो, यह छोटे परिवार में से भी हो

[डाक्टर बलदेव प्रकाश]

सकता है, पछड़ी जातियों से हो सकता है। जिसको भगवान की तरफ से प्रकाश ग्रा जाए, वही कुर्बानी देने के लिये ग्रागे ग्रा जाता है। इन शब्दों के साथ मैं गुरु तेग बहादुर जी को जिन्होंने दिल्ली में जाकर कुर्बानी दी ग्रौर हिन्दुस्तान के इतिहास के ग्रन्दर एक नया चैप्टर शुरु किया मैं श्रद्धांजलि देता हूँ।

**Minister of State** (Sardar Narinder Singh) : On a point of information, Sir. How much time has been extended. (Nosie)

(ਆਵਾਜ਼ਾਂ : ਤੁਸੀਂ ਫਾਈਲ ਤਾਂ ਰੱਖ ਦਿੱਤੀ)

**ਸ੍ਰੀ ਸਪੀਕਰ** : ਕੋਈ ਗੱਲ ਨਹੀਂ, ਇਹ ਫਾਈਲ ਚੁੱਕੀ ਜਾ ਸਕਦੀ ਹੈ । ਮੈਂ ਇਸ ਡਿਸਕਸ਼ਨ ਲਈ ਹਾਊਸ ਨੂੰ ਦੋ ਘੰਟੇ ਦਿੱਤੇ ਸਨ, ਪਰ ਹੁਣ 2¼ ਘੰਟੇ ਹੋ ਗਏ ਹਨ । ਮੇਰਾ ਖ਼ਿਆਲ ਹੈ ਇਸ ਤਰ੍ਹਾਂ ਗੱਲ ਨਹੀਂ ਮੁਕਦੀ ਇਹ ਬਹਿਸ ਤਾਂ ਹੁੰਦੀ ਹੀ ਜਾਣੀ ਹੈ । ਮੇਰਾ ਖ਼ਿਆਲ ਹੈ ਜੇਕਰ ਵਕਤ ਦੀ ਲਿਮਿਟ ਕਰ ਦਿੱਤੀ ਜਾਵੇ ਤਾਂ ਜਲਦੀ ਖਤਮ ਹੋ ਜਾਵੇਗਾ । ਹਾਊਸ ਉਤਨੀ ਦੇਰ ਤਕ ਚਲਦਾ ਰਹੇਗਾ ਜਦੋਂ ਤਕ ਸ਼ਰਧਾਂਜਲੀ ਤੋਂ ਬਾਅਦ ਮੈਂ ਆਪਣਾ ਰੂਲਿੰਗ ਨਾ ਦੇ ਦਿਆਂ । ਇਹ ਰੂਲਿੰਗ ਦੇਣ ਲਈ ਮੈਂ ਅੱਜ ਦਾ ਦਿਨ ਮੁਕਰਰ ਕੀਤਾ ਹੈ । (It matters little. This file can be taken up. I allocated two hours to pay homage to Sri Guru Tegh Bahadur. But now 2¼ hours have passed. I think this discussion will go on like that and can not be finished. If time limit is imposed, it will end soon. The House will continue till I give my ruling. I have fixed this day for giving my ruling.)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਦਿਨ ਕੋਈ ਨਹੀਂ ਮੁਕੱਰਰ ਹੋਇਆ, ਤੁਸੀਂ ਜਿਤਨਾ ਮਰਜ਼ੀ ਟਾਈਮ ਲਗਾ ਸਕਦੇ ਹੋ । ਤੁਹਾਡੇ ਤੇ ਕੋਈ ਬਾਈਂਡਿੰਗ ਨਹੀਂ ।

**ਸ੍ਰੀ ਬਲਰਾਮਜੀ ਦਾਸ ਟੰਡਨ** : ਪਹਿਲਾਂ ਤਾਂ ਸਾਨੂੰ ਬੋਲ ਲੈਣ ਦਿਉ, ਇਹ ਗੱਲ ਤਾਂ ਬਾਅਦ ਵਿੱਚ ਵੇਖੀ ਜਾ ਸਕਦੀ ਹੈ ।

**ਸ੍ਰੀ ਸਪੀਕਰ** : ਬਾਅਦ ਦੀ ਕੋਈ ਗੱਲ ਨਹੀਂ । ਮੈਂ ਅੱਜ ਫੈਸਲਾ ਦੇ ਦੇਣਾ ਹੈ । ਤੁਸੀਂ ਮੈਨੂੰ ਦਸ ਦਿਉ ਹੋਰ ਕਿਤਨਾ ਕੁ ਟਾਈਮ ਲੈਣਾ ਹੈ। (The question of deferring the ruling does not arise. I am to give my decision today. The hon. Members may let me know the time they desire to take for paying homage.)

**ਸ੍ਰੀ ਲਾਲ ਚੰਦ ਸੱਭਰਵਾਲ** : ਸਪੀਕਰ ਸਾਹਿਬ, ਤੁਹਾਡੀ ਜੈਨਰਾਸਟੀ ਕੀ ਕਹਿੰਦੀ ਹੈ, ਤੁਸੀਂ ਹੋਰ ਕਿਤਨਾ ਕੁ ਚਿਰ ਸਾਨੂੰ ਬੋਲਣ ਲਈ ਦੇਣਾ ਚਾਹੁੰਦੇ ਹੋ ।

**ਸ੍ਰੀ ਸਪੀਕਰ** : ਤੁਸੀਂ ਆਲਰੈਡੀ 2 ਘੰਟੇ ਲਏ ਹਨ । ਦੋ ਚਾਰ ਆਦਮੀ ਰਹਿ ਗਏ ਹਨ । ਉਨ੍ਹਾਂ ਨੂੰ ਮੌਕਾ ਦੇ ਕੇ ਫੇਰ ਮੈਂ ਆਪਣਾ ਰੂਲਿੰਗ ਦਿਆਂਗਾ । (The hon. Members have already taken two hours. I think there are only two or four persons who desire to speak. So, I will give them opportunity to speak. Thereafter I will give my ruling.)

ਸ਼੍ਰੀ ਲਾਲ ਚੰਦ ਸੱਬਰਵਾਲ : ਅਸੀਂ ਤੁਹਾਡੀ ਇਸ ਪ੍ਰੋਪੋਜ਼ਲ ਨਾਲ ਐਗਰੀ ਕਰਦੇ ਹਾਂ । ਜਦੋਂ ਤਕ ਅਸੀਂ ਸੁਣ ਨਹੀਂ ਲੈਂਦੇ, ਉਦੋਂ ਤਕ ਜਾਂਦੇ ਵੀ ਨਹੀਂ ।

ਸਰਦਾਰ ਹਰਚਰਨ ਸਿੰਘ ਹੁਡਿਆਰਾ (ਜ਼ੀਰਾ) : ਅੱਜ ਅਸੀਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਵਸ ਤੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲੱਗੇ ਹਾਂ । "ਬਾਬਾਣੀਆਂ ਕਹਾਣੀਆਂ ਪੂਤ ਸਪੂਤ ਕਰੇਨ"

ਸਾਡੇ ਬਜ਼ੁਰਗ ਦੇ ਕਾਰਨਾਮੇ ਸਾਨੂੰ ਦਸ ਦੇ ਹਨ ਕਿ ਅਸੀਂ ਵੀ ਉਨ੍ਹਾਂ ਦੀਆਂ ਗੱਲਾਂ ਯਾਦ ਕਰਕੇ ਅਸੀਂ ਵੀ ਆਪਣੀਆਂ ਜ਼ਿੰਦਗੀਆਂ ਚੰਗੇਰੀਆਂ ਬਣਾ ਸਕਦੇ ਹਾਂ । ਏਥੇ ਮੇਰੇ ਵੀਰਾਂ ਨੇ ਕੁਰਬਾਨੀ ਦੇ ਪਹਿਲੂ ਵਲ ਧਿਆਨ ਦਿਵਾਇਆ ਹੈ, ਮੈਂ ਆਪ ਜੀ ਦਾ ਧਿਆਨ ਇਕ ਹੋਰ ਪਹਿਲੂ ਵਲ ਦਿਵਾਉਣਾ ਚਾਹੁੰਦਾ ਹਾਂ । ਇਹ ਇਕ ਆਮ ਗੱਲ ਹੈ ਕਿ ਜਦੋਂ ਵੀ ਕੋਈ ਇਮਤਿਹਾਨ ਹੁੰਦਾ ਹੈ ਤਾਂ ਉਸ ਦੇ ਵਾਸਤੇ ਪ੍ਰੈਪੇਰੇਟਰੀ ਲੀਵਜ਼ ਦਿੱਤੀਆਂ ਜਾਂਦੀਆਂ ਹਨ, ਇਮਤਿਹਾਨ ਦੇਣ ਵਾਲਾ ਤਿਆਰੀ ਕਰਦਾ ਹੈ ਅਤੇ ਫੇਰ ਉਸਤਾਦ ਉਸ ਦਾ ਇਮਤਿਹਾਨ ਲੈਂਦੇ ਹਨ । ਪਰ ਇਤਿਹਾਸ ਦਸਦਾ ਹੈ ਲੋਕਾਂ ਦੀਆਂ ਅੱਖਾਂ ਦੇ ਸਾਹਮਣੇ 1675 ਦੇ ਵਿੱਚ ਇਕ ਐਸਾ ਵਾਕਿਆ ਆਇਆ ਗੁਰੂ ਤੇਗ ਬਹਾਦਰ ਜੀ ਨੇ ਇਮਤਿਹਾਨ ਦਾ ਇਕ ਐਸਾ ਪਰਚਾ ਪਾਇਆ ਜਿਸ ਦੀ ਤਿਆਰੀ ਲਈ ਕੋਈ ਵਕਤ ਨਹੀਂ ਦਿੱਤਾ ਗਿਆ । ਸੋਚਣ ਲਈ ਵਕਤ ਨਹੀਂ ਦਿੱਤਾ ਗਿਆ । ਫੇਰ ਇਸ ਇਮਤਿਹਾਨ ਦੇ ਵਿੱਚ ਨਾ ਸਿਰਫ ਵਿਦਿਆਰਥੀ ਹੀ ਬੈਠਿਆ, ਇਸ ਵਿੱਚ ਗੁਰੂ ਵੀ ਬੈਠਾ, ਗੁਰ ਗੱਦੀ ਨੂੰ ਸਾਂਭਣ ਵਾਲਾ ਵੀ ਬੈਠਾ, ਗੁਰੂ ਦਾ ਸਿੱਖ ਵੀ ਬੈਠਾ । ਤਿੰਨਾਂ ਦੇ ਵੱਖ ਵੱਖ ਇਮਤਿਹਾਨ ਹੋਏ, ਜਿਹੜੇ ਇਕ ਪਰਚੇ ਦੇ ਵਿੱਚ ਦਰਜ ਹਨ । ਕਾਦਰ ਨੇ ਇਕ ਖੇਡ ਰਚੀ ਅਤੇ ਉਸ ਨੇ ਮਹਾਨ ਵਿਦਵਾਨ ਕਸ਼ਮੀਰੀ ਪੰਡਤਾਂ ਨੂੰ ਅਨੰਦਪੁਰ ਦੀ ਘਾਟੀ ਤੇ ਲਿਆਂਦਾ । ਇਹ ਵਿਦਵਾਨ ਪੰਡਤ ਜਿਨ੍ਹਾਂ ਦੇ ਮੱਥੇ ਤੇ ਬੜੇ ਲੰਮੇ ਲੰਮੇ ਤਿਲਕ ਲੱਗੇ ਹੋਏ ਸਨ ਅਤੇ ਜਿਨ੍ਹਾਂ ਦੇ ਵੱਡੀਆਂ ਵੱਡੀਆਂ ਧੋਤੀਆਂ ਪਹਿਨੀਆਂ ਹੋਈਆਂ ਸਨ, ਗੁਰੂ ਸਾਹਿਬ ਦੇ ਦਰਬਾਰ ਵਿੱਚ ਖੜ੍ਹੇ ਸਨ । ਇਸ ਸਮੇਂ ਅਜੀਬ ਸਨਾਟਾ ਛਾਇਆ ਹੋਇਆ ਸੀ । ਉਸ ਵੇਲੇ ਇਕ ਬਾਲ ਬਾਹਰੋਂ ਖੇਡਦਾ ਹੋਇਆ ਆਇਆ, ਉਸ ਨੇ ਇਕ ਅਜੀਬ ਅਵਸਥਾ ਵੇਖੀ ਤੇ ਪੁੱਛਣ ਲੱਗਾ, ਆਪਣੇ ਬਾਪੂ ਦੀ ਗੋਦ ਦੇ ਵਿੱਚ ਬੈਠ ਕੇ ਜਿਹੜੇ ਕਿ ਤਖਤ ਤੇ ਸੱਜੇ ਹੋਏ ਸਨ, ਪਿਤਾ ਜੀ ਅੱਜ ਕੋਈ ਅਜੀਬ ਰੰਗ ਹੈ, ਦਰਬਾਰ ਦਾ ਅੱਗੇ ਵਰਗਾ ਅਨੰਦ ਨਹੀਂ । ਅੱਜ ਏਥੇ ਸੱਨਾਟਾ ਛਾਇਆ ਹੋਇਆ ਹੈ । ਕੀ ਕਾਰਨ ਹੈ ? ਤਾਂ ਗੁਰੂ ਸਾਹਿਬ ਕਹਿਣ ਲੱਗੇ "ਬੇਟਾ ! ਇਹ ਸਾਹਮਣੇ ਬੈਠੇ ਜੋ ਵਿਦਵਾਨ ਪੰਡਤ ਤੂੰ ਵੇਖਦਾ ਹੈਂ, ਇਹ ਬੜੇ ਦੁਖੀ ਹਨ ਅਤੇ ਇਹ ਫਰਯਾਦ ਲੈ ਕੇ ਆਏ ਹਨ, ਕਿਉਂਕਿ ਇਨ੍ਹਾਂ ਦਾ ਧਰਮ ਖਤਰੇ ਵਿੱਚ ਹੈ । ਇਹ ਛੋਟੀ ਜਿਹੀ ਉਮਰ ਵਿੱਚ ਜਦੋਂ ਕਿ ਮੇਰੇ ਸਤਿਗੁਰੂ ਜੀ ਕੇਵਲ 9 ਸਾਲ ਦੇ ਸਨ ਇਮਤਿਹਾਨ ਦਾ ਪਰਚਾ ਪਿਆ । ਆਪ ਨੇ ਉਸ ਵੇਲੇ ਪੁੱਛਿਆ ਕਿ ਪਿਤਾ ਜੀ ਇਨ੍ਹਾਂ ਦਾ ਫੇਰ ਧਰਮ ਕਿਵੇਂ ਬਚ ਸਕਦਾ ਹੈ । ਗੁਰੂ ਤੇਗ ਬਹਾਦਰ ਜੀ ਨੇ ਫਰਮਾਇਆ ਕਿ ਬੇਟਾ ਇਨ੍ਹਾਂ ਦੇ ਧਰਮ ਦੀ ਰੱਖਿਆ ਕਿਸੇ ਮਹਾਂਪੁਰਸ਼ ਦੀ ਬਲੀ ਦੇ ਨਾਲ ਹੋਣੀ ਹੈ । ਉਸ ਵੇਲੇ 9 ਸਾਲ ਦੀ ਉਮਰ ਵਿੱਚ ਜਦੋਂ ਕਿ ਹਰ ਬੱਚਾ ਇਕ ਮਿੰਟ ਵੀ ਆਪਣੇ ਮਾਂ ਬਾਪ ਦੀ ਗੋਦ ਵਿੱਚੋਂ ਨਿਕਲਣਾ ਨਹੀਂ ਚਾਹੁੰਦਾ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਰਚੇ ਦਾ ਜਵਾਬ ਦਿੰਦੇ ਹਨ, ਅਤੇ ਇਸ ਵਿੱਚੋਂ ਪਾਸ ਹੁੰਦੇ ਹਨ ਕਿ ਮਹਾਰਾਜ ਤੁਹਾਡੇ ਨਾਲੋਂ ਵੱਡਾ ਮਹਾਂਪੁਰਸ਼, ਮੈਨੂੰ ਕੋਈ ਜਾਪਦਾ ਨਹੀਂ । ਦੂਸਰੇ ਪਾਸੇ ਜਦੋਂ ਇਹ ਪਰਚਾ ਸਿਖ ਸੰਗਤ ਤੇ ਪਾਇਆ ਗਿਆ ਤਾਂ ਉਸ ਨੇ ਵੀ ਇਨਕਾਰ ਨਹੀਂ ਕੀਤਾ । ਨਹੀਂ ਤਾਂ ਉਹ ਵੀ ਕਹਿ ਦੇਂਦੇ ਕਿ ਸਿੱਖ ਸੰਗਤ ਗੁਰੂ ਦੇ ਰੂਪ ਵਿੱਚ ਬੈਠੀ ਹੈ, ਇਹ ਬੱਚੇ ਨੇ ਗ਼ਲਤ ਰਾਏ ਦਿੱਤੀ ਹੈ। ਸਿਖ ਸੰਗਤ ਤੇ ਪਹਿਲਾਂ ਹੀ ਸੰਕਟ ਵਿੱਚ ਹੈ ਕਿਉਂਕਿ ਗੁਰ ਗੱਦੀ ਦੇਣ ਵੇਲੇ ਵੀ ਜਦੋਂ ਸ੍ਰੀ ਗੁਰੂ ਹਰਕਿਸ਼ਨ ਜੀ ਮਹਾਰਾਜ ਦੇ ਜੋਤੀ ਜੋਤ ਸਮਾਉਣ ਵੇਲੇ ਜਦੋਂ ਸਿੱਖ ਸੰਗਤਾਂ ਨੇ ਪੁਛਿਆ ਤਾਂ ਗੁਰੂ ਸਾਹਿਬ ਨੇ

[ਸਰਦਾਰ ਹਰਚਰਨ ਸਿੰਘ ਹਡਿਆਰਾ]

ਕਿਹਾ ਸੀ ਕਿ ਬਾਬੇ ਬਕਾਲੇ । ਬੜੀ ਮੁਸ਼ਕਲ ਨਾਲ ਗੁਰੂ ਸਾਹਿਬ ਦਾ ਲੜ ਸਿੱਖ ਸੰਗਤਾਂ ਨੇ ਬਕਾਲੇ ਜਾ ਕੇ ਫੜਿਆ ਸੀ, ਹੁਣ ਵੀ ਉਹ ਕਹਿ ਸਕਦੇ ਸੀ ਕਿ ਮਹਾਰਾਜ ਤੁਹਾਡਾ ਜਾਣਾ ਅਤੇ ਬਲੀਦਾਨ ਦੇਣਾ ਠੀਕ ਨਹੀਂ ਕਿਉਂਕ ਗੁਰੂ ਗੋਬਿੰਦ ਸਿੰਘ ਜੀ ਅਜੇ ੭ ਸਾਲ ਦੇ ਬੱਚੇ ਹੀ ਹਨ । ਸਾਡਾ ਪਹਿਲਾਂ ਕਿਸੇ ਨੂੰ ਲੜ ਫੜਾ ਕੇ ਜਾਓ । ਪਰ ਸਿੱਖ ਸੰਗਤ ਵੀ ਚੁੱਪ ਰਹੀ ਅਤੇ ਉਹ ਇਸ ਪਰਚੇ ਦੇ ਵਿੱਚ ਪਾਸ ਹੋਏ । ਫੇਰ ਤੀਸਰਾ ਇਮਤਿਹਾਨ ਉਸਤਾਦ ਦਾ ਵੀ ਹੋਇਆ । ਉਹਨੇ ਆਪਣੇ ਆਪ ਦਾ ਬਲੀਦਾਨ ਦੇਣਾ ਮੰਨਿਆ ਅਤੇ ਦਿੱਲੀ ਜਾਕੇ ਜ਼ਾਲਮ ਬਾਦਸ਼ਾਹ ਦੇ ਪਿੰਜਰੇ ਵਿੱਚ ਕੈਦ ਹੋਏ । ਉਨ੍ਹਾਂ ਦੇ ਸਾਹਮਣੇ ਘਾਤ ਪਿਆਲੇ ਨੂੰ ਲਾਂਬੂ ਲਾਇਆ ਤਾਂ ਜੋ ਗੁਰੂ ਸਾਹਿਬ ਇਨ੍ਹਾਂ ਤਸੀਹਾਂ ਨੂੰ ਵੇਖ ਕੇ ਦਹਿਸ਼ਤ ਖਾ ਜਾਣ ।

ਪਰ ਗੁਰੂ ਸਾਹਿਬ ਨੇ ਪਰਵਾਹ ਨਹੀਂ ਕੀਤੀ ਤੇ ਜਦੋਂ ਗੁਰੂ ਜੀ ਨੂੰ ਤਸੀਹੇ ਦਿੱਤੇ ਗਏ, ਸ਼ਹੀਦ ਕੀਤਾ ਗਿਆ ਤਾਂ ਦੁਨੀਆਂ ਨੇ ਦੇਖ ਲਿਆ ਕਿ ਉਸ ਔਰੰਗਜ਼ੇਬ ਬਾਦਸ਼ਾਹ ਨੂੰ ਜੋ ਕਿ ਆਦਿਲ ਜਹਾਂਗੀਰ ਦੀ ਗੱਦੀ ਤੇ ਬੈਠਾ ਸੀ, ਉਸ ਨੇ ਇਨਸਾਫ਼ ਹੱਥੋਂ ਛੱਡ ਦਿੱਤਾ । ਉਸ ਨੇ ਜਸਟਿਸ ਹੱਥੋਂ ਛਡ ਦਿੱਤਾ । ਜਸਟਿਸ ਇਨਜਸਟਿਸ ਵਿੱਚ ਬਦਲ ਗਈ ਤੇ ਉਸ ਤੋਂ ਬਾਅਦ ਸਰਕਾਰ ਬਦਲ ਗਈ । ਇਸ ਤੋਂ ਸਾਨੂੰ ਸਿਖਿਆ ਮਿਲਦੀ ਹੈ ਕਿ ਜਦੋਂ ਕੋਈ ਸਰਕਾਰ ਇਨਜਸਟਿਸ ਕਰਨ ਲਗ ਪੈਂਦੀ ਹੈ ਤਾਂ ਉਸ ਦੀ ਥਾਂ ਬਦਲ ਜਾਂਦੀ ਹੈ । ਸੋ, ਮੈਂ ਇਹ ਅਰਜ਼ ਕਰਦਾ ਹਾਂ ਕਿ ਜਦੋਂ ਤਾਕਤ ਹੱਥ ਆਵੇ ਤਾਂ ਜਸਟਿਸ ਕਰਿਆ ਜੇ, ਇਨਜਸਟਿਸ ਨਾ ਕਰਿਆ ਜੇ । ਇਨ੍ਹਾਂ ਸ਼ਬਦਾ ਨਾਲ ਮੈਂ ਗੁਰੂ ਸਾਹਿਬ ਨੂੰ ਆਪਣੀ ਸ਼ਰਧਾਜਲੀ ਪੇਸ਼ ਕਰਕੇ ਬੈਠ ਜਾਂਦਾ ਹਾਂ ।

**ਸ੍ਰੀ ਸਤਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਹਰ ਇਕ ਮਹਾਂਪੁਰਸ਼ ਦੇ ਜੀਵਨ ਵਿੱਚੋਂ ਉਸ ਦੀ ਸਿਖਿਆ ਵਿੱਚੋਂ ਸਬਕ ਸਿਖ ਕੇ ਉਸ ਤੇ ਅਮਲ ਕਰਨਾ ਸਾਡਾ ਸਾਰਿਆਂ ਦਾ ਫਰਜ਼ ਹੋਣਾ ਚਾਹੀਦਾ ਹੈ । ਸਾਰੇ ਹਾਊਸ ਦੇ ਨਾਲ ਗੁਰੂ ਤੇਗ ਬਹਾਦਰ ਜੀ ਨੂੰ ਸ਼ਰਧਾਂਜਲੀ ਪੇਸ਼ ਕਰਦਿਆਂ ਹੋਇਆਂ ਉਨ੍ਹਾਂ ਦੇ ਜੀਵਨ ਤੋਂ ਜਿਹੜੀਆਂ ਸਿਖਿਆਵਾਂ ਸਾਨੂੰ ਜ਼ਰੂਰ ਸਿਖਣੀਆਂ ਚਾਹੀਦੀਆਂ ਹਨ, ਮੈਂ ਉਨ੍ਹਾਂ ਦਾ ਜ਼ਿਕਰ ਜ਼ਰੂਰ ਕਰਾਂਗਾ । ਉਨ੍ਹਾਂ ਦੀ ਸਭ ਤੋਂ ਵੱਡੀ ਸਿਖਿਆ ਜਿਸ ਦਾ ਇਥੇ ਬਾਰ ਬਾਰ ਜ਼ਿਕਰ ਕੀਤਾ ਗਿਆ ਹੈ, ਉਹ ਇਹ ਹੈ ਕਿ ਜੇ ਕਿਧਰੇ ਵੀ ਕਿਸੇ ਵਲੋਂ ਵੀ ਕੋਈ ਵੀ ਜਬਰ—ਜ਼ੁਲਮ ਕਿਸੇ ਦੇ ਵੀ ਖਿਲਾਫ ਹੁੰਦਾ ਹੋਵੇ, ਉਸ ਦੇ ਖ਼ਿਲਾਫ਼ ਲੜਨਾ ਚਾਹੀਦਾ ਹੈ। ਉਸ ਨੂੰ ਖਤਮ ਕਰਨ ਵਾਸਤੇ ਜਦੋ—ਜਹਿਦ ਕਰਨੀ ਚਾਹੀਦੀ ਹੈ । ਦੂਜੀ ਗੱਲ, ਸਪੀਕਰ ਸਾਹਿਬ, ਮੈਂ ਉਚੇਚੀ ਤੌਰ ਤੇ ਕਹਿਣੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮੇਰੇ ਦੋਸਤ ਗੁਰਮੀਤ ਜੀ ਨੇ ਕਿਹਾ ਕਿ ਉਹ ਮਹਾਂਪੁਰਸ਼ ਜਿਨ੍ਹਾਂ ਨੇ ਹਿੰਦੁਸਤਾਨ ਵਿੱਚ ਮਜ਼ਬੀ ਰਵਾਦਾਰੀ ਦਾ ਝੰਡਾ ਚੁਕਿਆ । ਉਨ੍ਹਾਂ ਨੇ ਕਿਹਾ ਕਿ ਸਾਰੇ ਇਨਸਾਨ ਇਕੋ ਜਿਹੇ ਹਨ ਤੇ ਇਨਸਾਨ ਇਨਸਾਨ ਵਿੱਚ ਵਿਤਕਰਾ ਨਹੀਂ ਹੋਣਾ ਚਾਹੀਦਾ । ਇਥੇ ਦਸਿਆ ਗਿਆ ਹੈ ਕਿ ਜਦ ਇਕ ਬਾਦਸ਼ਾਹ ਨੇ ਆਪਣੀ ਸਿਆਸੀ ਤਾਕਤ ਨਾਲ ਇਕ ਮਜ਼ਹਬ ਨੂੰ ਦੂਸਰੇ ਮਜ਼ਬ ਤੇ ਠੋਸਣ ਦੀ ਕੋਸ਼ਿਸ਼ ਕੀਤੀ ਤਾਂ ਨਾਵੇਂ ਗੁਰੂ ਜੀ ਨੇ ਉਸ ਦੇ ਖਿਲਾਫ ਆਵਾਜ਼ ਚੁਕੀ । ਉਸ ਦੇ ਖਿਲਾਫ਼ ਲੜਾਈ ਲੜੀ ਅਤੇ ਉਸ ਦੇ ਖਿਲਾਫ਼ ਆਪਣੀ ਕੁਰਬਾਨੀ ਦਿੱਤੀ । ਇਕ ਮੁਗਲ ਬਾਦਸ਼ਾਹ ਨੇ ਆਪਣੀ ਸਿਆਸੀ ਤਾਕਤ ਨਾਲ ਆਪਣੀ ਤਲਵਾਰ ਨਾਲ ਅਤੇ ਆਪਣੀ ਪੁਲਸ ਦੀ ਤਾਕਤ ਨਾਲ ਇਕ ਧਰਮ ਤੇ ਦੂਜੇ ਧਰਮ ਨੂੰ ਠੋਸਣ ਦੀ ਕੋਸ਼ਿਸ਼ ਕੀਤੀ ਤਾਂ ਨਾਵੇਂ ਗੁਰੂ ਜੀ ਨੇ ਉਸ ਤੇ ਖ਼ਿਲਾਫ਼ ਜਦੋ ਜਹਿਦ ਕੀਤੀ ਤਾਂ ਮੇਰੇ ਦਿਲ ਵਿੱਚ ਕੋਈ ਸ਼ਕ ਨਹੀਂ ਕਿ ਜੇ ਮੁਗ਼ਲ ਬਾਦਸ਼ਾਹ ਦੀ ਥਾਂ ਕਿਸੇ ਹੋਰ ਧਰਮ ਦਾ ਬਾਦਸ਼ਾਹ ਆਪਣੀ ਤਲਵਾਰ ਦੇ ਜ਼ੋਰ ਨਾਲ ਕਿਸੇ ਦੂਜੇ ਧਰਮ ਤੇ ਆਪਣਾ ਧਰਮ ਠੋਸਣ ਦੀ ਕੋਸ਼ਿਸ਼ ਕਰਦਾ ਤਾਂ ਨਾਵੇਂ ਗੁਰੂ ਜੀ ਉਸ ਦੇ ਖ਼ਿਲਾਫ਼ ਵੀ ਇਸੇ ਤਰ੍ਹਾਂ ਹੀ ਜਦੋ—ਜਹਿਦ ਕਰਦੇ ।

ਇਸ ਵਿੱਚੋਂ ਸਾਨੂੰ ਆਪਣੇ ਪ੍ਰਾਂਤ ਦੀ ਤਰਕੀ ਲਈ ਸਬਕ ਸਿਖਣਾ ਚਾਹੀਦਾ ਹੈ ਕਿ ਜਿਸ ਪ੍ਰਾਂਤ ਜਾਂ ਦੇਸ਼ ਵਿੱਚ ਕਈ ਧਰਮ ਹੋਣ ਤਾਂ ਉਨ੍ਹਾਂ ਵਿੱਚ ਆਪਸ ਵਿੱਚ ਰਵਾਦਾਰੀ ਹੋਣੀ ਚਾਹੀਦੀ ਹੈ । ਕੋਈ ਵੀ ਸਰਕਾਰ ਹੋਵੇ, ਕਿਸੇ ਵੀ ਪਾਰਟੀ ਦੀ ਹੋਵੇ ਕਿਸੇ ਵੀ ਸ਼ਖਸ ਦੀ ਹੋਵੇ ਉਸ ਨੂੰ ਵੱਖ ਵੱਖ ਧਰਮਾਂ ਵਿੱਚ ਨਿਰਪੱਖਤਾ ਅਖਤਿਆਰ ਕਰਨੀ ਚਾਹੀਦੀ ਹੈ । ਇਕ ਧਰਮ ਦੀ ਕਾਸਟ ਤੇ ਦੂਜੇ ਧਰਮ ਦਾ ਲਿਹਾਜ਼ ਕਰਨ ਨਾਲ ਕਿਸੇ ਦੇਸ਼ ਦੀ ਜਾਂ ਕਿਸੇ ਪ੍ਰਾਂਤ ਦੀ ਜਨਤਾ ਤਰੱਕੀ ਨਹੀਂ ਕਰ ਸਕਦੀ । ਮੈਂ ਸਮਝਦਾ ਹਾਂ ਕਿ ਨਾਵੇਂ ਗੁਰੂ ਜੀ ਨੇ ਸਾਨੂੰ ਇਹ ਸਬਕ ਦਿੱਤਾ ਕਿ ਇਹ ਜ਼ੁਲਮ ਬਰਦਾਸ਼ਤ ਨਹੀਂ ਕਰਨਾ ਚਾਹੀਦਾ । ਮੇਰੀ ਨਾਕਸ ਰਾਏ ਵਿੱਚ ਮਜ਼ਹਬੀ ਰਵਾਦਾਰੀ ਹੋਵੇ, ਹਕੂਮਤ ਉਸ ਵਿੱਚ ਗੈਰ–ਜਾਨਬਦਾਰ ਹੋਵੇ, ਹਕੂਮਤ ਦੀ ਤਾਕਤ ਤੇ ਇਕ ਧਰਮ ਦੀ ਕਾਸਟ ਤੇ ਦੂਜੇ ਧਰਮ ਲਈ ਉਨਤੀ ਨਾ ਹੋਵੇ ਤਾਂ ਇਹ ਸਹੀ ਮਾਹਨਿਆਂ ਵਿੱਚ ਸੈਕੂਲਰਇਜ਼ਮ ਹੈ । ਮੈਂ ਸਮਝਦਾ ਹਾਂ ਕਿ ਨਾਵੇਂ ਗੁਰੂ ਜੀ ਦੇ ਜੀਵਨ ਤੋਂ ਜੋ ਸਬਕ ਅਸੀਂ ਸਿਖ ਸਕਦੇ ਹਾਂ ਉਹ ਇਹ ਹੈ ਕਿ ਅਸੀਂ ਆਪਣੇ ਦੇਸ਼ ਵਿੱਚ ਆਪਣੇ ਪ੍ਰਾਂਤ ਵਿੱਚ ਮਜ਼ੂਬੀ ਰਵਾਦਾਰੀ ਪੈਦਾ ਕਰੀਏ ਤਾਂ ਕਿ ਸਾਰੇ ਧਰਮਾਂ ਨੂੰ ਇਥੇ ਖੁਲ੍ਹ ਹੋਵੇ ਤੇ ਭਾਵੇਂ ਕਿਸੇ ਪਾਰਟੀ ਦੀ ਸਰਕਾਰ ਇਥੇ ਆ ਜਾਵ ਹਰ ਧਰਮ ਨੂੰ ਖੁਲ੍ਹ ਹੋਵੇਗੀ । ਉਹ ਸਰਕਾਰ ਕਿਸੇ ਇਕ ਧਰਮ ਦੇ ਨਹੀਂ ਸਗੋਂ ਸਾਰਿਆਂ ਦੀ ਸਾਂਝੀ ਅਤੇ ਗੈਰ–ਜਾਨਬਦਾਰ ਸਾਬਤ ਹੋਵੇਗੀ । ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ, ਇਸ ਲਈ ਤੀਸਰੀ ਅਤੇ ਆਖਰੀ ਗੱਲ ਮੈਂ ਇਹ ਕਹਾਂਗਾ ਕਿ ਗੁਰੂ ਸਾਹਿਬ ਦੇ ਜੋ ਅਸੂਲ ਸਨ ਜਿਵੇਂ ਮਜ਼ੂਬੀ ਰਵਾਦਾਰੀ ਅਤੇ ਜ਼ੁਲਮ ਦੇ ਖਿਲਾਫ਼ ਲੜਨਾ, ਉਸ ਤੇ ਉਹ ਕਾਇਮ ਰਹੇ । ਉਸ ਲਈ ਉਨ੍ਹਾਂ ਨੇ ਹਰ ਇਕ ਕੁਰਬਾਨੀ ਦਿਤੀ । ਮੈਂ ਸਮਝਦਾ ਹਾਂ ਕਿ ਜਦੋਂ ਕਿਸੇ ਮਹਾਂਪੁਰਸ਼ ਦੇ ਜੀਵਨ ਵਿੱਚੋਂ ਕੋਈ ਸਬਕ ਕਢੇ ਜਾਣ ਤਾਂ ਹਾਲਾਤ ਦੇ ਮੁਤਾਬਕ ਸਾਨੂੰ ਆਪਣੇ ਜੀਵਨ ਤੇ ਲਾਗੂ ਕਰਨੇ ਚਾਹੀਦੇ ਹਨ । ਮੈਂ ਸਮਝਦਾ ਹਾਂ ਕਿ ਸਾਡੇ ਦੇਸ਼ ਦੇ ਹਰ ਆਦਮੀ ਨੂੰ ਭਾਵੇਂ ਕਿਸੇ ਮਜ਼ੂਬ ਜਾਂ ਪਾਰਟੀ ਨਾਲ ਸਬੰਧ ਰਖਦਾ ਹੋਵੇ ਉਸ ਨੂੰ ਆਪਣੇ ਅਸੂਲ ਕਿਸੇ ਦਬਾ ਜਾਂ ਲਾਲਚ ਵਿੱਚ ਆ ਕੇ ਨਹੀਂ ਛਡ ਦੇਣੇ ਚਾਹੀਦੇ, ਸਗੋਂ ਉਨ੍ਹਾਂ ਤੇ ਕਾਇਮ ਰਹਿਣਾ ਚਾਹੀਦਾ ਹੈ ਤੇ ਜਿਸ ਗੱਲ ਨੂੰ ਅਸੀਂ ਠੀਕ ਸਮਝਦੇ ਹਾਂ ਜਾਂ ਸਮਝਦੇ ਸਾਂ ਉਸ ਖਾਤਰ ਹਰ ਲਾਲਚ ਠੁਕਰਾਉਣ ਲਈ ਅਸੀਂ ਤਿਆਰ ਹੋਈਏ । ਸਪੀਕਰ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਨਾਲ ਨਾਵੇਂ ਗੁਰੂ, ਗੁਰੂ ਤੇਗ ਬਹਾਦਰ ਜੀ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ ।

**चौधरी बलबीर सिंह** (होशियारपुर) : स्पीकर साहिब, गुरु तेग बहादुर साहिब उन महान ग्रात्माग्रों में से एक थे, जिन्होंने भारत के इतिहास की धारा को बदल दिया। गुरु नानक देव ने ग्रपना मिशन उस वक्त शुरु किया जब देश में बेहिंसी बढ़ चुकी थी । जुल्म बढ़ चुका था । उन्होंने जुल्म के खिलाफ खड़े होने का संदेश दिया । उसी ग्रमन को कायम रखने के लिए गुरु तेग बहादुर जी ने ग्रपनी कुरबानी दी । ग्रौर इसी के लिये गुरु गोबिन्द सिंह ने तलवार उठाई । स्पीकर साहिब.ग्रमन तभी कायम रह सकता है जब इसके पीछे एक मज़बूत ताकत हो ग्रौर यही वह सब से बड़ा सबक है जो भारत ने गुरु साहिब के जीवन से सीखना है । जब भारत के चारों ग्रोर भयानक ग्रांधियां उठ रही हों तो भारत को एक बहुत-मज़बूत ताकत तथा पूरी तैयारी की ज़रूरत थी । गुरु जी ने ग्रपनी, ग्रपने परिवार की ग्रपने मामा जी की, ग्रपने बेटे की, ग्रपने पोतों की कुरबानी दी । स्पीकर साहिब, ऐसी मिसालें तो मिल जाएंगी कि किसी परिवार में किसी एक ने या 2 ने कुरबानी दी हों, मगर यहां एक दो नहीं, पीढ़ियों की पीढ़ियों ने कुरबानी की । इस प्रकार की मिसालें इतिहास में, इस ज़मीन पर नहीं मिलेंगी । हमें चाहिए कि उनके पद-चिन्हों पर चलते हुए इस देश को इस देश की संस्कृति को बचाने के लिये ग्रपना सर्वस्व बलिदान करने को तैयार रहें । जो बाहर से ग्रांधियां उठ कर देश पर कब्ज़ा

[चोधरी बलबीर सिंह]

करने के लिये आ रही हैं, उनको खत्म करने के लिये हम हर प्रकार की कुरबानी करें। यही सबसे बड़ी श्रद्धांजली है जो हम उनको भेंट कर सकते हैं।

---

## PANEL OF CHAIRMEN

**ਸ੍ਰੀ ਸਪੀਕਰ** : ਇਸ ਤੋਂ ਪਹਿਲਾਂ ਕਿ ਡਾਕਟਰ ਸਾਹਿਬ ਸ਼ੁਰੂ ਕਰਨ ਮੈਂ ਇਕ ਬਹੁਤ ਜ਼ਰੂਰੀ ਅਨਾਊਂਸਮੈਂਟ ਕਰਨੀ ਹੈ। ਜਿਹੜਾ ਪੈਨਲ ਆਫ ਚੇਅਰਮੈਨ ਸੀ ਉਹ ਉਸੇ ਤਰ੍ਹਾਂ ਕੰਟੀਨਿਊ ਕਰੇਗਾ। ਜਿਹੜੇ ਆਦਮੀ ਪਹਿਲਾਂ ਚਾਰ ਸਨ ਉਹੀ ਇਸ ਸੈਸ਼ਨ ਵਾਸਤੇ ਕੰਟੀਨਿਊ ਕਰਨਗੇ। ਉਨ੍ਹਾਂ ਦੇ ਨਾਂ ਹਨ:—ਪੰਡਤ ਮੋਹਨ ਲਾਲ ਜੀ, ਸ੍ਰੀ ਸੱਬਰਵਾਲ, ਸਰਦਾਰ ਸੁਰਜੀਤ ਸਿੰਘ ਅਤੇ ਸਰਦਾਰ ਹਰਕ੍ਰਿਸ਼ਨ ਸਿੰਘ ਸੁਰਜੀਤ। (ਵਿਘਨ) (Before I allow Dr. Sahib to speak, I want to make an important announcement. The Panel of Chairmen already constituted would continue without any change. Four members already announced would continue in the current session. Their names are Pundit Mohan Lal, Shri Lal Chand Suberwal, S. Surjit Singh and S. Harkishan Singh Surjeet.) (*Interruption*)

**ਸ੍ਰੀ ਲਾਲ ਚੰਦ ਸੱਬਰਵਾਲ**: ਮੈਂ, ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਜੇ ਕਿਸੇ ਪਾਸਿਉਂ ਇਤਰਾਜ਼ ਹੈ ਤਾਂ ਜੋ ਸਾਡੀਆਂ ਕਮੇਟੀਆਂ ਬਣਾਈਆਂ ਹੋਈਆਂ ਹਨ, ਜੋ ਸਾਡੇ ਚੇਅਰਮੈਨ ਹਨ ਅਸੀਂ ਅਸਤੀਫੇ ਦੇਣ ਲਈ ਤਿਆਰ ਹਾਂ, ਕੋਈ ਉਲਝਣ ਵਾਲੀ ਗੱਲ ਨਹੀਂ।

**ਸ੍ਰੀ ਸਪੀਕਰ** : ਨਹੀਂ, ਨਹੀਂ ਇਸ ਗੱਲ ਦਾ ਕੋਈ ਸੁਆਲ ਨਹੀਂ। ਆਪੋਜੀਸ਼ਨ ਵਿਲ ਗੈਟ ਆਲ ਦੀ ਰਾਈਟਸ। (No, please Question of tendering resignation does not arise. Opposition will get all the rights.)

## HOMAGE TO GURU TEGH BAHADUR

(*Resumption*)

**ਡਾਕਟਰ ਭਗਤ ਸਿੰਘ** (ਫਰੀਦਕੋਟ): ਮਾਨਯੋਗ ਪ੍ਰਧਾਨ ਜੀ, ਅੱਜ ਦੇ ਉਤਮ ਦਿਨ......

(ਇਕ ਮਾਨਯੋਗ ਮੈਂਬਰ ਵਲੋਂ ਵਿਘਨ)

**ਸ੍ਰੀ ਬਲਰਾਮਜੀ ਦਾਸ ਟੰਡਨ** : ਜਦੋਂ ਇਕ ਮੈਂਬਰ ਬੋਲ ਰਹੇ ਹੋਣ ਔਰ ਸਪੀਕਰ ਸਾਹਿਬ ਦੇ ਦਰਮਿਆਨ ਉਨ੍ਹਾਂ ਨੂੰ ਕਰਾਸ ਨਹੀਂ ਸੀ ਕਰਨਾ ਚਾਹੀਦਾ।

**ਸ੍ਰੀ ਸਪੀਕਰ** : ਕੋਈ ਨਹੀਂ। ਕੌਣ ਕਰ ਗਿਆ ਹੈ। (It does't matter. Who has done so)

**ਸ੍ਰੀ ਬਲਰਾਮਜੀ ਦਾਸ ਟੰਡਨ** : ਸਰਦਾਰ ਨਰਿੰਦਰ ਸਿੰਘ ਜੀ, ਸਟੇਟ ਮਨਿਸਟਰ।

**ਸ੍ਰੀ ਸਪੀਕਰ** : ਨਹੀਂ, ਨਹੀਂ। No, No.

**ਇਕ ਮਾਨ ਯੋਗ ਮੈਂਬਰ** : ਇਨ੍ਹਾਂ ਉਂਜ ਵੀ ਕਲ ਪਰਸੋਂ ਆ ਜਾਣਾ ਹੈ ਇਹ ਪਹਿਲੇ ਹੀ ਟ੍ਰੇਨਿੰਗ ਲੈਣ ਡਹੇ ਹੋਏ ਹਨ। (ਅਪੋਜੀਸ਼ਨ ਵਲੋਂ ਹਾਸਾ)।

**ਡਾਕਟਰ ਭਗਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪ ਜੀ ਦਾ ਇਸ ਗੱਲ ਦਾ ਬੜਾ ਧੰਨਵਾਦੀ ਹਾਂ ਕਿ ਤੁਸਾਂ ਨੇ ਇਸ ਹਿੰਦੁਸਤਾਨ ਦੀ ਧਰਤੀ ਉੱਤੇ ਜੋ ਇਕ ਮਹਾਨ ਆਤਮਾ ਦੀ ਸ਼ਹਾਦਤ ਹੋਈ, ਜੋ ਮਨੁੱਖਤਾ ਨੂੰ ਕਾਇਮ ਰੱਖਣ ਲਈ ਔਰ ਉਸ ਵੇਲੇ ਇਸ ਦੇਸ਼ ਵਿਚ ਜੋ ਮੁਸਲਮਾਨਾਂ ਦੇ ਜ਼ੁਲਮ ਸਨ ਉਸਦੇ ਵਿਰੁਧ ਇਕ ਬੱਕਰੀ ਨੂੰ ਸ਼ੇਰ ਬਨਾਉਣ ਦੀ ਜੋ ਸ਼ਕਤੀ ਦੇਣ ਲਈ ਜੋ ਸ਼ਹਾਦਤ ਹੋਈ, ਇਸ ਲਈ ਸਮਾਂ ਦਿਤਾ ਹੈ। ਮੈਂ ਆਪਣੇ ਵੀਰ ਸ਼੍ਰੀ ਲਾਲ ਚੰਦ ਜੀ ਸੱਬਰਵਾਲ ਦਾ ਵੀ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਇਸ ਤਵਾਰੀਖੀ ਸ਼ਹਾਦਤ ਬਾਰੇ ਇਸ ਹਾਊਸ ਵਿੱਚ ਬੋਲ ਕੇ ਵਿਚਾਰ ਦੱਸੇ। ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦੁਰ ਦੀ ਜੋ ਸ਼ਹਾਦਤ ਹੈ, ਜਿਨ੍ਹਾਂ ਹਾਲਾਤ ਦੇ ਵਿੱਚ ਹੋਈ ਉਸ ਬਾਰੇ ਮੇਰੇ ਕਾਫੀ ਵੀਰਾਂ ਨੇ ਬੜੇ ਵਿਸਥਾਰ ਨਾਲ ਹਾਲਾਤ ਦੱਸੇ ਹਨ। ਮੈਂ ਇਸ ਤੋਂ ਥੋੜ੍ਹਾ ਜਿਹਾ ਅੱਗੇ ਜਾਂਦਾ ਹਾਂ। ਉਸ ਸ਼ਹਾਦਤ ਉੱਤੇ ਜੋ ਇਮਾਰਤ ਕਾਇਮ ਹੋਈ, ਉਹ ਕੀ ਅਸੂਲ ਸਨ। ਸ਼ਹਾਦਤ ਦੇ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਮਨ ਵਿੱਚ ਬੜੀ ਕਠੋਰਤਾ ਪੈਦਾ ਕੀਤੀ ਕਿ ਮੈਂ ਇਸ ਕੌਮ ਨੂੰ, ਦੇਸ਼ ਨੂੰ ਜਿਨ੍ਹਾਂ ਵਿੱਚ ਅੱਜ ਗੈਰਤ ਉਡ ਗਈ ਹੈ, ਹਜ਼ਾਰਾਂ ਦੀ ਤਾਦਾਦ ਵਿੱਚ ਸਾਡੀਆਂ ਬਹੂ-ਬੇਟੀਆਂ ਥੋੜ੍ਹੇ ਜਿਹੇ ਮੁੱਲਾਂ ਤੇ ਦੂਸਰੇ ਦੇਸ਼ਾਂ ਵਿੱਚ ਜਾ ਕੇ ਵਿਕਦੀਆਂ ਹਨ, ਇਸ ਗੈਰਤ ਨੂੰ ਵੰਗਾਰਨਾ ਹੈ। ਇਸ ਵਾਸਤੇ ਬਹੁਤ ਯਤਨ ਕੀਤੇ। ਜੋ ਸਮਾਜ ਵਿੱਚ ਵਿਤਕਰੇ ਸਨ ਉਨ੍ਹਾਂ ਨੂੰ ਦੂਰ ਕਰਨ ਵਾਸਤੇ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਕੋਸ਼ਿਸ਼ ਕੀਤੀ ਔਰ ਉਹ ਕੋਸ਼ਿਸ਼ ਅਮਲ ਵਿੱਚ ਲਿਆਂਦੀ। ਸਾਰਿਆਂ ਨੂੰ ਇਕ ਲੰਗਰ ਵਿੱਚ ਬਿਠਾ ਕੇ ਪ੍ਰਸ਼ਾਦ ਛਕਾਇਆ। ਫਿਰ ਦਸਵੇਂ ਪਾਤਸ਼ਾਹ ਜੀ ਨੇ ਇਕ ਬਾਟੇ ਦੇ ਵਿੱਚ ਅੰਮ੍ਰਿਤ ਛਕਾ ਕੇ ਸਭ ਦੇ ਵਿੱਚ ਇਕੋ ਹੀ ਰੂਹ ਫੂਕ ਕੇ ਦੇਸ਼ ਪਿਆਰ ਨੂੰ ਅਤੇ ਮਨੁੱਖਤਾ ਦੇ ਪਿਆਰ ਨੂੰ ਜਗਾਇਆ। ਉਸ ਸਮੇਂ ਦੇਸ਼ ਦੀ ਹਾਲਤ ਬੜੀ ਗਿਰੀ ਹੋਈ ਸੀ। ਇਸ ਨੂੰ ਚੁੱਕਣ ਲਈ ਪੰਜ ਪਿਆਰੇ ਬਣਾਏ। ਉਨ੍ਹਾਂ ਨੂੰ ਅੰਮ੍ਰਿਤ ਛਕਾਇਆ ਪਰ ਉਨ੍ਹਾਂ ਦੇ ਹੱਥੋਂ ਆਪ ਅੰਮ੍ਰਿਤ ਛਕਿਆ। ਮੈਂ ਕਹਿੰਦਾ ਹਾਂ ਕਿ ਸਾਂਝੀਵਾਲਤਾ ਅਤੇ ਡੈਮੋਕਰੇਸੀ ਦੀ ਇਹੋ ਜਿਹੀ ਹੋਰ ਮਿਸਾਲ ਕਿਸੇ ਥਾਂ ਨਹੀਂ ਮਿਲਦੀ। ਅਗਰ ਮਜ਼੍ਹਬਾਂ ਦੀ ਕੰਪੈਰੇਟਿਵ ਸਟੱਡੀ ਕੀਤੀ ਜਾਵੇ ਤਾਂ ਮਹਾਤਮਾ ਬੁੱਧ ਦੇ ਵਕਤਾਂ ਵਿੱਚ ਉਨ੍ਹਾਂ ਨੇ ਤਪੱਸਿਆ ਦੇ ਰਾਹੀਂ ਇਕ ਮਹਾਨ ਆਤਮਾ ਦਾ ਸੰਤ ਪੈਦਾ ਕੀਤਾ। ਉਹ ਮਹਾਰਾਜਾ ਅਸ਼ੋਕ ਦੇ ਵਕਤ ਕਾਲਿੰਗਾ ਦੀ ਲੜਾਈ ਦੇ ਬਾਅਦ ਉਸ ਮਹਾਤਮਾ ਬੁੱਧ ਦੀ ਅਸ਼ੀਰਵਾਦ ਨਾਲ ਇਸ ਦੇਸ਼ ਵਿੱਚ ਇਕ ਬੜੀ ਸਲਤਨਤ ਬਣੀ, ਉਹ ਮਿਡਲ ਏਸ਼ੀਆ ਵਿੱਚ ਕਾਇਮ ਰਹੀ।

(ਇਸ ਵੇਲੇ ਸ਼੍ਰੀ ਮੋਹਨ ਲਾਲ, ਜੋ ਪੈਨਲ ਆਫ ਚੇਅਰਮੈਨ ਦੇ ਮੈਂਬਰ ਹਨ, ਸਪੀਕਰ ਸਾਹਿਬ ਦੀ ਕੁਰਸੀ ਤੇ ਬਿਰਾਜਮਾਨ ਹੋਏ)।

ਮਗਰ ਇਸ ਮਜ਼੍ਹਬ ਦੇ ਵਿੱਚ ਇਕ ਬਹੁਤ ਵੱਡਾ ਸੰਤ ਪੈਦਾ ਕੀਤਾ। ਥੋੜ੍ਹੇ ਸਮੇਂ ਬਾਅਦ ਇਕ ਨਮੁੰਦਰੀਪਾਦ ਜ਼ਾਤ ਦਾ ਬ੍ਰਾਹਮਣ 33 ਸਾਲ ਦੀ ਉਮਰ ਵਿੱਚ ਸ਼ੰਕਰ ਅਚਾਰੀਆ ਦੇ ਨਾਂ ਨਾਲ ਉਠਿਆ ਜੋ ਗੁਰਜ਼ ਫੇਰਦਾ ਫੇਰਦਾ ਕਸ਼ਮੀਰ ਅਤੇ ਪੰਜਾਬ ਵਿੱਚ ਆ ਗਿਆ। ਇਸ ਦੇ ਵਿੱਚ ਕੀ ਗੱਲ ਸੀ, ਜਿਸ ਦੇ ਨਾਲ ਇਤਨੇ ਵੱਡੇ ਹਿੰਦੁਸਤਾਨ ਵਿਚ ਇਕ ਆਦਮੀ ਹੀ ਸਰ ਕਰਦਾ ਬਣ ਗਿਆ। ਉਹ ਇਹ ਸੀ ਕਿ ਜਿਥੇ ਇਕ ਵੱਡਾ ਸੰਤ ਪੈਦਾ ਕੀਤਾ, ਇਸ ਧਰਮ ਦੀ ਰੱਖਿਆ ਦੀ ਖਾਤਰ ਉਸ ਸੰਤ ਨੂੰ ਸਿਪਾਹੀ ਵੀ ਬਣਨ ਦੀ ਲੋੜ ਸੀ। ਦਸਵੇਂ ਪਾਤਸ਼ਾਹ ਜੀ ਨੇ ਇਹ ਦੋ ਸੰਤ ਅਤੇ ਸਿਪਾਹੀ ਇਕ ਜਗ੍ਹਾ ਤੇ ਲਿਆ ਕੇ ਖੜ੍ਹੇ ਕਰ ਦਿੱਤੇ। ਜਦੋਂ ਕਿਸੇ ਸੰਤ ਨੂੰ ਆਪਣੇ ਧਰਮ ਨੂੰ ਬਚਾਉਣ ਦੀ ਲੋੜ ਹੈ ਤਾਂ ਉਸਦਾ ਧਰਮ ਹੈ ਕਿ ਉਹ ਸ਼ਸਤਰ ਪਕੜ ਕੇ ਧਰਮ ਦੀ ਰੱਖਿਆ ਕਰੇ। ਇਸ ਹਿੰਦੁਸਤਾਨ ਦੀ ਧਰਤੀ ਉੱਤੇ ਜੋ ਦਸ਼ਮੇਸ਼ ਪਿਤਾ ਜੀ ਨੇ ਦਿੱਤਾ ਔਰ ਖਾਲਸਾ ਪੰਥ ਸਾਜਿਆ ਹੈ, ਉਸਦੇ ਵਿੱਚ ਰੂਹ ਜੋ ਫੂਕੀ ਹੈ, ਉਨ੍ਹਾਂ ਨੇ ਆਪਣੇ ਕ੍ਰਿਸ਼ਮੇ ਦਿਖਾਏ ਕਿ ਹਿੰਦੁਸਤਾਨ ਦਾ ਗਿਆ ਹੋਇਆ ਰਾਜ ਫਿਰ ਇਸ ਧਰਤੀ ਤੇ ਆਪਣੇ ਰਾਜ ਵਿੱਚ ਲਿਆ ਕੇ ਪੇਸ਼ ਕੀਤਾ। ਉਹ ਸਾਡਾ ਕਰੈਕਟਰ ਸੀ। ਉਸ ਵੇਲੇ ਦਸਵੇਂ ਪਾਤਸ਼ਾਹ ਜੀ ਨੇ ਸਾਨੂੰ ਬਲ ਬਖਸ਼ਿਆ। ਬਲ ਹਰ ਇਨਸਾਨ ਵਿੱਚ ਹੀ ਹੈ। ਮਗਰ ਬੁੱਧੀ ਭ੍ਰਿਸ਼ਟ ਹੋਣ ਦੇ ਕਾਰਣ ਅਸੀਂ ਮੱਤ ਨੂੰ ਨਹੀਂ ਮੰਨਦੇ ਅਤੇ ਜੋ ਸਾਡਾ ਬਲ ਹੈ ਉਹ ਜਾਂਦਾ ਰਿਹਾ ਹੈ। ਉਸ ਬਲ ਦੀ ਅੱਜ ਦੇ ਸਮੇਂ ਵਿੱਚ ਵੀ ਲੋੜ ਹੈ ਜਦੋਂ ਅਸੀਂ ਅੰਮ੍ਰਿਤ ਛਕਦੇ ਹਾਂ, ਅਸੀਂ ਸਿੱਖੀ ਦਾ ਪ੍ਰਣ ਕਰਦੇ ਹਾਂ। ਕਿਹੜੀ ਸਿੱਖੀ ? ਉਹ ਇਹ ਕਿ ਅਸੀਂ ਜ਼ੁਲਮ ਦੇ ਖਿਲਾਫ ਲੜਨਾ ਹੈ। ਮਨੁੱਖਤਾ ਦੇ

[ਡਾ੦ ਭਗਤ ਸਿੰਘ]

ਵਿਰੁੱਧ ਕੋਈ ਜ਼ੁਲਮ ਹੁੰਦਾ ਹੈ ਤਾਂ ਉਸਦੇ ਵਿਰੁੱਧ ਲੜਨਾ ਹੈ। ਸਿਖ ਦਾ ਦੂਜਾ ਨਾਂ ਸੈਕੂਲਰ ਹੈ। ਸੋ ਮੈਂ ਉਨ੍ਹਾਂ ਵੀਰਾਂ ਅੱਗੇ ਅਤੇ ਆਪਣੇ ਅੱਗੇ ਕਹਿੰਦਾ ਹਾਂ ਕਿ ਉਹ ਸਿੱਖ ਜਿਸਦੇ ਤੇੜ ਇਕ ਕੱਛਾ ਹੁੰਦਾ ਸੀ ਅਤੇ ਨੰਗਾ ਹੁੰਦਾ ਸੀ ਔਰ ਮੁਗਲ ਬਾਦਸ਼ਾਹਾਂ ਵੇਲੇ ਉਨ੍ਹਾਂ ਦੇ ਸਿਰਾਂ ਦਾ ਮੁੱਲ ਪਾਇਆ ਜਾਂਦਾ ਸੀ। ਮਗਰ ਜਦੋਂ ਕਿਤੇ ਉਸ ਸਿੱਖ ਨੂੰ ਕਚਹਿਰੀ ਵਿੱਚ ਲਿਆ ਕੇ ਖੜ੍ਹਾ ਕੀਤਾ ਜਾਂਦਾ ਸੀ, ਉਸਦੇ ਮੂੰਹੋਂ ਜੋ ਸ਼ਬਦ ਨਿਕਲਦੇ ਸਨ ਤਾਂ ਉਸ ਵੇਲੇ ਕਚਹਿਰੀ ਮੰਨਦੀ ਸੀ ਕਿ ਸਿੱਖ ਕਿਉਂਕਿ ਝੂਠ ਨਹੀਂ ਬੋਲ ਸਕਦਾ ਜੋ ਇਹ ਸ਼ਬਦ ਕਹਿੰਦਾ ਹੈ ਠੀਕ ਕਹਿੰਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਕੀ ਉਹ ਸ਼ਕਤੀ, ਉਹ ਸਪਿਰਟ ਅੱਜ ਸਾਡੇ ਵਿੱਚ ਮੌਜੂਦ ਹੈ। ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਅੱਜ ਆਪਣੇ ਆਪ ਨੂੰ ਦੇਖੀਏ ਕਿਉਂਕਿ ਸਿਖਾਂ ਨੇ ਇਸ ਧਰਤੀ ਉੱਤੇ ਮਨੁੱਖਤਾ ਨੂੰ ਅਗਾਂਹ ਲਿਜਾਣ ਵਾਸਤੇ ਬਹੁਤ ਭਾਰਾ ਹਿੱਸਾ ਪਾਉਣਾ ਹੈ, ਬਹੁਤ ਭਾਰਾ ਪਾਰਟ ਅਦਾ ਕਰਨਾ ਹੈ। ਇਹ ਤਾਂ ਹੀ ਹੋ ਸਕਦਾ ਹੈ, ਜੇ ਅਸੀਂ ਦਸਵੇਂ ਪਾਤਸ਼ਾਹ ਦਸ਼ਮੇਸ਼ ਪਿਤਾ ਜੀ ਦੇ ਮਿਸ਼ਨ ਤੇ ਚੱਲੀਏ। ਅਸੀਂ ਸ਼ਿਵਾ ਜੀ ਮਰਹੱਟੇ ਦੀ ਲਾਈਫ ਨੂੰ ਯਾਦ ਕਰੀਏ। ਇਨ੍ਹਾਂ ਨਾਲ ਸਾਨੂੰ ਇਸ ਗੱਲ ਦੀ ਬੜੀ ਜ਼ਰੂਰਤ ਹੈ ਕਿ ਅਸੀਂ ਆਪਣੇ ਕਰੈਕਟਰ ਨੂੰ ਉਸਾਰੀਏ। ਅੱਜ ਅਸੀਂ ਦੇਖਦੇ ਹਾਂ ਕਿ ਸਾਡੇ ਵੀਰ ਜੋ ਸਬਜ਼ੀ ਤੋਲਦੇ ਹਨ, ਉਸਦੇ ਵਿੱਚ ਪਾਸਕੂ ਰੱਖ ਕੇ ਜਪੁਜੀ ਸਾਹਿਬ ਜੀ ਦਾ ਪਾਠ ਕਰੀ ਜਾਂਦੇ ਹਨ। ਕਿਆ ਇਹ ਸਿੱਖੀ ਹੈ ? ਨਹੀਂ। ਅੱਜ ਨਿੱਕੀ ਗੱਲ ਉੱਤੇ ਝੂਠੀਆਂ ਕਸਮਾਂ ਖਾਂਦੇ ਹਾਂ। ਗੀਤਾ ਨੂੰ ਫੜਕੇ ਕਸਮਾ ਖਾਂਦੇ ਹਾਂ ਕਿ ਅਸੀਂ ਇਸ ਪਾਰਟੀ ਵੱਲ ਰਹਾਂਗੇ। ਅਸੀਂ ਐਸ ਪਾਰਟੀ ਵੱਲ ਰਹਾਂਗੇ। ਮੈਂ ਅਰਜ਼ ਕਰਦਾ ਹਾਂ ਕਿ ਇਹ ਦੇਸ਼ ਦੀ ਗਿਰਾਵਟ ਹੈ। ਇਹ ਸਾਡੀ ਮਨੁੱਖਤਾ ਦੀ ਗਿਰਾਵਟ ਹੈ। ਇਹ ਜੋ ਚੀਜ਼ ਹੈ ਇਸ ਨੂੰ ਅਸੀਂ ਪੂਰਾ ਕਰਨਾ ਹੈ। ਉਹ ਕੇਵਲ ਸਾਡੇ ਧਾਰਮਿਕ ਖਿਆਲ ਹਨ ਉਨ੍ਹਾਂ ਦੀ ਉਦਾਕਤੀ ਕਰਨ ਵਾਸਤੇ ਅਸੀਂ ਕੀ ਕਰ ਸਕਦੇ ਹਾਂ। ਸੋ ਆਉ। (ਵਿਘਨ) ਸਪੀਕਰ ਸਾਹਿਬ, ਮੈਂ ਕਿਸੇ ਵੀਰ ਨੂੰ ਮੁਖਾਤਬ ਕਰਕੇ ਨਹੀਂ ਕਹਿੰਦਾ। ਇਹ ਜਨਰਲ ਗੱਲ ਹੈ। ਨਾਂ ਹੀ ਮੈਂ ਕਿਸੇ ਵਿਅਕਤੀ ਨੂੰ ਕਿਸੇ ਕਿਸਮ ਦਾ ਕੋਈ ਤਾਨ੍ਹਾ ਲਾਂਦਾ ਹਾਂ। ਆਉ ਅਸੀਂ ਆਪਣਾ ਕਰੈਕਟਰ ਸੁਧਾਰੀਏ ਦੇਸ਼ ਉੱਤੇ ਬੜਾ ਭਿਆਨਕ ਸਮਾਂ ਆ ਰਿਹਾ ਹੈ। ਚਾਰ ਜਾਂ ਪੰਜ ਸਾਲ ਤੱਕ ਹੋ ਸਕਦਾ ਹੈ ਰੈਵੋਲਿਊਸ਼ਨ ਆਵੇ। ਉਸ ਰੈਵੋਲਿਊਸ਼ਨ ਦੇ ਵਿੱਚ ਲੋੜ ਹੈ ਕਿ ਪੰਜਾਬੀਆਂ ਦਾ ਕਰੈਕਟਰ ਬੜਾ ਉੱਚਾ ਹੋਵੇ। ਅਸੀਂ ਲੋਕ ਬਾਰਡਰ ਤੇ ਬੈਠੇ ਹਾਂ, ਅਸੀਂ ਸਾਰੇ ਦੇਸ਼ ਦੀ ਰੱਖਿਆ ਕਰਨੀ ਹੈ। ਮੈਂ ਆਸ ਕਰਦਾ ਹਾਂ ਕਿ ਅੱਜ ਦੇ ਇਸ ਮਹਾਨ ਦਿਨ ਅਸੀਂ ਪ੍ਰਣ ਕਰੀਏ ਕਿ ਅਸੀਂ ਜੋ ਗੱਲਾਂ ਆਪਣੇ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਤੋਂ ਸਿੱਖੀਆਂ ਹਨ ਅਤੇ ਦਸਵੇਂ ਪਾਤਸ਼ਾਹ ਜੀ ਦੇ ਅੰਮ੍ਰਿਤ ਅਤੇ ਉਨ੍ਹਾਂ ਦੇ ਬੱਚਿਆਂ ਦੀ ਸ਼ਹਾਦਤ ਤੋਂ ਸਿੱਖੀਆਂ ਹਨ, ਉਨ੍ਹਾਂ ਤੇ ਪੂਰਨ ਅਮਲ ਕਰੀਏ ਅਤੇ ਆਪਣਾ ਜੀਵਨ ਸੁਧਾਰੀਏ। ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡੀ ਹੋਰ ਕੋਈ ਸ਼ਰਧਾਂਜਲੀ ਨਹੀਂ ਹੋ ਸਕਦੀ।

5.00 p.m. ਅੱਜ ਇਸ ਮਹਾਨ ਦਿਨ ਅਸੀਂ ਪ੍ਰਣ ਕਰੀਏ ਕਿ ਜੋ ਗੱਲਾਂ ਅਸੀਂ ਆਪਣੀ ਨੌਵੀਂ ਪਾਤਸ਼ਾਹੀ ਦੀ ਸ਼ਹਾਦਤ ਤੋਂ ਸਿਖੀਆਂ ਹਨ ਅਤੇ ਦਸਵੀਂ ਪਾਤਸ਼ਾਹੀ ਦੇ ਅੰਮ੍ਰਿਤ ਔਰ ਉਨ੍ਹਾਂ ਦੇ ਬੱਚਿਆਂ ਦੀ ਸ਼ਹਾਦਤ ਤੋਂ ਸਿਖੀਆਂ ਹਨ ਉਨ੍ਹਾਂ ਉੱਤੇ ਅਮਲ ਕਰੀਏ ਔਰ ਅਪਣਾ ਜੀਵਨ ਸੁਧਾਰਨ ਦੀ ਕੋਸ਼ਿਸ਼ ਕਰੀਏ। ਅਗਰ ਅਸੀਂ ਐਸਾ ਕਰ ਸਕੀਏ ਤਾਂ ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡੀ ਸ਼ਰਧਾਂਜਲੀ ਹੋਰ ਕੋਈ ਨਹੀਂ ਹੋਵੇਗੀ। ਅੰਤ ਵਿੱਚ, ਮੈਂ ਹਾਊਸ ਦਾ ਮਸ਼ਕੂਰ ਹਾਂ ਔਰ ਸਭ ਤੋਂ ਜ਼ਿਆਦਾ ਸ੍ਰੀ ਲਾਲ ਚੰਦ ਜੀ ਸੱਬਰਵਾਲ ਦਾ ਮਸ਼ਕੂਰ ਹਾਂ, ਜਿਨ੍ਹਾਂ ਨੇ ਇਹ ਖਿਆਲ ਪ੍ਰਗਟ ਕੀਤਾ ਔਰ ਸਪੀਕਰ ਸਾਹਿਬ ਨੇ ਇਸ ਗੱਲ ਤੇ ਸਾਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਨ ਦਾ ਮੌਕਾ ਦਿੱਤਾ।

**ਸ੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ ਦੱਖਣ) : ਮਾਨਯੋਗ ਚੇਅਰਮੈਨ ਸਾਹਿਬ.........

**Mr. Chairman:** I have not called upon you. Another Hon. Member is also standing. I have to call upon one of you. I call upon Sardar Sardar Singh Kohli.

**ਸ੍ਰੀ ਹਰਬੰਸ ਲਾਲ ਖੰਨਾ** : ਚੇਅਰਮੈਨ ਸਾਹਿਬ, ਮੈਂ ਵੀ ਬੋਲਣਾ ਹੈ।

**ਉਪ ਮੰਤਰੀ ਲੋਕ ਕਾਰਜ** (ਸਰਦਾਰ ਸਰਦਾਰ ਸਿੰਘ ਕੋਹਲੀ) : ਚੇਅਰਮੈਨ ਸਾਹਿਬ, ਅੱਜ ਅਸੀਂ ਗੁਰੂ ਤੇਗ ਬਹਾਦੁਰ ਸਾਹਿਬ, ਧਰਮ ਦੀ ਚਾਦਰ, ਜੇਹਿ ਸਿਮਰੀਏ ਤੇਹਿੰ ਹਾਜ਼ਰ ਦੀ ਸ਼ਹੀਦੀ ਦਿਨ ਉੱਤੇ ਉਨ੍ਹਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਨ ਲਈ ਇਕੱਠੇ ਹੋਏ ਹਾਂ ਤੇ ਬੋਲ ਰਹੇ ਹਾਂ। ਸੱਚੇ ਪਾਤਸ਼ਾਹ ਮਹਾਰਾਜ ਗੁਰੂ ਤੇਗ ਬਹਾਦੁਰ—

ਧਰਮ ਸ਼ਰਮ ਦੋਊ ਛਪ ਖਲੋਤੇ
ਕੂੜ੍ਹ ਫਿਰੇ ਪਰਧਾਨ ਵੇ ਲਾਲੋ।

ਜਿਸ ਵਕਤ ਧਰਮ ਤੇ ਸ਼ਰਮ ਬਿਲਕੁਲ ਰਹੇ ਨਹੀਂ ਸੀ, ਜ਼ੁਲਮ ਦਾ ਹਨੇਰ ਮਚਿਆ ਹੋਇਆ ਸੀ ਉਸ ਵਕਤ ਸਭਨਾਂ ਲੋਕਾਂ ਨੇ ਮਿਲ ਕੇ ਇੱਕਠੇ ਹੋ ਕੇ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦੀ ਸ਼ਰਨ ਲਈ ਔਰ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਸਾਡੇ ਪਾਸ ਕੋਈ ਚਾਰਾ ਨਹੀਂ ਰਿਹਾ, ਅਸੀਂ ਹਾਰ ਕੇ ਥਕ ਗਏ ਹਾਂ, ਸਾਡੇ ਪਾਸ ਹੋਰ ਕੋਈ ਆਸਰਾ ਨਹੀਂ ਕਿਰਪਾ ਕਰਕੇ ਆਪ ਹੀ ਧਰਮ ਦੀ ਬਾਗਡੋਰ ਆਪਣੇ ਹੱਥ ਵਿੱਚ ਸੰਭਾਲੋ ਔਰ ਸਾਡੀ ਰੁੜ੍ਹਦੀ ਬੇੜੀ ਨੂੰ ਪਾਰ ਲੰਘਾਉ ਤਾਂ ਸੱਚੇ ਪਾਤਸ਼ਾਹ ਮਹਾਰਾਜ ਗੁਰੂ ਤੇਗ ਬਹਾਦੁਰ ਜੀ ਨੇ ਉਨ੍ਹਾਂ ਦੀ ਬੇਨਤੀ ਨੂੰ ਮੰਨ ਕੇ ਇਸ ਮਹਾਨ ਕੰਮ ਨੂੰ ਆਪਣੇ ਸਿਰ ਤੇ ਲਿਆ ਔਰ ਉਸ ਵਕਤ ਦੇ ਜ਼ੁਲਮ ਦੇ ਖਿਲਾਫ਼ ਝੰਡਾ ਖੜਾ ਕੀਤਾ। ਸੱਚੇ ਪਾਤਸ਼ਾਹ ਗੁਰੂ ਮਹਾਰਾਜ ਜੀ ਦਿੱਲੀ ਚਲੇ ਗਏ ਔਰ ਉਥੇ ਜਾਕੇ ਉਨ੍ਹਾਂ ਦੇ ਨਾਲ ਜੋ ਕੁਝ ਬੀਤੀ, ਉਸ ਬਾਰੇ ਮੇਰੇ ਵੀਰਾਂ ਨੇ ਵਿਸਥਾਰ ਨਾਲ ਪਹਿਲੇ ਹੀ ਦਸ ਦਿੱਤਾ ਹੈ। ਮੈਂ ਇਕ ਹੀ ਗੱਲ ਅਰਜ਼ ਕਰਦਾ ਹਾਂ ਕਿ ਉਸ ਵਕਤ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਕ ਚਿੱਠੀ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਨੂੰ ਲਿਖੀ। ਉਹ ਚਿੱਠੀ ਕਿਸੇ ਕੋਲੋਂ ਨਹੀਂ ਸੀ ਪੜ੍ਹੀ ਗਈ। ਔਰੰਗਜ਼ੇਬ ਨੇ ਉਹ ਚਿੱਠੀ ਲੈ ਕੇ ਆਪਣੀ ਲੜਕੀ ਜ਼ੇਬੁਲਨਿਸ਼ਾ ਨੂੰ ਕਿਹਾ ਕਿ ਤੂੰ ਇਹ ਚਿੱਠੀ ਪੜ੍ਹ ਕਿ ਇਸ ਵਿੱਚ ਕੀ ਲਿਖਿਆ ਹੈ। ਉਸ ਵਿੱਚ ਲਿਖਿਆ ਸੀ :

ਸ਼ਾਹਜਹਾਂ ਨੂੰ ਕੈਦ ਕਰ ਦਾਰਾ ਮਰਵਾਇਆ
ਗੁਰੂ ਤੇਗ ਬਹਾਦੁਰ ਸਾਹਿਬ ਨੂੰ ਦਿੱਲੀ ਬੁਲਵਾ ਕੇ
ਤੂੰ ਧਰੋ ਕਮਾਇਆ।
ਬੀਜ ਬੀਜਿਆ ਏ ਜ਼ਹਿਰ ਦਾ ਤੇ ਫਲ ਖਾਣਾ ਐਸਾ।

ਜਿਸ ਵਕਤ ਉਸ ਨੇ ਇਹ ਚਿੱਠੀ ਪੜ੍ਹ ਕੇ ਦੱਸੀ ਤਾਂ ਬਾਦਸ਼ਾਹ ਨੇ ਆਪਣੀ ਲੜਕੀ ਨੂੰ ਕਿਹਾ ਕਿ ਤੂੰ ਉਸ ਨੂੰ ਇਤਨਾ ਮਾਨ ਕਿਉਂ ਦਿੱਤਾ ਹੈ। ਉਸ ਨੂੰ ਬੜਾ ਗੁੱਸਾ ਆ ਗਿਆ। ਪਰ ਜਿਹੜੀ ਉਹ ਲੜਕੀ ਸੀ ਉਹ ਬੜੀ ਨੇਕ ਸੀ। ਜਦ ਉਹ ਆਪਣੇ ਖੁਦਾ ਨੂੰ ਯਾਦ ਕਰਦੀ ਸੀ ਉਸ ਵਕਤ ਨਮਾਜ਼ ਤਾਂ ਦਿੱਲੀ ਵਿੱਚ ਪੜ੍ਹਦੀ ਸੀ ਪਰ ਉਸ ਦਾ ਸਜਦਾ ਕਾਅਬੇ ਜਾ ਕੇ ਹੁੰਦਾ ਸੀ। ਉਹ ਇਤਨੀ ਦੂਰ ਅੰਦੇਸ਼ ਸੀ। ਉਸ ਨੇ ਉਸ ਨੂੰ ਕਿਹਾ ਕਿ ਤੂੰ ਕਿਉਂ ਇਤਨਾ ਜ਼ੁਲਮ ਕੀਤਾ ਹੈ? ਨਤੀਜਾ ਕੀ ਹੋਇਆ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਤਲਵਾਰ ਪਕੜੀ ਔਰ ਤਲਵਾਰ ਪਕੜ ਕੇ ਇਸ ਜ਼ੁਲਮ ਦਾ ਨਾਸ਼ ਕੀਤਾ। ਉਸ ਵਕਤ ਜਿਹੜੇ ਵੀ ਦੂਸਰੇ ਰਾਜਾ ਸੀ ਉਨ੍ਹਾਂ ਰਾਜਿਆਂ ਮਹਾਰਾਜਿਆਂ ਨੂੰ ਲਲਕਾਰਿਆ ਔਰ ਸਾਰਿਆਂ ਨੂੰ ਕਿਹਾ ਕਿ ਆ ਜਾਉ ਮੈਦਾਨ ਵਿੱਚ ਅਸੀਂ ਸਾਰੇ ਮਿਲ ਕੇ ਜਿਸ ਜ਼ੁਲਮ ਨੂੰ ਖਤਮ ਕਰਨ ਵਾਸਤੇ ਸ੍ਰੀ ਗੁਰੂ ਤੇਗ ਬਹਾਦੁਰ ਮਹਾਰਾਜ ਜੀ ਨੇ ਆਪਣਾ ਸੀਸ ਦਿੱਤਾ ਹੈ, ਆਉ, ਉਸ ਜ਼ੁਲਮ ਦੇ ਰਾਜ ਨੂੰ ਖਤਮ ਕਰਕੇ ਸੱਚਾ ਰਾਜ ਕਾਇਮ ਕਰੀਏ। ਜਨਾਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ। ਇਨ੍ਹਾਂ ਸ਼ਬਦਾਂ ਨਾਲ ਸੱਚੇ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦੁਰ ਜੀ ਮਹਾਰਾਜ ਨੂੰ ਅਪਣੀ ਤਰਫੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਔਰ ਉਨ੍ਹਾਂ ਦੇ ਚਰਨਾਂ ਵਿੱਚ ਸੀਸ ਨਿਵਾਉਂਦਾ ਹਾਂ।

**ਸ੍ਰੀ ਹਰਬੰਸ ਲਾਲ ਖੰਨਾ** : ਚੇਅਰਮੈਨ ਸਾਹਿਬ, ਕੀ ਮੈਨੂੰ ਹੁਣ ਬੋਲਣ ਦੀ ਇਜਾਜ਼ਤ ਹੈ?

**Mr. Chairman :** You are not in your seat. I cannot call upon you. Take your seat first

**Shri Harbans Lal Khanna :** I am in my seat, Sir.

**Mr. Chairman :** You are not in your seat.

**Shri Harbans Lal Khanna :** I am in my seat, please.

**Mr. Chairman :** Shri Chhajju Ram is in your seat.

**Shri Harbans Lal Khanna :** No, no, I am in my seat, please.

**Mr. Chairman :** You are not occupying your seat. You are not in your seat. Take your seat before I call upon you.

**Shri Harbans Lal Khanna :** This is my seat, please.

**Mr. Chairman :** Now you are in your seat.

**ਸ੍ਰੀ ਲਾਲ ਚੰਦ ਸਬਰਵਾਲ :** ਚੇਅਰਮੈਨ ਸਾਹਿਬ, ਤੁਸੀਂ ਆਪਣੀ ਇਹ ਰੂਲਿੰਗ ਫੇਰ ਕੰਸਿਡਰ ਕਰ ਲਉ। ਜਿਸ ਆਦਮੀ ਨੇ ਆ ਕੇ ਉਨ੍ਹਾ ਦੀ ਸੀਟ ਮੱਲੀ ਹੈ, ਉਸ ਨੂੰ ਡਾਇਰੈਕਟ ਕਰਨਾ ਚਾਹੀਦਾ ਸੀ ਕਿ ਉਹ ਆਪਣੀ ਸੀਟ ਤੇ ਚਲਾ ਜਾਵੇ। ਇਹ ਤਾਂ ਅਪਣੀ ਸੀਟ ਤੇ ਹੀ ਹਨ ਜਿਹੜਾ ਆ ਕੇ ਬੈਠਾ ਹੈ ਉਹ ਅਪਣੀ ਸੀਟ ਉੱਤੇ ਨਹੀਂ।

**ਸ੍ਰੀ ਸਭਾਪਤੀ :** ਚੇਅਰਮੈਨ ਸਾਹਿਬ ਨੇ ਤਾਂ ਉਸ ਨੂੰ ਸੱਦਾ ਦੇ ਕੇ ਬਿਠਾਇਆ ਨਹੀਂ ਜਿਸ ਨੇ ਸੱਦਾ ਦੇ ਕੇ ਬਿਠਾਇਆ ਹੈ ਅਗਰ ਉਹ ਕੀਨ ਹੈ ਬੋਲਣ ਦਾ ਤਾਂ ਉਹ ਉਸ ਨੂੰ ਰੀਕੁਐਸਟ ਕਰ ਕੇ ਉਠਾ ਦੇਵੇ। (The Chairman has not invited him to that seat. If anybody else has invited him to that seat and he himself is keen to speak, then he should request the person concerned to leave his seat.)

He (Shri Chhajju Ram) was occupying his (Shri Harbans Lal's) seat. He was not occupying his seat at all (interruptions)

**Shri Harbans Lal Khanna :** I am in my seat, Sir.

**Mr. Chairman :** Now you are in your seat.

**श्री हरबंस लाल खन्ना** (अमृतसर) : मान्यवर चेयरमैन साहिब, आज हम जिस महान पुरुष को श्रद्धांजली देने के लिये इकट्ठे हुए हैं, उन का शुभ नाम श्री गुरुतेग बहादुर जी था। आज से तीन सौ साल पहले हमारे देश के अन्दर इस प्रकार का वातावरण था जब कि यह समझा जाता था कि जो देहली के तख्त पर राज करता था उसको ईश्वर माना जाता था। उस वक्त लोगों के अन्दर मायूसी थी, निराशा थी, उदासीनता थी और भ्रष्टाचार का आलम था। लेकिन उस समय इस महापुरुष ने आकर देश के अन्दर लोगों को एक नई दिशा दी, एक नया जीवन दिया और एक नई लाईन आफ ऐक्शन दी। उन्होंने अपनी प्रैक्टिस के द्वारा, अपने एक्शन्ज़ से, एक कर्मयोगी की तरह उस वक्त देश के अन्दर जो कायरता आ चुकी थी, उस कायरता को अपनी कुरबानी के ज़रिए दूर करने का प्रयत्न किया। इतिहास के अन्दर उन्होंने अपनी कुरबानी से एक नया चैप्टर लिखा जिसके नतीजे के तौर पर आज हम स्वतन्त्रता के इस युग में यहां बैठ कर उनकी सेवा में अपनी अपनी श्रद्धांजली अर्पित कर रहे हैं।

जिस वक्त श्री गुरु तेग़ बहादुर जी का जन्म हुआ उस समय देश के अन्दर भान्ति भान्ति के लोग थे, भान्ति भान्ति की विचारधाराएं चल रही थीं, भान्ति भान्ति के सोचने वाले थे लेकिन उन्होंने अपनी तपस्या और त्याग के द्वारा सब को एक जगह पर इकट्ठा करके उनको एक नया जीवन प्रकाश किया । इस प्रकार श्री गुरु तेग़ बहादुर जी और उनके परिवार ने अपनी कुर-बानियां दीं । पंजाब के अन्दर ही नहीं, हमारे देश के अन्दर ही नहीं बल्कि सारे संसार के अन्दर बलिदानों के इतिहास में अगर कोई सब से महान बलिदानों की श्रृंखला है तो वह श्री गुरु तेग बहादुर और उनके परिवार के बलिदान ही है, जिन के लिये हमें फख्र है । हमें प्राईड है कि आज हम पंजाब की विधान सभा के अन्दर उस महां पुरुष को,उस राष्ट्रपुरुष को, उस महान कर्मयोगी को यहां पर अपनी श्रद्धा के फूल भेंट कर रहे हैं । उनको श्रद्धांजली देने का अर्थ यह है कि जिस अन्याय के खिलाफ, जिस अत्याचार के खिलाफ, जिस अधर्म के खिलाफ, जिस पाप के खिलाफ, जिस इनजस्टिस के खिलाफ, जिस बेइन्साफी के खिलाफ उन्होंने अपने कर्म के ज़रिए और अपने आत्मबल को सामने रखते हुए हमारे भारतीय समाज को एक नया रुख दिया उन्हीं बातों को आज हमें अपनाना होगा । उन्हीं के बताए हुए मार्ग को हमें आज अपने सामने रखना होगा । उनको श्रद्धांजली भेंट करने का अर्थ यह है कि हम उनके चलाए हुए मार्ग पर अपने आप को चलाने का प्रयत्न करें । बड़े दुःख से कहना पड़ता है कि जैसा कि मैंने पहले अर्ज़ किया उस समय देश के अन्दर इस प्रकार का वातावरण पैदा हुआ था कि लोगों के अन्दर किसी तरह से भी कान्फीडैंस नहीं था , समाज के अन्दर इस प्रकार का गन्दला वातावरण था कि लोग महसूस करते थे कि हमें ऐसे वातावरण से बाहर निकालने के लिये कौन लीड देगा, कौन आगे ले जाएगा और जिस प्रकार की अधर्म की धारा हमारे ऊपर चल रही है उससे हमें कौन निजात दिलाएगा ? उस समय गुरु तेग बहादुर जी ने अपने जीवन के ज़रिए,अपने बलिदानों के ज़रिए इस सारे अत्याचार को समाप्त किया अपने आप को उस अग्निकुंड में तपाया जिसका नतीजा यह हुआ कि देश के अन्दर एक नया खून पैदा हुआ एक नया जज़्बा पैदा हुआ । देश को नई दिशा मिली और लोगों ने कुरबानियों की भाषा को सीखा । इसके बाद बलिदानों की परम्परा चली और श्री गुरु गोबिन्द सिंह महाराज के चारों साहिबज़ादों ने देश के लिये अपने आपको वार दिया और इस तरह बलिदानों के नए अध्याय का प्रारम्भ हुआ । इसका नतीजा यह हुआ कि आज हम इस बात को सोचने पर मजबूर हुए हैं कि जो मार्ग उन्होंने उस वक्त के हालात में देश को दिखाया आज के हालात में भी हम उस को उसी स्पिरिट से अपनाएं । लेकिन दुख से कहना पड़ता है कि इस हाऊस के अन्दर होते हुए भी जो मार्ग उस महान पुरुष ने हमें दिखाया कुछ लोग उसके विपरीत चल रहे हैं (विघ्न)

ਮੇਰਾ ਕਿਸੇ ਨੂੰ ਕਹਿਣ ਦਾ ਮਤਲਬ ਨਹੀਂ ਹੈ, ਕਿਸੇ ਤੇ ਅਟੈਕ ਨਹੀਂ ਕਰਦਾ ਮਗਰ ਜੋ ਐਕਸ਼ਨ ਹੋਣਾ ਚਾਹੀਦਾ ਹੈ ਉਹ ਦਿਲ ਤੋਂ ਹੋਣਾ ਚਾਹੀਦਾ ਹੈ। ਅਜ ਇਹ ਦਿਲ ਤੋਂ ਨਹੀਂ ਹੁੰਦਾ। ਰਿਜ਼ਲਟ ਇਹ ਹੈ ਕਿ ਅਸੀਂ ਪਿਛੇ ਰਹਿ ਜਾਵਾਂਗੇ , ਚਰਿਤਰਹੀਨ ਅਤੇ ਕਰੈਕਟਰਲੈਸ ਹੋ ਜਾਵਾਂਗੇ। ਗੁਰੂ ਸਾਹਿਬ ਨੇ ਜੋ ਆਦਰਸ਼ ਸਾਡੇ ਸਾਹਮਣੇ ਰਖੇ ਉਨ੍ਹਾਂ ਤੇ ਅਸੀਂ ਨਹੀਂ ਚਲੇ ।ਅਜ ਵੀ ਉਸੇ ਤਰ੍ਹਾਂ ਦਾ ਵਾਤਾਵਰਣ ਸਮਾਜ ਤੇ ਛਾਇਆ ਹੋਇਆ ਹੈ, ਕਨਫੀਡੈਂਸ ਨਹੀਂ ਸੀ ਰਿਹਾ, ਸਮਾਜ ਵਿੱਚ ਮਾਯੂਸੀ ਅਤੇ ਫਰਸਟਰੇਸ਼ਨ ਛਾਈ ਹੋਈ ਸੀ । ਗੁਰੂ ਸਾਹਿਬ ਨੇ ਆਪਣੇ ਜੀਵਨ ਅਤੇ ਬਲੀਦਾਨ ਨਾਲ ਉਸ ਵਾਤਾਵਰਣ ਨੂੰ ਬਦਲਿਆ ਸੀ । ਉਨ੍ਹਾਂ ਨੇ ਆਪਣੇ ਬਲੀਦਾਨ ਨਾਲ, ਅਪਣੇ ਪਰੀਵਾਰ ਦੇ ਬਲੀਦਾਨ ਨਾਲ ਬਲੀਦਾਨਾਂ ਦਾ ਇਕ ਇਤਿਹਾਸ ਇਕ ਪਰੰਪਰਾ, ਇਕ ਨਵਾਂ ਚੈਪਟਰ, ਚਲਾ ਦਿੱਤਾ। ਸਾਨੂੰ ਫਖਰ ਹੁੰਦਾ ਹੈ ਕਿ ਐਸੇ ਮਹਾਪੁਰਸ਼ ਸਾਡੇ ਸਾਹਾਂ

(ਸ਼੍ਰੀ ਹਰਬੰਸ ਲਾਲ ਖੰਨਾ)

ਵਿੱਚ ਪੈਦਾ ਹੋਏ। ਉਨ੍ਹਾਂ ਦਾ ਨਾਮ ਲੈ ਕੇ ਸਾਡਾ ਸਿਰ ਉੱਚਾ ਹੁੰਦਾ ਹੈ। ਅਸੀਂ ਜ਼ਮੀਨ ਤੋਂ ਦੋ ਤਿੰਨ ਇੰਚ ਉਪਰ ਉਠਕੇ ਗੱਲ ਕਰਦੇ ਹਾਂ। ਵਿਧਾਨ ਸਭਾ ਐਸੇ ਮਹਾਪੁਰਸ਼ ਨੂੰ ਰਾਸ਼ਟਰਪੁਰਸ਼ ਨੂੰ ਸ਼ਰਧਾਂਜਲੀ ਦੇਣ ਦਾ ਮੌਕਾ ਦੇਣ ਲਈ ਮੈਂ ਸਪੀਕਰ ਸਾਹਿਬ, ਅਤੇ ਚੇਅਰਮੈਨ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ ਉਨ੍ਹਾਂ ਨੇ ਸਾਨੂੰ ਆਪਣੇ ਨੈਸ਼ਨਲ ਹੀਰੋ ਨੂੰ ਸ਼ਰਧਾਂਜਲੀ ਦੇਣ ਦਾ ਮੌਕਾ ਦਿੱਤਾ। ਹੀ ਵਾਜ਼ ਏ ਮੈਨ ਆਫ ਐਕਸ਼ਨ, ਉਨ੍ਹਾਂ ਦੇ ਜੀਵਨ ਵਿੱਚ ਕੰਮ ਦੀ ਲਗਨ ਸੀ, ਉਹ ਕਰਮਯੋਗੀ ਸੀ। ਉਹ ਗੱਲਾਂ ਕਰਨ ਵਿੱਚ ਵਿਸ਼ਵਾਸ ਨਹੀਂ ਸਨ ਕਰਦੇ, ਉਨ੍ਹਾਂ ਨੇ ਜੋ ਕਹਿ ਦਿੱਤਾ, ਉਹੀ ਕੀਤਾ। ਉਸ ਸਮੇਂ ਦਾ ਮੁਸਲਮਾਨ ਸਮਰਾਟ ਔਰੰਗਜ਼ੇਬ ਜ਼ੁਲਮ ਕਰਦਾ ਸੀ, ਉਸ ਦੀ ਇਹ ਕੈਮਪੇਨ ਸੀ ਕਿ ਜੋ ਲਿਖਿਆ ਪੜ੍ਹਿਆ ਵਰਗ ਹੈ, ਇਨਟੈਲੀਜੈਂਸੀਆ ਹੈ, ਉਸ ਨੂੰ ਖਤਮ ਕੀਤਾ ਜਾਵੇ, ਉਸ ਨੂੰ ਹੈਰਸ ਕੀਤਾ ਜਾਵੇ, ਐਸਾ ਇੰਤਜ਼ਾਮ ਕੀਤਾ ਜਾਵੇ ਕਿ ਅਗਲੀ ਪੀਹੜੀ ਵਿੱਚ ਇਨਟੈਲੀਜੈਂਸੀਆ ਨਾ ਰਹੇ। ਉਸ ਨੇ ਅਤਿਆਚਾਰ ਸ਼ੁਰੂ ਕੀਤਾ, ਜਿਸ ਨੂੰ ਕਿ ਉਹ ਭੀਰੂ ਅਤੇ ਕਾਇਰ ਲੋਕ ਫੇਸ ਨਾ ਕਰ ਸਕੇ। ਇਸ ਲਈ ਗੁਰੂ ਸਾਹਿਬ ਸਾਹਮਣੇ ਆਕੇ ਰੋਏ ਕਿ ਸਾਡੇ ਨਾਲ ਅਤਿਆਚਾਰ ਹੋ ਰਿਹਾ ਹੈ, ਧਰਮ ਖਤਮ ਹੋ ਰਿਹਾ ਅਤੇ ਅਧਰਮ ਵਧ ਰਿਹਾ ਹੈ। ਉਸ ਸਮੇਂ ਗੁਰੂ ਤੇਗ ਬਹਾਦਰ ਸਾਹਿਬ ਦੇ ਕੋਲ ਇਕ ਬੱਚਾ ਗੁਰੂ ਗੋਬਿੰਦ ਰਾਏ ਜੀ ਬੈਠੇ ਸਨ, ਜੋ ਬਾਅਦ ਵਿੱਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਰੂਪ ਵਿੱਚ ਸਾਡੇ ਸਾਹਮਣੇ ਆਏ। ਉਸ ਸਮੇਂ ਉਹ 9 ਸਾਲ ਦੇ ਸਨ, ਮਗਰ ਉਨ੍ਹਾਂ ਵਿੱਚ ਐਸੀ ਸਪਿਰਟ ਸੀ ਕਿ ਉਹ ਕਹਿਣ ਲਗੇ ਕਿ ਇਹ ਜੋ ਸੰਕਟ ਖੜਾ ਹੋਇਆ ਹੈ ਇਸ ਨੂੰ ਦੂਰ ਕਰੋ। ਚੁਨਾਂਚਿ ਗੁਰੂ ਸਾਹਿਬ ਨੇ ਕਸ਼ਮੀਰੀ ਪੰਡਤਾਂ ਨੂੰ ਕਿਹਾ ਕਿ ਜਾਉ ਨਵਾਬ ਨੂੰ ਜਾਕੇ ਕਹਿ ਦਿਉ ਕਿ ਜੇਕਰ ਤੁਸੀਂ ਸਾਨੂੰ ਮੁਸਲਮਾਨ ਬਣਾਉਣਾ ਚਾਹੁੰਦੇ ਹੋ ਤਾਂ ਸਾਡੇ ਜੋ ਗੁਰੂ ਸਾਹਿਬ ਹਨ, ਜੋ ਉਥੇ ਬੈਠੇ ਹਨ, ਉਨ੍ਹਾਂ ਨੂੰ ਮੁਸਲਮਾਨ ਬਣਾ ਲਉ, ਅਸੀਂ ਵੀ ਮੁਸਲਮਾਨ ਬਣ ਜਾਵਾਂਗੇ। ਉਨ੍ਹਾਂ ਦੀ ਤਾਂ ਗਲ ਸੀ—

ਰਘੁਕੁਲ ਰੀਤਿ ਸਦਾ ਚਲੀ ਆਈ
ਪ੍ਰਾਣ ਜਾਏਂ ਪਰ ਵਚਨ ਨਾ ਜਾਈ।

ਮਹਾਪੁਰਸ਼ ਮੈਨ ਆਫ ਵਰਡ ਹੁੰਦੇ ਹਨ, ਜੋ ਸ਼ਬਦ ਕਹਿ ਦਿੱਤਾ, ਉਸ ਲਈ ਕੁਰਬਾਨੀ ਦੇਣ ਲਈ ਤਿਆਰ ਹੋ ਜਾਂਦੇ ਹਨ। ਮਗਰ ਦੁੱਖ ਦੀ ਗੱਲ ਹੈ ਕਿ ਇਥੇ ਕੀ ਨਕਸ਼ਾ ਨਜ਼ਰ ਆਉਂਦਾ ਹੈ। ਕਹਿੰਦੇ ਕੁਝ ਨੇ ਤੇ ਕਰਦੇ ਕੁਝ ਨੇ, ਸਵੇਰੇ ਕੁਝ ਤੇ ਸ਼ਾਮ ਕੁਝ। ਅਸੀਂ ਅਜ ਉਨ੍ਹਾਂ ਨੂੰ ਟ੍ਰਿਬਯੂਟ ਪੇ ਕਰ ਰਹੇ ਹਾਂ, ਜਿਨ੍ਹਾਂ ਨੇ ਬੇਇਨਸਾਫੀ ਦੇ ਖਿਲਾਫ ਜਾਨ ਦੀ ਬਾਜ਼ੀ ਲਗਾ ਦਿੱਤੀ। ਉਹ ਗੱਲਾਂ ਜੋ ਗੁਰੂ ਸਾਹਿਬ ਨੇ ਸਾਡੇ ਸਾਹਮਣੇ ਰਖੀਆਂ ਉਹ ਸਾਡੇ ਜੀਵਨ ਵਿੱਚ ਆਉਣੀਆਂ ਚਾਹੀਦੀਆਂ ਹਨ। ਬਸ ਇਤਨਾ ਹੀ ਕਹਿ ਕੇ ਚੇਅਰਮੈਨ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਜੋ ਆਪ ਨੇ ਮੈਨੂੰ ਇਹ ਸ਼ਰਧਾਂਜਲੀ ਭੇਂਟ ਕਰਨ ਲਈ ਮੌਕਾ ਦਿੱਤਾ। ਭਾਵੇਂ ਤੁਸੀਂ ਮੈਨੂੰ ਦੋ ਬਾਰ ਬੈਠਾਉਣ ਦੀ ਚੇਸ਼ਟਾ ਕੀਤੀ ਸੀ, ਪਰ ਮੈਨੂੰ ਆਪਣੀ ਗੱਲ ਕਹਿਣ ਦਾ ਮੌਕਾ ਮਿਲ ਹੀ ਗਿਆ। ਆਪ ਦਾ ਧੰਨਵਾਦ।

**ਸਰਦਾਰ ਗੁਰਬਚਨ ਸਿੰਘ** (ਸੁਨਾਮ): ਚੇਅਰਮੈਨ ਸਾਹਿਬ, ਮੈਂ ਆਪਦੇ ਸਾਹਮਣੇ ਗੁਰੂ ਮਹਾਰਾਜ ਨੂੰ ਸ਼ਰਧਾ ਦੇ ਫੁੱਲ ਚੜ੍ਹਾਉਣ ਲਈ ਖੜਾ ਹੋਇਆ ਹਾਂ। ਤੁਸੀਂ ਜਾਣਦੇ ਹੋ ਕਿ ਉਹ ਸਮਾਂ ਇਸ ਤਰ੍ਹਾਂ ਦਾ ਸੀ ਕਿ ਜੋ ਆਦਮੀ ਪਾਨੀਪਤ ਦਾ ਮੈਦਾਨ ਮਾਰ ਲੈਂਦਾ ਸੀ, ਉਹ ਇਸ ਮੁਲਕ ਦਾ ਬਾਦਸ਼ਾਹ ਮੰਨ ਲਿਆ ਜਾਂਦਾ ਸੀ। ਇਥੇ ਗੁਰੂ ਮਹਾਰਾਜ ਅਤੇ ਉਨ੍ਹਾਂ ਦੇ ਪਰੀਵਾਰ ਦੀਆਂ ਕੁਰਬਾਨੀਆਂ ਦਾ ਜ਼ਿਕਰ ਆਇਆ ਹੈ। ਅਗਰ ਉਨ੍ਹਾਂ ਦੇ ਪਰੀਵਾਰ ਦੀਆਂ ਸ਼ਹਾਦਤਾਂ ਦੀ ਗੱਲ ਕਰੀਏ ਤਾਂ ਉਨ੍ਹਾਂ ਦਾ ਤਾਂ ਸਾਰਾ ਪਰੀਵਾਰ ਹੀ ਸ਼ਹੀਦਾਂ ਦਾ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪੰਜ ਮਾਮਿਆਂ ਯਾਨੀ ਮਾਤਾ ਗੁਜਰੀ ਜੀ ਦੇ ਪੰਜ ਭਰਾਵਾਂ ਨੇ ਵੀ ਉਸ ਸਤ ਅਤੇ ਅਸਤ ਦੀ ਲੜਾਈ ਵਿੱਚ ਸ਼ਹੀਦੀ ਪ੍ਰਾਪਤ ਕੀਤੀ ਸੀ। ਉਹ ਕਹਿੰਦੇ ਸਨ ਕਿ ਅਸੀਂ ਸਤ ਦੇ ਰਸਤੇ ਤੇ ਚਲਣਾ ਹੈ। ਅਸੀਂ ਆਪਣੇ ਮਨ ਵਿੱਚ ਝਾਤੀ ਮਾਰੀਏ। ਅਸੀਂ ਕਿਸ ਬਾਤ ਨੂੰ

ਅੱਗੇ ਕਰਕੇ ਚਲਦੇ ਹਾਂ। ਅਗਰ ਕਿਸੇ ਨੂੰ ਕਹੀਏ ਇਹ ਨੇਕ ਕੰਮ ਨਹੀਂ ਹੈ ਤਾਂ ਉਹ ਜਵਾਬ ਦਿੰਦਾ ਹੈ ਕਿ ਇਹ ਤਾਂ ਸਾਰੇ ਹੀ ਕਰਦੇ ਹਨ। ਇਸ ਲਈ ਸਾਨੂੰ ਇਹ ਸਮਝਣਾ ਚਾਹੀਦਾ ਹੈ ਕਿ ਜਿਸ ਮਹਾਂ-ਪੁਰਸ਼ ਨੂੰ ਅਸੀਂ ਸ਼ਰਧਾਂਜਲੀ ਦੇ ਰਹੇ ਹਾਂ ਉਸ ਨੇ ਕਿੰਨੀ ਕੁਰਬਾਨੀ ਦਿਤੀ ਸਿਰਫ ਇਸ ਲਈ ਕਿ ਉਹ ਕਹਿੰਦੇ ਸਨ ਕਿ ਸੱਚ ਦੀ ਆਵਾਜ਼ ਨੂੰ ਜਿੰਦਾ ਰਖਣਾ ਹੈ। ਮਹਾਰਾਜ ਗੁਰੂ ਤੇਗ ਬਹਾਦੁਰ ਸਾਹਿਬ ਇਸ ਗੱਲ ਨੂੰ ਸਮਝਦੇ ਸਨ ਕਿ ਉਨ੍ਹਾਂ ਨੂੰ ਆਪਣਾ ਸੀਸ ਦਿੱਲੀ ਦੇ ਔਰੰਗਜ਼ੇਬ ਨੂੰ ਦੇਣਾ ਪਵੇਗਾ। ਫਿਰ ਉਨ੍ਹਾਂ ਨੇ ਇਕ ਗੱਲ ਦੀ ਹੀ ਲੜਾਈ ਨਹੀਂ ਲੜੀ, ਹਰ ਪਖ ਤੋਂ ਲੜਾਈ ਲੜੀ ਹੈ। ਜੋ ਬੀਬੀਆਂ ਸਨ ਉਨ੍ਹਾਂ ਦਾ ਬੁਰਾ ਹਾਲ ਸੀ। ਉਨ੍ਹਾਂ ਲਈ ਕਈ ਤਰ੍ਹਾਂ ਦੇ ਭੈੜੇ ਸ਼ਬਦ ਘੜੇ ਹੋਏ ਸਨ, ਉਹ ਮੰਦਰ ਵਿੱਚ ਨਹੀਂ ਸਨ ਜਾ ਸਕਦੀਆਂ। ਮਹਾਰਾਜ ਨੇ ਬਾਣੀ ਵਿੱਚ ਲਿਖਿਆ :

ਸੋ ਕਿਉਂ ਮੰਦਾ ਆਖੀਐ ਜਿਤ ਜੰਮੇ ਰਾਜਾਨ।

ਜੋ ਰਾਜਿਆਂ ਮਹਾਰਾਜਿਆਂ ਨੂੰ ਜਨਮ ਦਿੰਦੀ ਹੈ ਉਸ ਨੂੰ ਕੋਈ ਮੰਦਾ ਕਿਉਂ ਕਹਿੰਦਾ ਹੈ। ਉਨ੍ਹਾਂ ਲਈ ਵੀ ਲੜਾਈ ਲੜੀ। ਸੰਗਤ ਅਤੇ ਪੰਗਤ ਨੂੰ ਬਚਾਉਣ ਲਈ ਗੁਰੂ ਮਹਾਰਾਜ ਨੇ ਆਪਣੇ ਪਰੀਵਾਰ ਨੂੰ ਇਕੱਠਾ ਕਰਨ ਲਈ ਤੀਸਰੀ ਪਾਦਸ਼ਾਹੀ ਨੂੰ ਲੜਾਈ ਲੜਨੀ ਪਈ। ਅਸੀਂ ਇਥੇ ਸ਼ਰਧਾ ਤਾਂ ਭੇਂਟ ਕਰਦੇ ਹਾਂ ਪਰ ਅਗਰ ਕਿਸੇ ਨੂੰ ਬੁਰੇ ਕੰਮ ਤੋਂ ਰੋਕਿਆ ਜਾਵੇ ਤਾਂ ਉਹ ਕਹਿੰਦਾ ਹੈ ਕਿ ਜਿਸ ਦੇ ਪਾਸ ਤਾਕਤ ਹੈ ਅਗਰ ਉਹ ਅਤਿਆਚਾਰ ਨਾ ਕਰੇ ਤਾਂ ਪਤਾ ਕਿਵੇਂ ਲਗੇ ਕਿ ਉਸ ਦੇ ਪਾਸ ਤਾਕਤ ਹੈ। ਚੇਅਰਮੈਨ ਸਾਹਿਬ, ਗੁਰੂ ਮਹਾਰਾਜ ਨੇ ਕੌਮ ਨੂੰ ਬਚਾਉਣ ਲਈ ਮਹਾਨ ਕੁਰਬਾਨੀ ਦਿੱਤੀ।

ਚੇਅਰਮੈਨ ਸਾਹਿਬ, ਅੱਜ ਦੇ ਦਿਨ ਮੈਂ ਲੱਖ ਲੱਖ ਵਧਾਈ ਦਿੰਦਾ ਹਾਂ ਕਿ ਅਜ ਪੰਜਾਬ ਅਸੈਂਬਲੀ ਗੁਰੂ ਮਹਾਰਾਜ ਨੂੰ ਯਾਦ ਕਰ ਰਹੀ ਹੈ। ਜਿਸ ਗੱਲ ਨੂੰ ਕਿਸੇ ਜ਼ਮਾਨੇ ਵਿੱਚ ਫਿਰਕਾਪ੍ਰਸਤੀ ਕਿਹਾ ਜਾਂਦਾ ਸੀ, ਅਗਰ ਕਦੇ ਗੁਰਦਵਾਰੇ ਵਿੱਚ ਅਸੀਂ ਸ਼ਬਦ ਪੜ੍ਹਦੇ ਸਾਂ ਤਾਂ ਕਿਹਾ ਜਾਂਦਾ ਸੀ ਕਿ ਲਾਊਡ ਸਪੀਕਰ ਨੂੰ ਅੰਦਰ ਰੱਖ ਲਉ, ਇਸਦੀ ਆਵਾਜ਼ ਬਾਹਰ ਨਾ ਜਾਵੇ ਅੱਜ ਇਹ ਅਸੈਂਬਲੀ ਗੁਰੂ ਸਾਹਬ ਨੂੰ ਯਾਦ ਕਰ ਰਹੀ ਹੈ। ਇਹ ਅੱਛੀ ਗੱਲ ਹੈ ਜੋ ਹੋਣੀ ਚਾਹੀਦੀ ਸੀ। ਗੁਰੂ ਸਾਹਬ ਨੂੰ ਯਾਦ ਕੀਤਾ ਜਾ ਰਿਹਾ ਹੈ। ਇਸ ਲਈ ਕੀਤਾ ਜਾ ਰਿਹਾ ਹੈ ਕਿ ਉਹ ਕਿਸੇ ਦੀ ਖਾਤਰ ਸ਼ਹੀਦ ਹੋਏ। ਆਪਣੇ ਕੰਮ ਲਈ ਤਾਂ ਕਈ ਮਰਦੇ ਜੰਮਦੇ ਹਨ ਪਰ ਯਾਦ ਉਸੇ ਨੂੰ ਕੀਤਾ ਜਾਂਦਾ ਹੈ ਜੋ ਦੂਸਰੇ ਲਈ ਸ਼ਹੀਦ ਹੁੰਦਾ ਹੈ। ਮੈਂ ਆਪ ਦਾ ਤੇ ਸੱਬਰਵਾਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਹਾਊਸ ਵਿੱਚ ਇਹ ਮੌਕਾ ਦਿੱਤਾ। ਦੂਸਰੀ ਤਰਫ ਸਰਦਾਰ ਅਮਰ ਸਿੰਘ ਦੋਸਾਂਝ ਹੋਰਾਂ ਦੀ ਤਾਈਦ ਕਰਦਾ ਹਾਂ। ਇਨੇ ਅਖਰ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਜਥੇਦਾਰ ਹਰਦਿੱਤ ਸਿੰਘ ਭੱਠਲ (ਧਨੌਲਾ) :** ਚੇਅਰਮੈਨ ਸਾਹਿਬ, ਅੱਜ ਬੜੀ ਖੁਸ਼ੀ ਦੀ ਗੱਲ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਦਿਵਸ ਅਸੀਂ ਮਨਾ ਰਹੇ ਹਾਂ ਅਤੇ ਇਸ ਵਿੱਚ ਸਭ ਪਾਰਟੀਆਂ ਸਾਮਿਲ ਹਨ। ਗੁਰੂ ਸਾਹਿਬ ਕਿਸੇ ਇਕ ਫਿਰਕੇ ਦੇ ਜਾਂ ਕਿਸੇ ਖਾਸ ਪਖ ਦੇ ਨਹੀਂ ਸੀ ਅਤੇ ਉਨ੍ਹਾਂ ਨੇ ਕਿਸੇ ਇਕ ਫਿਰਕੇ ਦੀ ਖਾਤਰ ਇਤਨੀ ਮਹਾਨ ਕੁਰਬਾਨੀ ਨਹੀਂ ਦਿੱਤੀ। ਉਨ੍ਹਾਂ ਨੇ ਤਾਂ ਆਮ ਗਰੀਬ ਲੋਕਾਂ ਦੀ ਖਾਤਰ ਮਜ਼ਲੂਮਾਂ ਦੀ ਖਾਤਰ ਸ਼ਹਾਦਤ ਪਾਈ। ਅਜ ਅਸੀਂ ਉਨ੍ਹਾਂ ਦਾ ਦਿਨ ਮਨਾ ਰਹੇ ਹਾਂ ਇਹ ਬੜੀ ਖੁਸ਼ੀ ਦੀ ਗੱਲ ਹੈ।

ਚੇਅਰਮੈਨ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਭ ਤੋਂ ਪਹਿਲਾਂ ਨੀਂਹ ਰਖੀ ਕਿ ਕਿਸ ਤਰ੍ਹਾਂ ਗਰੀਬਾਂ ਦੀ ਅਤੇ ਮਜ਼ਲੂਮਾਂ ਦੀ ਸੇਵਾ ਕਰਨੀ ਹੈ ਅਤੇ ਜਬਰ ਦੇ ਖਿਲਾਫ ਉਨ੍ਹਾਂ ਆਵਾਜ਼ ਉਠਾਈ ਅਤੇ ਜਬਰ ਨੂੰ ਖਤਮ ਕਰਨ ਲਈ ਆਵਾਜ਼ ਉਠਾਈ। ਉਨ੍ਹਾਂ ਨੇ ਕਿਹਾ ਕਿ ਜ਼ੁਲਮ ਕਰਨ ਵਾਲਿਆਂ ਦੀ ਕੋਈ ਜ਼ਾਤ ਨਹੀਂ, ਕੋਈ ਮਜ਼੍ਹਬ ਨਹੀਂ, ਨਸਲ ਕੋਈ ਨਹੀਂ। ਇਸੇ ਤਰ੍ਹਾਂ ਗਰੀਬ ਦਾ

(ਸਰਦਾਰ ਹਰਦਿੱਤ ਸਿੰਘ ਭੱਠਲ)

ਕੋਈ ਵਖਰਾ ਮਜ਼੍ਹਬ ਨਹੀਂ। ਕੋਈ ਵਖਰੀ ਜ਼ਾਤ ਨਹੀਂ, ਮਿਹਨਤ ਕਰਨ ਵਾਲੇ ਗਰੀਬ ਸੱਭ ਇਕੋ ਹਨ ਜਿਨ੍ਹਾਂ ਨੂੰ ਦੋ ਵਕਤ ਰੋਟੀ ਨਸੀਬ ਨਹੀਂ ਹੁੰਦੀ। ਉਨ੍ਹਾਂ ਤੇ ਜੋ ਅਤਿਆਚਾਰ ਹੋ ਰਹੇ ਸਨ, ਉਨ੍ਹਾਂ ਦੇ ਖਿਲਾਫ ਸਾਰਿਆਂ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਵਾਜ਼ ਉਠਾਈ। ਉਹ ਮਲਕ ਭਾਗੋ ਦੇ ਖਿਲਾਫ ਲੜੇ ਅਤੇ ਆਪ ਸਾਰਿਆਂ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਮਲਕ ਭਾਗੋ ਨੂੰ ਉਪਦੇਸ਼ ਦਿੱਤਾ ਕਿ ਤੂੰ ਤਾਂ ਗਰੀਬ ਲੋਕਾਂ ਦਾ ਲਹੂ ਇਕੱਠਾ ਕਰਕੇ ਰੋਟੀ ਤਿਆਰ ਕੀਤੀ ਹੈ। ਮੈਂ ਇਸ ਨੂੰ ਕਿਸ ਤਰ੍ਹਾਂ ਪਰਵਾਨ ਕਰ ਸਕਦਾ ਹਾਂ। ਤੇਰੀ ਰੋਟੀ ਮੈਂ ਨਹੀਂ ਖਾ ਸਕਦਾ। ਤੇਰੀ ਰੋਟੀ ਵਿੱਚ ਤਾਂ ਲਹੂ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ, ਜੋ ਉਸ ਵਕਤ ਦਾ ਜ਼ਾਲਮ ਹਾਕਮ ਸੀ, ਉਸ ਦੇ ਜਬਰ ਦੇ ਖਿਲਾਫ ਜੋ ਉਸ ਨੇ ਗਰੀਬਾਂ ਤੇ ਕੀਤਾ ਆਵਾਜ਼ ਉਠਾਈ ਉਸ ਦੀ ਕੈਦ ਕਟੀ ਅਤੇ ਚੱਕੀ ਪੀਠੀ। ਜ਼ਿਕਰ ਇਸ ਦਾ ਇਤਿਹਾਸ ਵਿੱਚ ਆਉਂਦਾ ਹੈ। ਇਸੇ ਤਰ੍ਹਾਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਗਰੀਬ ਦੀ ਮਦਦ ਲਈ ਉਸ ਨੂੰ ਉਤਾਰਨ ਲਈ ਗਰੀਬ ਦੀ ਮਦਦ ਕੀਤੀ ਅਤੇ ਹਾਕਮ ਨਾਲ ਟਕਰ ਲਈ। ਇਤਿਹਾਸ ਸਾਰਾ ਮਹਾਨ ਕੁਰਬਾਨੀਆਂ ਨਾਲ ਭਰਿਆ ਪਿਆ ਹੈ। ਗੁਰੂ ਸਾਹਿਬ ਦਾ ਇਤਹਾਸ ਇਸ ਗੱਲ ਨੂੰ ਸਾਬਤ ਕਰਦਾ ਹੈ ਕਿ ਉਹ ਸਦਾ ਮਜ਼ਲੂਮਾਂ ਲਈ ਗਰੀਬਾਂ ਲਈ ਲੜਦੇ ਰਹੇ। ਉਸ ਵੇਲੇ ਕਿਸ ਤਰ੍ਹਾਂ ਦੇ ਜ਼ੁਲਮ ਬਾਦਸ਼ਾਹਾਂ ਵੱਲੋਂ ਕੀਤੇ ਜਾ ਰਹੇ ਸਨ। ਭੈਣਾਂ ਮਾਤਾਵਾਂ ਤੇ ਜ਼ੁਲਮ। ਹਿੰਦੂਆਂ ਦੇ ਮੂੰਹ ਵਿੱਚ ਗਊ ਦਾ ਮਾਸ ਦਿੱਤਾ ਜਾਂਦਾ ਸੀ ਅਤੇ ਬਹੂ ਬੇਟੀਆਂ ਨਾਲ ਕੀ ਕੁਝ ਅਤਿਆਚਾਰ ਹੋਏ। ਜਦ ਕਸ਼ਮੀਰ ਦੇ ਪੰਡਤ ਸ੍ਰੀ ਗੁਰੂ ਨਾਵੇਂ ਪਾਦਸ਼ਾਹ ਪਾਸ ਫਰਿਆਦ ਲੈ ਕੇ ਆਏ ਤਾਂ ਦਸਵੇਂ ਜਾਮੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਲ ਅਵਸਥਾ ਵਿੱਚ ਹੀ ਆ ਕੇ ਪੁੱਛਣ ਲਗੇ ਕਿ ਕਿਉਂ ਫਿਕਰ ਕਰਦੇ ਹੋ, ਤਾਂ ਗੁਰੂ ਤੇਗ ਬਹਾਦੁਰ ਸਾਹਿਬ ਨੇ ਦੱਸਿਆ ਕਿ ਇਕ ਸਿਰ ਦੀ ਲੋੜ ਹੈ। ਇਕ ਮਹਾਨ ਕੁਰਬਾਨੀ ਦੀ ਲੋੜ ਹੈ ਤਾਂ ਬਾਲ ਗੁਰੂ ਗੋਬਿਦ ਸਿੰਘ ਨੇ ਉੱਤਰ ਦਿੱਤਾ ਕਿ ਤੁਹਾਥੋਂ ਵੱਡਾ ਅਤੇ ਮਹਾਨ ਹੋਰ ਕੌਣ ਹੋ ਸਕਦਾ ਹੈ ਜੋ ਕੁਰਬਾਨੀ ਇਨ੍ਹਾਂ ਮਜਲੂਮਾਂ ਲਈ ਕਰੇ ਅਤੇ ਇਨ੍ਹਾਂ ਦੇ ਦੁੱਖ ਦੂਰ ਕਰੇ। ਆਪਣੇ ਪਿਤਾ ਦਾ ਸਿਰ ਗਰੀਬਾਂ ਲਈ ਕੁਰਬਾਨ ਕਰਨਾ ਮੰਨ ਲਿਆ। ਜਦ ਪਹਾੜੀ ਰਾਜਿਆਂ ਨੇ ਗਰੀਬ ਜਨਤਾ ਤੇ ਜ਼ੁਲਮ ਕਰਨਾ ਸ਼ੁਰੂ ਕੀਤਾ ਤਾਂ ਦਸਵੇਂ ਜਾਮੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨਾਲ ਟੱਕਰ ਲਈ ਅਤੇ ਕਿਸੇ ਹਿੰਦੂ ਰਾਜਾ ਹੋਣ ਦਾ ਲਿਹਾਜ਼ ਨਹੀਂ ਕੀਤਾ ਫੌਜਾਂ ਚੜ੍ਹਾ ਕੇ ਉਨ੍ਹਾਂ ਨੂੰ ਵੰਗਾਰ ਪਾਈ ਅਤੇ ਗਰੀਬਾਂ ਨੂੰ ਜ਼ੁਲਮ ਤੋਂ ਬਚਾਇਆ। ਜਿਥੇ ਹਿੰਦੂ ਮਜ਼੍ਹਬ ਤੇ ਜ਼ੁਲਮ ਹੁੰਦਾ ਸੀ ਉਥੇ ਦਸਵੇਂ ਪਾਤਸ਼ਾਹ ਨੇ ਪਿਤਾ ਜੀ ਦਾ ਬਲੀਦਾਨ ਕੀਤਾ ਤੇ ਜ਼ੁਲਮ ਕਰਨ ਵਾਲਿਆਂ ਵਿਰੁੱਧ ਫੌਜਾਂ ਚਾੜ੍ਹ ਕੇ ਉਨ੍ਹਾਂ ਦਾ ਨਾਸ ਕੀਤਾ ਤੇ ਉਹਨਾਂ ਨੇ ਕਿਸੇ ਮਜ਼੍ਹਬ ਦਾ ਲਿਹਾਜ਼ ਨਹੀਂ ਕੀਤਾ ਇਤਿਹਾਸ ਇਸ ਗੱਲ ਨੂੰ ਸਾਬਤ ਕਰਦਾ ਹੈ ਪਰ ਉਸ ਵੇਲੇ ਵੀ ਕਈ ਅਜਿਹੇ ਸਿੰਘ ਸਨ ਜੋ ਗੋਡਿਆਂ ਤਕ ਕਛਹਿਰੇ ਪਾ ਕੇ ਜਾਬਰ ਬਾਦਸ਼ਾਹ ਦੀ ਮਦਦ ਕਰਦੇ ਸਨ। ਜਿਨ੍ਹਾਂ ਨੂੰ ਮਸੰਦ ਕਹਿੰਦੇ ਸਨ ਉਨ੍ਹਾਂ ਵੀ ਅਤਿਆਚਾਰ ਕੀਤੇ ਗੁਰੂ ਦਸਵੇਂ ਪਾਦਸ਼ਾਹ ਨੇ ਉਨ੍ਹਾਂ ਨੂੰ ਇਹ ਲਾਲਚ ਦੇਕੇ ਸ੍ਰੀ ਅਨੰਦਪੁਰ ਸਾਹਿਬ ਮੰਗਵਾ-ਇਆ ਕਿ ਤੁਹਾਨੂੰ ਸਿਰੋਪੇ ਦਿੱਤੇ ਜਾਣਗੇ। ਜਦ ਉਹ ਇਕੱਠੇ ਹੋ ਗਏ ਤਾਂ ਤੇਲ ਦੇ ਕੜਾਹੇ ਗਰਮ ਕਰਕੇ ਇਨ੍ਹਾਂ ਨੂੰ ਵਿੱਚ ਸੁੱਟਵਾ ਦਿੱਤਾ। ਉਨ੍ਹਾਂ ਦਾੜ੍ਹੀ ਜਾਂ ਕਛ ਦਾ ਲਿਹਾਜ਼ ਨਹੀਂ ਕੀਤਾ। ਉਨ੍ਹਾਂ ਦੇ ਸਾਹਮਣੇ ਇਕੋ ਨਿਸ਼ਾਨਾ ਸੀ ਕਿ ਜਿਹੜਾ ਗਰੀਬ ਤੇ ਜ਼ੁਲਮ ਕਰਦਾ ਹੈ ਉਸ ਨੂੰ ਖਤਮ ਕਰਨ ਵਿੱਚ ਉਸ ਦੇ ਖਿਲਾਫ ਆਵਾਜ਼ ਉਠਾਣ ਵਿੱਚ ਕੋਈ ਝਿਜਕ ਨਹੀਂ ਹੋਣੀ ਚਾਹੀਦੀ। ਉਨ੍ਹਾਂ ਨੇ ਇਸ ਗੱਲ ਦੀ ਪਰਵਾਹ ਨਹੀਂ ਸੀ ਕੀਤੀ ਕਿ ਇਹ ਹਿੰਦੂ ਹੈ ਜਾਂ ਸਿੱਖ ਜੇਕਰ ਉਸ ਨੇ ਜ਼ੁਲਮ ਕਿਸੇ ਗਰੀਬ ਤੇ ਮਜ਼ਲੂਮ ਤੇ ਕੀਤਾ ਤਾਂ ਉਸ ਦਾ ਨਾਸ ਕਰ ਦਿੱਤਾ। ਸਾਡਾ ਇਤਿਹਾਸ ਦਸਦਾ ਹੈ ਕਿ ਗੁਰੂ ਸਾਹਿਬ ਪਾਸ ਹਰ ਇਕ ਮਜ਼੍ਹਬ ਤੇ ਕੌਮ ਦੀ ਫੌਜ ਸੀ ਅਤੇ ਉਨ੍ਹਾਂ ਨੇ ਇਹ ਫੌਜ ਜ਼ੁਲਮ ਦੇ ਖਿਲਾਫ ਲੜਨ ਲਈ ਤਿਆਰ ਕੀਤੀ ਸੀ। ਇਹ ਕਹਿਣਾ ਗਲਤ ਹੈ ਕਿ ਉਨ੍ਹਾਂ ਪਾਸ ਫੌਜ ਨਹੀਂ ਸੀ ਅਤੇ ਫੌਜ ਵਿੱਚ ਕਿਸੇ ਧਰਮ ਜਾਂ ਜਾਤੀ ਦਾ ਫਰਕ ਨਹੀਂ ਸੀ ਰਖਿਆ ਗਿਆ। ਭੰਗਾਣੀ ਦੇ ਯੁੱਧ ਬਾਰੇ ਆਪ ਸਭ ਜਾਣਦੇ ਹੋ ਕਿ ਕਿਸ ਤਰ੍ਹਾਂ ਬੁੱਧੂ [illegible]

ਨੇ ਕੀਤਾ ਅਤੇ ਉਸ ਦੇ ਪਰੀਵਾਰ ਨੇ ਸ਼ਹੀਦੀ ਪ੍ਰਾਪਤ ਕੀਤੀ ਅਤੇ ਗੁਰੂ ਸਾਹਿਬ ਲਈ ਲੜਿਆ। ਗਨੀ ਖਾਨ ਤੇ ਨਬੀ ਖਾਨ ਫੌਜਾਂ ਦੇ ਜਰਨੈਲ ਸਨ ਅਤੇ ਦਸਵੇਂ ਪਾਦਸ਼ਾਹ ਦੀਆਂ ਫੌਜਾਂ ਵਿੱਚ ਜਾ ਲੜੇ। ਉਸ ਵੇਲੇ ਕਿਸੇ ਇਕ ਫਿਰਕੇ ਦੀਆਂ ਫੌਜਾਂ ਨਹੀਂ ਸਨ। ਉਹ ਫੌਜਾਂ ਗਰੀਬਾਂ ਨੂੰ ਇਕੱਠਾ ਕਰਕੇ ਇਕ ਸਾਂਝਾ ਫਰੰਟ ਬਣਾਇਆ ਹੋਇਆ ਸੀ ਪਰ ਉਸ ਵੇਲੇ ਇਤਿਹਾਸਕਾਰਾਂ ਨੇ ਫੌਜਾਂ ਨਹੀਂ ਦੱਸੀਆਂ ਪਰ ਗੁਰੂ ਗੋਬਿੰਦ ਸਿੰਘ ਸਭ ਤਰ੍ਹਾਂ ਦੀਆਂ ਜਨ ਸਾਧਾਰਣ ਦੀਆਂ ਫੌਜਾਂ ਲੈ ਕੇ ਜ਼ੁਲਮ ਦੇ ਖਿਲਾਫ ਲੜਦੇ ਰਹੇ। ਇਤਿਹਾਸ–ਕਾਰਾਂ ਨੇ ਲਾਲਚ ਵਿੱਚ ਆਕੇ ਇਤਿਹਾਸ ਨੂੰ ਠੀਕ ਨਹੀਂ ਪੇਸ਼ ਕੀਤਾ ਅਤੇ ਬੁੱਧੂ ਸ਼ਾਹ ਦਾ ਨਾਮ ਤੇ ਗਨੀ ਖਾਨ ਨਬੀ ਖਾਨ ਦਾ ਜ਼ਿਕਰ ਕਰ ਦਿੱਤਾ, ਪਰ ਅਸਲੀ ਜਨਤਾ ਦੀਆਂ ਫੌਜਾਂ ਦੇ ਜਰਨੈਲ ਹੋਣ ਦਾ ਜ਼ਿਕਰ ਨਹੀਂ ਕੀਤਾ। ਇਹ ਇਤਿਹਾਸ ਵੱਡਿਆਂ ਵੱਡਿਆਂ ਨੇ ਪੈਸੇ ਦੇ ਕੇ ਆਪਣੇ ਮਤਲਬ ਲਈ ਲਿਖਵਾਇਆ। ਇਹ ਲਿਖਵਾ ਦਿੱਤਾ ਗਿਆ ਕਿ ਗੁਰੂ ਸਾਹਿਬ ਨੇ ਹੁਕਮ ਦਿੱਤਾ ਸੀ ਕਿ ਆਪਣੀ ਬਾਂਹ ਤੇਲ ਵਿੱਚ ਪਾ ਦਿਉ ਫਿਰ ਤਿਲਾਂ ਵਿੱਚ ਜਿੰਨੇ ਤਿਲ ਬਾਂਹ ਤੇ ਲਗ ਜਾਣ, ਜੇਕਰ ਇੰਨੀਆਂ ਕਸਮਾਂ ਹਿੰਦੂ ਜਾਂ ਮੁਸਲਮਾਨ ਖਾਏ ਤਾਂ ਉਸ ਦੀ ਗੱਲ ਤੇ ਇਤਬਾਰ ਨਾ ਕਰੋ। ਇਸ ਤਰ੍ਹਾਂ ਦੀਆਂ ਗੱਲਾਂ ਲਿਖ ਕੇ ਜਨਤਾ ਨਾਲ ਧੋਖਾ ਕੀਤਾ ਗਿਆ ਹੈ, ਕਿੰਨੇ ਧੋਖੇ ਦੀ ਗੱਲ ਹੈ, ਜੋ ਉਸ ਵਕਤ ਲਿਖਵਾਈ ਗਈ। ਗਰੀਬਾਂ ਦੇ ਜਥਿਆਂ ਨੂੰ ਜੋ ਗੁਰੂ ਸਾਹਿਬ ਫੌਜਾਂ ਵਿੱਚ ਸਨ ਪਾੜਨ ਲਈ ਇਹ ਕੁਝ ਕੀਤਾ ਗਿਆ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਦ ਗੁਰੂ ਮਾਛੀ–ਵਾੜੇ ਦੇ ਜੰਗਲ ਵਿੱਚ ਸਨ ਤਾਂ ਜਾਬਰ ਨੇ ਘੇਰਾ ਪਾ ਲਿਆ ਤਾਂ ਉਸ ਵਕਤ ਕਢ ਕੇ ਲਿਆਏ ਤਾਂ ਨਬੀ ਖਾਨ ਤੇ ਗਨੀ ਖਾਨ ਕਿੰਨੇ ਨੇੜੇ ਸਨ ਗੁਰੂ ਜੀ ਦੇ। ਇਸ ਗੱਲ ਵੱਲ ਧਿਆਨ ਨਹੀਂ ਦਿੱਤਾ ਜਾਂਦਾ। ਸ੍ਰੀ ਗੁਰੂ ਗੋਬਿੰਦ ਸਿੰਘ ਦੀਆਂ ਫੌਜਾਂ ਵਿੱਚ ਆਮ ਜਨਤਾ ਸੀ ਉਹ ਜਨਤਾ ਦੀਆਂ ਫੌਜਾਂ ਸਨ, ਆਮ ਲੋਕਾਂ ਦੀਆਂ ਫੌਜਾਂ ਸਨ। ਅਜ ਅਸੀਂ ਇਨ੍ਹਾਂ ਮਹਾਨ ਕੁਰਬਾਨੀਆਂ ਨੂੰ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਇਥੇ ਬੈਠੇ ਹਾਂ ਅਤੇ ਇਨ੍ਹਾਂ ਦੇ ਪੂਰਨਿਆਂ ਤੇ ਚਲਣ ਖਾਤਰ ਆਏ ਹਾਂ। ਅਸੀਂ ਵੀ ਜਨਤਾ ਦੇ ਨੁਮਾਇੰਦੇ ਬਣ ਕੇ ਇਥੇ ਆਏ ਹਾਂ। ਅਜ ਭਰਾਓ ਕੀ ਮਲਕ ਭਾਗੋ ਨਹੀਂ ਜਾਂ ਬਾਬਰ ਵਰਗੇ ਜ਼ਾਲਮ ਨਹੀਂ ਜਾਂ ਕੋਰੂੰ ਵਰਗੇ ਨਹੀਂ ਜਿਨ੍ਹਾਂ ਤਰ੍ਹਾਂ ਤਰ੍ਹਾਂ ਦੇ ਜ਼ੁਲਮ ਕੀਤੇ, ਬਾਬਰ ਨੇ ਚੱਕੀਆਂ ਪਿਸਾਈਆਂ ਜਾਂ ਕੀ ਅਜ ਮਸੰਦ ਨਹੀਂ, ਜਿਨ੍ਹਾਂ ਦਾ ਨਾਸ ਕਰਨ ਲਈ ਗੁਰੂ ਸਾਹਿਬ ਨੇ ਆਪਣੀ ਜਾਇਦਾਦ ਆਪਣੇ ਬਾਲ ਬੱਚੇ ਆਪਣੇ ਪਿਤਾ ਸਭ ਕੁਝ ਬਰਬਾਦ ਕਰ ਲਿਆ, ਪਰ ਅਸੀਂ ਅਜ ਉਨ੍ਹਾਂ ਦੇ ਦੱਸੇ ਪੂਰਨਿਆਂ ਤੇ ਨਹੀਂ ਚਲ ਰਹੇ। ਅੱਜ ਛੋਟੇ ਛੋਟੇ ਲਾਲਚ ਵਿੱਚ ਫਸ ਕੇ ਫੌਜਾਂ ਵਿੱਚ ਭਰਤੀ ਹੋ ਕੇ ਅਸੀਂ ਕਿਸ ਤਰ੍ਹਾਂ ਆਪਣਾ ਬੇੜਾ ਗਰਕ ਕਰ ਲਿਆ ਹੈ ਸਪੀਕਰ ਸਾਹਿਬ ਮੈਂ ਬੇਨਤੀ ਕਰਾਂਗਾ ਕਿ ਗੁਰੂ ਸਾਹਿਬ ਪਾਸ ਕਿਸੇ ਪਾਰਟੀ ਜਾਂ ਫਿਰਕੇ ਦਾ ਸਵਾਲ ਨਹੀਂ ਸੀ ਉਨ੍ਹਾਂ ਦਾ ਤਾਂ ਉਪਦੇਸ਼ ਸੀ :

> ਹੋਇ ਇਕੱਤਰ ਮਿਲਹੁ ਮੇਰੇ ਭਾਈ ॥
> ਦੁਬਧਾ ਦੂਰ ਕਰੋ ਲਿਵ ਲਾਈ ॥
> ਹਰਿ ਨਾਮੈ ਕੀ ਹੋਵੋ ਜੋੜੀ।
> ਗੁਰਮੁਖ ਬੈਠੋ ਸਫਾ ਵਿਛਾਈ।

ਉਨ੍ਹਾਂ ਦਾ ਉਪਦੇਸ਼ ਸੀ ਕਿ ਇੱਕਠੇ ਹੋ ਕੇ ਬੈਠੋ ਦੁਬਧਾ ਨੂੰ ਦੂਰ ਕਰੋ। ਪਰ ਅੱਜ ਕੌਣ ਮੰਨਦਾ ਹੈ। ਫਿਰ ਦੂਜੇ ਪਾਸੇ ਗੁਰੂ ਸਾਹਿਬ ਨੇ ਉਸ ਸਮੇਂ ਦੀ ਹਾਲਤ ਦਸੀ ਹੈ ਆਪਣੀ ਬਾਣੀ ਵਿੱਚ ਫਰਮਾਂਦੇ ਹਨ ——

> ਰਾਜੇ ਸ਼ੀਹ ਮੁਕਦਮ ਕੁਤੇ, ਜਾ ਜਗਾਇਨ ਬੈਠੇ ਸੁੱਤੇ
> ਵੱਢੀ ਲੈ ਕੇ ਦੇਨ ਉਗਾਹੀ, ਦੁਰਮਤ ਕਾ ਗਲ ਫਾਹਾ ਹੈ।

ਜਾਂ ਫਿਰ ਇਕ ਥਾਂ ਫਰਮਾਂਦੇ ਹਨ —

> ਕਲ ਕਾਤੀ, ਰਾਜੇ ਕਾਸਾਈ ਧਰਮ ਪੰਖ ਕਰ ਉਡਰਿਆ,
> ਕੂੜ ਅਮਾਵਸ ਸੱਚ ਚੰਦ੍ਰਮਾ ਦੀਸੈ ਨਾਹੀ ਕੈ ਚੜ੍ਹਿਆ।

(ਜਥੇਦਾਰ ਹਰਦਿਤ ਸਿੰਘ ਭੱਠਲ)

ਇਸ ਲਈ ਭਰਾਓ ਜੇਕਰ ਤੁਸੀਂ ਅੱਜ ਸੱਚੇ ਦਿਲੋਂ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦਿਵਸ ਨੂੰ ਮਨਾਣਾ ਹੈ ਅਤੇ ਅੱਜ ਉਨ੍ਹਾਂ ਦੇ ਪੂਰਨਿਆਂ ਤੇ ਚਲਣਾ ਚਾਹੁੰਦੇ ਹੋ ਤਾਂ ਪ੍ਰਣ ਕਰੋ ਸੱਚੇ ਦਿਲੋਂ। ਕੀ ਤੁਸੀਂ ਅੱਜ ਨਹੀਂ ਵੇਖਦੇ ਕੀ ਕਲ ਕਾਤੀ ਵਿੱਚ ਰਾਜੇ ਕਸਾਈ ਬਣ ਕੇ ਬੈਠੇ ਹੋਏ ਹਨ ? ਅਤੇ ਮਸੰਦ ਵੀ ਹੈਗੇ ਨੇ ਅਤੇ ਇਨ੍ਹਾਂ ਦੇ ਕਾਰਨ ਗਰੀਬ ਜਨਤਾ ਭੁਖੀ ਮਰ ਰਹੀ ਹੈ, ਗਰੀਬਾਂ ਦੇ ਬੱਚੇ ਵਿਲਕ ਰਹੇ ਨਹੀਂ ਹਨ, ਭੁੱਖੇ ਅਤੇ ਨੰਗੇ ਹਨ। ਅਸੀਂ ਗਰੀਬਾਂ ਦੀਆਂ ਵੋਟਾਂ ਤੇ ਇਥੇ ਆਏ ਹਾਂ। ਆਉ ਸਾਰੇ ਇਕ ਸਾਂਝਾ ਫਰੰਟ ਬਣਾ ਕੇ ਗਰੀਬਾਂ ਦੀ ਸੇਵਾ ਕਰੀਏ ਅਤੇ ਮਿਹਨਤ ਕਰਨ ਵਾਲੇ ਅਤੇ ਗਰੀਬ ਤੇ ਜੋ ਜ਼ੁਲਮ ਹੋ ਰਿਹਾ ਹੈ, ਉਸ ਨੂੰ ਦੂਰ ਕਰੀਏ। ਇਸ ਗੱਲ ਦਾ ਪ੍ਰਣ ਕਰੀਏ ਕਿ ਕਿਸੇ ਤੇ ਜ਼ੁਲਮ ਹੁੰਦਾ ਨਾ ਵੇਖਾਂਗੇ ਚਾਹੇ ਉਹ ਕਿਸੇ ਨਸਲ ਦਾ ਹੋਵੇ, ਆਉ ਸਾਰੇ ਭਰਾ ਇੱਕਠੇ ਹੋ ਕੇ ਜ਼ੁਲਮ ਦਾ ਨਾਸ ਕਰੀਏ। (ਪ੍ਰਸ਼ੰਸਾ) ਗਰੀਬ ਦੀ ਮਦਦ ਕਰੀਏ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ ਦੇ ਪਵਿੱਤਰ ਸ਼ਹੀਦੀ ਕਰਨ ਬਾਰੇ ਸ਼ਰਧਾਂਜਲੀ ਪੇਸ਼ ਕਰਦਾ ਹਾਂ।

**ਸਰਦਾਰ ਕੁੰਦਨ ਸਿੰਘ ਪਤੰਗ** (ਸ਼ੇਰਪੁਰ) : ਅੱਜ ਅਸੀਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੋਤਰੇ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੇ ਸ਼ਹੀਦੀ ਦਿਵਸ ਤੇ ਬੋਲ ਰਹੇ ਹਾਂ। ਇਸ ਮੁਲਕ ਵਿੱਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੁਲੀਟੀਕਲ ਸ਼ਹਾਦਤ ਦਿੱਤੀ ਸੀ, ਇਹ ਸਭ ਤੋਂ ਪਹਿਲਾਂ ਹਿੰਦੁਸਤਾਨ ਦੇ ਪੁਲੀਟੀ-ਕਲ ਸ਼ਹੀਦੀ ਹੋਏ ਹਨ। ਉਨ੍ਹਾਂ ਦੀ ਸ਼ਹੀਦੀ ਨੇ ਹਿੰਦ ਵਿੱਚ ਇਨਕਲਾਬੀ ਰੰਗ ਲਿਆਂਦਾ ਸੀ ਜਿਹੜੀ ਉਸ ਵੇਲੇ ਦੀ ਜ਼ਾਲਮ ਸਰਕਾਰ ਸੀ, ਉਸ ਨੇ ਇਹ ਸ਼ਾਹੀ ਫੁਰਮਾਨ ਜਾਰੀ ਕੀਤਾ ਸੀ ਕਿ ਸ੍ਰੀ ਗੁਰੂ ਗੋਬਿੰਦ ਸਾਹਿਬ ਦੇ ਬੇਟੇ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਨੂੰ ਜਿਉਂਦੇ ਜੀ ਪਕੜ ਕੇ ਲਿਆਂਦਾ ਜਾਵੇ। ਇਥੇ ਮੈਂ ਇਹ ਦਸ ਦਿਆਂ ਕਿ ਜ਼ੁਲਮ ਦਾ ਟਾਕਰਾ ਕਰਨ ਵਾਸਤੇ ਉਸ ਵੇਲੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਪਹਿਨੀਆਂ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਉਨ੍ਹਾਂ ਦੇ ਸਭ ਤੋਂ ਛੋਟੇ ਸਪੁੱਤਰ ਸਨ। ਇਨ੍ਹਾਂ ਦਾ ਨਾਂ ਭਾਈ ਦੇਸਾ ਸੀ। ਬਾਬਾ ਅਟੱਲ ਰਾਏ ਇਨ੍ਹਾਂ ਦੇ ਵੱਡੇ ਭਰਾ ਸਨ। ਜਦੋਂ ਗੁਰੂ ਤੇਗ ਬਹਾਦਰ ਜੀ ਮਹਾਰਾਜ ਇਕ ਦੋ ਦਿਨਾਂ ਦੇ ਸਨ ਤਾਂ ਸ੍ਰੀ ਗੁਰੂ ਹਰਗੋਬਿੰਦ ਜੀ ਮਹਾਰਾਜ ਨੇ ਆਪਣੀ ਜ਼ਬਾਨ ਤੋਂ ਫਰਮਾਇਆ ਕਿ ਸਾਹਿਬਜ਼ਾਦੇ ਨੂੰ ਲਿਆ ਕੇ ਦਿਖਾਇਆ ਜਾਵੇ। ਟਹਿਲਣਾਂ ਨੇ ਮਹਾਰਾਜ ਨੂੰ ਪਵਿੱਤਰ ਰੁਮਾਲਿਆਂ ਵਿੱਚ ਲਪੇਟ ਕੇ ਜਦੋਂ ਲਿਆਂਦਾ ਤਾਂ ਸ੍ਰੀ ਗੁਰੂ ਹਰਗੋਬਿੰਦ ਜੀ ਮਹਾਰਾਜ ਨੇ ਉਨ੍ਹਾਂ ਨੂੰ ਆਪਣੀ ਗੋਦ ਦੇ ਵਿੱਚ ਲੈ ਕੇ ਪਿਆਰ ਕੀਤਾ। ਜਿਸ ਵੇਲੇ ਉਹ ਬੱਚੇ ਨੂੰ ਵਾਪਸ ਕਰਨ ਲੱਗੇ ਤਾਂ ਇਨ੍ਹਾਂ ਦਾ ਪਵਿੱਤਰ ਹੱਥ ਗੁਰੂ ਹਰ ਗੋਬਿੰਦ ਸਾਹਿਬ ਜੀ ਦੇ ਤੇਗ ਦੇ ਮੁੱਠੇ ਵਿੱਚ ਪੈ ਗਿਆ। ਉਹ ਹਸਦੇ ਹਸਦੇ ਛੁਡਾਉਂਦੇ ਹਨ ਅਤੇ ਫਰਮਾਉਂਦੇ ਹਨ ਇਹ ਬੜਾ ਤੇਗਬਹਾਦੁਰ ਹੈ। ਇਨ੍ਹਾਂ ਸ਼ਬਦਾਂ ਤੇ ਗੁਰੂ ਸਾਹਿਬ ਦਾ ਨਾਉਂ ਤੇਗ ਬਹਾਦਰ ਪੈ ਗਿਆ। ਇਸੇ ਤਰ੍ਹਾਂ ਜਦੋਂ ਧੀਰਮਲ ਪੈਦਾ ਹੋਇਆ ਤਾਂ ਆਪ ਨੇ ਫੁਰਮਾਇਆ ਕਿ ਇਹ ਦੂਜਾ ਪ੍ਰਿਥੀਏ ਦਾ ਭਰਾ ਪੈਦਾ ਹੋ ਗਿਆ ਹੈ। ਮੈਂ ਅਰਜ਼ ਕਰਾਂ ਕਿ ਗੁਰੂ ਹਰਗੋਬਿਦ ਜੀ ਮਹਾਰਾਜ ਦੇ ਵਰ ਅਨੁਸਾਰ ਇਨ੍ਹਾਂ ਦਾ ਨਾਉਂ ਗੁਰੂ ਤੇਗਬਹਾਦਰ ਹੋਇਆ ਅਤੇ ਆਪਣੇ ਨਾਉਂ ਦੇ ਮੁਤਾਬਿਕ ਹੀ ਆਪ ਨੇ ਕੰਮ ਕੀਤੇ! ਆਪ ਜੀ 13 ਸਾਲ ਦੀ ਅਵਸਥਾ ਦੇ ਸਨ ਜਦੋਂ ਕਿ ਆਪ ਨੇ ਕਰਤਾਰਪੁਰ ਦੀ ਜੰਗ ਵਿੱਚ ਫੌਜਾਂ ਦੀ ਕਮਾਨ ਕੀਤੀ। ਇਹ ਇਨ੍ਹਾਂ ਦੀ ਪਹਿਲੀ ਅਤੇ ਆਖਰੀ ਜੰਗ ਸੀ। ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ 3-4 ਸਾਲ ਦੇ ਸਨ ਤਾਂ ਉਸ ਵੇਲੇ ਗੁਰੂ ਸਾਹਿਬ ਖੇਲਦੇ ਖੇਲਦੇ ਸ੍ਰੀ ਗੁਰੂ ਹਰਿਗੋਬਿੰਦ ਜੀ ਮਹਾਰਾਜ ਦੇ ਪਾਸ ਆ ਗਏ। ਮਹਾਰਾਜ ਨੇ ਭਰੇ ਹੋਏ ਦਰਬਾਰ ਵਿੱਚ ਆਪ ਨੂੰ ਗੋਦ ਵਿੱਚ ਲੈ ਕੇ ਇਨ੍ਹਾਂ ਦੀ ਧੌਣ ਤੇ ਤਿੰਨ ਵਾਰ ਹੱਥ ਮਾਰਿਆ। ਜਦੋਂ ਐਸਾ ਹੋਇਆ ਤਾਂ ਸੰਗਤਾਂ ਨੇ ਆਪ ਜੀ ਦਾ ਧਿਆਨ ਦਿਵਾਇਆ ਕਿ ਮਹਾਰਾਜ ਇਹ ਕੀ ਕੌਤਕ ਵਰਤਾ ਰਹੇ ਹੋ। ਆਪ ਨੇ ਤਿੰਨ ਵਾਰ ਛੋਟੇ ਸਾਹਿਬਜ਼ਾਦੇ ਦੀ ਧੌਣ ਤੇ ਕਿਉਂ ਹੱਥ ਮਾਰਿਆ ਹੈ ਤਾਂ ਗੁਰੂ ਸਾਹਿਬ ਨੇ ਫੁਰਮਾਇਆ ਕਿ ਮੈਂ ਇਹ ਵੇਖ ਰਿਹਾ ਹਾਂ ਕਿ ਇਹ ਸਾਹਿਬਜ਼ਾਦਾ ਦੇਸ਼ ਦੇ ਕੰਮ ਆਏਗਾ ਜਾਂ ਨਹੀਂ ਆਏਗਾ। ਇਹ ਜਿਹੜੀ

ਧੰਣ ਹੈ ਇਹ ਗੁਲਾਮੀ ਦੇ ਬੰਧਨ ਕੱਟੇਗੀ ? ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਕਰਤਾਰਪੁਰ ਦੀ ਜੰਗ ਲੜੀ। ਮਾਤਾ ਗੁਜਰੀ ਜਾਲੰਧਰ ਤੋਂ 9 ਮੀਲ ਦੇ ਫਾਸਲੇ ਤੇ ਸਨ, ਜਿਥੇ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਨਾਨਕੇ ਸਨ । ਏਥੋਂ ਮਾਤਾ ਜੀ ਨੇ ਇਤਲਾਹ ਦਿੱਤੀ ਕਿ ਆਪਜੀ ਜਦੋਂ ਇਹ ਜੰਗੀ ਕੌਤਕ ਵਰਤਾ ਰਹੇ ਸਨ ਤਾਂ ਅੰਮ੍ਰਿਤਸਰ ਦੇ ਪੁਜਾਰੀ ਈਰਖਾ ਕਰਨ ਲੱਗ ਪਏ ਅਤੇ ਇਹ ਈਰਖਾ ਉਨ੍ਹਾਂ ਦੀ ਸ਼ਿਖਰ ਤੇ ਆ ਗਈ ਸੀ। ਇਸ ਵੇਲੇ ਦੇ ਹਾਲਾਤ ਦੇ ਮੁਤਾਬਿਕ ਜਦੋਂ ਗੁਰੂ ਸਾਹਿਬ ਨੇ ਵੇਖਿਆ ਕਿ ਮਸੰਦ ਜਰ ਨਹੀਂ ਸਕਦੇ ਤਾਂ ਆਪ ਨੇ ਮਾਖੋਵਾਲ ਜਿਸ ਨੂੰ ਅੱਜ ਕਲ੍ਹ ਅਨੰਦਪੁਰ ਸਾਹਿਬ ਕਹਿੰਦੇ ਹਨ ਧਰਤੀ ਮੁੱਲ ਖਰੀਦੀ। ਇਸ ਦਾ ਨਾਉਂ ਇਤਿਹਾਸ ਵਿੱਚ ਚੱਕ ਮਾਤਾ ਨਾਨਕੀ ਲਿਖਿਆ। ਇਸ ਨੂੰ ਕਿਲਾ ਅਨੰਦ ਗੜ੍ਹ ਅਤੇ ਕੇਸ ਗੜ੍ਹ ਵੀ ਆਖਿਆ ਜਾਂਦਾ ਹੈ । ਇਹ ਮਾਖੋਵਾਲ ਦੀ ਧਰਤੀ ਨੂੰ ਪਟਵਾਰ ਵਿੱਚ 4 ਥਾਈਂ ਅੱਡ ਅੱਡ ਲਿਖਿਆ ਹੈ। ਇਸ ਜਗ੍ਹਾ ਨੂੰ ਗੁਰੂ ਸਾਹਿਬ ਨੇ ਜੰਗੀ ਦਰਿਸ਼ਟੀਕੋਣ ਤੋਂ ਵਸਾਇਆ ਹੈ । ਜਦੋਂ ਗੁਰੂ ਸਾਹਿਬ ਨੇ ਵੇਖਿਆ ਕਿ ਵਿਰੋਧੀਆਂ ਦੀ ਨਿਗਾਹ ਏਥੋਂ ਵੀ ਹੈ ਤਾਂ ਉਹ ਆਪਣੇ ਪਰਵਾਰ ਨੂੰ ਏਥੋਂ ਲੈ ਕੇ ਕਰਤਾਰ ਪੁਰ ਆ ਗਏ। ਆਪ ਏਥੇ ਇਸ ਲਈ ਵੀ ਆਏ ਸੀ ਕਿ ਕਿਸੇ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੀਰਤਨ ਕੀਤਾ ਸੀ ਅਤੇ ਕਿਸੇ ਵੇਲੇ ਇਹ ਬਾਬਾ ਬੁਢਣ ਸ਼ਾਹ ਦੀ ਜਗ੍ਹਾ ਸੀ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਮਾਲਵੇ ਦਾ ਦੌਰਾ ਕੀਤਾ, ਇਹ ਦੋਰਾ ਸਾਖੀ ਪੋਥੀ ਵਿੱਚ ਦਰਜ ਹੈ ਅਤੇ ਉਸੇ ਤਰ੍ਹਾਂ ਲਿਖਿਆ ਹੈ ਜਿਵੇਂ ਮਹਾਰਾਜ ਚਲਦੇ ਚਲੇ ਗਏ। ਇਸ ਤੋਂ ਬਾਅਦ ਆਪ ਪਟਨਾ ਸਾਹਿਬ ਗਏ ਜਿਹੜੀ ਕਿਸੇ ਵੇਲੇ ਪਾਟਲੀਪੁਤਰ ਦੀ ਰਾਜਧਾਨੀ ਅਖਵਾਉਂਦਾ ਸੀ। ਇਹ ਇਸ ਲਈ ਏਥੇ ਆਏ ਸੀ ਕਿ ਏਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਚਰਨ ਪਾਏ ਸੀ। ਏਥੇ ਚਰਨ ਪਾਉਣ ਦੇ ਕਾਰਨ ਜਿਹੜੀ ਸਾਲ ਫਰਾਸ਼ ਦਵਾਰੀ ਦੀ ਹਵੇਲੀ ਸੀ······(ਵਿਘਨ)

**ਸਰਦਾਰ ਨਰਿੰਦਰ ਸਿੰਘ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਾਖੀ ਸੁਣਾ ਰਹੇ ਹਨ ਜਾਂ ਮਹਾਰਾਜ ਦੀ ਸ਼ਹੀਦੀ ਦੇ ਮੁਤਅੱਲਕ ਕੁਝ ਕਹਿ ਰਹੇ ਹਨ ? (ਵਿਘਨ)

**ਸਰਦਾਰ ਕੁੰਦਨ ਸਿੰਘ ਪਤੰਗ** : ਇਹ ਠੀਕ ਹੈ ਕਿ ਇਹ ਧਾਰਮਕ ਜੀਵਨ ਵਿੱਚ ਪਲੇ ਵੀ ਨਹੀਂ ਹਨ (ਹਾਸਾ) ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਜੇ ਮੈਂ ਗੁਰੂ ਸਾਹਿਬ ਦਾ ਪਿਛੋਕੜ ਨਹੀਂ ਸੁਣਾਵਾਂਗਾ ਤਾਂ ਮੈਂ ਸ਼ਰਧਾਂਜਲੀ ਕਿਸ ਨੂੰ ਦਿਆਂਗਾ। ਇਸ ਲਈ ਜ਼ਰੂਰੀ ਹੈ ਕਿ ਮੈਂ ਸਾਰੀ ਸਾਖੀ ਸੁਣਾਵਾਂ ਮੈਂ ਅਰਜ਼ ਕਰ ਰਿਹਾ ਸੀ ਕਿ ਗੁਰੂ ਸਾਹਿਬ ਮਾਤਾ ਗੁਜਰੀ ਜੀ ਅਤੇ ਮਾਤਾ ਨਾਨਕੀ ਜੀ ਨੂੰ ਨਾਲ ਲੈ ਕੇ ਬਿਹਾਰ ਦੀ ਰਾਜਧਾਨੀ ਪਟਨਾ ਪਹੁੰਚ ਗਏ। ਇਥੋਂ ਆਪ ਆਸਾਮ ਨੂੰ ਚਲੇ ਗਏ। ਏਧਰ ਜਦੋਂ ਗੁਰੂ ਸਾਹਿਬ ਰਾਜਾ ਬਿਸ਼ਨ ਸਿੰਘ ਅਤੇ ਰਾਜਾ ਜੈ ਸਿੰਘ ਨੂੰ ਨਾਲ ਲੈ ਕੇ ਗਏ ਭਾਵੇਂ ਹੋਰ ਵੀ ਚੰਗੇ ਚੰਗੇ ਸਰਦਾਰ ਔਰੰਗਜ਼ੇਬ ਦੇ ਅਧੀਨ ਸਨ ਪਰ ਉਹ ਇਨ੍ਹਾਂ ਨੂੰ ਮਰਵਾਉਣਾ ਚਾਹੁੰਦਾ ਸੀ। ਗੁਰੂ ਸਾਹਿਬ ਨੇ ਆਸਾਮ ਦੇ ਵਿਚ ਸਿੱਖੀ ਦਾ ਪਰਚਾਰ ਕੀਤਾ ਅਤੇ ਉਨ੍ਹਾਂ ਥਾਵਾਂ ਤੇ ਗਏ ਜਿਥੇ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਗਏ ਸਨ। ਉਨ੍ਹਾਂ ਨੇ ਇਨ੍ਹਾਂ ਕੇਂਦਰਾਂ ਨੂੰ ਸੁਰਜੀਤ ਕੀਤਾ। ਆਪ ਨੂੰ ਆਸਾਮ ਵਿਚ ਹੀ ਇਤਲਾਹ ਮਿਲੀ ਕਿ ਆਪ ਦੇ ਘਰ ਸਾਹਿਬਜ਼ਾਦਾ ਹੋਇਆ ਹੈ। ਕਹਿੰਦੇ ਹਨ ਕਿ ਉਸ ਵੇਲੇ ਪਿੰਡ ਘੁੜਾਮ ਵਿਚ ਇਕ ਅਲੌਕਿਕ ਝਾਂਕੀ ਹੋਈ ਹੈ । ਉਹ ਇਹ ਕਿ ਪੀਰ ਭੀਖਮ ਸ਼ਾਹ ਨੂੰ ਉਸ ਦੇ ਮੁਰੀਦਾਂ ਨੇ ਵੇਖਿਆ ਕਿ ਉਹ ਛਿਪਦੇ ਵਲ ਮੂੰਹ ਕਰਕੇ ਨਮਾਜ਼ ਪੜ੍ਹ ਰਿਹਾ ਹੈ। ਉਸੇ ਵਕਤ ਇਸ ਦੇ ਮੁਰੀਦਾਂ ਨੇ ਪੁੱਛਿਆ ਕਿ ਤੁਸੀਂ ਅੱਜ ਇਸਲਾਮ ਦੇ ਵਿਰੁੱਧ ਉਲਟੇ ਪਾਸੇ ਕਿਉਂ ਨਮਾਜ਼ ਪੜ੍ਹ ਰਹੇ ਹੋ। ਉਨ੍ਹਾਂ ਕਿਹਾ ਕਿ ਉਸ ਖ਼ੁਦਾ ਨੂੰ ਜਿਸ ਨੂੰ ਕਿ ਮੈਂ ਰੋਜ਼ ਸਿਜਦਾ ਮੱਕੇ ਵੱਲ ਮੂੰਹ ਕਰਕੇ ਕਰਦਾ ਸਾਂ, ਉਹ ਅੱਜ ਪੂਰਬ ਵੱਲ ਆਇਆ ਹੈ ਤੇ ਮੈਂ ਉਸ ਨੂੰ ਪੂਰਬ ਵੱਲ ਸਿਜਦਾ ਕੀਤਾ ਹੈ। ਮੁਰੀਦਾਂ ਨੇ ਫਿਰ ਪੁੱਛਿਆ ਕਿ ਕੀ ਤੁਸੀਂ ਉਨ੍ਹਾਂ ਦੇ ਦਰਸ਼ਨ ਵੀ ਕਰਾਉਗੇ ਤਾਂ ਉਨ੍ਹਾਂ ਨੇ ਉੱਤਰ ਦਿੱਤਾ ਕਿ ਜ਼ਰੂਰ ਕਰਵਾਵਾਂਗੇ। ਉਨ੍ਹਾਂ ਦੇ ਦਿਲ ਵਿੱਚ ਦਰਸ਼ਨ ਦੀ ਤਾਂਘ ਪੈਦਾ ਹੋ ਗਈ। ਉਹ ਗੱਲ ਮੈਂ ਛੇਤੀ ਛੇਤੀ ਅੱਗੇ ਜਾ ਕੇ ਦਸਾਂਗਾ। ਜਦ ਗੁਰੂ ਤੇਗ ਬਹਾਦਰ ਸਾਹਿਬ ਨੂੰ ਸਾਹਿਬਜ਼ਾਦੇ ਦੇ ਅਵਤਾਰ ਧਾਰਨ ਦੀ ਖਬਰ ਮਿਲੀ ਹੈ ਤਾਂ ਉਥੇ ਖੁਸ਼ੀਆਂ ਦੇ ਵਾਜੇ ਵਜਾਏ ਗਏ ਹਨ ਅਤੇ ਫੌਜਾਂ ਕੋਲੋਂ ਗੁਰੂ ਸਾਹਿਬ ਨੇ ਬੜਾ ਭਾਰੀ ਨਿਸ਼ਾਨ ਸਾਹਿਬ ਅਤੇ ਕਿੱਲਾ ਬਣਵਾਇਆ ਹੈ ਤੇ ਉਸ ਦੇ ਉੱਪਰ ਹਜ਼ੂਰ ਨੇ ਆਪਣੇ ਪਵਿੱਤਰ ਹੱਥਾਂ ਨਾਲ ਪੰਜੇ

[ਸਰਦਾਰ ਕੁੰਦਨ ਸਿੰਘ ਪਤੰਗ]

ਗੱਡਿਆ ਹੈ। ਉਸ ਸ਼ਹਿਰ ਦਾ ਨਾਂ ਹੁਣ ਖੰਜਰਪੁਰ ਹੈ। ਗੁਰੂ ਜੀ ਸਿਧੇ ਉੱਥੋਂ ਪੰਜਾਬ ਵਿੱਚ ਆਏ ਅਤੇ ਅਨੰਦਪੁਰ ਸਾਹਿਬ ਪਹੁੰਚ ਗਏ, ਪਟਨੇ ਨਹੀਂ ਗਏ। ਉਥੇ ਚਿੱਠੀ ਲਿਖਾ ਦਿੱਤੀ ਕਿ ਤੁਸੀਂ ਸਾਹਿਬਜ਼ਾਦੇ ਨੂੰ ਨਾਲ ਲੈ ਕੇ ਪੰਜਾਬ ਵੱਲ ਆ ਜਾਉ ਤੇ ਰਾਹ ਵਿੱਚ ਲਖਨੌਰ, ਜ਼ਿਲਾ ਅੰਬਾਲਾ ਵਿੱਚ ਜ਼ਰੂਰ ਠਹਿਰੋ। ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਗੁਰੂ ਗੋਬਿੰਦ ਸਿੰਘ ਜੀ ਨੂੰ ਨਾਲ ਲੈ ਕੇ ਆ ਜਾਂਦੇ ਹਨ। ਤੇ ਇਹ ਖੂਹ ਨੂੰ ਜੋ ਹੁਣ ਤਕ ਦੇਖਿਆ ਜਾਂਦਾ ਹੈ, ਦੇਖ ਕੇ ਮਾਤਾ ਗੁਜਰੀ ਜੀ ਕਹਿਣ ਲਗੇ ਕਿ ਕਦੇ ਇਹ ਸਾਡਾ ਹੁੰਦਾ ਸੀ ਤੇ ਸਾਡੇ ਪਿਤਾ ਜੀ ਦੀ ਇਥੇ ਜਗੀਰ ਹੁੰਦੀ ਸੀ। ਗੁਰੂ ਗੋਬਿੰਦ ਜਿਨ੍ਹਾਂ ਦਾ ਨਾਮ ਉਦੋਂ ਗੋਬਿੰਦ ਰਾਏ ਸੀ, ਆਪਣੇ ਸਾਥੀਆਂ ਨੂੰ ਨਾਲ ਲੈ ਕੇ ਸ਼ਿਕਾਰ ਕਰ ਰਹੇ ਸੀ ਤੇ ਖੇਡ ਰਹੇ ਸੀ ਕਿ ਉਧਰੋਂ ਪਾਲਕੀ ਵਿੱਚ ਪੀਰ ਭੀਖਣ ਸ਼ਾਹ ਆ ਗਿਆ, ਗੋਬਿੰਦ ਰਾਏ ਨੂੰ ਦੇਖ ਕੇ ਉਸ ਨੇ ਪਾਲਕੀ ਵਿੱਚੋਂ ਉਤਰ ਕੇ ਸ਼ਰਧਾ ਨਾਲ ਮੱਥਾ ਟੇਕਿਆ ਤਾਂ ਮੁਰੀਦਾਂ ਨੇ ਪੁੱਛਿਆ ਕਿ ਤੁਸੀਂ ਬਜ਼ੁਰਗ ਹੋਕੇ ਇਕ ਬਾਲਕ ਦੇ ਪੈਰਾਂ ਮੱਥਾ ਕਿਉਂ ਟੇਕਿਆ ਹੈ। ਤਾਂ ਪੀਰ ਜੀ ਨੇ ਜਵਾਬ ਦਿੱਤਾ ਕਿ 5 ਸਾਲ ਪਹਿਲੇ ਜਿਸ ਨੂੰ ਮੈਂ ਪੂਰਵ ਵੱਲ ਸਿਜਦਾ ਕੀਤਾ ਸੀ ਉਹ ਅੱਲਾ ਦਾ ਰੂਪ ਆਪ ਇਥੇ ਆਇਆ ਹੈ। ਫਿਰ ਪੀਰ ਜੀ ਨੇ ਦੋ ਕੁਜੀਆਂ ਗੁਰੂ ਜੀ ਦੇ ਅੱਗੇ ਰਖੀਆਂ। ਇਕ ਵਿੱਚ ਦੁਧ ਸੀ ਤੇ ਇਕ ਵਿੱਚ ਪਾਣੀ ਸੀ। ਪੀਰ ਜੀ ਦੇ ਮਨ ਵਿੱਚ ਇਹ ਸੀ ਕਿ ਜੇ ਉਨ੍ਹਾਂ ਨੇ ਪਾਣੀ ਵਾਲੀ ਕੁੱਜੀ ਨੂੰ ਹੱਥ ਲਾ ਦਿੱਤਾ ਤਾਂ ਇਸ ਦਾ ਮਤਲਬ ਇਹ ਹੋਵੇਗਾ ਕਿ ਉਹ ਪਾਣੀ ਵਾਂਗ ਪਤਲੀ ਪੈ ਚੁਕੀ ਕੌਮ ਦੀ—ਭਾਵ ਹਿੰਦੂਆਂ ਦੀ—ਮਦਦ ਕਰਨਗੇ ਅਤੇ ਜੇਕਰ ਉਨ੍ਹਾਂ ਨੇ ਦੁੱਧ ਵਾਲੀ ਕੁੱਜੀ ਨੂੰ ਹੱਥ ਲਾ ਦਿੱਤਾ ਤਾਂ ਰਾਜ ਭਾਗ ਵਾਲੀ ਕੌਮ —ਭਾਵ ਮੁਗਲਾਂ ਦੀ ਸਹਾਇਤਾ ਕਰਨਗੇ। ਪਰ ਗੁਰੂ ਜੀ ਨੇ ਦੋਨਾਂ ਨੂੰ ਹੱਥ ਲਾ ਕੇ ਦੱਸ ਦਿੱਤਾ ਕਿ ਅਸੀਂ ਦੋਨਾਂ ਦੇ ਸਾਂਝੇ ਹਾਂ। ਹਿੰਦੂ ਅਤੇ ਮੁਸਲਮਾਨਾਂ ਲਈ ਸਾਡੇ ਵਿੱਚ ਕੋਈ ਭਿੰਨ ਭੇਦ ਨਹੀਂ ਹੈ। ਇਥੋਂ ਉਹ ਅਨੰਦਪੁਰ ਸਾਹਿਬ ਪੁੱਜੇ। ਗੁਰੂ ਤੇਗ ਬਹਾਦਰ ਸਾਹਿਬ ਨੂੰ ਮਿਲੇ।

ਗੁਰੂ ਤੇਗ ਬਹਾਦਰ ਸਾਹਿਬ ਦੀ ਦੋ ਵਾਰੀ ਗ੍ਰਿਫਤਾਰੀ ਹੋਈ ਹੈ। ਜਦ ਪਹਿਲੀ ਵਾਰ ਗੁਰੂ ਜੀ ਦੀ ਗ੍ਰਿਫਤਾਰੀ ਹੋਈ ਤਾਂ ਦੇਸ਼ ਵਿੱਚ ਕੁਝ ਰੌਲਾ ਪਿਆ ਹੈ ਤਾਂ ਨੀਤੀਵਾਨ ਔਰੰਗਜ਼ੇਬ ਨੇ ਗੁਰੂ ਜੀ ਦੀ ਰਿਹਾਈ ਲਈ ਹੁਕਮ ਜਾਰੀ ਕਰ ਦਿੱਤਾ ਹੈ। ਕਿ ਜਿਥੇ ਮਰਜ਼ੀ ਹੈ ਧਰਮ ਦਾ ਪਰਚਾਰ ਕਰਨ ਤੇ ਫਿਰਨ। ਇਨ੍ਹਾਂ ਨੂੰ ਹਾਲੇ ਕੁਝ ਨਾ ਕਿਹਾ ਜਾਵੇ। ਅਜਿਹੇ ਸਮੇਂ ਗੁਰੂ ਜੀ ਕੋਲ ਕਸ਼ਮੀਰ ਦੇ ਪੰਡਤ ਆਏ ਹਨ। ਔਰੰਗਜ਼ੇਬ ਬੜਾ ਸਿਆਣਾ ਸੀ। ਉਸ ਨੇ ਸੋਚਿਆ ਕਿ ਕਸ਼ਮੀਰ ਦੇ ਪੰਡਤ ਬੜੇ ਵਿਦਵਾਨ ਹਨ ਬੜੇ ਪੜ੍ਹੇ ਲਿਖੇ ਹਨ। ਜੇ ਇਨ੍ਹਾਂ ਨੂੰ ਕਿਸੇ ਤਰ੍ਹਾਂ ਮੁਸਲਮਾਨ ਬਣਾ ਲਿਆ ਤਾਂ ਬਾਕੀਆਂ ਨੂੰ ਮੁਸਲਮਾਨ ਬਣਾਉਣਾ ਬੜਾ ਸੌਖਾ ਹੈ ਤਾਂ ਕਸ਼ਮੀਰੀ ਪੰਡਤਾਂ ਨੇ ਇਕ ਇਕੱਠ ਕੀਤਾ ਹੈ। ਇਕ ਕਾਨਫਰੰਸ ਕੀਤੀ ਹੈ ਕਿ ਹੁਣ ਕੀ ਕੀਤਾ ਜਾਵੇ ਤਾਂ ਉਨ੍ਹਾਂ ਵਿੱਚ ਇੱਕ ਜ਼ਬਾਨ ਨਾਲ ਇਹ ਪਾਸ ਹੋ ਗਿਆ ਹੈ ਕਿ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਲੈਣੀ ਚਾਹੀਦੀ ਹੈ। ਇਹ ਸਨੈ ਸਨੈ ਚਲ ਕੇ ਅਨੰਦਪੁਰ ਵਿੱਚ ਪਹੁੰਚੇ ਹਨ। ਦੀਵਾਨ ਸਜਿਆ ਹੋਇਆ ਹੈ। ਉਨ੍ਹਾਂ ਨੇ ਪੁਕਾਰ ਕੀਤੀ ਹੈ ਕਿ ਸਾਡੇ ਤੇ ਧੱਕਾ ਹੋ ਰਿਹਾ ਹੈ। ਜ਼ੁਲਮ ਹੋ ਰਿਹਾ ਹੈ। ਇਸ ਵੇਲੇ ਉਹ ਔਰੰਗਜ਼ੇਬ ਬਾਦਸ਼ਾਹ ਜੋ ਨਾ ਭਰਾ ਦਾ ਬਣਿਆ ਹੈ ਤੇ ਨਾ ਪਿਓ ਦਾ ਬਣਿਆ ਹੈ ਤੇ ਸਾਰਿਆਂ ਨੂੰ ਕਤਲ ਕਰਕੇ ਗੱਦੀ ਤੇ ਬੈਠਾ ਹੈ ਇਸ ਕਰਕੇ ਉਹ ਸਾਡੇ ਤੇ ਵੀ ਜ਼ੁਲਮ ਕਰ ਰਿਹਾ ਹੈ। ਇਹ ਸੁਣ ਕੇ ਗੁਰੂ ਜੀ ਸੋਚ ਵਿਚ ਪੈ ਗਏ ਹਨ। ਇਸ ਵਕਤ ਸ੍ਰੀ ਗੋਬਿੰਦ ਰਾਏ ਜੀ ਖੇਡਦੇ ਖੇਡਦੇ ਗੁਰੂ ਜੀ ਕੋਲ ਆਉਂਦੇ ਹਨ ਤੇ ਆਖਦੇ ਹਨ ਕਿ ਪਿਤਾ ਜੀ ਕੀ ਗੱਲ ਹੈ, ਤਾਂ ਉਨ੍ਹਾਂ ਨੂੰ ਸਾਰੀ ਸਾਖੀ ਦੱਸੀ ਜਾਂਦੀ ਹੈ। ਇਹ ਸੁਣ ਕੇ ਗੁਰੂ ਗੋਬਿੰਦ ਸਿੰਘ ਜੀ ਆਖਦੇ ਹਨ ਕਿ ਪਿਤਾ ਜੀ ਆਪ ਤੋਂ ਪਵਿੱਤਰ ਆਪ ਤੋਂ ਉੱਚ ਆਤਮਾ ਹੋਰ ਕੌਣ ਹੈ, ਸੋ ਆਪ ਹੀ ਇਨ੍ਹਾਂ ਦੀ ਥਾਂ ਜਾ ਕੇ ਸੀਸ ਦਿਉ। ਗੁਰੂ ਜੀ ਨੇ ਕਿਹਾ ਬੇਟਾ ਮੈਂ ਸ਼ਹੀਦ ਹੁੰਦਾ ਹਾਂ ਪਰ ਕੀ ਇਹ ਜਿਹੜਾ ਮਿਸ਼ਨ ਗੁਰੂ ਨਾਨਕ ਦੇਵ ਦਾ ਸ਼ੁਰੂ ਕੀਤਾ ਹੋਇਆ ਹੈ ਉਸ ਨੂੰ ਤੂੰ ਸੰਭਾਲ ਲਵੇਂਗਾ। ਤਾਂ ਉਨ੍ਹਾਂ ਨੇ ਜਵਾਬ ਦਿੱਤਾ ਕਿ ਹਾਂ ਪਿਤਾ ਜੀ ਜੇ ਤੁਸੀਂ ਸ਼ਹੀਦੀ ਦਿਉ ਤਾਂ ਪਿਛਲੇ ਕੰਮ ਨੂੰ ਮੈਂ ਨਿਪਟਾਵਾਂਗਾ। ਉਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਕੇਵਲ 9 ਸਾਲਾਂ ਦੀ ਸੀ। ਮੈਂ ਛੇਤੀ ਹੀ ਆਪ ਤੋਂ ਖਿਮਾਂ ਮੰਗਾਂਗਾ। ਤੇ ਸਪੀਕਰ ਸਾਹਿਬ, ਉਹੀ ਸ਼ਹੀਦੀ ਰੰਗ ਲਿਆਉਂਦੀ ਹੈ ਜਿੱਥੇ ਕੋਈ ਉਚ—ਆਤਮਾ, ਭਜਨੀਕ, ਨਿਰਮਲ, ਨਿੱਡਰ, ਅਤੇ ਈਮਾਨਦਾਰ ਹੋਵੇ ਤੇ ਉਹ ਆਪਣੀ ਕੁਰਬਾਨੀ ਦੇਵੇ। ਗੁਰੂ ਤੇਗ ਬਹਾਦਰ ਜੀ ਨੇ 26 ਸਾਲ ਬਾਬੇ ਬਕਾਲੇ ਵਿੱਚ ਇਕ ਭੋਰੇ ਵਿੱਚ ਤਪਸਿਆ ਕੀਤੀ ਹੈ। ਗੁਰੂ ਹਰਗੋਬਿੰਦ ਸਾਹਿਬ

ਨੇ ਆਪਣੇ ਪੁੱਤਰ ਨੂੰ ਗੱਦੀ ਨਹੀਂ ਦਿੱਤੀ । ਆਪਣੇ ਪੋਤੇ ਨੂੰ ਦਿੱਤੀ ਹੈ । ਪੋਤੇ ਨੇ ਆਪਣੇ ਪੁਤਰ ਨੂੰ ਦਿੱਤੀ । ਤਾਂ ਹੀ ਸ੍ਰੀ ਗੁਰੂ ਹਰਕ੍ਰਿਸ਼ਨ ਸਾਹਿਬ ਨੇ ਦਿੱਲੀ ਵਿੱਚ ਕਿਹਾ ਸੀ ਕਿ ਬਾਬਾ ਬਕਾਲੇ । ਬਾਬਾ ਬਕਾਲੇ ਤੋਂ ਮਤਲਬ ਹੈ ਕਿ ਪੋਤਾ ਹੁਣ ਦਾਦੇ ਨੂੰ ਜੋ ਕਿ ਬਕਾਲੇ ਵਿਚ ਰਹਿੰਦਾ ਹੈ ਗੱਦੀ ਦਿੰਦਾ ਹੈ । ਗੁਰੂ ਤੇਗ ਬਹਾਦਰ ਜੀ ਨੇ ਜਿਥੇ ਬਾਣੀ ਰਚੀ ਹੈ ਉਨ੍ਹਾਂ ਦੇ 52 ਸ਼ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਉਹ ਸਾਰੇ ਵੈਰਾਗਮਈ ਹਨ । ਉਹ ਸਾਰੇ ਸਲੋਕ ਦੋਹੇ ਅਤੇ ਸੋਰਠੇ ਦਾ ਰੂਪ ਹਨ । ਇਸੇ ਤਰ੍ਹਾਂ ਉਨ੍ਹਾਂ ਦੀ ਬਾਣੀ ਭਾਵੇਂ ਉਹ ਕਿਸੇ ਰਾਗ ਵਿਚ ਹੈ, ਬਿਸ਼ਨਪਦੇ ਛੰਦ ਵਿਚ ਹੈ, ਵੈਰਾਗਮਈ ਤੇ ਤਿਆਗਮਈ ਹੈ । ਪਰ ਅਫਸੋਸ ਹੈ ਅਸੀਂ ਪੜ੍ਹਨ ਵਾਲੇ ਤਿਆਗ ਨਹੀਂ ਕਰਦੇ । ਅਸੀਂ ਗ੍ਰਹਿਣ ਕਰਦੇ ਹਾਂ । ਇਸ ਲਈ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਦੀ ਜ਼ਿੰਦਗੀ ਤੋਂ ਸਬਕ ਸਿਖੀਏ । ਫਿਰ ਗੁਰੂ ਜੀ ਫਿਰਦੇ ਫਿਰਦੇ ਆਗਰੇ ਚਲੇ ਜਾਂਦੇ ਹਨ । ਫਿਰ ਇਥੇ ਆਉਂਦੇ ਹਨ ਇਥੋਂ ਉਨ੍ਹਾਂ ਦੀ ਗ੍ਰਿਫਤਾਰੀ ਦਿੱਲੀ ਵਿੱਚ ਹੁੰਦੀ ਹੈ। ਜਦ ਉਨ੍ਹਾਂ ਦੀ ਗ੍ਰਿਫਤਾਰੀ ਹੁੰਦੀ ਹੈ ਤਾਂ ਪਹਿਲਾਂ ਉਨ੍ਹਾਂ ਨੂੰ ਆਦਰ ਸਤਿਕਾਰ ਦਿੱਤਾ ਜਾਂਦਾ ਹੈ ।

(ਇਸ ਵੇਲੇ ਸ੍ਰੀ ਸਪੀਕਰ ਕੁਰਸੀ ਤੇ ਬਿਰਾਜਮਾਨ ਹੋਏ)

ਫਿਰ ਉਨ੍ਹਾਂ ਨੂੰ ਲਾਲਚ ਦਿੱਤਾ ਗਿਆ ਹੈ । ਫਿਰ ਡਰ ਦਿੱਤਾ ਗਿਆ ਹੈ । ਆਪ ਜੀ ਦੇ ਨਾਲ 5 ਸਿੱਖ ਹਨ । ਉਨ੍ਹਾਂ ਨੂੰ ਵੀ ਇਸੇ ਤਰ੍ਹਾਂ ਪਕੜਿਆ ਗਿਆ ਹੈ । ਕਈ ਆਦਮੀ ਸ਼ੰਕਾ ਕਰਦੇ ਹਨ ਕਿ ਉਨ੍ਹਾਂ ਵਿੱਚੋਂ ਦੋ ਆਦਮੀ ਛੱਡ ਦਿੱਤੇ ਸੀ । ਭਾਈ ਜੈਤਾ ਜੀ ਅਤੇ ਭਾਈ ਊਧਾ ਜੀ । ਪਰ ਭਾਈ ਜੈਤਾ ਜੀ ਅਤੇ ਭਾਈ ਊਧਾ ਜੀ ਨੂੰ ਉਸ ਵੇਲੇ ਵੀ ਛਡਣਾ ਇਕ ਪੁਲੀਟੀਕਲ ਚਾਲ ਸੀ । ਪਰ ਉਹ ਦਿੱਲੀ ਛਡ ਕੇ ਨਹੀਂ ਗਏ ਉਥੇ ਹੀ ਰਹੇ । ਫਿਰ ਕਈ ਲੋਕ ਸ਼ੰਕਾ ਕਰਦੇ ਹਨ ਕਿ ਗੁਰੂ ਸਾਹਿਬ ਤੋਂ ਪਹਿਲਾਂ ਭਾਈ ਮਤੀ ਦਾਸ ਨੂੰ ਕਿਉਂ ਚੀਰਿਆ ਗਿਆ, ਭਾਈ ਦਿਆਲੇ ਨੂੰ ਕਿਉਂ ਦੇਗਾਂ ਵਿੱਚ ਉਬਾਲਿਆ ਗਿਆ । ਅਸਲ ਵਿੱਚ ਉਹ ਗੁਰੂ ਜੀ ਨੂੰ ਡਰਾਉਂਦੇ ਸਨ । ਕਿ ਤੁਹਾਨੂੰ ਇਸ ਤੋਂ ਵੀ ਵੱਧ ਤਸੀਹੇ ਦਿੱਤੇ ਜਾਣਗੇ । ਜੇ ਤੁਸੀਂ ਮੰਨਣਾ ਹੈ ਤਾਂ ਮਨ ਜਾਵੋ । ਜਿਸ ਵੇਲੇ ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰਿਆ ਗਿਆ ਤਾਂ ਉਸ ਨੂੰ ਪੁਛਿਆ ਗਿਆ ਕੀ ਤੇਰੀ ਕੋਈ ਆਖਰੀ ਇੱਛਾ ਹੈ । ਉਨ੍ਹਾਂ ਨੇ ਕਿਹਾ ਹੈ । ਪੁਛਿਆ ਗਿਆ ਕੀ ਹੈ ? ਜੁਆਬ ਦਿੱਤਾ ਇਹ ਹੈ ਕਿ ਜਦੋਂ ਮੈਨੂੰ ਚੀਰੋਗੇ ਉਦੋਂ ਮੇਰਾ ਮੂੰਹ ਗੁਰੂ ਤੇਗ ਬਹਾਦੁਰ ਦੇ ਪਿੰਜਰੇ ਦੇ ਵਲ ਹੋਵੇ । ਉਸ ਦੇ ਉੱਤੇ ਆਰਾ ਧਰਿਆ ਗਿਆ। ਮਤੀ ਦਾਸ ਨੇ ਕਿਹਾ:—

ਆਰਾ ਪਿਆਰਾ ਲਗਤ ਹੈ ਉਂਕਾਰਾ ਕਰੋ ਬਨਾਏ ।
ਸਿਰ ਜਾਂਦਾ ਤਾਂ ਜਾਣਦੇ ਪਰ ਮੇਰਾ ਸਿਖੀ ਸਿਦਕ ਨਾ ਜਾਏ ।

ਉਸ ਵੇਲੇ ਉਨ੍ਹਾਂ ਨੂੰ ਆਰੇ ਨਾਲ ਫੱਟਾਂ ਵਿੱਚ ਬੰਨ੍ਹ ਕੇ ਚੀਰਿਆ ਗਿਆ । ਦੋਨੋ ਫਟ ਇਕ ਪਾਸੇ ਜਾਂਦੇ ਹਨ । ਦੋਨਾਂ ਫੱਟਾਂ ਵਿੱਚੋਂ ਬਾਣੀ ਦੀ ਆਵਾਜ਼ ਆ ਰਹੀ ਹੈ । ਜੀਵਨ ਐਸਾ ਹੋਣਾ ਚਾਹੀਦਾ ਹੈ । ਦੇਗ ਵਿੱਚ ਭਾਈ ਦਿਆਲੇ ਨੂੰ ਉਬਾਲਿਆ ਗਿਆ । ਭਾਈ ਮਤੀ ਦਾਸ ਜੀ ਚਾਰ ਭਰਾ ਸਨ । ਮਤੀ ਦਾਸ, ਸਤੀ ਦਾਸ, ਰਤੀ ਦਾਸ ਤੇ ਜਤੀ ਦਾਸ । ਇਹ ਜਿਹਲਮ ਦੇ ਰਹਿਣ ਵਾਲੇ ਸਨ ਤੇ ਪੰਡਤ ਸਨ । ਮੈਂ ਇਕ ਹੋਰ ਬੇਨਤੀ ਕਰਕੇ ਆਪ ਜੀ ਪਾਸੋਂ ਖਿਮਾ ਮੰਗਦਾ ਹਾਂ । ਸ੍ਰੀ ਗੁਰੂ ਤੇਗਬਹਾਦੁਰ ਜੀ ਨੂੰ ਜਿਸ ਵੇਲੇ ਸ਼ਹੀਦ ਕੀਤਾ ਗਿਆ ਉਸ ਵੇਲੇ ਜਿਹੜਾ ਇਹ ਸ਼ੰਕਾ ਕੀਤਾ ਗਿਆ ਸੀ ਕਿ ਉਨ੍ਹਾਂ ਨੇ ਕਿਹਾ ਕਿ ਤੈਨੂੰ ਤੇਗ ਬਹਾਦਰ ਕਿਉਂ ਕਹਿੰਦੇ ਹਨ, ਤੇ ਅੱਜ ਗਿੱਲ ਸਾਹਿਬ ਨੇ ਫ਼ਰਮਾਇਆ ਸੀ ਕਿ ਤਲਵਾਰ ਦੇ ਨਾਲ ਧਾਗਾ ਲਪੇਟਿਆ ਗਿਆ ਸੀ ਇਕ ਕਾਗਜ਼ ਉਤੇ ਲਪੇਟਿਆ ਗਿਆ ਸੀ ਧਾਗਾ

[ਸਰਦਾਰ ਕੁੰਦਨ ਸਿੰਘ ਪਤੰਗ]

ਮਾਰੀ ਇਉਂ ਤਲਵਾਰ । ਤਲਵਾਰ ਲੱਗੀ ਨਹੀਂ ਤੇ ਉਨ੍ਹਾਂ ਦਾ ਧੜ ਅਡ ਹੋ ਗਿਆ । ਜੇ ਉਨ੍ਹਾਂ ਦਾ ਧੜ ਐਵੇਂ ਹੀ ਅੱਡ ਹੋ ਗਿਆ ਤਾਂ ਫਿਰ ਸ਼ਹੀਦੀ ਕਾਹਦੀ ਹੋਈ ? ਅਤੇ ਔਰੰਗਜ਼ੇਬ ਨੇ ਸ਼ਹੀਦ ਇਨ੍ਹਾਂ ਨੂੰ ਕਾਹਦਾ ਕੀਤਾ । ਇਸ ਲਈ ਔਰੰਗਜ਼ੇਬ ਨੇ ਬਾਕਾਇਦਾ ਉਨ੍ਹਾਂ ਨੂੰ ਜਲਾਦ ਤੋਂ ਤਲਵਾਰ ਨਾਲ ਸ਼ਹੀਦ ਕਰਵਾਇਆ । ਤੇਗ਼ ਬਹਾਦੁਰ ਇਸ ਕਰਕੇ ਸਨ ਕਿ ਉਨ੍ਹਾਂ ਨੇ 13 ਸਾਲ ਦੀ ਉਮਰ ਵਿੱਚ ਜੰਗ ਵਿੱਚ ਤਲਵਾਰ ਫੜਕੇ ਜੌਹਰ ਦਿਖਾਏ । ਉਨ੍ਹਾਂ ਨੇ ਦੇਸ਼ ਤੋਂ ਕੁਰਬਾਨੀ ਕੀਤੀ ਹੈ । ਉਨ੍ਹਾਂ ਦਾ ਸਿਰ ਧੜ ਨਾਲੋਂ ਵੱਖ ਹੋ ਗਿਆ । ਉਸ ਵੇਲੇ ਅੰਨ੍ਹੇਰੀ ਆਈ ਹੈ । ਅਨ੍ਹੇਰੀ ਆਉਣ ਦੇ ਨਾਲ ਹੀ ਔਰ ਭਾਈ ਜੈਤਾ ਜਿਨ੍ਹਾਂ ਦਾ ਨਾਉਂ ਪਿੱਛੋਂ ਅੰਮ੍ਰਿਤ ਛਕ ਕੇ ਭਾਈ ਜੀਵਨ ਸਿੰਘ ਰਖਿਆ ਗਿਆ, ਉਹ ਜ਼ਿਲ੍ਹਾ ਅੰਮ੍ਰਿਤਸਰ ਦੇ ਰਮਦਾਸ ਪਿੰਡ ਦੇ ਸਨ, ਉਹ ਦਿੱਲੀ ਤੋਂ ਸੀਸ ਚੁਕ ਕੇ ਲੈ ਗਏ ਸਨ । ਅੱਜ ਅਸੀਂ ਦਿੱਲੀ ਤੋਂ ਕੀ, ਅੱਜ ਅਸੀਂ ਪਟਿਆਲੇ ਜਾਂਦੇ ਹਾਂ ਤਾਂ ਗਡੀ ਦੇ ਸਫਰ ਕਰਦੇ ਹਾਂ, ਪਰ ਉਹ ਦਿਲੀ ਤੋਂ ਲੈ ਕੇ ਆਨੰਦਪੁਰ ਸਾਹਿਬ ਪੈਦਲ ਆਇਆ । ਬੱਚਾ ਬੱਚਾ ਵੈਰੀ ਸੀ । ਉਹ ਸੀਸ ਲੈ ਕੇ ਆ ਜਾਂਦਾ ਹੈ । ਗੁਰੂ ਗੋਬਿੰਦ ਰਾਏ ਨੇ ਉਨ੍ਹਾਂ ਦਾ ਆਦਰ ਸਤਿਕਾਰ ਕੀਤਾ ਹੈ । ਧੜ ਲੱਖੀ ਸ਼ਾਹ ਲੁਬਾਣੇ ਹੋਰੀਂ ਲੈ ਗਏ ਹਨ । ਉਨ੍ਹਾਂ ਨੇ ਆਪਣੇ ਘਰ ਨੂੰ ਅੱਗ ਲਾ ਦਿੱਤੀ ਹੈ । ਕਿਥੇ ਤਾਂ ਇਤਨਾ ਤਿਆਗ ਔਰ ਕਿਥੇ ਘਰ ਨੂੰ ਅੱਗ ਲਾਕੇ ਦੇਣੀ ਤੇ ਕਿਥੇ ਏਨਾਂ ਵੀ ਨਾ ਤਿਆਗ ਹੋਣਾ ਕਿ ਦੂਜੇ ਪਾਸਿਉਂ ਵੀ ਖਿੱਚੀ ਸਭ ਕੁਝ ਚਲੇ ਆਉਣਾ । ਇਸ ਲਈ, ਮੈਂ ਬੇਨਤੀ ਕਰਾਂਗਾ ਕਿ ਸ੍ਰੀ ਗੁਰੂ ਤੇਗ਼ ਬਹਾਦੁਰ ਜੀ ਦਾ ਸ਼ਹੀਦੀ ਦਿਹਾੜਾ ਹੈ, ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਅਸੀਂ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਤੋਂ ਸਿਖਿਆ ਲਈਏ । ਅਸੀਂ ਤਿਆਗ ਸਿਖੀਏ । ਅਸੀਂ ਕੁਰਬਾਨੀ ਦਾ ਮਾਦਾ ਪੈਦਾ ਕਰੀਏ । ਉਨ੍ਹਾਂ ਦੀ ਵੈਰਾਗਮਈ ਬਾਣੀ ਤੋਂ ਜੀਵਨ ਸਿਖਿਆ ਲਈਏ । ਅਸੀਂ ਇਹ ਹਿੰਦੂ ਤੇ ਸਿੱਖ, ਸਾਰੇ ਮੁਸਲਮਾਨ ਸਾਰਿਆਂ ਦੀ ਏਕਤਾ ਦਾ ਸਬਕ ਸਿਖੀਏ । ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹੋਇਆ, ਜਿੱਥੇ ਸਬਰਵਾਲ ਜੀ ਦਾ ਧੰਨਵਾਦ ਕਰਦਾ ਹਾਂ ਉਥੇ, ਸਪੀਕਰ ਸਾਹਿਬ, ਆਪ ਜੀ ਦਾ ਵੀ ਧੰਨਵਾਦ ਕਰਦਾ ਹਾਂ। ਕਿਉਂਕਿ ਅੱਜ ਪਹਿਲਾ ਮੌਕਾ ਹੈ ਅਸੈਂਬਲੀ ਹਾਲ ਵਿੱਚ ਧਾਰਮਕ ਤਕਰੀਰਾਂ ਕਰਨ ਦਾ । (ਸ਼ੋਰ)

**ਆਪੋਜ਼ੀਸ਼ਨ ਵਲੋਂ ਆਵਾਜ਼ਾਂ** : (ਕੁਝ ਸੁਣਾਈ ਨਹੀਂ ਦਿੱਤਾ) ।

**ਸ੍ਰੀ ਸਪੀਕਰ** : ਤੁਸੀਂ ਸਾਰੇ ਲੀਡਰ ਹੋ । ਕੌਣ ਲੀਡਰ ਨਹੀਂ ਹੈ ।
(All of the hon. Members are leaders. I do not think there is any member who is not a leader.)

**ਸਰਦਾਰ ਸਤਨਾਮ ਸਿੰਘ ਬਾਜਵਾ** : ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ** : ਕੀ ਪੁਆਇੰਟ ਆਫ ਆਰਡਰ ਹੈ ਤੁਹਾਡਾ ? (What is the point of order of the hon. Member )

**ਸਰਦਾਰ ਸਤਨਾਮ ਸਿੰਘ ਬਾਜਵਾ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ······

**ਸ੍ਰੀ ਸਪੀਕਰ** : ਮੈਂ ਚੇਅਰਮੈਨ ਨਹੀਂ ਹਾਂ । (ਹਾਸਾ) (I am not the Chairman) (*Laughter*)

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਸੌਰੀ ਫਾਰ ਦੈਟ । ਅੱਗੇ ਚੇਅਰਮੈਨ ਸਾਹਿਬ, ਕੁਝ ਚਿਰ ਬੈਠੇ ਰਹੇ ਹਨ, ਮੈਨੂੰ ਉਹੀ ਖ਼ਿਆਲ ਰਿਹਾ । ਬੇਨਤੀ ਹੈ ਕਿ ਇਥੇ ਸਰਦਾਰ ਅਮਰ ਸਿੰਘ ਦੋਸਾਂਝ ਹੋਰਾਂ ਨੇ ਇਕ ਇਤਰਾਜ਼ ਕੀਤਾ ਸੀ ਕਿ ਆਪੋਜ਼ੀਸ਼ਨ ਪਾਰਟੀ ਦਾ ਜੋ ਲੀਡਰ ਹੈ ਉਸ ਨੂੰ ਸ਼ਰਧਾਂਜਲੀ ਦੇਣੀ ਚਾਹੀਦੀ ਸੀ । ਉਹ ਕਿਉਂ ਨਹੀਂ ਆਏ । ਉਹ ਕਿਸੇ ਗੁਰਪੁਰਬ ਤੇ ਪਟਿਆਲੇ ਗਏ ਹਨ । ਪਰ ਮੈਂ ਪੁੱਛਦਾ ਹਾਂ ਕਿ ਕਾਂਗਰਸ ਦੇ ਜਿਹੜੇ ਲੀਡਰ ਹਨ, ਉਹ ਵੀ ਬੜੇ ਗੁਰਸਿੱਖ ਹਨ । ਕੀ ਉਨ੍ਹਾਂ ਦਾ ਬੋਲਣਾ ਬੜਾ ਜ਼ਰੂਰੀ ਹੈ ਇਕ ਪੰਡਤਾਂ ਦਾ ਬੋਲਣਾ ਬੜਾ ਜ਼ਰੂਰੀ ਹੈ ਕਿਉਂਕਿ ਇਸ ਗੁਰੂ ਨੇ ਪੰਡਤਾਂ ਦੀ ਖਾਤਰ ਸਭ ਤੋਂ ਪਹਿਲਾਂ ਕੰਮ ਸ਼ੁਰੂ ਕੀਤਾ ਸੀ । (ਹਾਸਾ) ਨੰਬਰ 3 ਦੇ ਉੱਤੇ ਟਿੱਕਾ ਸਾਹਿਬ ਦਾ ਬੋਲਣਾ ਬੜਾ ਜ਼ਰੂਰੀ ਹੈ, ਕਿਉਂਕਿ ਗੁਰੂ ਸਾਹਿਬ ਆਨੰਦਪੁਰ ਸਾਹਿਬ ਤੋਂ ਗਏ ਸਨ (ਹਾਸਾ) (ਤਾੜੀਆਂ) ਚੌਥਾ ਸ੍ਰੀ ਬਾਲੂ ਰਾਮ ਜੀ ਦਾ ਬੋਲਣਾ ਬੜਾ ਜ਼ਰੂਰੀ ਹੈ ਕਿਉਂਕਿ ਇਨ੍ਹਾਂ ਦੇ ਬਜ਼ੁਰਗ ਉਥੇ ਦੁੱਧ ਦਿੰਦੇ ਰਹੇ ਹਨ (ਹਾਸਾ) ਗੁਰੂ ਮਹਾਰਾਜ ਨੂੰ ਆਨੰਦਪੁਰ ਸਾਹਿਬ । (ਹਾਸਾ) ਪਜਵਾਂ ਸਭ ਤੋਂ ਬਾਅਦ ਬੋਲਣਾ ਜਥੇਦਾਰ ਮੋਹਣ ਸਿੰਘ ਜੀ ਦਾ ਜ਼ਰੂਰੀ ਹੈ ਜਿਹੜੇ ਕਲ ਉਥੇ ਜਨਰਲ ਰਹੇ ਹਨ ਉਹ ਵੀ ਖਾਮੋਸ਼ ਨੇ । ਇਨ੍ਹਾਂ ਪੰਜਾਂ ਵਿਅਕਤੀਆਂ ਨੂੰ ਜ਼ਰੂਰ ਬੁਲਾ ਲਵੋ, ਬਾਕੀ ਸਾਨੂੰ ਬੁਲਾਉ ਜਾਂ ਨਾ ਬੁਲਾਉ । ਇਹ ਤੁਹਾਡੀ ਮਿਹਰਬਾਨੀ ਹੈ । (ਹਾਸਾ)

**ਸ੍ਰੀ ਸਪੀਕਰ** : ਤੁਹਾਡਾ ਕਿਤੇ ਵੀ ਤਅਲੁਕ ਨਹੀਂ ਰਿਹਾ । (ਹਾਸਾ) (You have had no concern any where.) (*Laughter*)

**ਸ੍ਰੀ ਲਾਲ ਚੰਦ ਸਬਰਵਾਲ** : ਸਪੀਕਰ ਸਾਹਿਬ ।

**ਸ੍ਰੀ ਸਪੀਕਰ** : ਹਾਂ, ਜੀ । (Yes, please)

**ਸ੍ਰੀ ਲਾਲ ਚੰਦ ਸਬਰਵਾਲ** : ਸ੍ਰੀ ਸੰਤ ਰਾਮ ਪ੍ਰਕਾਸ਼ ਜੀ ਤੇ ਟਿੱਕਾ ਸਾਹਿਬ ਬੋਲਣਾ ਜ਼ਰੂਰ ਚਾਹੁੰਦੇ ਸੀ ਪਰ ਮੈਨੂੰ ਅਫਸੋਸ ਹੈ ਕਿ ਉਨ੍ਹਾਂ ਦੀ ਪਾਰਟੀ ਨੇ ਹੁਣ ਵਿੱਪ ਕਰ ਦਿੱਤਾ ਹੈ ਕਿ ਹੁਣ ਬੋਲੇ ਕੋਈ ਨਾ । ਮੈਂ ਤੁਹਾਡੀ ਰਾਹੀਂ ਇਨ੍ਹਾਂ ਨੂੰ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਦੋ ਮਹਾਨ ਵਿਅਕਤੀਆਂ ਨੂੰ ਜ਼ਰੂਰ ਬੁਲਾਉ । (ਹਾਸਾ)

**ਸਰਦਾਰ ਜਗਦੇਵ ਸਿੰਘ** (ਰਾਏ ਕੋਟ) : ਮਾਨਯੋਗ ਸਪੀਕਰ ਸਾਹਿਬ... (ਵਿਘਨ) ਮੈਂ ਗੁਰੂ ਤੇਗ ਬਹਾਦਰ ਨੌਵੇਂ ਪਾਤਸ਼ਾਹ......(ਵਿਘਨ) (ਬੈਠ ਜਾਓ)

**ਸ੍ਰੀ ਸਪੀਕਰ** : ਜਥੇਦਾਰ ਸਾਹਿਬ, ਇਕ ਸੈਕੰਡ ਲਈ ਬੈਠ ਜਾਓ । ਮੈਂ ਕਹਿੰਦਾ ਹਾਂ ਕਿ ਬੜੀ ਚੰਗੀ ਤਰ੍ਹਾਂ ਨਾਲ ਅੱਜ ਤੁਸੀਂ ਹਾਊਸ ਦੇ ਵਿੱਚ ਸ਼ਰਧਾਂਜਲੀਆਂ ਪੇਸ਼ ਕੀਤੀਆਂ ਹਨ । ਹੁਣ ਤੁਸੀਂ ਜੇ ਖੱਪ ਪਾਉਗੇ ਤਾਂ ਠੀਕ ਨਹੀਂ । ਉਸੇ ਤਰ੍ਹਾਂ ਹਾਊਸ ਨੂੰ ਖਤਮ ਕਰੋ ਜਿਸ ਤਰ੍ਹਾਂ ਕਿ ਸ਼ੁਰੂ ਕੀਤਾ ਹੈ (Jathedar Sahib, you may please resume your seat for a second. I think all of you have paid homages to Shri Guru Tegh Bahadur in the House in a dignified way. Now if you raise hue and cry, it won t become of you. Now we should finish our speeches in the way in which we had started these in the House.)

**ਸਰਦਾਰ ਜਗਦੇਵ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦੁਰ ਨੂੰ ਸੱਚੇ ਦਿਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਨਾਲ ਹੀ ਉਨ੍ਹਾਂ ਸਬੰਧੀ ਅਕਾਲ ਪੁਰ

[ਸਰਦਾਰ ਜਗਦੇਵ ਸਿੰਘ]

ਅੱਗੇ ਅਰਦਾਸ ਕਰਦਾ ਹਾਂ ਕਿ ਹੁਣ ਜਿਹੜੇ ਔਰੰਗਜ਼ੇਬ ਜਮੇ ਹਨ, ਉਨ੍ਹਾਂ ਨੇ ਸਾਨੂੰ ਚੈਲਿੰਜ ਕੀਤਾ ਹੈ, ਉਨ੍ਹਾਂ ਨੂੰ ਵੀ ਪ੍ਰਵਾਨ ਕਰਨ ਦਾ ਸਾਨੂੰ ਬਲ ਬਖਸ਼ਣ ਤੇ ਉਨ੍ਹਾਂ ਦੇ ਪੂਰਨਿਆਂ ਤੇ ਚਲੀਏ ।

**ਰਾਜ ਮੰਤਰੀ** (ਸਰਦਾਰ ਨਰਿੰਦਰ ਸਿੰਘ) : ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ** : ਹਾਂ, ਜੀ । (Yes, please)

**Sardar Narinder Singh :** On a point of order, Sir. The House has been going on in a very bad way. These are taunting remarks and these should not be tolerated. I would request the Chair to ask the hon. Member to withdraw his remarks. ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਤੁਸੀਂ ਸਾਰੀ ਬਾਤ ਨੂੰ ਸਮਝ ਰਹੇ ਹੋ । ਮੈਂ ਕਹਿੰਦਾ ਹਾਂ ਕਿ ਜਿਤਨਾ ਚਿਰ ਮਰਜ਼ੀ ਹੈ ਹਾਊਸ ਨੂੰ ਚਲਾਉ ਪਰ ਏਥੇ ਮਜ਼ਾਕ ਦੀ ਬਾਤ ਨਹੀਂ ਹੋਣੀ ਚਾਹੀਦੀ । ਏਡੇ ਮਹਾਨ ਵਿਅਕਤੀ ਨੂੰ ਸ਼ਰਧਾਂਜਲੀ ਭੇਂਟ ਹੋ ਰਹੀ ਹੋਵੇ ਤੇ ਇਹ ਲੋਕ ਮਜ਼ਾਕ ਕਰਦੇ ਹੋਣ । ਇਟ ਇਜ਼ ਏ ਮੈਟਰ ਆਫ਼ ਸ਼ੇਮ ਫਾਰ ਐਵਰੀ ਬਾਡੀ। (ਸ਼ੋਰ) (ਸਰਕਾਰੀ ਬੈਂਚਾਂ ਵਲੋਂ ਸ਼ੇਮ ਸ਼ੇਮ)

**ਸ੍ਰੀ ਸਪੀਕਰ** : ਸਰਦਾਰ ਸੁਰਜੀਤ ਸਿੰਘ ਜੀ ।

**ਸਰਦਾਰ ਸੁਰਜੀਤ ਸਿੰਘ** : ਸਪੀਕਰ ਸਾਹਿਬ, ਜਥੇਦਾਰ ਜੀ ਨੇ ਜਿਹੜੇ ਸ਼ਬਦ ਕਹੇ ਹਨ ਕਿ ਅੱਜ ਜਿਹੜੇ ਔਰੰਗਜ਼ੇਬ ਜੰਮੇ ਹੋਏ ਹਨ, ਮੈਂ ਦਰਖਾਸਤ ਕਰਾਂਗਾ ਕਿ ਅੱਜ ਦੇ ਮੌਕੇ ਤੇ ਜਿਹੜੇ ਇਹ ਸ਼ਬਦ ਕਹੇ ਹਨ, ਵਾਪਿਸ ਲਏ ਜਾਣ ਔਰ ਐਕਸਪੰਜ ਕੀਤੇ ਜਾਣ । (ਸ਼ੋਰ) (ਕੁਝ ਸੁਣਾਈ ਨਹੀਂ ਦਿੱਤਾ) ।

**ਇਕ ਮਾਨਯੋਗ ਮੈਂਬਰ** : ਸਪੀਕਰ ਸਾਹਿਬ...... (ਸ਼ੋਰ)

**ਸ੍ਰੀ ਸਪੀਕਰ** : ਮੈਂ ਕੀ ਕਰਾਂ ਜੀ, ਇਹ ਤਾਂ ਸਾਰੇ ਜਣੇ ਮੇਰੇ ਸਿਰ ਚੜ੍ਹ ਗਏ ਨੇ । (What should I do now ? They don't pay any heed to me.)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਅੱਜ ਇਕ ਮਹਾਨ ਦਿਨ ਤੇ ਅਸੀਂ ਇਕ ਮਹਾਨ ਸ਼ਖਸੀਅਤ ਨੂੰ ਸ਼ਰਧਾਂਜਲੀਆਂ ਭੇਂਟ ਕਰ ਰਹੇ ਹਾਂ । ਬਹੁਤ ਸਾਰੇ ਸਜਨਾਂ ਨੇ ਆਪਣੇ ਆਪਣੇ ਵਿਚਾਰ ਦਿੱਤੇ ਹਨ ।

6.00 p.m.

## EXTENSION OF TIME

**ਮੁੱਖ ਮੰਤਰੀ** : (ਸਰਦਾਰ ਲਛਮਣ ਸਿੰਘ ਗਿੱਲ) ਆਨ ਏ ਪੁਆਇੰਟ ਆਫ ਆਰਡਰ, ਸਰ। ਹਾਊਸ ਨੇ 6-30 ਵਜੇ ਖ਼ਤਮ ਹੋਣਾ ਹੈ । ਮੈਂ ਇਹ ਬੇਨਤੀ ਕਰਨੀ ਹੈ ਕਿ ਇਸ ਤੋਂ ਪਹਿਲਾਂ ਅਗਰ ਆਪ ਨੇ ਟਾਈਮ ਐਕਸਟੈਂਡ ਕਰਨਾ ਹੈ ਤਾਂ ਕਰ ਲਓ । (ਸ਼ੋਰ)

**ਸ੍ਰੀ ਸਪੀਕਰ** : ਮੈਂ ਤਾਂ ਪਹਿਲੇ ਹੀ ਕਹਿ ਦਿੱਤਾ ਹੈ ਕਿ ਜਿਤਨੀ ਦੇਰ ਇਹ ਕੰਮ ਖਤਮ ਨਾ ਹੋਵੇ ਹਾਊਸ ਚਲੇਗਾ । (I have already observed that the House will continue till the business of the day is finished.)

**ਮੁੱਖ ਮੰਤਰੀ** : ਮੈਂ ਇਸ ਲਈ ਆਪ ਦੇ ਨੋਟਿਸ ਵਿੱਚ ਇਹ ਗੱਲ ਲਿਆਂਦੀ ਹੈ, ਕਿਉਂਕਿ ਮੈਂ ਇਸ ਲਈ ਮੋਸ਼ਨ ਮੂਵ ਕਰਨੀ ਸੀ ।

**ਸ੍ਰੀ ਸਪੀਕਰ** : ਮੈਂ ਆਪ ਹੀ ਕਰ ਸਕਦਾ ਹਾਂ । (I am myself competent to do so.)

**Dr. Baldev Parkash :** According to rules Mr. Speaker can extend time.

ਮੁੱਖ ਮੰਤਰੀ : ਜਿਹੜਾ ਤੁਸੀਂ ਉਨ੍ਹਾਂ ਨੂੰ ਪੜ੍ਹਾਉਂਦੇ ਹੋ, ਮੈਂ ਤੁਹਾਡੇ ਤੋਂ ਜ਼ਿਆਦਾ ਪੜ੍ਹਿਆ ਹੋਇਆ ਹਾਂ ।

**ਡਾਕਟਰ ਬਲਦੇਵ ਪ੍ਰਕਾਸ਼** : ਤਦੇ ਕਹਿੰਦੇ ਹੋ ਕਿ ਮੈਂ ਮੋਸ਼ਨ ਮੂਵ ਕਰਨੀ ਹੈ । ਉਹ ਆਪ ਹੀ ਇਹ ਟਾਈਮ ਐਕਸਟੈਂਡ ਕਰ ਸਕਦੇ ਹਨ । (ਸ਼ੋਰ)

## HOMAGE TO SRI GURU TEGH BAHADUR JI

*(Resumption)*

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਜਿਹੜਾ ਮਤਾ ਇਥੇ ਸਬਰਵਾਲ ਜੀ ਤਰਫੋਂ ਆਇਆ ਹੈ ਕਿ ਅੱਜ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਇਸ ਹਾਊਸ ਵਿੱਚ ਸ਼ਰਧਾਂਜਲੀਆਂ ਭੇਂਟ ਕੀਤੀਆਂ ਜਾਣ, ਕੁਝ ਤੰਗ ਨਜ਼ਰੀਏ ਦੇ ਸੱਜਨਾਂ ਨੇ ਇਤਰਾਜ਼ ਕੀਤਾ ਕਿ ਇਸ ਕਿਸਮ ਦੀ ਨਵੀਂ ਕਨਵੈਨਸ਼ਨ ਨਹੀਂ ਪਾਉਣੀ ਚਾਹੀਦੀ। ਮੈਂ ਸਮਝਦਾ ਹਾਂ ਕਿ ਜੇ ਕੋਈ ਚੰਗੀ ਕਨਵੈਨਸ਼ਨ ਹੋਵੇ ਤਾਂ ਹਰ ਮੌਕੇ ਅਜਿਹੀ ਕਨਵੈਨਸ਼ਨ ਪਾਈ ਜਾ ਸਕਦੀ ਹੈ । ਫਿਰ ਵੀ ਆਪ ਨੇ ਅੱਜ ਇਸ ਕਿਸਮ ਦੀ ਸ਼ਰਧਾਂਜਲੀ ਪੇਸ਼ ਕਰਨ ਦਾ ਫ਼ੈਸਲਾ ਕੀਤਾ ਹੈ ਔਰ ਮੈਂ ਆਪ ਨੂੰ ਇਸ ਲਈ ਵਧਾਈ ਦਿੰਦਾ ਹਾਂ । (ਆਪੋਜ਼ੀਸ਼ਨ ਵਲੋਂ ਪ੍ਰਸੰਸਾ)

ਸ੍ਰੀ ਗੁਰੂ ਤੇਗ ਬਹਾਦਰ ਜੀ ਕੋਈ ਰੀਲੀਜਸ ਲੀਡਰ ਹੀ ਨਹੀਂ ਸਨ । ਉਹ ਇਕ ਨੈਸ਼ਨਲ ਹੀਰੋ ਸਨ, ਕਿਉਂਕਿ ਉਨ੍ਹਾਂ ਨੇ ਉਸ ਵੇਲੇ ਦੇ ਮੌਕੇ ਦੀ ਹਾਲਤ ਦਾ ਆਪ ਜਾਇਜ਼ਾ ਲਿਆ । ਜੋ ਕੋਈ ਵੀ ਨੈਸ਼ਨਲ ਹੀਰੋ ਹੁੰਦਾ ਹੈ, ਜੋ ਕੋਈ ਵੀ ਨੈਸ਼ਨਲ ਲੀਡਰ ਹੁੰਦਾ ਹੈ ਉਹ ਪਹਿਲਾਂ ਵਕਤ ਦਾ ਜਾਇਜ਼ਾ ਲੈਂਦਾ ਹੈ ਕਿ ਦੇਸ਼ ਨੂੰ, ਕੌਮ ਨੂੰ ਅੱਜ ਕਿਸ ਚੀਜ਼ ਦੀ ਲੋੜ ਹੈ । ਗੁਰੂ ਮਹਾਰਾਜ ਨੇ ਉਸ ਵੇਲੇ ਦੇ ਵਕਤ ਨੂੰ ਪਰਖਿਆ ਉਹ ਕੇਵਲ ਪੰਜਾਬ ਵਿੱਚ ਹੀ ਨਹੀਂ ਘੁੰਮੇ ਬਲਕਿ ਉਨ੍ਹਾਂ ਨੇ ਸਾਰੇ ਉਤਰੀ ਭਾਰਤ ਆਸਾਮ ਤੋਂ ਲੈ ਕੇ ਬਿਹਾਰ ਵਿੱਚ, ਯੂ. ਪੀ. ਵਿੱਚ ਔਰ ਆਗਰੇ ਵਗੈਰਾ ਹੁੰਦੇ ਹੋਏ ਪੰਜਾਬ ਆਏ । ਉਨ੍ਹਾਂ ਨੇ ਸਾਰੇ ਹਿੰਦੁਸਤਾਨ ਦਾ ਦੌਰਾ ਕੀਤਾ ਔਰ ਉਸ ਵਕਤ ਦੀ ਸਾਰੀ ਹਾਲਤ ਦਾ ਜਾਇਜ਼ਾ ਲਿਆ, ਮੁਲਕ ਦੀ ਨਬਜ਼ ਨੂੰ ਪਹਿਚਾਣਿਆ, ਮਹਿਸੂਸ ਕੀਤਾ ਉਨ੍ਹਾਂ ਨੇ ਕਿ ਦੇਸ਼ ਇਤਨਾ ਕਮਜ਼ੋਰ ਹੋ ਚੁਕਿਆ ਹੈ ਕਿ ਇਕ ਛੋਟਾ ਜਿਹਾ ਧੜਾ ਵੀ ਥੋੜੀ ਜਿਹੀ ਫੌਜ ਲੈ ਕੇ, ਬਾਹਰੋਂ ਆਉਂਦਾ ਹੋਇਆ ਬੰਗਾਲ ਤਕ ਚਲਿਆ ਜਾਂਦਾ ਹੈ । ਮਗਰ ਉਸ ਨੂੰ ਰਸਤੇ ਵਿੱਚ ਰੋਕਣ ਵਾਲਾ ਕੋਈ ਨਹੀਂ । ਹਿੰਦੁਸਤਾਨੀਆਂ ਦਾ ਮੋਰੇਲ ਇਤਨਾ ਗਿਰ ਚੁੱਕਾ ਸੀ ਕਿ ਕਿਸੇ ਵੀ ਹਮਲਾਆਵਰ ਦਾ, ਕਿਸੇ ਵੀ ਮੁਸ਼ਕਲ ਦਾ ਟਾਕਰਾ ਲੈਣ ਵਾਸਤੇ, ਮੁਕਾਬਲਾ ਕਰਨ ਵਾਸਤੇ ਕੋਈ ਤਿਆਰ ਹੀ ਨਹੀਂ ਸੀ ਹੁੰਦਾ । ਕਈ ਕਿਸਮ ਦੇ ਟੈਕਸ, ਜਜ਼ੀਏ ਵਰਗੇ, ਉਸ ਵਕਤ ਦੀ ਹਕੂਮਤ ਨੇ ਲਾਏ ਹੋਏ ਸਨ । ਲੇਕਿਨ ਉਸ ਦੇ ਖਿਲਾਫ ਆਵਾਜ਼ ਉਠਾਣ ਲਈ ਕਿਸੇ ਵਿੱਚ ਹਿੰਮਤ ਨਹੀਂ ਸੀ ਰਹੀ । ਇਨ੍ਹਾਂ ਸਾਰੀਆਂ ਚੀਜ਼ਾਂ ਦਾ

[ਸਰਦਾਰ ਸੁਰਜੀਤ ਸਿੰਘ]

ਜਾਇਜ਼ਾ ਲੈਣ ਤੋਂ ਬਾਅਦ ਉਸ ਨੈਸ਼ਨਲ ਹੀਰੋ ਨੇ ਫ਼ੈਸਲਾ ਕੀਤਾ ਕਿ ਸਮੁੱਚੀ ਕੌਮ ਨੂੰ, ਜਿਸ ਦਾ ਹੌਂਸਲਾ ਇਤਨਾ ਪਸਤ ਹੋ ਗਿਆ ਹੋਇਆ ਹੈ, ਜਗਾਉਣ ਦੀ ਲੋੜ ਹੈ। ਇਤਨੀ ਸਟੱਡੀ ਤੋਂ ਬਾਅਦ ਜਿਸ ਮਹਾਨ ਨੇਤਾ ਨੇ ਕੌਮ ਵਿੱਚ ਨਵੀਂ ਰੂਹ ਫੂਕਣ ਦਾ ਫ਼ੈਸਲਾ ਕੀਤਾ ਹੋਵੇ, ਕੀ ਉਸ ਬਾਰੇ ਅਸੀਂ ਇਹ ਕਹਿ ਸਕਦੇ ਹਾਂ ਕਿ ਉਹ ਕੇਵਲ ਰਿਲੀਜਸ ਲੀਡਰ ਹੀ ਸਨ ? ਨਹੀਂ ਉਹ ਨੈਸ਼ਨਲ ਹੀਰੋ ਸਨ । ਉਨ੍ਹਾਂ ਨੇ ਵਕਤ ਦੀ ਨਜ਼ਾਕਤ ਨੂੰ ਦੇਖਦੇ ਹੋਏ ਫ਼ੈਸਲਾ ਕੀਤਾ ਕਿ ਦੇਸ਼ ਨੂੰ, ਹਿੰਦੁਸਤਾਨ ਵਿੱਚ ਵਸਣ ਵਾਲਿਆਂ ਨੂੰ ਇਤਨਾ ਦਲੇਰ ਬਣਾਉਣ ਦੀ ਲੋੜ ਹੈ ਕਿ ਅਗਰ ਅਗੋਂ ਲਈ ਕੋਈ ਵੀ ਧੱਕਾ ਇਨ੍ਹਾਂ ਦੇ ਨਾਲ ਹੋਵੇ ਤਾਂ ਉਸ ਦਾ ਡਟ ਕੇ ਮੁਕਾਬਲਾ ਕਰ ਸਕਣ । ਇਸੇ ਕਰਕੇ ਇਹ ਸ਼ਹੀਦੀ ਪੰਜਾਬ ਵਿੱਚ ਨਹੀਂ ਹੋਈ, ਕਿਉਂਕਿ ਉਨ੍ਹਾਂ ਨੇ ਸਾਬਤ ਕਰ ਦਿੱਤਾ ਕਿ ਉਹ ਪੰਜਾਬ ਦੇ ਹੀ ਨਹੀਂ ਸਾਰੇ ਹਿੰਦੁਸਤਾਨ ਦੇ ਲੀਡਰ ਸੀ । ਇਹੀ ਸ਼ਹੀਦੀ ਸ੍ਰੀ ਆਨੰਦਪੁਰ ਸਾਹਿਬ ਬੈਠ ਕੇ ਦਿੱਤੀ ਜਾ ਸਕਦੀ ਸੀ, ਮਗਰ ਨਹੀਂ, ਉਹ ਸ਼ਹੀਦੀ ਪ੍ਰਾਪਤ ਕਰਨ ਦੀ ਖਾਤਿਰ ਦਿੱਲੀ ਗਏ ਆਗਰੇ ਹੁੰਦੇ ਹੋਏ ਦਿਲੀ ਗਏ । ਰਸਤੇ ਵਿੱਚ ਲੋਕਾਂ ਵਿੱਚ ਇਹ ਪ੍ਰਚਾਰ ਕਰਦੇ ਗਏ ਕਿ ਜ਼ਜੀਏ ਵਰਗੇ ਕੋਈ ਟੈਕਸ ਅਸੀਂ ਨਹੀਂ ਦੇਣੇ। ਅਸੀਂ ਵੇਖਦੇ ਹਾਂ ਕਿ ਜਿਤਨੇ ਵੀ ਨੈਸ਼ਨਲ ਸਟਰਗਲ ਹੋਈ ਉਨ੍ਹਾਂ ਵਿੱਚ ਜਿਹੜੇ ਵੀ ਹੀਰੋ ਅੱਗੇ ਆਏ, ਉਨ੍ਹਾਂ ਨੇ ਇਕ ਅਸੂਲ ਨੂੰ ਸਾਹਮਣੇ ਰਖਿਆ, ਲੋਕਾਂ ਦੀ ਸੁਤੀ ਆਤਮਾ ਨੂੰ ਜਗਾਇਆ ਔਰ ਇਕ ਅਸੂਲ ਨੂੰ ਸਾਹਮਣੇ ਰਖਿਆ। ਮਹਾਤਮਾ ਜੀ ਨੇ ਵੀ ਲੂਣ ਜਿਹੀ ਚੀਜ਼ ਉੱਤੇ ਟੈਕਸ ਨ ਦੇਣ ਦੀ ਮੁਹਿੰਮ ਸ਼ੁਰੂ ਕੀਤੀ ਔਰ ਉਸ ਵੇਲੇ ਦੀ ਸਰਕਾਰ ਦੇ ਨਾਲ ਟਕਰ ਲਈ । ਇਹੀ ਤਰੀਕਾ ਹੁੰਦਾ ਹੈ ਅਣਖ ਵੰਗਾਰਨ ਦਾ । ਜੋ ਕੋਈ ਇਸ ਕਿਸਮ ਦੀ ਗੱਲ ਕਰਦਾ ਹੈ ਤਾਂ ਉਸ ਨੂੰ ਅਸੀਂ ਰਿਲੀਜਅਸ ਲੀਡਰ ਨਹੀਂ ਗਿਣਾਂਗੇ । ਜਿਸ ਨੇ ਉਸ ਵਕਤ ਦੇ ਜ਼ਾਲਿਮ ਹਾਕਮਾਂ ਨਾਲ ਟਕਰ ਲਈ ਉਹ ਪੁਲੀਟੀਕਲ ਲੀਡਰ ਹੀ ਸਮਝਿਆ ਜਾਂਦਾ ਹੈ। ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਜਿਥੇ ਇਹ ਧਾਰਮਿਕ ਲੀਡਰ ਸਨ ਉਥੇ ਨਾਲ ਹੀ ਨਾਲ ਇਕ ਮਹਾਨ ਪੁਲੀਟੀਕਲ ਲੀਡਰ ਸਨ । ਉਨ੍ਹਾਂ ਨੇ ਇਹ ਵੀ ਸਮਝ ਲਿਆ ਕਿ ਸਦਾ ਹੀ ਕੁਰਬਾਨੀਆਂ ਵਿੱਚੋਂ ਨਿਕਲ ਦਲੇਰ ਕੌਮਾਂ ਪੈਦਾ ਹੋਇਆ ਕਰਦੀਆਂ ਹਨ ਜਿਹੜੀ ਕੌਮ ਕੁਰਬਾਨੀਆਂ ਨਹੀਂ ਦੇ ਸਕਦੀ, ਉਸ ਨੂੰ ਜ਼ਿੰਦਾ ਰਹਿਣ ਦਾ ਕੋਈ ਹੱਕ ਨਹੀਂ ਹੈ । ਉਹ ਕੌਮ ਸਦਾ ਲਈ ਮਰ ਜਾਂਦੀ ਹੈ । ਇਹ ਸਮਝਦੇ ਹੋਏ ਉਨ੍ਹਾਂ ਨੇ ਪੱਕਾ ਇਰਾਦਾ ਕਰ ਲਿਆ ਸੀ ਕਿ ਮੈਂ ਕੁਰਬਾਨੀ ਦੇਣੀ ਹੈ । ਇਹ ਨਹੀਂ ਕਿ ਪੰਜਾਬ ਦੇ ਲੋਕਾਂ ਦੇ ਕਹਿਣ ਉੱਤੇ ਹੀ ਉਨ੍ਹਾਂ ਨੇ ਕੁਰਬਾਨੀ ਦਿੱਤੀ ਬਲਕਿ ਉਨ੍ਹਾਂ ਨੇ ਦੇਖਿਆ ਕਿ ਉਸ ਵਕਤ ਸਾਰਾ ਦੇਸ਼ ਇਕ ਮੁਸੀਬਤ ਵਿੱਚ ਫਸਿਆ ਹੋਇਆ ਸੀ। ਉਨ੍ਹਾਂ ਨੂੰ ਕੋਈ ਆਦਮੀ ਐਸਾ ਨਹੀਂ ਸੀ ਲਭਦਾ ਜਿਹੜਾ ਇਸ ਮਹਾਨ ਸੰਕਟ ਵਿੱਚ ਉਨ੍ਹਾਂ ਦਾ ਆਗੂ ਬਣ ਕੇ ਉਨ੍ਹਾਂ ਨੂੰ ਨਵੀਂ ਰੌਸ਼ਨੀ ਵਿਖਾਵੇ । ਲੋਕਾਂ ਨੂੰ ਵੀ ਇਕੋ ਹੀ ਸ਼ਖਸ ਜਿਹੜਾ ਉਸ ਵਕਤ ਆਨੰਦਪੁਰ ਸਾਹਿਬ ਵਿੱਚ ਬੈਠਾ ਸੀ ਲਭਿਆ ਜਿਹੜਾ ਉਨ੍ਹਾਂ ਦੀ ਡੁਬਦੀ ਬੇੜੀ ਨੂੰ ਪਾਰ ਲੰਘਾ ਸਕਦਾ ਸੀ । ਹਾਲਾਤ ਉਸ ਵਕਤ ਦੇ ਐਸੇ ਹਨ । ਉਸ ਵਕਤ ਜਿਸ ਤਰ੍ਹਾਂ ਕਿ ਪਹਿਲੇ ਵੀ ਕਿਹਾ ਗਿਆ ਹੈ ਕਸ਼ਮੀਰ ਦੇ ਪੰਡਤ ਉਨ੍ਹਾਂ ਕੋਲ ਆਪਣੀ ਫਰਯਾਦ ਲੈ ਕੇ ਆਏ ਔਰ ਆਪ ਨੂੰ ਪਤਾ ਹੀ ਹੈ ਕਿ ਕਿਸ ਤਰ੍ਹਾਂ ਉਨ੍ਹਾਂ ਦੇ ਬਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕਿਹਾ ਕਿ ਆਪ ਤੋਂ ਵੱਡਾ ਕੌਣ ਐਸਾ ਸ਼ਖਸ ਹੋ ਸਕਦਾ ਹੈ ਜੋ ਇਸ ਮੌਕੇ ਦੇਸ਼ ਦੀ, ਕੌਮ ਦੀ ਰਖਿਆ ਕਰ ਸਕਦਾ ਹੈ । ਉਹ ਉਸੇ ਵਕਤ, ਫੌਰਨ ਤਿਆਰ ਹੋ ਗਏ ਔਰ ਸਫਰ ਕਰਦੇ ਹੋਏ ਦਿੱਲੀ ਪਹੁੰਚੇ ਔਰ ਉਥੇ ਉਨ੍ਹਾਂ ਨੇ ਸ਼ਹੀਦੀ ਪ੍ਰਾਪਤ ਕੀਤੀ।

ਤੇ ਮੈਂ ਅਰਜ਼ ਕਰਦਾ ਹਾਂ ਕਿ ਅੱਜ ਸਾਡੇ ਲਈ ਇਕ ਬੜਾ ਮਹਾਨ ਦਿਵਸ ਹੈ ਕਿ ਅਸੀਂ ਉਨ੍ਹਾਂ ਨੂੰ ਆਪਣੀਆਂ ਸ਼ਰਧਾਂਜਲੀਆਂ ਪੇਸ਼ ਕਰ ਰਹੇ ਹਾਂ। ਇਹ ਮਹਾਨ ਦਿਨ ਨਾ ਸਿਰਫ਼ ਪੰਜਾਬ ਲਈ ਬਲਕਿ ਸਾਰੇ ਹਿੰਦੁਸਤਾਨ ਲਈ ਹੈ ਕਿਉਂਕਿ ਅੱਜ ਸਾਨੂੰ ਲੋੜ ਹੈ ਇਹੋ ਜਿਹੇ ਮਹਾਨ ਵਿਅਕਤੀਆਂ

ਦੀ ਜਿਹੜੇ ਇਸ ਕਿਸਮ ਦੀਆਂ ਕੁਰਬਾਨੀਆਂ ਦੇ ਸਕਣ । ਖਾਸ ਤੌਰ ਤੇ ਇਸ ਵਕਤ ਜਦੋਂ ਸਾਡੇ ਗਵਾਂਢੀ ਦਨਦਨਾ ਰਹੇ ਹਨ। ਇਕ ਤਰਫ ਚੀਨ ਔਰ ਦੂਸਰੀ ਤਰਫ਼ ਪਾਕਿਸਤਾਨ ਸਾਨੂੰ ਅੱਖਾਂ ਵਿਖਾ ਰਿਹਾ ਹੈ ਔਰ ਲੜਾਈ ਕਰਨ ਲਈ ਤਿਆਰ ਹੈ। ਇਸ ਵਕਤ ਵੀ ਸਾਨੂੰ ਲੋੜ ਹੈ ਐਸੀ ਕੌਮ ਦੀ ਜਿਹੜੀ ਦੇਸ਼ ਦੀ ਖਾਤਰ ਆਪਣੀ ਕੁਰਬਾਨੀ ਦੇ ਸਕੇ ਔਰ ਇਸ ਤਰ੍ਹਾਂ ਦੀ ਬਹਾਦਰ ਅਤੇ ਦਲੇਰ ਹੋਵੇ ਕਿ ਕਿਸੇ ਵੀ ਹਮਲਾ ਆਵਰ ਦਾ ਡਟ ਕੇ ਮੁਕਾਬਿਲਾ ਕਰ ਸਕੇ ਔਰ ਕਿਸੇ ਵੀ ਮੁਸੀਬਤ ਨਾਲ ਟਾਕਰਾ ਕਰਨ ਨੂੰ ਤਿਆਰ ਹੋਵੇ । ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਨਾ ਸਿਰਫ ਆਪਣੀ ਹੀ ਸ਼ਹੀਦੀ ਦਿੱਤੀ ਬਲਕਿ ਮੁਲਕਾਂ ਨੂੰ ਇਕ ਨਵਾਂ ਮੋੜ ਦੇ ਦਿੱਤਾ ਔਰ ਉਨ੍ਹਾਂ ਦੀ ਸ਼ਹੀਦੀ ਤੋਂ ਬਾਅਦ ਸ਼ਹੀਦੀਆਂ ਦੀ ਇਕ ਲੜੀ ਹੀ ਬਣ ਗਈ—ਉਨ੍ਹਾਂ ਦੇ ਪੋਤਰਿਆਂ ਨੇ ਸ਼ਹੀਦੀ ਦਿੱਤੀ। ਉਨ੍ਹਾਂ ਦਾ ਸਾਰਾ ਪਰਿਵਾਰ ਹੀ ਸ਼ਹੀਦ ਹੋ ਗਿਆ । ਪੰਜਾਬ ਵਿੱਚ ਸੌ ਸਾਲ ਤਕ ਸ਼ਹੀਦੀਆਂ ਹੀ ਸ਼ਹੀਦੀਆਂ ਹੁੰਦੀਆਂ ਚਲੀਆਂ ਗਈਆਂ ਕੋਈ ਦਿੱਲੀ, ਕੋਈ ਲਾਹੌਰ—ਕੋਈ ਪੰਜਾਬ ਵਿੱਚ ਅਤੇ ਕੋਈ ਹਿੰਦੁਸਤਾਨ ਦੇ ਕਿਸੇ ਹੋਰ ਥਾਂ ਤੇ । ਇਨ੍ਹਾਂ ਹੀ ਸ਼ਹੀਦੀਆਂ ਦਾ ਇਹ ਨਤੀਜਾ ਹੋਇਆ ਕਿ ਇਥੋਂ ਮੁਗਲ ਰਾਜ ਖਤਮ ਹੋਇਆ ਔਰ ਪੰਜਾਬ ਵਿੱਚ ਸਿਖ ਰਾਜ ਕਾਇਮ ਹੋਇਆ। ਉਨ੍ਹਾਂ ਨੇ ਭਾਵੇਂ ਉਸ ਵਕਤ ਤਲਵਾਰ ਨਹੀਂ ਚੁੱਕੀ, ਲੇਕਿਨ ਲੋਕਾਂ ਨੂੰ ਵਿਖਾ ਦਿੱਤਾ ਕਿ ਭਾਵੇਂ ਤਲਵਾਰ ਨਾ ਚੁਕੋ, ਮਗਰ ਤਲਵਾਰ ਔਰ ਜ਼ੁਲਮ ਦਾ ਤੁਸੀਂ ਡਟ ਕੇ ਮੁਕਾਬਲਾ ਕਰ ਸਕਦੇ ਹੋ ਔਰ ਉਹ ਕਿਸ ਤਰ੍ਹਾਂ ? ਦਰਿੜ ਵਿਸ਼ਵਾਸ਼ ਔਰ ਦਰਿੜ੍ਹ ਇਰਾਦੇ ਨਾਲ । ਇਸੇ ਦਰਿੜਤਾ ਔਰ ਦਲੇਰੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅੱਗੇ ਜਾਕੇ ਚੁਕਿਆ ਔਰ ਇਕ ਐਸੀ ਨੈਸ਼ਨਲ ਫੋਰਸ ਬਣਾਈ, ਇਕ ਐਸੀ ਕੌਮ ਬਣਾਈ ਜਿਸ ਨੇ ਜਰਵਾਨਿਆਂ ਦਾ ਮੂੰਹ ਮੋੜ ਦਿੱਤਾ ।

ਸਪੀਕਰ ਸਾਹਿਬ, ਅੱਜ ਇਕ ਮਹਾਨ ਦਿਨ ਹੈ। ਮੈਂ ਆਪ ਦੀ ਰਾਹੀਂ ਇਸ ਹਾਊਸ ਅੱਗੇ ਬੇਨਤੀ ਕਰਾਂਗਾ ਕਿ ਅੱਜ ਦਾ ਦਿਹਾੜਾ ਅਸੀਂ ਸਾਰੇ ਇਸ ਦੇਸ਼ ਵਿੱਚ ਇਕ ਨੈਸ਼ਨਲ ਡੇ ਦੇ ਤਰੀਕੇ ਨਾਲ ਮਨਾਈਏ ਕਿਉਂਕਿ ਇਸ ਦਿਨ ਇਕ ਬਹੁਤ ਹੀ ਵੱਡੀ ਸ਼ਹਾਦਤ ਹੋਈ ਸੀ । ਇਹ ਨਹੀਂ ਕਿ ਅੱਜ ਕੋਈ ਬੰਦਾ ਮਰ ਗਿਆ ਹੈ ਔਰ ਅਸੀਂ ਉਸ ਦੇ ਮਰਨ ਉੱਤੇ ਸ਼ਰਧਾਂਜਲੀ ਦੇ ਰਹੇ ਹਾਂ, ਬਲਕਿ ਅੱਜ ਅਸੀਂ ਉਸ ਇਨਸਾਨ ਨੂੰ ਆਪਣੀ ਸ਼ਰਧਾ ਦੇ ਫੁਲ ਭੇਂਟ ਕਰ ਰਹੇ ਹਾਂ, ਜਿਸ ਨੇ ਦਿਲੀ ਦੀ ਜ਼ਾਲਮ ਸਰਕਾਰ ਨਾਲ ਟਾਕਰਾ ਲਿਆ । ਇਨ੍ਹਾਂ ਸ਼ਬਦਾਂ ਨਾਲ ਮੈਂ ਅੱਜ ਦੇ ਦਿਨ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

**ਜਥੇਦਾਰ ਦਸੌਂਧਾਂ ਸਿੰਘ** (ਤਲਵੰਡੀ ਸਾਬੋ) : ਸਪੀਕਰ ਸਾਹਿਬ, ਮੈਂ ਆਪ ਦਾ ਬੜਾ ਧੰਨਵਾਦ ਕਰਦਾ ਹਾਂ ਕਿ ਆਪ ਜੀ ਨੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ । ਅਸੀਂ ਸਾਰੇ ਅਸੈਂਬਲੀ ਵਿੱਚ ਆਏ ਹਾਂ ਔਰ ਕਿਉਂਕਿ ਬਾਹਰ ਸਾਨੂੰ ਧਾਰਮਕ ਭਾਸ਼ਨ ਦੇਣ ਦੀ ਆਦਤ ਪਈ ਹੋਈ ਹੈ । ਇਸ ਲਈ ਇਸ ਗੱਲ ਉੱਤੇ ਚੰਗਾ ਬੋਲ ਸਕਦੇ ਹਾਂ । (ਹਾਸਾ) ਮੈਂ ਉਨ੍ਹਾਂ ਸਾਰੇ ਸਜਨਾਂ ਦਾ, ਜਿਹੜੇ ਬੋਲੇ ਹਨ, ਧੰਨਵਾਦ ਕਰਦਾ ਹਾਂ, ਔਰ ਸਪੀਕਰ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਅੱਜ ਸਬਰਵਾਲ ਜੀ ਦੇ ਕਹਿਣ ਤੇ ਸਭ ਨੂੰ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਨਾ ਤਾਂ ਇਤਨਾ ਲੈਕਚਰਾਰ ਹਾਂ ਔਰ ਨਾ ਹੀ ਇਤਨਾ ਬੋਲਣਾ ਆਉਂਦਾ ਹੈ । ਇਸ ਲਈ ਮੈਂ ਇਤਨੀ ਗੱਲ ਕਹਾਂਗਾ ਕਿ ਅਗਰ ਮੈਂ ਜ਼ਿਆਦਾ ਵਧ ਮਿੰਟ ਲੈ ਜਾਵਾਂ ਤਾਂ ਮੈਨੂੰ ਖਿਮਾਂ ਕਰਨਾ ਕਿਉਂਕਿ ਮੈਂ ਇਥੇ ਅੱਜ ਪਹਿਲੀ ਵੇਰ ਹੀ ਬੋਲ ਰਿਹਾ ਹਾਂ ।

**ਸ੍ਰੀ ਸਪੀਕਰ** : ਸਾਰੇ ਪਹਿਲੀ ਬਾਰ ਹੀ ਬੋਲੇ ਹਨ । (ਹਾਸਾ) (All of you have spoken for the first time.)

(*Laughter*)

**ਜੱਥੇਦਾਰ ਦਸੌਂਧਾ ਸਿੰਘ** (ਤਲਵੰਡੀ ਸਾਬੋ) : ਜਿਸ ਵੇਲੇ ਕਸ਼ਮੀਰ ਦੇ ਪੰਡਤ ਗੁਰੂ ਸਾਹਿਬ ਪਾਸ ਆਏ ਉਸ ਵੇਲੇ ਦੀ ਸਾਰੀ ਸਾਖੀ ਤੁਸੀਂ ਸੁਣ ਚੁਕੇ ਹੋ, ਮੈਂ ਉਸ ਤੋਂ ਅੱਗੇ ਚਲਦਾ ਹਾਂ, ਮੈਂ ਰਿਜ਼ਲਟ ਨੂੰ ਲੈਂਦਾ ਹਾਂ। ਗੁਰੂ ਸਾਹਿਬ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕਹਿਣ ਉਪਰੰਤ ਕਸ਼ਮੀਰ ਦੇ ਪੰਡਿਤਾਂ ਨੂੰ ਕਹਿ ਦਿੱਤਾ ਕਿ ਜਾਉ ਔਰੰਗੇ ਨੂੰ ਕਹਿ ਦਿਓ ਜਾਕੇ ਕਿ ਸਾਡੇ ਗੁਰੂ ਸਾਹਿਬ ਨੂੰ ਮੁਸਲਮਾਨ ਬਣਾ ਲੈ, ਅਸੀਂ ਸਾਰੇ ਮੁਸਲਮਾਨ ਬਣ ਜਾਵਾਂਗੇ । ਉਸ ਸਮੇਂ ਦਿਲੀ ਵਿੱਚ ਖੁਸ਼ੀ ਦੇ ਡੰਕੇ ਬਜਾਏ ਗਏ । ਉਨ੍ਹਾਂ ਨੇ ਇਹ ਮਤਲਬ ਲਾਇਆ ਕਿ ਹੁਣ ਤਾਂ ਇਕ ਆਦਮੀ ਰਹਿ ਗਿਆ ਹੈ ਉਸ ਨੂੰ ਮੁਸਲਮਾਨ ਬਨਾਉਣਾ ਕੀ ਔਖਾ ਹੈ—ਲਾਲਚ ਦੇ ਦਿਆਂਗਾ, ਡੋਲਾ ਦੇ ਦਿਆਂਗੇ, ਰਾਜ ਦੇ ਦਿਆਂਗੇ । ਕਿਉਂਕਿ ਵਕਤ ਦੀ ਹਕੂਮਤ ਲੋਕਾਂ ਨੂੰ ਖਰੀਦਨ ਲਈ ਵਧ ਤੋਂ ਵਧ ਲਾਲਚ ਦਿੰਦੀ ਹੈ । (ਤਾੜੀਆਂ) ਲਾਲਚ ਦੇ ਕੇ ਖਰੀਦ ਲੈਂਦੀ ਹੈ । ਗੁਰੂ ਸਾਹਿਬ ਉਥੇ ਪਹੁੰਚੇ ਅਤੇ ਉਨ੍ਹਾਂ ਨੇ ਸ਼ਹਾਦਤ ਦਿਤੀ ਉਹ ਤੁਸੀਂ ਸੁਣ ਚੁਕੇ ਹੋ । ਜੀਵਨ ਸਿੰਘ ਨੇ ਗੁਰੂ ਸਾਹਿਬ ਦਾ ਸੀਸ ਲਿਆਂਦਾ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਉਸ ਤੋਂ ਪੁਛਿਆ ਕਿ ਉਥੇ ਕੀ ਕੁਝ ਵਾਪਰਿਆ । ਸਰਦਾਰ ਜੀਵਨ ਸਿੰਘ ਨੇ ਦਸਿਆ ਕਿ ਜਦੋਂ ਉਥੇ ਔਰੰਗੇ ਨੇ ਕਿਹਾ ਕਿ ਹੈ ਕੋਈ ਗੁਰੂ ਤੇਗ ਬਹਾਦਰ ਦਾ ਸਹਾਇਕ ਤਾਂ ਅਗੇ ਆਉ, ਉਭਰ ਕੇ ਆਉ, ਤਾਂ ਉਥੇ ਕੋਈ ਨਾ ਬੋਲਿਆ । ਇਸ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕਿਹਾ ਕਿ ਜਿਹੜੇ ਲੱਖਾਂ ਦੀ ਭੀੜ ਵਿੱਚ ਵੀ ਨਹੀਂ ਲੁਕਣਗੇ, ਉਨ੍ਹਾਂ ਵਿਚ ਅਜਿਹੀ ਅਣਖ ਭਰਾਂਗਾ ਕਿ ਉਹ ਇਕ ਇਕ ਆਦਮੀ ਲਖ ਲਖ ਦੇ ਮੁਕਾਬਲੇ ਵਿੱਚ ਤਿਆਰ ਹੋ ਜਾਣ । (ਤਾੜੀਆਂ) ਉਸ ਵਕਤ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਅੰਮ੍ਰਿਤ ਛਕਾ ਕੇ 5 ਪਿਆਰੇ ਤਿਆਰ ਕੀਤੇ, ਜੋ ਸਾਰੀਆਂ ਜ਼ਾਤਾਂ ਵਿੱਚੋਂ ਸਨ । ਇਹ ਸਾਰੀ ਸਾਖੀ ਤੁਸੀਂ ਸੁਣ ਚੁਕੇ ਹੋ । ਜਿਸ ਵਕਤ ਅੰਮ੍ਰਿਤ ਛਕਾਇਆ ਤਾਂ ਉਪਦੇਸ਼ ਕੀਤਾ:—

> ਦੇ ਸ਼ਿਵਾ ਵਰ ਮੋਹੇ ਇਹੈ ਸ਼ੁਭ ਕਰਮਨ ਤੇ ਕਬਹੂੰ ਨਾ ਡਰੋਂ ।
> ਨਾ ਡਰੋਂ ਅਰਿਸੋਂ ਜਬ ਜਾਇ ਲਰੂੰ ਨਿਸ਼ਚੈ ਕਰ ਆਪਣੀ ਜੀਤ ਕਰੋਂ ।
> ਅਰ ਸਿਖ ਹੋਂ ਇਹੀ ਅਪਣੇ ਮਨ ਕੋ ਹਉ ਲਾਲਚ ਗੁਣ ਤੌ ਉਚਰੋਂ
> ਜਬ ਔਧ ਕੀ ਆਵ ਨਿਦਾਨ ਬਣੇ ਅਤ ਹੀ ਰਣ ਮੈਂ ਤਬ ਜੂਝ ਮਰੋਂ ।

ਇਸ ਤੋਂ ਬਾਅਦ ਅਸੀਂ ਸਾਂਝੀਵਾਲਤਾ ਨੂੰ ਦੇਖਦੇ ਹਾਂ ਤਾਂ ਉਸ ਬਾਰੇ ਗੁਰੂ ਮਹਾਰਾਜ ਨੇ ਆਪਣੀ ਬਾਣੀ ਦੇ ਅੰਦਰ ਲਿਖਿਆ ਹੈ:—

> ਏਕ ਪਿਤਾ ਏਕਸ ਕੇ ਹਮ ਬਾਰਕ ਅਤੇ
> ਬਿਸਰ ਗਈ ਸਭ ਤਾਤ ਪਰਾਈ ।
> ਜਬ ਸੇ ਸਾਧ ਸੰਗਤ ਮੋਹੇ ਪਾਈ ।

ਫਿਰ ਕਿਹਾ ਹੈ:—

> ਅਵਲ ਅਲਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ ।

ਇਹ ਉਪਦੇਸ਼ ਸੰਗਤ ਨੂੰ ਏਕਤਾ ਦੀ ਲੜੀ ਵਿੱਚ ਪਰੋਣ ਲਈ ਦਿੱਤਾ । ਕੌਮ ਦੀ ਅਣਖ ਨੂੰ ਬਹਾਲ ਕਰਨ ਲਈ ਬਾਣੀ ਉਚਰੀ । ਜਿਸ ਗੱਲ ਨੂੰ ਉਹ ਠੀਕ ਸਮਝਦੇ ਸਨ ਉਹੀ ਕਿਹਾ ਕਰਦੇ ਸਨ । ਉਹ ਕਿਸੇ ਦੇ ਖਰੀਦੇ ਹੋਏ ਜਾਂ ਕਿਸੇ ਦੇ ਪਿੱਛੇ ਲਗ ਕੇ ਗੱਲ ਨਹੀਂ ਕਹਿੰਦੇ ਹਨ । ਸਾਰੀ ਸੰਗਤ ਨੂੰ ਸਿਧੇ ਰਾਹ ਤੇ ਪਾਉਣ ਲਈ ਉਪਦੇਸ਼ ਦਿੱਤਾ । ਜਾਤੀ ਪਾਤੀ ਨੂੰ ਖਤਮ ਕੀਤਾ, ਸਾਰਿਆਂ ਨਾਲ ਪਿਆਰ ਸਿਖਾਇਆ। ਸੂਰਜ ਪ੍ਰਕਾਸ਼ ਵਿੱਚ ਇਹ ਸਾਖੀ ਆਈ ਹੈ । ਇਕ ਵਾਰੀ ਗੁਰੂ ਗੋਬਿੰਦ ਸਿੰਘ

ਸਾਹਿਬ ਨੇ ਸ਼ੇਰ ਦਾ ਸ਼ਿਕਾਰ ਖੇਡਿਆ ਅਤੇ ਉਸ ਦੀ ਖਲ ਇਕ ਖੋਤੇ ਨੂੰ ਪਾਕੇ ਉਸ ਨੂੰ ਪੱਤੀ ਵਿੱਚ ਛੱਡ ਦਿੱਤਾ । ਉਸ ਪੱਤੀ ਦੇ ਲੋਕ ਉਸ ਸ਼ੇਰ ਦੀ ਖਲ ਵਾਲੇ ਗਧੇ ਤੋਂ ਡਰ ਪੱਤੀ ਛਡ ਕੇ ਚਲੇ ਗਏ ਉਹ ਖੋਤਾ ਬੜਾ ਮੋਟਾ ਹੋ ਗਿਆ । ਜਦ ਉਸ ਦੇ ਭਾਈ ਹੋਰ ਖੋਤੇ ਹੀਂਗੇ ਅਤੇ ਉਹਨੇ ਉਨ੍ਹਾਂ ਦਾ ਹੀਂਗਣਾ ਸੁਣਿਆ ਤਾਂ ਉਸ ਦਾ ਹੀਂਗਣਾ ਵੀ ਨਿਕਲ ਗਿਆ । ਇਹ ਸੁਣ ਕੇ ਘੁਮਿਆਰ ਨੇ ਉਸ ਨੂੰ ਫੜ ਲਿਆ ਅਤੇ ਜਿੱਥੇ ਉਹ ਦੂਜੇ ਖੋਤਿਆਂ ਤੇ ਦੋ ਮਨ ਭਾਰ ਲਦਦਾ ਸੀ, ਉਸ ਖੋਤੇ ਉੱਤੇ 4 ਮਣ ਲਦਣ ਲਗ ਗਿਆ । ਇਹ ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ:—

ਤਬ ਸਤਗੁਰ ਸੰਗ ਹੁਣ ਸਹਾਯੋ
ਇਹ ਦ੍ਰਿਸ਼ਟਾਂਤ ਤੁਮੇਂ ਦਿਖਲਾਯੋ
ਜਾਤ ਪਾਤ ਮੇਂ ਗਰਦਭ ਜੈਸੇ

ਉਹ ਫਰਮਾਂਉਂਦੇ ਹਨ ਕਿ ਛੋਟੀ ਜਾਤ ਵੱਡੀ ਜਾਤ ਦੇ ਚੱਕਰ ਵਿੱਚ ਫਸ ਕੇ ਗਧੇ ਬਣੇ ਹੋਏ ਸਨ, ਉਨ੍ਹਾਂ ਵਿੱਚੋਂ ਅਣਖ ਨਿਕਲੀ ਹੋਈ ਸੀ (ਵਿਘਨ) ਗੁਰੂ ਮਹਾਰਾਜ ਨੇ ਅਣਖ ਭਰ ਦਿੱਤੀ (ਵਿਘਨ) ਗੁਰੂ ਮਹਾਰਾਜ ਨੇ ਚਾਰੇ ਪਦਾਰਥ ਦਿਵਾਏ । (ਵਿਘਨ) ਘੰਟੀ ।

**ਸ੍ਰੀ ਸਪੀਕਰ** : ਬਸ ਜੀ । ਮੈਂ ਬੇਨਤੀ ਕਰਾਂਗਾ (ਵਿਘਨ) I request the hon. Member to please wind up his speech now).

**ਜੱਥੇਦਾਰ ਦਸੌਂਧਾ ਸਿੰਘ** : ਇਹੀ ਮੈਂ ਬੇਨਤੀ ਕਰਕੇ ਅਤੇ ਆਪ ਦਾ ਧੰਨਵਾਦ ਕਰਕੇ ਮੈਂ ਬੈਠਦਾ ਹਾਂ । (ਤਾੜੀਆਂ)

(ਸ੍ਰੀ ਲਾਲ ਚੰਦ ਸਬਰਵਾਲ ਅਤੇ ਹੋਰ ਕਈ ਮੈਂਬਰ ਬੋਲਣ ਲਈ ਖੜੇ ਹੋਏ)

**ਸ੍ਰੀ ਸਪੀਕਰ** : ਗੱਲ ਇਹ ਹੈ ਕਿ ਮੈਂ ਬੜਾ ਟਾਈਮ ਦਿੱਤਾ ਹੈ । ਹੁਣ ਮਾਫੀ ਮੰਗਦਾ ਹਾਂ। The thing is that I have already given considerable time to speak. Now I beg pardon for giving more time.

**ਸ੍ਰੀ ਲਾਲ ਚੰਦ ਸਭਰਵਾਲ** : ਸਪੀਕਰ ਸਾਹਿਬ, ਆਪ ਜਿੰਨਾ ਟਾਈਮ ਦਿਓਗੇ ਉਸੇ ਵਿੱਚ ਹੀ ਖਤਮ ਕਰ ਦਿਆਂਗਾ ।

**ਸ੍ਰੀ ਸਪੀਕਰ** : 6.20 ਹੋ ਗਏ ਹਨ, ਹਾਊਸ 6.30 ਤੇ ਖਤਮ ਹੁੰਦਾ ਹੈ । (ਵਿਘਨ) (ਸ਼ੋਰ) ਮੈਂ ਹੱਥ ਜੋੜ ਕੇ ਕਹਿ ਰਿਹਾ ਹਾਂ, ਮੈਂ ਦੂਜੀ ਤਰ੍ਹਾਂ ਕਹਿਣਾ ਸੀ ਮਗਰ ਅੱਜ ਹੱਥ ਜੋੜ ਕੇ ਹੀ ਕਹਿੰਦਾ ਹਾਂ। ਕੋਅਪਰੇਸ਼ਨ ਦਿਓ, ਬੜਾ ਧੰਨਵਾਦ ਹੈ । ਸਬਰਵਾਲ ਜੀ ਤੁਸੀਂ ਦਸ ਮਿੰਟ ਬੋਲ ਲਓ । [It is 6.20 p.m. The House is to adjourn at 6.30 p.m. (*Interruption*) (*Noise*) I am repeatedly requesting with folded hands, whereas I could say otherwise but I request you to extend co-operation to me in conducting the proceedings of the House. I shall be thankful. Shri Subarwal may please speak for ten minutes.]

**ਮੁੱਖ ਮੰਤਰੀ** : ਹਾਊਸ ਕਦ ਤਕ ਹੈ ?

**ਸ਼੍ਰੀ ਸਪੀਕਰ** : ਜਦ ਤਕ ਖਤਮ ਨਹੀਂ ਕਰਾਂਗੇ, ਦੀ ਹਾਊਸ ਵਿਲ ਕੰਟੀਨੀਊ ।
(Until the items on agenda are discussed, the House will continue.)

**ਸ਼੍ਰੀ ਲਾਲ ਚੰਦ ਸਬਰਵਾਲ** (ਜਲੰਧਰ, ਉੱਤਰ) : ਸਪੀਕਰ ਸਾਹਿਬ, ਪੰਜਾਬ ਦੀ ਭੂਮੀ ਇਸ ਦੇਸ਼ ਦੇ ਅੰਦਰ ਪਵਿੱਤਰ ਭੂਮੀ ਮੰਨੀ ਜਾਂਦੀ ਹੈ । ਇਹ ਇਸ ਲਈ ਕਿ ਅਗਰ ਵੇਦਾਂ ਨੇ ਰੂਪ ਧਾਰਿਆ ਤਾਂ ਪੰਜਾਬ ਦੀ ਭੂਮੀ ਤੇ ਧਾਰਿਆ, ਗੀਤਾ ਦਾ ਉਪਦੇਸ਼ ਹੋਇਆ ਤਾਂ ਇਸੇ ਭੂਮੀ ਤੇ ਹੋਇਆ, ਅਗਰ ਬਾਲਮੀਕ ਹੋਏ, ਰਾਮ ਕ੍ਰਿਸ਼ਨ ਜਾਂ ਲਵ ਕੁਸ਼ ਹੋਏ ਤਾਂ ਇਸੇ ਭੂਮੀ ਤੇ । ਸਪੀਕਰ ਸਾਹਿਬ, ਇਸ ਪਵਿਤਰ ਭੂਮੀ ਵਿੱਚੋਂ ਇਕ ਮਹਾਨ ਪਵਿੱਤਰ ਰੂਹ ਉਠੀ ਅਤੇ ਇਸ ਮਹਾਨ ਪਵਿੱਤਰ ਰੂਹ ਨੇ ਸਾਰੇ ਦੇਸ਼ ਵਿੱਚ ਆਪਣੀ ਛਾਪ ਲਗਾਈ । (ਤਾੜੀਆਂ)

ਸਪੀਕਰ ਸਾਹਿਬ, ਮੈਂ ਆਪਣੇ ਦੋਸਤਾਂ ਨੂੰ ਕਹਾਂਗਾ ਕਿ ਮੇਰੇ ਦਿਲ ਵਿੱਚ ਬਹੁਤ ਸੀਰੀਅਸਨੈਸ ਹੈ ਅਤੇ ਜੋ ਕੁਝ ਕਹਿ ਰਿਹਾ ਹਾਂ ਆਪਣੇ ਮਨ ਤੋਂ ਕਹਿ ਰਿਹਾ ਹਾਂ ਸ਼ਰਧਾ ਨਾਲ ਕਹਿ ਰਿਹਾ ਹਾਂ, ਜੇ ਮੇਰੇ ਦੋਸਤਾਂ ਨੇ ਸੈਕੂਲਰਿਜ਼ਮ ਰਖਣੀ ਹੈ ਅਤੇ ਸੈਕੂਲਰ ਰਹਿਣਾ ਹੈ ਰਹਿਣ ਮੈਨੂੰ ਕੋਈ ਇਤਰਾਜ਼ ਨਹੀਂ। ਸਪੀਕਰ ਸਾਹਿਬ, ਅੱਜ ਜਿਸ ਤਰ੍ਹਾਂ ਨਾਲ ਇਸ ਪੰਜਾਬ ਤੋਂ ਪੈਦਾ ਹੋਈ ਰੂਹ ਨੇ ਸਾਰੇ ਦੇਸ਼ ਵਿੱਚ ਛਾਪ ਲਾ ਦਿੱਤੀ ਮੈਂ ਖੁਸ਼ ਹਾਂ ਕਿ ਅੱਜ ਉਸੇ ਹੀ ਦਿਨ ਤੇ ਇਸ ਹਾਊਸ ਵਿੱਚ ਉਨ੍ਹਾਂ ਦੀ ਯਾਦ ਮਨਾਂਦੇ ਪਏ ਹਾਂ । ਜਦ ਤੋਂ ਸਾਡਾ ਮੁਲਕ ਆਜ਼ਾਦ ਹੋਇਆ ਅੰਗਰੇਜ਼ ਦੀ ਗੁਲਾਮੀ ਤੋਂ ਆਜ਼ਾਦ ਹੋਇਆ 1947 ਤੋਂ ਬਾਅਦ ਤੁਹਾਡੀ ਰਾਹੀਂ ਇਹ ਪਹਿਲਾ ਮੌਕਾ ਹੈ ਕਿ ਤੁਹਾਡੀ ਵਸਾਤਤ ਨਾਲ ਤੁਹਾਡੀ ਕਿਰਪਾ ਨਾਲ ਇਸ ਲੈਜਿਸਲੇਟਿਵ ਅਸੈਂਬਲੀ ਵਿੱਚ ਇਕ ਨਵੇਂ ਇਤਿਹਾਸ ਦਾ ਚੈਪਟਰ ਖੁਲ੍ਹਣ ਲਗਾ ਹੈ । (ਪ੍ਰਸੰਸਾ) ਅੱਜ ਸਪੀਕਰ ਸਾਹਿਬ, ਇਸ ਚੀਜ਼ ਦੇ ਅੰਦਰ ਮੈਨੂੰ ਕੋਈ ਲਕੋ ਨਹੀਂ ਕੋਈ ਛੁਪਾਣ ਵਾਲੀ ਗੱਲ ਨਹੀਂ ਕਿ ਮੈਂ ਮਹਾਤਮਾਂ ਗਾਂਧੀ ਦੇ ਤਕਰੀਬਨ ਸਾਰੇ ਅਸੂਲਾਂ ਨੂੰ ਮੰਨਣ ਵਾਲਾ ਆਦਮੀ ਹਾਂ ਅਤੇ ਉਨ੍ਹਾਂ ਅਸੂਲਾਂ ਵਿੱਚ ਮੇਰੀ ਸ਼ਰਧਾ ਹੈ । ਮੈਂ ਸਮਝਦਾ ਹਾਂ ਕਿ ਜੇਕਰ ਮੈਂ ਉਨ੍ਹਾਂ ਅਸੂਲਾਂ ਨੂੰ ਸਿਖਿਆ ਅਤੇ ਉਨ੍ਹਾਂ ਦੀਆਂ ਸਿਖਿਆਵਾਂ ਤੇ ਚਲ ਸਕਾਂ, ਜੇਕਰ ਮੇਰੇ ਵਿੱਚ ਇੰਨੀ ਸ਼ਕਤੀ ਹੋਵੇ ਤਾਂ ਮੇਰੇ ਲਈ ਇਹ ਬਹੁਤ ਵੱਡੀ ਗੱਲ ਹੈ। ਸਪੀਕਰ ਸਾਹਿਬ, ਮਹਾਤਮਾ ਗਾਂਧੀ ਜੀ ਨੇ ਕਿਹਾ ਸੀ ਕਿ ਉਹ ਦੇਸ਼ ਜਿਸ ਦੀ ਤਾਲੀਮ ਰਿਲੀਜਨ ਜਾਂ ਧਰਮ ਤੋਂ ਬਗੈਰ ਹੈ, ਉਸ ਦੀ ਉਹ ਹਾਲਤ ਹੈ ਕਿ ਜਿਸ ਤਰ੍ਹਾਂ ਪਤਵਾਰ ਨੂੰ ਮਲਾਹ ਸਮੁੰਦਰ ਵਿੱਚ ਲੈ ਜਾਵੇ ਪਰ ਮਲਾਹ ਤਾਂ ਹੋਵੇ ਤੇ ਪਤਵਾਰ ਕੋਈ ਨਾ ਹੋਵੇ ਉਸ ਦੇ ਹੱਥ ਵਿੱਚ।...... (ਵਿਘਨ).....ਤੇ ਫਿਰ ਜਿਸ ਦੇਸ਼ ਦੀ ਸਿਆਸਤ ਵਿੱਚ ਧਰਮ ਦੀ ਛਾਪ ਨਹੀਂ, ਧਰਮ ਦੀ ਗੱਲ ਨਹੀਂ ਉਸ ਦਾ ਹਸ਼ਰ ਉਸ ਪਤਵਾਰ ਵਾਲਾ ਹੈ ਕਿ ਜੋ ਵਿੱਚ ਮੰਝਧਾਰ ਦੇ ਲਿਜਾ ਕੇ ਛੱਡ ਦਿੱਤੀ ਹੋਵੇ ਤੇ ਨਾਂ ਉਸ ਦਾ ਪਤਵਾਰ ਹੀ ਹੋਵੇ ਤੇ ਨਾ ਮਲਾਹ ਹੋਵੇ । ਮਲਾਹ ਵੀ ਕੋਈ ਨਹੀਂ । (ਪ੍ਰਸੰਸਾ)

ਮੈਂ ਇਹ ਕਹਾਂਗਾ ਕਿ ਸ੍ਰੀ ਪਿਆਰੇ ਲਾਲ ਦੀ ਕਿਤਾਬ ਲਾਸਟ ਫੇਜ਼ ਆਫ ਮਹਾਤਮਾ ਗਾਂਧੀ ਨੂੰ ਮੇਰੇ ਕਈ ਦੋਸਤਾਂ ਨੇ ਪੜ੍ਹਿਆ ਹੋਣਾ ਹੈ, ਮੈਂ ਪੜ੍ਹਿਆ ਹੈ ਅਤੇ ਮੈਂ ਸੋਚਦਾ ਹਾਂ ਕਿ ਮਹਾਤਮਾ ਗਾਂਧੀ ਜੀ ਨੇ ਹਰ ਸਮੱਸਿਆ ਦਾ ਹਲ ਦਿੱਤਾ, ਪਰ ਬਦਕਿਸਮਤੀ ਸਾਡੀ ਕਿ ਅਸੀਂ ਉਨ੍ਹਾਂ ਦੇ ਦਸੇ ਹਲ ਤੇ ਨਹੀਂ ਚਲ ਸਕੇ । ਰਿਲੀਜਨ ਦੇ ਮੁਤੱਲਿਕ ਧਰਮ ਦੇ ਮੁਤੱਲਿਕ ਸਾਡੇ ਦੇਸ਼ ਵਿੱਚ ਬਦਕਿਸਮਤੀ ਨਾਲ ਇਕ ਲਫ਼ਜ਼ ਸੈਕੂਲਰਿਜ਼ਮ ਆ ਗਿਆ ਅਤੇ ਸੈਕੂਲਰਿਜ਼ਮ ਦੇ ਮਾਅਨੇ ਆਮ ਜਨਤਾ ਨੂੰ ਅਤੇ

ਸ਼ਾਸਕਾਂ ਨੂੰ ਹਕੂਮਤ ਕਰਨ ਵਾਲਿਆਂ ਨੂੰ ਇਹ ਦਸਿਆ ਗਿਆ ਕਿ ਧਰਮ ਦੀ ਨਾ ਪੜ੍ਹਾਈ ਕਰਾਈ ਜਾਵੇ ਨਾ ਧਰਮ ਦੀ ਕੋਈ ਗੱਲ ਕੀਤੀ ਜਾਵੇ ਅਤੇ ਧਰਮ ਦਾ ਨਾਂ ਲੈਣਾ ਪਾਪ ਸਮਝ ਲਿਆ ਗਿਆ। ਮੈਂ ਅਰਜ਼ ਕਰਦਾ ਹਾਂ, ਸਪੀਕਰ ਸਾਹਿਬ, ਕਿ ਧਰਮ ਹੈ ਕੀ ਚੀਜ਼ । ਧਰਮ ਦੇ ਦੋ ਹਿੱਸੇ ਹਨ । ਇਕ ਹਿੱਸਾ ਉਹ ਜਿੱਥੇ ਆਤਮਾ ਤੇ ਪਰਮਾਤਮਾ ਦਾ ਮੇਲ ਹੁੰਦਾ ਹੈ ਅਤੇ ਦੂਜਾ ਹਿੱਸਾ ਉਹ ਜਿੱਥੇ ਦੁੱਨੀਆ ਵਿੱਚ ਰਹਿ ਕੇ ਕਾਰ ਵਿਹਾਰ ਕਰਦੇ, ਕਿਸ ਤਰ੍ਹਾਂ ਚੰਗੇ ਇਨਸਾਨ ਬਣ ਸਕਦੇ ਹਾਂ । ਕਿਦਾਂ ਪਿਆਰ ਨਾਲ ਵਸ ਸਕਦੇ ਹਾਂ । ਇਹ ਧਰਮ ਦਾ ਦੂਜਾ ਹਿੱਸਾ ਹੈ । ਜਿੱਥੇ ਤਕ ਪਹਿਲੇ ਹਿੱਸੇ ਦਾ ਤੁਅੱਲਕ ਹੈ ਆਤਮਾ ਤੇ ਪਰਮਾਤਮਾ ਦੇ ਮੇਲ ਦਾ ਸਬੰਧ ਹੈ, ਜੋ ਰਸਤਾ ਵੀ ਕੋਈ ਇਖਤਿਆਰ ਕਰ ਲਏ, ਠੀਕ ਹੈ ਕੋਈ ਜਬਰ ਨਹੀਂ ਕੀਤਾ ਜਾ ਸਕਦਾ. ਕੋਈ ਪਾਬੰਦੀ ਨਹੀਂ ਲਗਾਈ ਜਾ ਸਕਦੀ । ਕੋਈ ਸੁਜੈਸ਼ਨ ਨਹੀਂ ਦਿੱਤੀ ਜਾ ਸਕਦੀ । ਪਰ ਜਿੱਥੇ ਤਕ ਦੂਜੇ ਹਿੱਸੇ ਦਾ ਸਬੰਧ ਹੈ ਇਕ ਇਨਸਾਨ ਨੂੰ ਬਤੌਰ ਇਨਸਾਨ ਦੇ ਰਹਿਣ ਦਾ, ਉਸ ਨੂੰ ਇਕ ਚੰਗਾ ਸ਼ਹਿਰੀ ਬਣਾਉਣ ਦਾ ਉਸ ਲਈ ਧਰਮ ਦਾ ਅੰਕੁਸ਼ ਲਾਜ਼ਮੀ ਹੈ ਧਰਮ ਦਾ ਆਸਰਾ ਲਾਜ਼ਮੀ ਹੈ । ਤੇ ਜੇਕਰ ਅੰਕੁਸ਼ ਨਾ ਰਿਹਾ ਤਾਂ ਬਦਮਸਤ ਹਾਥੀ ਦੀ ਤਰ੍ਹਾਂ ਇਨਸਾਨ ਲੋਕਾਂ ਨੂੰ ਕੁਚਲਦਾ ਅਤੇ ਲਿਤਾੜਦਾ ਚਲਿਆ ਜਾਵੇਗਾ । ਇਸ ਲਈ, ਸਪੀਕਰ ਸਾਹਿਬ, ਤੁਸੀਂ ਇਕ ਚੰਗੀ ਚੀਜ਼ ਨੂੰ ਇਥੇ ਪੇਸ਼ ਕਰਨ ਦੀ ਆਗਿਆ ਦਿੱਤੀ ਹੈ । ਤੁਸੀਂ ਇਜਾਜ਼ਤ ਦਿੱਤੀ ਹੈ ਅਤੇ ਇਨ੍ਹਾਂ ਨੂੰ ਸ਼ਰਧਾਂਜਲੀ ਅਰਪਿਤ ਕਰਨ ਦੀ ਆਗਿਆ ਦਿੱਤੀ ਹੈ ।

ਸਪੀਕਰ ਸਾਹਿਬ, ਅੱਜ ਇਹ ਕਿਹਾ ਜਾਂਦਾ ਹੈ ਕਿ ਨੈਸ਼ਨਲ ਇਨਟੈਗਰੇਸ਼ਨ ਕਰੋ । ਅੱਜ ਕਿਹਾ ਜਾਂਦਾ ਹੈ ਕਿ ਰਵਾਇਤਾਂ ਅਤੇ ਧਰਮਾਂ ਨੂੰ ਛੱਡ ਦਿੱਤਾ ਜਾਵੇ । ਅੱਜ ਕਿਹਾ ਜਾਂਦਾ ਹੈ ਕਿ ਫਿਰਕਿਆਂ ਦਾ ਨਾਂ ਨਾ ਲਓ । ਦੂਜੇ ਪਾਸੇ ਇਹ ਕਿਹਾ ਜਾਂਦਾ ਹੈ ਕਿ ਦੇਸ਼ ਪਿਆਰ ਦੀ ਭਾਵਨਾ ਪੈਦਾ ਹੋਣੀ ਚਾਹੀਦੀ ਹੈ। ਪਰ ਮੈਂ ਇਹ ਸਮਝਦਾ ਹਾਂ ਅਤੇ ਮੇਰਾ ਵਿਸ਼ਵਾਸ਼ ਹੈ ਕਿ ਜੇਕਰ ਇਹ ਇਸ ਸੈਕੂਲਰ ਦੇ ਨਾਮ ਤੇ ਗਲਤੀ ਨਾ ਕਰਦੇ ਅਤੇ ਧਰਮ ਨੂੰ ਜਿੰਦਾ ਮਖਣ ਵਿੱਚੋਂ ਵਾਲ ਕੱਢ ਕੇ ਨਾ ਰਖਦੇ ਤਾਂ ਅੱਜ ਦੇਸ਼ ਦੀ ਹਾਲਤ ਇਹ ਨਾ ਹੁੰਦੀ ਅਤੇ ਅੱਜ ਇਹ ਹਾਲਤ ਹੈ ਕਿ ਨਾਹਰਿਆਂ ਤੇ ਆ ਗਏ ਹਾਂ ਅਤੇ ਨੈਸ਼ਨਲ ਇਨਟੈਗਰੇਸ਼ਨ ਇਥੇ ਤਕ ਹੀ ਮਹਿਦੂਦ ਹੈ ਅਤੇ ਰਹਿ ਗਈ ਹੈ ਸਾਡੀ ਸਪਿਰਟਸ ਨੂੰ ਸਾਡੇ ਵਿਚਾਰਾਂ ਨੂੰ ਸਾਡੀ ਰਾਜਨੀਤੀ ਨੂੰ, ਸਾਡੀ ਸਿਆਸਤ ਨੂੰ ਧਰਮ ਦੀ ਛਾਪ ਤੋਂ ਵਖਰਿਆਂ ਕਰ ਲਿਆ ਗਿਆ ਹੈ । ਅਤੇ ਅਸੀਂ ਗੁਰੂ ਸਾਹਿਬ ਦੇ ਦਸੇ ਪੂਰਨਿਆਂ ਤੇ ਨਹੀਂ ਚਲ ਰਹੇ । ਅੱਜ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਰਧਾਂਜਲੀ ਦੇਣ ਦੀ ਗੱਲ ਕੀਤੀ ਜਾ ਰਹੀ ਹੈ, ਮੈਂ ਤਾਂ ਆਪਣੇ ਢੰਗ ਨਾਲ ਸ਼ਰਧਾਂਜਲੀ ਦੇਣਾ ਚਾਹੁੰਦਾ ਹਾਂ ਕਿ ਗੁਰੂ ਮਹਾਰਾਜ ਨੇ ਦੇਸ਼ ਦੇ ਅੰਦਰ ਨਾਨ-ਵਾਇਲੈਂਸ ਨੂੰ ਸਾਰਿਆਂ ਤੋਂ ਪਹਿਲਾਂ ਪਰੀਚ ਕੀਤਾ । ਇਨ੍ਹਾਂ ਨੇ ਦੇਸ਼ ਵਿਚ ਅਮਨ ਅਤੇ ਅਹਿੰਸਾ ਨੂੰ ਪਰੀਚ ਕੀਤਾ ਇਹ ਗੱਲ ਸਾਡੇ ਦੇਸ਼ ਵਿੱਚ ਸਦੀਆਂ ਤੋਂ ਹਜ਼ਾਰਾਂ ਸਾਲਾਂ ਤੋਂ ਪਰੀਚ ਹੁੰਦੀ ਚਲੀ ਆ ਰਹੀ ਸੀ ਪਰ ਸਭ ਤੋਂ ਪਹਿਲਾਂ ਅਮਲੀ ਤੌਰ ਤੇ ਇਸ ਨੂੰ ਪਰੀਚ ਕਰਨ ਦਾ ਸਬੂਤ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਨੇ ਦਿੱਤਾ ਪਹਿਲੀ ਵੇਰ । ਕੀ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਮੇਰੀ ਸ਼ਹਾਦਤ ਹੋਣੀ ਹੈ । ਮੇਰੀ ਕੁਰਬਾਨੀ ਹੋਣੀ ਹੈ ਇਹ ਪਤਾ ਹੁੰਦਿਆਂ ਵੀ ਉਹ ਆਪ ਗਏ ਸ਼ਹਾਦਤ ਪਾਣ ਲਈ । ਅਤੇ ਸਮਾਜ ਨੂੰ, ਦੇਸ਼ ਨੂੰ ਅਤੇ ਕੌਮ ਨੂੰ ਇਹ ਰਸਤਾ ਆਪਣੀ ਸ਼ਹਾਦਤ ਦੇ ਕੇ ਵਿਆਖਿਆ ਅਤੇ ਅੱਜ ਕਲ ਦੇ ਜ਼ਮਾਨੇ ਵਿੱਚ ਅਸੀਂ ਇਹ ਕਹਿ ਸਕਦੇ ਹਾਂ ਕਿ ਇਹ ਉਹ ਰਸਤਾ ਸੀ ਜਿਸ ਨੂੰ ਮਹਾਤਮਾ ਗਾਂਧੀ ਨੇ ਫਿਰ ਆ ਕੇ ਅਪਣਾਇਆ । ਮੈਂ ਇਸ ਲਈ ਇਹ ਕਹਾਂਗਾ ਕਿ ਮਹਾਨ ਵਿਅਕਤੀਆਂ ਨੂੰ ਮਹਾਨ ਰੂਹਾਂ ਨੂੰ ਅਸੀਂ ਯਾਦ ਕਰਦੇ ਚਲੇ ਆ ਰਹੇ ਹਾਂ ਅਤੇ ਇਨ੍ਹਾਂ ਦੀ ਯਾਦ ਇਸ ਤਰ੍ਹਾਂ ਹੀ ਮਨਾਈ ਜਾ ਸਕਦੀ ਹੈ ਕਿ ਜੇਕਰ ਉਨ੍ਹਾਂ ਦੀਆਂ ਨੀਤੀਆਂ ਅਤੇ ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਸਾਹਮਣੇ ਰਖ ਕੇ ਅਸੀਂ ਉਨ੍ਹਾਂ ਦੇ ਦੱਸੇ ਰਾਹ ਤੇ ਚਲੀਏ । ਜੇਕਰ ਚਲਣਾ ਸ਼ੁਰੂ ਕਰ ਦੇਈਏ ਤਾਂ ਨੈਸ਼ਨਲ ਇਨਟੈਗਰੇਸ਼ਨ ਦਾ ਸਵਾਲ ਸਾਰੇ ਦੇਸ਼ ਵਿੱਚ ਸਦਾ ਲਈ ਹੱਲ ਹੋ ਜਾਵੇ । ਜੇਕਰ ਅੱਜ ਦੇ ਸਿਆਸਤਦਾਨ ਗੁਰੂ ਮਹਾਰਾਜ ਦੇ ਦੱਸੇ ਹੋਏ ਰਸਤੇ ਤੇ ਨਿਗਾਹ ਕਰਨ ਅਤੇ ਚਲਣ ਤਾਂ ਪੰਜਾਬ ਦਾ ਐਸਾ ਕਲਿਆਨ ਹੋਵੇ ਕਿ ਦੇਸ਼

[ਸ੍ਰੀ ਲਾਲ ਚੰਦ ਸਬਰਵਾਲ]

ਸਾਰਾ ਇਸ ਦੀ ਛਾਪ ਨੂੰ ਮੰਨ ਲਏ। ਮੈਂ, ਸਪੀਕਰ ਸਾਹਿਬ, ਅਰਜ਼ ਕਰਾਂਗਾ ਕਿ ਸਤਿਗੁਰਾਂ ਨੇ ਜੋ ਰਾਹ ਸਾਡੇ ਸਾਹਮਣੇ ਰਖਿਆ ਮੇਰੇ ਮਨ ਨੂੰ ਉਨ੍ਹਾਂ ਦੀ ਗੱਲ ਲਗਦੀ ਹੈ ਅਤੇ ਪ੍ਰਾਰਥਨਾ ਕਰਦਾ ਹਾਂ ਕਿ ਮੇਰਾ ਰਾਜਨੀਤੀ ਵਿਚ ਸਿਆਸਤ ਵਿੱਚ ਇਹੋ ਹੀ ਮਾਰਗ ਦਰਸ਼ਨ ਬਣੇ। ਇਹ ਮੇਰਾ ਜ਼ਾਤੀ ਢੰਗ ਹੈ ਅਤੇ ਰਿਹਾ ਹੈ ਕਿ ਜਾਂ ਤਾਂ ਇਕ ਪਾਸੇ ਨਾ ਹੋਈਏ ਤੇ ਜੇ ਫਿਰ ਕੋਈ ਕਦਮ ਚੁੱਕ ਲਿਆ ਤਾਂ ਉਸ ਤੇ ਕਾਇਮ ਰਿਹਾ ਜਾਵੇ। ਮੈਂ ਗੁਰੂ ਸਾਹਿਬ ਦੇ ਵਚਨ ਨੂੰ ਰੀਪੀਟ ਕਰਦਾ ਹਾਂ ਕਿ ਸੀਸ ਜਾਏ ਪਰ ਸਿਦਕ ਨਾ ਜਾਏ। ਇਕ ਫ਼ੇਰ ਮਨ ਬਣਾ ਕੇ ਕਿਸੇ ਕੰਮ ਵਿੱਚ ਲਗਣਾ ਚਾਹੀਦਾ ਹੈ ਅਤੇ ਜੇਕਰ ਸਿਆਸਤਦਾਨ ਇਕ ਵੇਰ ਲਗ ਜਾਏ ਤਾਂ ਜਾਨ ਚਲੀ ਜਾਏ ਪਰ ਆਪਣੇ ਅਸੂਲ ਨਾ ਜਾਣ ਅਤੇ ਆਲੇ ਦੁਆਲੇ ਨਹੀਂ ਝਾਕਣਾ ਚਾਹੀਦਾ। (ਪ੍ਰਸ਼ੰਸਾ) ਮੇਰੇ ਦੋਸਤ ਨੂੰ ਇਹ ਖਿਆਲ ਹੈ ਕਿ ਮੇਰਾ ਕਿਸੇ ਤੇ ਐਸਪਰਸ਼ਨ ਹੈ ਐਸਾ ਮੋਟਿਵ ਕਤਈ ਮੇਰੇ ਦਿਲ ਵਿੱਚ ਨਹੀਂ ਹੈ। (ਵਿਘਨ) ਮੈਨੂੰ, ਸਪੀਕਰ ਸਾਹਿਬ, ਤੁਸੀਂ ਜਿਹੜਾ ਟਾਈਮ ਦਿੱਤਾ ਹੈ ਉਸ ਵਿੱਚ ਬੋਲ ਲੈਣ ਦਿਓ। ਮੈਂ ਸਮਝਦਾ ਹਾਂ ਕਿ ਜਿਥੋਂ ਤਕ ਸਿਆਸਤ ਦਾ ਸਵਾਲ ਹੈ, ਸਿਆਸਤ ਦੇ ਅੰਦਰ ਵੀ ਇਕ ਅਸੂਲ ਹੈ ਜਿਸ ਤੇ ਡਟ ਕੇ ਚਲਣਾ ਚਾਹੀਦਾ ਹੈ। ਗੁਰੂ ਸਾਹਿਬ ਨੇ ਵੀ ਤਾਂ ਤਦੇ ਕਿਹਾ ਹੈ ਕਿ "ਬਾਂਹ ਜਿਨ੍ਹਾਂ ਦੀ ਪਕੜੀਏ, ਸਿਰ ਦੀਜੀਏ ਬਾਂਹ ਨਾ ਛੋੜਿਏ।" (ਸ਼ੋਰ) ਮੈਂ ਇਸ ਦੀ ਮਿਸਾਲ ਵਾਸਤੇ ਕਿਤੇ ਦੂਰ ਨਹੀਂ ਲੈ ਜਾਂਦਾ, ਇਸੇ ਹਾਊਸ ਵਿੱਚ ਹੀ ਸੱਜੇ ਖੱਬੇ ਨਜ਼ਰ ਦੌੜਾਉ ਕਿਵੇਂ ਅਸੂਲ ਨੂੰ ਸਿਆਸਤ ਦੇ ਮੁਕਾਬਲੇ ਕੁਰਬਾਨ ਕੀਤਾ ਜਾਂਦਾ ਹੈ।

ਦੂਜੀ ਗੱਲ ਉਨ੍ਹਾਂ ਦੀ ਜ਼ਿੰਦਗੀ ਤੋਂ ਮੈਂ ਇਹ ਹਾਸਲ ਕੀਤੀ ਸਮਝਦਾ ਹਾਂ, ਸਾਨੂੰ ਇਹ ਸਬਕ ਹਾਸਲ ਹੁੰਦਾ ਹੈ ਕਿ ਸਾਨੂੰ ਹਮੇਸ਼ਾ ਤਿਆਗ ਵਾਲੇ ਪਾਸੇ ਜਾਣਾ ਚਾਹੀਦਾ ਹੈ, ਜੋ ਆਦਮੀ ਹਰ ਵੇਲੇ ਮੰਗਣ ਵਾਲੇ ਪਾਸੇ ਹੀ ਚਲਿਆ ਰਹੇ ਤਾਂ ਇਸ ਤਰ੍ਹਾਂ ਆਦਮੀ ਉੱਚਾ ਨਹੀਂ ਉਠਦਾ (ਇਕ ਮਾਨਯੋਗ ਮੈਂਬਰ : ਇਹ ਸ਼ਰਧਾਂਜਲੀ ਹੈ)। ਅਸੀਂ ਅਜੇ ਇਨ੍ਹਾਂ ਮਹਾਪੁਰਸ਼ਾਂ ਦੀ ਸਿਖਿਆ ਬਿਲਕੁਲ ਹੀ ਭੁੱਲ ਗਏ ਹਾਂ ਅਤੇ ਇਤਨੀ ਦੂਰ ਚਲੇ ਗਏ ਹਾਂ ਕਿ ਅੱਜ ਅਸੀਂ ਇਹ ਵੀ ਨਹੀਂ ਸਮਝਦੇ ਕਿ ਭਈ ਹਿੰਦੂ ਸਿਖ ਵੀ ਕਿਤੇ ਕੋਈ ਦੋ ਚੀਜ਼ਾਂ ਹਨ। ਸਾਨੂੰ ਪਤਾ ਨਹੀਂ ਕਿ ਅੱਜ ਅਸੀਂ ਕਿਥੇ ਚਲੇ ਗਏ ਹਾਂ। ਇਹ ਸਾਰੀ ਭੁੱਲ ਬਾਣੀ ਨਾ ਪੜ੍ਹਨ ਕਰਕੇ ਹੀ ਹੈ। ਅੱਜ ਜੇ ਕੋਈ ਝਗੜਾ ਹੈ ਤਾਂ ਮਹਿਜ਼ ਹਿੰਦੀ ਪੰਜਾਬੀ ਦੇ ਪ੍ਰਚਾਰ ਦਾ ਝਗੜਾ ਹੈ। ਜੋ ਗੁਰੂ ਸਾਹਿਬਾਨ ਦੇ ਦੱਸੇ ਰਾਹ ਤੇ ਚਲੀਏ ਤਾਂ ਸਾਡੇ ਬਹੁਤ ਸਾਰੇ ਮਸਲੇ ਹੱਲ ਹੋ ਜਾਂਦੇ ਹਨ। ਸਪੀਕਰ ਸਾਹਿਬ, ਇਹ ਮਹਾਨ ਆਤਮਾਵਾਂ ਜਿਵੇਂ ਗੀਤਾ ਵਿੱਚ ਭਗਵਾਨ ਕ੍ਰਿਸ਼ਨ ਜੀ ਨੇ ਕਿਹਾ ਹੈ :—

"ਯਦਾ ਯਦਾ ਧਰਮਸਯ ਗਿਲਾਨੀ"

ਉਨ੍ਹਾਂ ਨੇ ਕਿਹਾ ਹੈ ਕਿ ਭਾਰਤ ਦੇ ਅੰਦਰ ਜਿਉਂ ਜਿਉਂ ਕਿਸੇ ਧਰਮ ਦੀ ਗਲਾਨੀ ਹੋਵੇਗੀ, ਧਰਮ ਦੀ ਹਾਨੀ ਹੋਵੇਗੀ। ਮੈਂ ਕਿਸੇ ਨਾ ਕਿਸੇ ਰੂਪ ਵਿੱਚ ਜ਼ੁਲਮ ਲੈਕੇ ਲੋਕਾਂ ਦਾ ਸੁਧਾਰ ਕਰਾਂਗਾ। ਮੈਂ ਕਹਾਂਗਾ ਕਿ ਗੁਰੂ ਤੇਗ ਬਹਾਦਰ ਜੀ ਭਗਵਾਨ ਦਾ ਰੂਪ ਸੀ, ਭਗਵਾਨ ਦਾ ਅਵਤਾਰ ਸੀ। ਇਹ ਕਹਿਣਾ ਕਿ ਉਹ ਮਹਿਜ਼ ਇਕ ਫਿਰਕੇ ਦੇ ਗੁਰੂ ਸੀ ਮੈਂ ਸਮਝਦਾ ਹਾਂ, ਇਕ ਭਾਰੀ ਮੂਰਖਤਾ ਹੈ। ਇਹ ਗੱਲ ਉਨ੍ਹਾਂ ਦੀ ਬਾਣੀ ਤੋਂ ਸਿਧ ਹੁੰਦੀ ਹੈ ਕਿ ਉਹ ਸਭ ਦੇ ਸਾਂਝੇ ਅਤੇ ਕੌਮ ਲਈ ਆਪਣੀ ਜਾਨ ਤਕ ਵਾਰ ਦੇਣ ਵਾਲੇ ਗੁਰੂ ਸਨ। ਅੱਜ ਜੇ ਕੋਈ ਇਸ ਤਰ੍ਹਾਂ ਦਾ ਖਿਆਲ ਕਰੇ ਕਿ ਉਹ ਮਹਿਜ਼ ਸਿੱਖਾਂ ਦੇ ਹੀ ਗੁਰੂ ਸਨ, ਇਹ ਉਸ ਦੀ ਮਹਾਨ ਭੁਲ ਹੈ। ਮੇਰਾ ਸਿਰ ਸ਼ਰਮ ਨਾਲ ਝੁਕਦਾ ਹੈ ਜਦੋਂ ਮੈਂ ਇਸ ਤਰ੍ਹਾਂ ਦੀਆਂ ਗੱਲਾਂ ਸੁਣਦਾ ਹਾਂ। ਮੈਂ, ਸਪੀਕਰ ਸਾਹਿਬ, ਤੁਹਾਡੀ ਹਾਜ਼ਰੀ ਵਿੱਚ ਕਹਾਂਗ ਕ ਉਸ ਹਿੰਦੂ ਨੂੰ ਮੈਂ ਹਿੰਦੂ ਨਹੀਂ, ਸਮਝਦਾ ਜੋ ਇਨ੍ਹਾਂ ਦਸੇ ਗੁਰੂਆਂ ਤੋਂ ਮੁਨਕਿਰ ਹੈ। ਦਸਵੀਂ ਪਾਤਸ਼ਾਹੀ ਨੇ ਹਿੰਦੂਆਂ ਲਈ ਇਤਨੀ ਕੁਰਬਾਨੀ ਕੀਤੀ ਹੈ, ਜੋ ਰਹਿੰਦੇ ਸੰਸਾਰ ਤਕ ਭੁਲਾਈ ਨਹੀਂ ਜਾ ਸਕਦੀ। ਉਨ੍ਹਾਂ ਨੇ ਨਾ ਸਿਰਫ ਇਸ ਕੌਮ ਲਈ ਆਪਣਾ ਆਪ ਹੀ ਸਗੋਂ ਸਾਰਾ ਸਰਵੰਸ ਵਾਰ ਦਿੱਤਾ। ਮੈਨੂੰ

ਅਫ਼ਸੋਸ ਹੈ ਕਿ ਸਿਆਸਤਦਾਨ ਬਾਣੀ ਨਾ ਪੜ੍ਹਨ ਕਰਕੇ ਕਿਤਨੇ ਭੁਲੇਖੇ ਵਿੱਚ ਪਏ ਹੋਏ ਹਨ। ਸੰਤ ਬਾਬਾ ਫਤਿਹ ਸਿੰਘ ਜੀ ਨੇ ਇਕ ਜਗ੍ਹਾ ਕਿਹਾ ਹੈ ਕਿ ਧਰਮ ਅਤੇ ਸਿਆਸਤ ਇਕੱਠੇ ਇਸਤਰ੍ਹਾਂ ਹਨ, ਜਿਵੇਂ ਇਹ ਇਕ ਦੂਸਰੇ ਵਿੱਚੋਂ ਜੁਦਾ ਨਹੀਂ ਕੀਤੇ ਜਾ ਸਕਦੇ। ਇਹ ਪੰਜਾਬੀ ਸੂਬਾ ਜਿਵੇਂ ਬਣਿਆ, ਇਹ ਸਾਡੀ ਸਿਆਸਤ ਹੈ। ਜਿਹੜੀ ਧਰਮ ਅਤੇ ਕੌਮ ਹੈ ਉਹ ਇਸ ਦੇਸ਼ ਦੀ ਹੈ। ਇਸ ਲਈ ਇਹ ਧਰਮ ਕਿਵੇਂ ਵੀ ਸਿਆਸਤ ਤੋਂ ਜੁਦਾ ਨਹੀਂ ਕੀਤਾ ਜਾ ਸਕਦਾ। ਮੈਂ 2 ਮਿੰਟ ਉੱਤੇ ਹਾਂ, ਇਸ ਲਈ ਮੈਂ ਵਾਈਂਡ ਅਪ ਕਰਾਂਗਾ। ਇਸ ਕਰਕੇ ਮੈਂ ਕਹਾਂਗਾ ਕਿ ਮੇਰੇ ਵਰਗੇ ਤੁੱਛ ਬੁਧੀ ਵਾਲੇ ਆਦਮੀ ਅਤੇ ਮੇਰੇ ਵਰਗੇ ਗੁਨਾਹਗਾਰ ਆਦਮੀ ਕੋਈ ਸ਼ਬਦ ਸ਼ਰਧਾਂਜਲੀ ਵੱਜੋਂ ਕਹਿ ਹੀ ਨਹੀਂ ਸਕਦਾ ਹੈ। ਮੈਂ ਤਾਂ ਇਹ ਸਾਰਾ ਕੁਝ ਇਸੇ ਲਈ ਆਖਿਆ ਹੈ ਕਿ ਆਪਾਂ ਗੁਰੂ ਮਹਾਰਾਜ ਦਾ ਨਾਮ ਜਪੀਏ। ਇਸ ਬਹਾਨੇ ਹੀ ਸ਼ਾਇਦ ਉਨ੍ਹਾਂ ਦੀ ਕ੍ਰਿਪਾ ਦਰਿਸ਼ਟੀ ਹੋ ਜਾਵੇ। ਏਸੇ ਢੰਗ ਨਾਲ ਹੀ ਪੰਜਾਬੀਆਂ ਦਾ ਸੁਧਾਰ ਹੋ ਜਾਵੇ। ਕਿਉਂ ਜੋ ਉਨ੍ਹਾਂ ਦੇ ਗੁਣ ਗਾਇਣ ਕਰਨ ਨਾਲ ਹੀ, ਉਨ੍ਹਾਂ ਦੀ ਉਸਤਤੀ ਕਰਨ ਨਾਲ ਹੀ ਸ਼ਾਇਦ ਕੁਝ ਪ੍ਰਾਪਤੀ ਹੋ ਜਾਵੇ। ਮੈਂ ਆਪਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੇਰੀ ਇਹ ਬੇਨਤੀ ਪਰਵਾਨ ਕਰਕੇ ਹਾਊਸ ਵਿੱਚ ਗੁਰੂ ਮਹਾਰਾਜ ਨੂੰ ਸ਼ਰਧਾਂਜਲੀ ਦੇਣ ਦੀ ਬੇਨਤੀ ਪਰਵਾਨ ਕੀਤੀ।

**ਸ੍ਰੀ ਸਪੀਕਰ** : ਮੈਂਬਰ ਸਾਹਿਬਾਨ ਨੇ ਅੱਜ ਗੁਰੂ ਸਾਹਿਬ ਨੂੰ ਇਤਨੀ ਸ਼ਰਧਾਂਜਲੀ ਦਿੱਤੀ ਹੈ ਕਿ ਮੇਰੇ ਵਾਸਤੇ ਕੋਈ ਹੁਣ ਕਹਿਣ ਦੀ ਗੁੰਜਾਇਸ਼ ਹੀ ਨਹੀਂ। (ਆਵਾਜ਼ਾਂ—ਤੁਸੀਂ ਵੀ ਕੁਝ ਕਹੋ ਜੀ) ਮੈਂ ਹਾਜ਼ਰ ਹਾਂ ਜੀ। ਮੈਂ ਵੀ ਸਾਰੇ ਮੈਂਬਰ ਸਾਹਿਬਾਨ ਨਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਸਬੰਧੀ ਸ਼ਰਧਾਂਜਲੀ ਨਾਲ ਸ਼ਾਮਲ ਹੁੰਦਾ ਹੋਇਆ ਕੁਝ ਅਰਜ਼ ਕਰਦਾ ਹਾਂ। ਮਹਾਰਾਜ ਜੀ ਦੇ ਇਤਨੇ ਕਾਰਨਾਮੇ ਹਨ, ਜਿਨ੍ਹਾਂ ਨੂੰ ਵਰਣਨ ਨਹੀਂ ਕੀਤਾ ਜਾ ਸਕਦਾ। ਉਹ ਇਕ ਮਹਾਨ ਹਸਤੀ ਸਨ, ਜਿਨ੍ਹਾਂ ਨੇ ਆਪਣੇ ਉਪਦੇਸ਼ ਨਾਲ ਸਾਨੂੰ ਇਸ ਯੋਗ ਬਣਾਇਆ, ਉਹ ਬਲ ਬਖਸ਼ਿਆ ਕਿ ਅਸੀਂ ਆਪਣੇ ਮੁਲਕ ਦੀ ਔਰ ਆਪਣੀ ਕੌਮ ਦੀ ਹਿਫ਼ਾਜ਼ਤ ਕਰ ਸਕੀਏ। ਮਹਾਰਾਜ ਨੇ ਆਪਣਾ ਸਾਰਾ ਸਰਬੰਸ ਕੌਮ ਲਈ, ਇਸ ਹਿੰਦੁਸਤਾਨ ਦੀ ਹਿਫ਼ਾਜ਼ਤ ਲਈ, ਵਾਰ ਦਿੱਤਾ। ਆਪ ਦੀ ਸ਼ਹਾਦਤ ਦੀ ਮਿਸਾਲ ਦੁਨੀਆ ਵਿੱਚ ਮਿਲਦੀ ਨਹੀਂ। ਮੈਂ ਆਪਦਾ ਜ਼ਿਆਦਾ ਵਕਤ ਨਹੀਂ ਲੈਂਦਾ, ਮੈਂ ਤਾਂ ਇਹੋ ਬੇਨਤੀ ਕਰਾਂਗਾ, ਅਰਦਾਸ ਕਰਾਂਗਾ ਕਿ ਗੁਰੂ ਜੀ ਮਹਾਰਾਜ ਸਾਰਿਆਂ ਨੂੰ ਇਤਨਾ ਬਲ ਬਖਸ਼ਣ ਕਿ ਅਸੀਂ ਉਨ੍ਹਾਂ ਦੇ ਪਾਏ ਪੂਰਨਿਆਂ ਤੇ ਚਲ ਸਕੀਏ। ਅਸੀਂ ਕੁਰਬਾਨੀਆਂ ਕਰਦੇ ਹੋਏ ਆਪਣੇ ਮੁਲਕ ਨੂੰ ਚੰਗੇ ਤੋਂ ਚੰਗਾ ਬਣਾਈਏ। ਜਿਨ੍ਹਾਂ ਗਲਾਂ ਵਿਚ ਅਸੀਂ ਦੂਸਰੇ ਮੁਲਕਾਂ ਤੋਂ ਪਿਛੇ ਰਹਿ ਗਏ ਹਾਂ, ਅਸੀਂ ਵੀ ਗੁਰੂ ਮਹਾਰਾਜ ਦੀ ਕਿਰਪਾ ਨਾਲ ਇਸ ਯੋਗ ਹੋਈਏ ਕਿ ਇਹ ਵਧ ਤੋਂ ਵੱਧ ਤਰੱਕੀ ਕਰੇ। ਮੈਂ ਆਪ ਨੂੰ ਇਕ ਬੇਨਤੀ ਹੋਰ ਕਰਾਂਗਾ ਕਿ ਜਿੱਥੇ ਅੱਜ ਅਸੀਂ ਗੁਰੂ ਜੀ ਮਹਾਰਾਜ ਨੂੰ ਸ਼ਰਧਾਂਜਲੀ ਪੇਸ਼ ਕੀਤੀ ਹੈ ਉਥੇ ਆਪਾਂ ਇਹ ਪ੍ਰਣ ਕਰੀਏ ਕਿ ਅਸੀਂ ਵੀ ਆਪਣੇ ਮੁਲਕ ਲਈ ਕੋਈ ਨਾ ਕੋਈ ਚੰਗਾ ਕੰਮ ਕਰ ਕੇ ਜਾਣਾ ਹੈ। ਇਹ ਮੁਲਕ ਜਿਹੜਾ ਕਿ ਸਾਡੀ ਆਪਣੀ ਚੀਜ਼ ਹੈ ਇਸ ਨੂੰ ਅਸੀਂ ਵਧਾਣਾ ਹੈ। ਅਸੀਂ ਅੱਜ ਤੋਂ ਆਪਸ ਦੇ ਝਗੜੇ ਖਤਮ ਕਰੀਏ ਤੇ ਅਸੀਂ ਦਸੀਏ ਕਿ ਅਸੀਂ ਕੀ ਕੁਝ ਆਪਣੇ ਮੁਲਕ ਲਈ ਕਰ ਸਕਦੇ ਹਾਂ, ਤਾਕਿ ਅਸੀਂ ਇਹ ਆਸ ਕਰੀਏ ਕਿ ਮੁਲਕ ਸਾਡੇ ਲਈ ਕੀ ਕੁਝ ਕਰ ਰਿਹਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਜੀ ਅੱਗੇ ਆਪਣਾ ਸੀਸ ਨਿਵਾਉਂਦਾ ਹਾਂ ਅਤੇ ਇਹ ਅਰਦਾਸ ਕਰਦਾ ਹਾਂ ਕਿ ਉਹ ਸਾਡੀਆਂ ਭੁੱਲਾਂ ਨੂੰ ਬਖਸ਼ਣ ਅਤੇ ਸਾਨੂੰ ਇਹ ਬਲ ਬਖਸ਼ਣ ਕਿ ਅਸੀਂ ਆਪਣੇ ਮੁਲਕ ਦੀ ਬਿਹਤਰੀ ਲਈ ਵਧ ਤੋਂ ਵਧ ਕੁਝ ਕਰੀਏ।

ਮੈਂ ਹੁਣ ਬੇਨਤੀ ਕਰਾਂਗਾ ਕਿ ਵਕਤ ਕਾਫੀ ਹੋ ਗਿਆ ਹੈ। ਇਸ ਲਈ ਅਸੀਂ ਅੱਜ ਦਾ ਕੰਮ ਮੁਕਾ ਲਈਏ।

(The hon. Members have paid homage in such glowing terms to the great Guru that very little scope has been left for me to add anything to their tributes.

(**Voices :** You should also say some thing.)

Yes, I will also certainly pay my humble tribute. I fully associate myself with the hon. Members in their homage to Sri Guru Tegh Bahadur Ji Maharaj. The glorious deeds done by the great Guru are of such high dimension that it is not possible to mention them fully. His was indeed a great personality, whose teachings made us capable of acquiring indomitable courage to defend our country and the nation. The Guru Maharaj himself sacrificed his whole family for the sake of the nation and safety of India. His martyrdom has no parallel in the world. I have no mind to take much time of the House. I would, however, request and pray to Guruji to give us enough ability and strength so that we may be able to follow in his foot steps and by our sacrifices bring about betterment of our country still further particularly in matters where we lag behind other countries. With the grace of Guru Ji Maharaj, we may be able to bring about prosperity and development in our country. I would like to make a request to the hon. Members that where we have paid homage to the great Guru, we should also take a pledge that we must make some contribution for the good of our country. This is our own country and we have to develop it. We should bury our hatchet right from today and show what we can do for the development of our country and not hope as to what the country is doing for us. With these words I bow before Sri Guru Tegh Bahadur Ji Maharaj and pray that he may pardon our short comings and give us strength to enable us to do our best for the betterment of our country. Since we have devoted much time to this matter, now I would request that we may dispose of our work set out for today.)

**ਆਵਾਜ਼ਾਂ** : ਹਾਊਸ ਨੂੰ ਐਡਜਰਨ ਕਰੋ ਜੀ ।

**ਸ੍ਰੀ ਸਪੀਕਰ** : ਇਸ ਨਾਲ ਕੀ ਫ਼ਾਇਦਾ ਹੋਵੇਗਾ ? (What benefit will accrue therefrom.)

LEGALITY OF THE MINISTRY HEADED BY SARDAR LACHHMAN SINGH GILL.

**ਸ੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਅੱਜ ਦਾ ਦਿਨ ਬੜਾ ਚੰਗਾ ਅਤੇ ਪਵਿੱਤਰ ਦਿਨ ਹੈ ਇਸ ਲਈ ਅੱਜ ਭੈੜੀਆਂ ਗੱਲਾਂ ਨਾ ਕੀਤੀਆਂ ਜਾਣ । ਸਾਡੀ ਬੇਨਤੀ ਹੈ ਕਿ ਆਪ ਆਪਣਾ ਫ਼ੈਸਲਾ ਕਲ੍ਹ ਦੇਣਾ ।

**ਡਾਕਟਰ ਬਲਦੇਵ ਪ੍ਰਕਾਸ਼** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਤੁਸੀਂ ਦੋ ਦਿਨ ਤੋਂ ਹਾਊਸ ਦੇ ਅੰਦਰ ਮੈਂਬਰਾਂ ਦੇ ਖਿਆਲਾਂ ਨੂੰ ਸੁਣਿਆ ਹੈ, ਐਡਵੋਕੇਟ ਜਨਰਲ ਨੂੰ ਵੀ ਸੁਣਿਆ ਹੈ, ਲੀਡਰ ਆਫ਼ ਦੀ ਆਪੋਜੀਸ਼ਨ ਨੂੰ ਵੀ ਸੁਣਿਆ ਹੈ । ਸਪੀਕਰ ਸਾਹਿਬ, ਜਿੱਥੋਂ ਤਕ ਕਾਂਸਟੀਚੂਸ਼ਨਲ ਪੁਆਇੰਟ ਦਾ ਕਾਨੂੰਨੀ ਨੁਕਤੇ ਦਾ ਸਵਾਲ ਹੈ ਸੈਂਟਰਲ ਲਾਅ ਮਨਿਸਟਰੀ ਦਾ ਜੋ ਵਿਊ ਹੈ ਉਹ ਪ੍ਰਾਈਮ ਮਨਿਸਟਰ ਅਤੇ ਹੋਮ ਮਨਿਸਟਰ ਨੇ ਪਾਰਲੀਮੈਂਟ ਵਿੱਚ ਕਲੀਅਰ ਕਰ ਦਿੱਤਾ ਹੈ । ਇਸ ਤੋਂ ਵੀ ਵੱਡਾ ਕਾਂਸਟੀਚੂਸ਼ਨਲ ਪੁਆਇੰਟ ਮਧ-ਪ੍ਰਦੇਸ਼ ਵਿੱਚ ਪੈਦਾ ਹੋਇਆ ਸੀ । ਯੂਨੀਅਨ ਲਾਅ ਮਨਿਸਟਰੀ ਇਹ ਕਹਿੰਦੀ ਹੈ ਕਿ ਜੇ ਮੁੱਖ ਮੰਤਰੀ ਮਾਈਨਾਰਿਟੀ ਵਿੱਚ ਚਲਾ ਗਿਆ ਹੈ ਤੇ ਕਹਿੰਦਾ ਹੈ ਕਿ ਹਾਊਸ ਡਿਜ਼ਾਲਵ ਕਰੋ ਤਾਂ ਹਾਊਸ ਡਿਜ਼ਾਲਵ ਹੋਣਾ ਚਾਹੀਦਾ ਹੈ । ਜੇ ਇਹੋ ਪੋਜ਼ੀਸ਼ਨ ਪੰਜਾਬ ਵਿੱਚ ਪੈਦਾ ਹੁੰਦੀ ਹੈ ਤਾਂ ਕੰਸਟੀਚੂਸ਼ਨ ਦੇ ਦੂਜੇ ਅਰਥ ਨਹੀਂ ਕਰਨੇ ਚਾਹੀਦੇ । ਮੈਂ ਦਰਖਾਸਤ ਕਰਾਂਗਾ ਕਿ ਜੇ ਕਿਧਰੇ ਕੰਸਟੀਚੂਸ਼ਨਲੀ ਹਿਚ ਆਵੇ ਤਾਂ ਫਾਈਨਲੀ ਡਿਸੀਜ਼ਨ ਜਾਂ ਤਾਂ ਸੁਪਰੀਮ ਕੋਰਟ ਦੇ ਸਕਦੀ ਹੈ ਜਾਂ ਜਨਤਾ । ਕੰਸਟੀਚੂਸ਼ਨ ਦੀ ਇੰਟਰਪ੍ਰੇਟੇਸ਼ਨ ਕੇਵਲ ਸੁਪਰੀਮ

ਕੋਰਟ ਦਾ ਕੋਈ ਬੈਂਚ ਜਾਂ ਚੀਫ਼ ਜਸਟਿਸ ਕਰ ਸਕਦਾ ਹੈ। ਇਸ ਲਈ ਸਪੀਕਰ ਸਾਹਿਬ, ਤੁਹਾਨੂੰ ਇਹ ਰਾਏ—ਭਾਵੇਂ ਆਪ ਜਾ ਕੇ ਲਓ ਜਾਂ ਕਿਸੇ ਨੂੰ ਭੇਜ ਦਿਓ ਪਰ ਇਹ ਉਪੀਨੀਅਨ ਜ਼ਰੂਰ ਲੈਣੀ ਚਾਹੀਦੀ ਹੈ। ਲਾਅ ਮਨਿਸਟਰੀ ਕੀ ਕਹਿੰਦੀ ਹੈ...(ਵਿਘਨ) ਸਪੀਕਰ ਸਾਹਿਬ, ਉਸ ਬਾਰੇ ਆਲਰੇਡੀ ਅੱਗੇ ਇਕ ਸਪੀਕਰ ਨੇ ਜਜਮੈਂਟ ਦਿੱਤੀ ਹੈ। ਉਸ ਉੱਤੇ ਹਿੰਦੁਸਤਾਨ ਦੇ ਸਭ ਵੱਡੇ ਵੱਡੇ ਜਿਉਰਿਸਟਾਂ ਨੇ ਰਾਏ ਦਿੱਤੀ ਸੀ। ਕੁਝ ਕਹਿੰਦੇ ਹਨ ਕਿ ਇਹ ਠੀਕ ਹੈ ਕੁਝ ਕਹਿੰਦੇ ਹਨ ਕਿ ਇਹ ਗਲਤ ਹੈ। ਅਸੀਂ ਦੋ ਦਿਨ ਬਹਿਸ ਕੀਤੀ ਹੈ। ਇਸ ਲਈ ਕੰਸਟੀਚੂਸ਼ਨ ਦੀ ਇੰਟਰਪ੍ਰੇਟੇਸ਼ਨ ਤੇ ਜੇ ਜ਼ਰਾ ਵੀ ਸ਼ੱਕ ਦੀ ਗੁੰਜਾਇਸ਼ ਹੈ ਤਾਂ ਉਹ ਸ਼ਕ ਲਾਅ ਮਨਿਸਟਰੀ ਕੋਲੋਂ ਠੀਕ ਕਰਵਾਉਣਾ ਚਾਹੀਦਾ ਹੈ। ਫਿਰ ਇਸ ਹਾਊਸ ਵਿੱਚ ਨਿਰਣਾ ਦੇਣਾ ਚਾਹੀਦਾ ਹੈ। ਇਹ ਮਸਲਾ ਅਜਿਹਾ ਨਹੀਂ ਕਿ ਇਥੇ ਸੁਣ ਕੇ ਹੀ ਡਿਸਾਈਡ ਕਰ ਦਿੱਤਾ ਜਾਵੇ। ਮੇਰੀ ਅਰਜ਼ ਹੈ ਕਿ ਤੁਸੀਂ ਹਾਊਸ ਨੂੰ ਐਡਜਰਨ ਕਰ ਦਿਉ। ਤੁਸੀਂ ਪਤਾ ਕਰਕੇ ਆਪਣਾ ਫੈਸਲਾ ਦੋ ਦਿਨ ਬਾਅਦ ਦੇ ਦਿਉ। (ਵਿਘਨ) (ਸ਼ੋਰ) ਕੋਈ ਆਫ਼ਤ ਨਹੀਂ ਆ ਚਲੀ। ਗਿੱਲ ਸਾਹਿਬ ਕਾਹਲੇ ਪਏ ਹੋਏ ਹਨ ਕਿ ਪੜ੍ਹ ਕੇ ਸੁਣਾਉ, ਹੁਣੇ ਪੜ੍ਹ ਕੇ ਸੁਣਾਓ। ਇਹ ਕੰਸਟੀਚੂਸ਼ਨਲ ਮਸਲਾ ਹੈ। ਪੰਜਾਬ ਦੀ ਇਕ ਕਰੋੜ ਤੋਂ ਵੱਧ ਜਨਤਾ ਤੇ ਇਸ ਦਾ ਅਸਰ ਪੈਣਾ ਹੈ। ਆਖਿਰ ਜਨਤਾ ਸਾਵਰਨ ਹੈ। ਇਸ ਵਿਧਾਨ ਸਭਾ ਦਾ ਵੀ, ਜਿਸ ਦੇ ਤੁਸੀਂ ਸਪੀਕਰ ਹੋ, ਜੇ ਕੋਈ ਸਹੀ ਸ਼ਬਦਾਂ ਵਿੱਚ ਮਾਲਕ ਹੈ ਤਾਂ ਉਹ ਜਨਤਾ ਹੀ ਹੈ।

**ਮੁੱਖ ਮੰਤਰੀ** : ਸਾਨੂੰ ਜਨਤਾ ਨੇ ਹੀ ਭੇਜਿਆ ਹੈ।

**ਡਾਕਟਰ ਬਲਦੇਵ ਪ੍ਰਕਾਸ਼** : ਜਨਤਾ ਨੇ ਸਾਨੂੰ ਭੇਜਿਆ ਹੈ। ਜਿਸ ਪ੍ਰੋਗਰਾਮ ਤੇ ਜਨਤਾ ਨੇ ਤੁਹਾਨੂੰ ਭੇਜਿਆ ਹੈ ਉਸ ਨੂੰ ਦਗਾ ਦਿੱਤਾ ਗਿਆ ਹੈ। (ਸ਼ੋਰ) (ਵਿਘਨ) ਅੱਜ ਇਨ੍ਹਾਂ ਦੀ ਇਹ ਹਿੰਮਤ ਨਹੀਂ ਕਿ ਇਹ ਕਹਿ ਸਕਣ ਕਿ ਸਾਨੂੰ ਜਨਤਾ ਨੇ ਭੇਜਿਆ ਹੈ। ਜਨਤਾ ਫੈਸਲਾ ਕਰੇਗੀ ਅਤੇ ਜਿਨ੍ਹਾਂ ਨੇ ਕਰਾਸਿੰਗ ਅਤੇ ਰੀਕਰਾਸਿੰਗ ਕੀਤੀ ਹੈ ਜਨਤਾ ਉਨ੍ਹਾਂ ਨੂੰ ਵੋਟ ਨਹੀਂ ਦੇਵੇਗੀ। ਜਨਤਾ ਉਨ੍ਹਾਂ ਨੂੰ ਜੋ ਸਾਹਮਣੇ ਬੈਠੇ ਹਨ ਬਰਦਾਸ਼ਤ ਨਹੀਂ ਕਰੇਗੀ। ਜਨਤਾ ਨੇ ਇਹ ਨਹੀਂ ਸੀ ਕਿਹਾ ਕਿ ਅਸੀਂ ਤੁਹਾਨੂੰ ਭੇਜ ਰਹੇ ਹਾਂ, ਤੁਸੀਂ ਫਲੋਰ ਕਰਾਸ ਕਰਕੇ ਉਧਰ ਚਲੇ ਜਾਣਾ। (ਬਹੁਤ ਸ਼ੋਰ) (ਵਿਘਨ) ਦੱਸੋ ਕਿਹੜਾ ਜਨਤਾ ਕੋਲੋਂ ਫਲੋਰ ਕਰਾਸ ਕਰਨ ਦਾ ਮੈਨਡੇਟ ਲੈ ਕੇ ਆਇਆ ਹੈ। ਜਨਤਾ ਨੇ ਕਿਹਾ ਸੀ ਜਿਸ ਪ੍ਰੋਗਰਾਮ ਤੇ ਤੁਹਾਨੂੰ ਭੇਜ ਰਹੇ ਹਾਂ ਮਰ ਜਾਣਾ, ਕਟ ਜਾਣਾ, ਪਰ ਉਸ ਅਸੂਲ ਨੂੰ ਨਾ ਛੱਡਣਾ। (ਸ਼ੋਰ) (ਇਸ ਵੇਲੇ ਕਈ ਮੈਂਬਰ ਪੁਆਇੰਟ ਆਫ਼ ਆਰਡਰ ਤੇ ਖੜੇ ਹੋ ਗਏ)। ਸਪੀਕਰ ਸਾਹਿਬ, ਮੈਂ ਹਾਲੇ ਪੁਆਇੰਟ ਆਫ਼ ਆਰਡਰ ਖਤਮ ਨਹੀਂ ਕੀਤਾ (ਸ਼ੋਰ) (ਹਾਊਸ ਵਿਚ ਦੋ ਮਿੰਟ ਇਤਨਾ ਸ਼ੋਰ ਰਿਹਾ ਕਿ ਕੁਝ ਸੁਣਿਆ ਨਾ ਜਾ ਸਕਿਆ) ਉਹ ਕਹਿ ਸਕਦਾ ਹੈ ਕਿ ਜਨਤਾ ਨੇ ਮੈਨੂੰ ਇਸੇ ਕੰਮ ਲਈ ਭੇਜਿਆ ਹੈ। (ਸ਼ੇਮ ਸ਼ੇਮ)

**ਇਕ ਮਾਨਯੋਗ ਮੈਂਬਰ** : ਸਪੀਕਰ ਸਾਹਿਬ, ਇਸ ਵਿੱਚ ਕੰਟਰੋਵਰਸੀ ਕਾਹਦੀ ਹੈ (ਵਿਘਨ) ਥਪੜ ਮਾਰਨਾ ਜੇ ਮੇਰੇ ?

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਇਹ ਆਪੇ ਤੋਂ ਬਾਹਰ ਹੋ ਰਹੇ ਹਨ ਇਨ੍ਹਾਂ ਨੂੰ ਰੋਕੋ।

**ਸ਼੍ਰੀ ਸਪੀਕਰ** : ਨਹੀਂ, ਨਹੀਂ, ਥਪੜ ਕੋਈ ਨਹੀਂ ਮਾਰਦਾ। (No, No, No body will slap on your face.)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਗਲਤ ਆਖਦੇ ਹਨ । ਮੈਂ ਬਿਲਕੁਲ ਇਹ ਨਹੀਂ ਕਿਹਾ ।

**ਸ੍ਰੀ ਬਲਰਾਮਜੀ ਦਾਸ** ਟੰਡਨ : ਹੁਣ ਮੁਕਰਨਾ ਕਿਉਂ ਏ ? ਮੁਕਰ ਗਿਆ ਸੋ ਮਰ ਗਿਆ ।

**ਸ੍ਰੀ ਸਪੀਕਰ** : ਆਰਡਰ, ਆਰਡਰ । (Order, order.)

**ਡਾਕਟਰ ਬਲਦੇਵ ਪ੍ਰਕਾਸ਼** : ਮੈਂ ਕਹਿ ਰਿਹਾ ਸੀ ਕਿ ਜਿਹੜਾ ਆਪਣੀ ਕੰਸਟੀਚੂਐਂਸੀ.. .. (ਵਿਘਨ)

ਸੋ ਇਹ ਮਸਲਾ ਜਨਤਾ ਹੀ ਡਿਸਾਈਡ ਕਰ ਸਕਦੀ ਹੈ । (ਵਿਘਨ) ਇਸ ਲਈ, ਮੈਂ ਦਰਖਾਸਤ ਕਰਾਂਗਾ ਕਿ ਤੁਸੀਂ ਇਸ ਫੈਸਲੇ ਨੂੰ ਪੋਸਟਪੋਂਡ ਕਰ ਦਿਉ ਅਤੇ ਯੂਨੀਅਨ ਲਾਅ ਮਨਿਸਟਰੀ ਤੋਂ ਰਾਏ ਲੈ ਕੇ ਫਿਰ ਫੈਸਲਾ ਦਿਓ । ਜਲਦਬਾਜ਼ੀ ਵਿੱਚ ਫੈਸਲਾ ਨਾ ਦਿਉ ।

**ਸ੍ਰੀ ਲਾਲ ਚੰਦ ਸੱਬਰਵਾਲ** : ਜੇ ਸਪੀਕਰ ਸਾਹਿਬ ਦੋ ਦਿਨ ਫੈਸਲਾ ਨਾ ਦੇਣ ਇਸ ਨਾਲ ਗਿੱਲ ਸਾਹਿਬ ਦੀ ਵਜ਼ਾਰਤ ਤਾਂ ਟੁੱਟ ਨਹੀਂ ਜਾਵੇਗੀ । ਸਪੀਕਰ ਸਾਹਿਬ, ਕਲ੍ਹ ਤੁਸੀਂ ਜਾ ਸਕਦੇ ਹੋ, ਕਲ੍ਹ ਨਾਨ-ਆਫ਼ੀਸ਼ਲ ਡੇ ਹੈ, ਆਪ ਜਾ ਕੇ ਰਾਏ ਲੈ ਸਕਦੇ ਹੋ । ਜੇ ਤੁਹਾਡੀ ਰਾਏ ਦੇ ਨਾਲ ਉਨ੍ਹਾਂ ਦੀ ਰਾਏ ਮੁਤਫਿਕ ਹੋਵੇ ਤਾਂ ਫੈਸਲਾ ਦੇ ਦੇਣਾ । ਇਸ ਮਸਲੇ ਤੇ ਸਾਰੇ ਜਿਊਰਿਸਟਾਂ ਦੀ ਰਾਏ ਨਹੀਂ ਆਈ। ਜੇ ਤੁਸੀਂ ਰਾਏ ਲੈ ਲਉਗੇ ਤਾਂ ਸਾਡੇ ਮਨ ਵਿੱਚ ਸ਼ੰਕੇ ਘਟ ਹੋਣਗੇ । ਦੋ ਦਿਨਾਂ ਵਿੱਚ ਕੋਈ ਭੁਚਾਲ ਨਹੀਂ ਆ ਚਲਿਆ, ਵਜ਼ਾਰਤਾਂ ਟੁਟ ਨਹੀਂ ਚਲੀਆਂ । ਇਨ੍ਹਾਂ ਦੀ ਕਲਮ ਕਿਸੇ ਨੇ ਫੜ ਨਹੀਂ ਲੈਣੀ । ਇਨ੍ਹਾਂ ਨੇ ਦਸਖਤ ਕਰਦੇ ਰਹਿਣਾ ਹੈ । ਕਲ੍ਹ ਨਾਨ-ਆਫ਼ੀਸ਼ਲ ਡੇ ਹੈ । ਪੰਡਤ ਮੋਹਨ ਲਾਲ ਜੀ ਬੜੇ ਸਿਆਣੇ ਹਨ, ਕਲ੍ਹ ਕੰਮ ਚਲਾ ਲੈਣਗੇ । ਤੁਸੀਂ ਦਿਲੀ ਤਸ਼ਰੀਫ ਲੈ ਜਾਣਾ ਤੇ ਫੈਸਲਾ ਫਿਰ ਦੇਣਾ ।

**ਆਵਾਜ਼ਾਂ** : ਠੀਕ ਹੈ, ਠੀਕ ਹੈ ।

**ਸ੍ਰੀ ਸਪੀਕਰ** : ਇਸ ਦਾ ਕੀ ਇਲਾਜ ਹੈ ਕਿ ਤੁਸੀਂ ਦਿੱਲੀ ਦੀ ਵੀ ਚੀਜ਼ ਨੂੰ ਮੰਨੋ ਜਾਂ ਨਾ ਮੰਨੋ । (What will be the remedy if the hon. Members will not agree with the advice given by the authorities at Delhi.)

**ਵਿਰੋਧੀ ਬੈਂਚਾਂ ਵਲੋਂ ਆਵਾਜ਼ਾਂ** : ਮੰਨਾਂਗੇ ਜੀ, ਜ਼ਰੂਰ ਮੰਨਾਂਗੇ ।

**ਸ੍ਰੀ ਸਪੀਕਰ** : ਮੇਰਾ ਮਤਲਬ ਇਹ ਹੈ ਕਿ ਤੁਸੀਂ ਫਿਰ ਵੀ ਕਹਿ ਸਕਦੇ ਹੋ ਕਿ ਦਿੱਲੀ ਵਾਲੇ ਗਲਤ ਹਨ । (I mean to say that you can again say that authorities at Delhi are in the wrong.)

**ਸ੍ਰੀ ਬਲਰਾਮ ਜੀ ਦਾਸ ਟੰਡਨ** : ਜਨਾਬ ਲਾਅ ਮਨਿਸਟਰੀ ਜੋ ਲਿਖ ਕੇ ਦੇਵੇਗੀ ਮੰਨਾਂਗੇ । ਇਹ ਕੋਈ ਛੋਟਾ ਜਿਹਾ ਮਸਲਾ ਤਾਂ ਨਹੀਂ ਹੈ, ਸਪੀਕਰ ਸਾਹਿਬ । ਇਸ ਦਾ ਸਾਰੇ ਹਿੰਦੁਸਤਾਨ ਤੇ ਅਸਰ ਪੈਣ ਵਾਲਾ ਹੈ । ਇਸ ਦਾ ਡੈਮੋਕਰੇਸੀ ਦੇ ਫਿਊਚਰ ਤੇ ਅਸਰ ਪੈਣ ਵਾਲਾ ਹੈ । ਇਸ ਨੂੰ ਇਸ ਤਰੀਕੇ ਨਾਲ ਨਹੀਂ ਖਤਮ ਕਰਨਾ ਚਾਹੀਦਾ । ਰਾਏ ਲੈ ਕੇ ਆਉ । ਇਕ ਦਿਨ ਨਾਲ, ਦੋ ਦਿਨ ਨਾਲ, ਕੋਈ ਫਰਕ ਨਹੀਂ ਪੈਣ ਲੱਗਾ (ਆਪੋਜੀਸ਼ਨ ਵਲੋਂ ਤਾੜੀਆਂ)

**ਸ੍ਰੀ ਸਪੀਕਰ** : ਇਕ ਗੱਲ ਇਹ ਵੀ ਹੈ ਕਿ ਸਾਡਾ ਤਾਂ ਹਾਊਸ ਹੈ । ਹਾਊਸ ਨੂੰ ਚਲਾਉਣ ਦਾ ਸਾਡਾ ਫਰਜ਼ ਹੈ । ਤੇ ਮੈਨੂੰ ਇਹ ਤੁਸੀਂ ਕਿਸ ਤਰ੍ਹਾਂ ਕਹਿੰਦੇ ਹੋ ਕਿ ਤੂੰ ਜਾ ਕੇ ਲਾਅ ਮਨਿਸਟਰੀ ਤੋਂ ਰਾਏ ਲੈ ਆ । (ਸ਼ੋਰ) (ਸਰਕਾਰੀ ਬੈਂਚਾਂ ਵਲੋਂ 'ਠੀਕ ਹੈ, ਠੀਕ ਹੈ' ਦੀਆਂ ਆਵਾਜ਼ਾਂ)

(The fact is that it is our House and it is our duty to conduct the business here. Then how can you say that I should go to Delhi and obtain the advice of the Law Ministry ?)

**ਸ੍ਰੀ ਲਾਲ ਚੰਦ ਸੱਬਰਵਾਲ** : ਸਪੀਕਰ ਸਾਹਿਬ, ਤੁਹਾਨੂੰ ਅਖਤਿਆਰ ਹੈ ਰਾਏ ਲੈਣ ਦਾ । ਤੁਸੀਂ ਕਿਸੇ ਨੂੰ ਵੀ ਆਰਡਰ ਭੇਜੋ, ਹੁਕਮ ਭੇਜੋ ਤਦ ਵੀ ਰਾਏ ਤੁਹਾਨੂੰ ਮਿਲੇਗੀ । ਆਪ ਤਕਲੀਫ ਕਰੋ ਤਾਂ ਸਭ ਕੁਝ ਹੋ ਜਾਵੇਗਾ । ਜੇ ਨਹੀਂ ਚਾਹੁੰਦੇ ਤਦ ਤੁਹਾਡੀ ਮਰਜ਼ੀ । Send any body with your orders. Things will be arranged there and opinion given on your orders.

**ਸ੍ਰੀ ਸਪੀਕਰ** : ਇਸ ਦਾ ਮਤਲਬ ਤਾਂ ਇਹ ਹੈ ਕਿ ਤੁਸੀਂ ਫਿਰ ਨਾਨ-ਆਫ਼ੀਸ਼ਲ ਡੇ ਨੂੰ ਕੈਰੀ ਆਊਟ ਕਰੋਗੇ (ਵਿਰੋਧੀ ਬੈਂਚਾਂ ਵਲੋਂ ਆਵਾਜ਼ਾਂ : ਕਰਾਂਗੇ । ਪਰਾਮਿਸ ਕਰਦੇ ਹਾਂ) । ਤੇ ਫਿਰ ਉਸ ਦਾ ਕੀ ਮਤਲਬ ਹੈ ਕਿ ਜਦੋਂ ਤੁਸੀਂ ਕਹਿੰਦੇ ਹੋ ਕਿ ਅਸੀਂ ਗੌਰਮਿੰਟ ਨੂੰ .......(ਆਪੋਜ਼ੀਸ਼ਨ ਵਲੋਂ ਸ਼ੋਰ) (It means you will carry on with the non-official business even in my absence (Voices from the Opposition Benches : We promise to abide by your orders.) Then what does it mean that Government (*Interruption from Opposition*)

**ਸ੍ਰੀ ਲਾਲ ਚੰਦ ਸੱਬਰਵਾਲ** : ਸਪੀਕਰ ਸਾਹਿਬ, ਕੋਈ ਕੰਪ੍ਰੋਮਾਈਜ਼ ਕਿਸੇ ਪੁਆਇੰਟ ਤੇ ਤਾਂ ਹੋਣਾ ਚਾਹੀਦਾ ਹੈ । (**ਕੁਝ ਆਵਾਜ਼ਾਂ** : ਹਾਊਸ ਨੂੰ ਸੋਮ ਵਾਰ ਤਕ ਐਡਜਰਨ ਕਰ ਦਿਉ ।) ਐਡ-ਜਰਨਮੈਂਟ ਵਾਲੀ ਮੈਂ ਗੱਲ ਨਹੀਂ ਕਰਦਾ । ਨਾਨ-ਆਫ਼ੀਸ਼ਲ ਡੇ ਵਾਲੇ ਦਿਨ ਕੋਈ ਰੈਜ਼ੋਲਿਊਸ਼ਨ ਹੈ । ਇਹ ਬੋਲ ਲੈਣ। ਅਸੀਂ ਵੀ ਬੋਲ ਲਵਾਂਗੇ। ਕੋਈ ਫਰਕ ਨਹੀਂ ਪੈਂਦਾ (ਸ਼ੋਰ)

**ਕਾਮਰੇਡ ਸਤਪਾਲ ਡਾਂਗ**: ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਸਬਰਵਾਲ ਸਾਹਿਬ ਨੇ ਰਾਏ ਦਿੱਤੀ ਹੈ ਉਹ ਬੜੀ ਦਰੁਸਤ ਰਾਏ ਹੈ । ਤੁਸੀਂ ਅਖਬਾਰਾਂ ਦੇ ਵਿੱਚ ਇਹ ਗੱਲ ਨੋਟ ਕੀਤੀ ਹੋਵੇਗੀ ਕਿ ਬੰਗਾਲ ਦੇ ਸਪੀਕਰ ਨੇ ਜਿਹੜੀ ਰੂਲਿੰਗ ਦਿੱਤੀ ਹੈ, ਉਸ ਦੇ ਬੜੇ ਫਾਰਰੀਚਿੰਗ ਕਨਸੀਕੁਐਂਸਿਜ਼ ਹੋ ਰਹੇ ਹਨ । ਇਕ ਇੰਟਰਪ੍ਰੇਟੇਸ਼ਨ ਆਫ ਕਨਸਟੀਚੂਸ਼ਨ ਦੀ ਇਹ ਹੋ ਰਹੀ ਹੈ ਕਿ ਕੀ ਬੰਗਾਲ ਦੀ ਗੌਰਮਿੰਟ ਜਿਹੜੀ ਐਸ ਵੇਲੇ ਸ੍ਰੀ ਪੀ. ਸੀ. ਘੋਸ਼ ਦੀ ਹੈ, ਉਸ ਨੂੰ ਤਾਂ ਕਾਇਮ ਰਖਿਆ ਜਾਵੇ, ਪਰ ਬੰਗਾਲ ਦੀ ਅਸੈਂਬਲੀ ਨੂੰ ਸਸਪੈਂਡ ਕਰ ਦਿੱਤਾ ਜਾਵੇ । ਇਹ ਇਕ ਬੜਾ ਨਵਾਂ ਪੁਆਇੰਟ ਹੈ । ਤੁਸੀਂ ਵੀ ਇਕ ਰੂਲਿੰਗ ਦੇਣੀ ਹੈ । ਉਸ ਦੇ ਵੀ ਪੰਜਾਬ ਲਈ ਬੜੇ ਫਾਰ-ਰੀਚਿੰਗ ਕਨਸੀਕੁਐਂਸਿਜ਼ ਹੋਣੇ ਹਨ । ਤੁਸੀਂ ਇਹ ਵੀ ਗੱਲ ਨੋਟ ਕੀਤੀ ਹੋਵੇਗੀ ਕਿ ਬੰਗਾਲ ਦੇ ਸਪੀਕਰ ਦੀ ਰੂਲਿੰਗ ਗੌਰਮਿੰਟ ਆਫ਼ ਇੰਡੀਆ ਨੇ ਨਹੀਂ ਮੰਨੀ । ਬੰਗਾਲ ਦੇ ਲੋਕਾਂ ਨੇ ਕਿਹਾ ਕਿ 18 ਦਸੰਬਰ ਤਕ ਅਗਰ ਪੀ. ਸੀ. ਘੋਸ਼ ਦੀ ਸਰਕਾਰ ਨੂੰ ਖਤਮ ਨਹੀਂ ਕੀਤਾ ਜਾਂਦਾ ਤਾਂ ਅਸੀਂ ਸਿਵਿਲ ਨਾ-ਫਰਮਾਨੀ ਕਰਾਂਗੇ । ਦੂਸਰੇ ਪਾਸਿਉਂ ਇਹ ਜਵਾਬ ਆ ਰਿਹਾ ਹੈ ਕਿ ਪੀ. ਸੀ. ਘੋਸ਼ ਦੀ ਸਰਕਾਰ ਕਾਇਮ ਰਹੇ, ਲੇਕਿਨ ਬੰਗਾਲ ਦੀ ਅਸੈਂਬਲੀ ਨੂੰ ਸਸਪੈਂਡ ਕਰ ਦਿੱਤਾ ਜਾਵੇ । ਤੁਸੀਂ ਵੀ ਜਿਹੜੀ ਰੂਲਿੰਗ ਦੇਣੀ ਹੈ, ਉਸ ਦੇ ਵੀ ਬੜੇ ਫਾਰ-ਰੀਚਿੰਗ ਕਨਸੀਕੁਐਂਸਿਜ਼ ਹੋਣੇ ਹਨ । ਲਾਅ ਮਨਿਸਟਰੀ ਵਿਚ ਲੀਗਲ ਐਕਸਪੀਰੀਐਂਸ ਦੇ ਲੋਕਾਂ ਤੋਂ ਆਪਣੀ ਰਾਏ ਦੇਣ ਤੋਂ ਪਹਿਲਾਂ ਤੁਸੀਂ ਉਨ੍ਹਾਂ ਦੀ ਰਾਏ ਜ਼ਰੂਰ ਲਵੋ । ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਜਦੋਂ ਤੁਸੀਂ ਉਨ੍ਹਾਂ ਦੀ ਰਾਏ ਲੈਣ ਜਾਉ ਜਿਹੜੀ ਗੱਲ ਬੰਗਾਲ ਦੀ ਸਰਕਾਰ ਨੇ ਹਿੰਦੁਸਤਾਨ ਦੀ ਗੌਰਮਿੰਟ ਨੂੰ ਕਹੀਂ ਸੀ, ਲੇਕਿਨ ਬਦਕਿਸਮਤੀ

[ਕਾਮਰੇਡ ਸਤ ਪਾਲ ਡਾਂਗ]

ਨਾਲ ਹਿੰਦੁਸਤਾਨ ਦੀ ਸਰਕਾਰ ਨੇ ਨਹੀਂ ਮੰਨੀ ਤੁਸੀਂ ਉਸ ਤੇ ਵਿਚਾਰ ਕਰੋ । ਤੁਸੀਂ ਆਪਣੇ ਵਲੋਂ, ਇਸ ਹਾਊਸ ਵਲੋਂ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੂੰ ਬੇਨਤੀ ਕਰੋ ਕਿ ਇਸ ਪੁਆਇੰਟ ਦੇ ਉੱਤੇ ਸੁਪਰੀਮ ਕੋਰਟ ਦੀ ਰਾਏ ਲਈ ਜਾਵੇ । (ਅਪੋਜ਼ੀਸ਼ਨ ਵਲੋਂ ਤਾੜੀਆਂ)

**ਸ੍ਰੀ ਲਾਲ ਚੰਦ ਸਬਰਵਾਲ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਬੰਗਾਲ ਦੀ ਜਨਤਾ ਅੱਜ ਦੁਖੀ ਹੈ । ਇਸ ਕਰਕੇ ਦੁਖੀ ਹੈ ਕਿ ਸਪੀਕਰ ਦਾ ਵੀ ਕੋਈ ਰੂਲਿੰਗ ਹੋਇਆ ਅਤੇ ਹੋਰ ਵੀ ਕੋਈ ਗੱਲ ਹੋਈ। ਪਰ ਪੰਜਾਬ ਦੀ ਜਨਤਾ ਨੂੰ ਬਚਾਉਣਾ ਤੁਹਾਡੇ ਹੱਥ ਵਿਚ ਹੈ । ਇਸ ਕਰਕੇ ਅਸੀਂ ਕਹਿੰਦੇ ਹਾਂ ਕਿ (ਆਪੋਜੀਸ਼ਨ ਵਲੋਂ ਤਾੜੀਆਂ) ਤੁਹਾਡੀ ਬੜੀ ਜ਼ਿੰਮੇਵਾਰੀ ਹੈ । (ਤਾੜੀਆਂ) ਸੋਚੋ । ਹਾਈਐਸਟ ਲੀਗਲ ਅਥਾਰਿਟੀ ਤੋਂ ਰਾਏ ਲੈ ਲਵੋ (ਸਰਕਾਰੀ ਬੈਂਚਾਂ ਵਲੋਂ ਸ਼ੋਰ) ।

**Mr. Speaker** : Pandit Mohan Lal Ji.

**ਸ੍ਰੀ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਤਾਂ ਸਿਰਫ ਇਕ ਅਰਜ਼ ਕਰਨੀ ਹੈ ਮੁਖਤਸਰ ਤੌਰ ਤੇ । ਉਹ ਇਹ ਹੈ ਕਿ ਇਸ ਮਾਮਲੇ ਨੂੰ ਜਿਸ ਢੰਗ ਨਾਲ ਲਮਕਾਇਆ ਜਾ ਰਿਹਾ ਹੈ, ਉਹ ਤੁਸੀਂ ਵੀ ਸਮਝਦੇ ਹੋ ਅਤੇ ਅਸੀਂ ਵੀ ਸਮਝਦੇ ਹਾਂ (ਆਪੋਜੀਸ਼ਨ ਵਲੋਂ ਨੋ ਨੋ ਦੀਆਂ ਆਵਾਜ਼ਾਂ) ਇਸ ਤੋਂ ਵਧ ਇਹ ਬਿਲਕੁਲ ਮੁਨਾਸਬ ਨਹੀਂ (ਸ਼ੋਰ) ਮੈਂ ਸੰਜੀਦਗੀ ਨਾਲ ਤੁਹਾਡੇ ਕੋਲ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਬਿਲਕੁਲ ਮੁਨਾਸਬ ਨਹੀਂ ਕਿ ਇਸ ਇਸ਼ੂ ਨੂੰ ਜਿਸ ਤੇ ਪੁਆਇੰਟ ਆਫ ਆਰਡਰ ਤੇ ਆਪਨੇ ਫੈਸਲਾ ਦੇਣਾ ਹੈ, ਉਸ ਨੂੰ ਹੋਰ ਵੀ ਲਮਕਾਇਆ ਜਾਵੇ । ਤਿੰਨ ਦਿਨ ਦੀ ਬਹਿਸ ਉਪਰੰਤ ਆਪ ਨੇ ਮਨ ਬਣਾਇਆ ਹੈ । ਇਸ ਲਈ ਤੁਸੀਂ ਜਿਹੜਾਂ ਡਿਸੀਜ਼ਨ ਦੇਣਾ ਹੈ, ਉਹ ਦੇ ਦਿਉ। ਇਸ ਨੂੰ ਇਲਤਵਾ ਵਿੱਚ ਨਹੀਂ ਪਾਇਆ ਜਾਣਾ ਚਾਹੀਦਾ (ਆਪੋਜ਼ੀਸ਼ਨ ਵਲੋ ਨੋ, ਨੋ ਦੀਆਂ ਆਵਾਜ਼ਾਂ) (ਸ਼ੋਰ)

**ਸ੍ਰੀ ਸਪੀਕਰ** : ਦੋ ਦਿਨ ਬਹਿਸ ਹੁੰਦੀ ਰਹੀ ਹੈ । ਤੁਸੀਂ ਜੋ ਕਹਿਣਾ ਸੀ ਕਹਿ ਲਿਆ...
(The matter has been under discussion for two days. Whatever you wanted to say had been said..)

**ਸ੍ਰੀ ਲਾਲ ਚੰਦ ਸੱਬਰਵਾਲ** : ਅਸੀਂ ਵੀ ਰਾਏ ਲਈ ਹੈ । ਪ੍ਰਾਈਮ ਮਨਿਸਟਰ, ਹੋਮ ਮਨਿਸਟਰ ਨਾਲ ਮਿਲੇ ਹਾਂ । ਉਨ੍ਹਾਂ ਦਾ ਵੀ ਮਨ ਹੁਣ ਕੁਝ ਬਦਲਿਆ ਹੈ ਔਰ ਉਹ ਇਸ ਨੂੰ ਰੀਕਨਸਿਡਰ ਕਰਨ ਲਈ ਤਿਆਰ ਹਨ (ਸ਼ੋਰ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਮਸਲਾ ਤੁਹਾਡੇ ਪਾਸ ਪੇਸ਼ ਹੋਵੇ, ਉਸ ਦੇ ਉੱਤੇ ਪੂਰੀ ਸੋਚ ਵਿਚਾਰ ਕਰਕੇ ਆਪਣੀ ਰੂਲਿੰਗ ਦਿਉ । ਇਸ ਚੀਜ਼ ਦਾ ਤੁਹਾਨੂੰ ਪੂਰਾ ਅਧਿਕਾਰ ਹੈ । ਤੁਹਾਡੇ ਤੇ ਜ਼ੋਰ ਨਹੀਂ ਪਾਇਆ ਜਾ ਸਕਦਾ ਕਿ ਜ਼ਰੂਰ ਹੀ ਕਿਸੇ ਖਾਸ ਅਥਾਰਿਟੀ ਦੀ ਸਲਾਹ ਲਵੋ । ਤੁਸੀਂ ਦੋ ਦਿਨ ਇਸ ਤੇ ਪੂਰੀ ਵਿਚਾਰ ਕੀਤੀ ਹੈ । ਔਰ ਹੁਣ ਅੱਜ ਤੁਸੀਂ ਫੈਸਲਾ ਕੀਤਾ ਸੀ ਕਿ ਆਪਣੀ ਰੂਲਿੰਗ ਦੇਣੀ ਹੈ । ਮੈਂ ਬੇਨਤੀ ਕਰਾਂਗਾ ਕਿ ਇਸ ਨੂੰ ਹੋਰ ਨਾ ਲਮਕਾਇਆ ਜਾਵੇ (ਆਪੋਜੀਸ਼ਨ ਵਲੋਂ ਨੋ, ਨੋ ਦੀਆਂ ਆਵਾਜ਼ਾਂ)

**ਡਾਕਟਰ ਬਲਦੇਵ ਪ੍ਰਕਾਸ਼** ; ਸਪੀਕਰ ਸਾਹਿਬ, ਇਹ ਠੀਕ ਹੈ ਕਿ ਤੁਸੀਂ ਕਿਹਾ ਸੀ ਕਿ ਅੱਜ ਰੂਲਿੰਗ ਦਿਆਂਗੇ । ਪਰ ਅੱਜ ਇਕ ਨਵੀਂ ਚੀਜ਼ ਆਪਦੇ ਸਾਹਮਣੇ ਆਈ ਹੈ ਜਿਹੜੀ ਕਿ ਕਲ੍ਹ

ਤੁਹਾਡੇ ਸਾਹਮਣੇ ਨਹੀਂ ਸੀ । ਇਸ ਲਈ ਸਾਡੀ ਪ੍ਰਾਰਥਨਾ ਹੈ ਕਿ ਤੁਸੀਂ ਲਾਅ ਮਨਿਸਟਰੀ ਕੋਲੋਂ ਰਾਏ ਜ਼ਰੂਰ ਲੈ ਲਵੋ । ਇਕ ਦੋ ਦਿਨ ਰਾਏ ਲੈਣ ਵਿੱਚ ਲੱਗਣਗੇ । ਇਸ ਨਾਲ ਕੋਈ ਬਹੁਤਾ ਫਰਕ ਨਹੀਂ ਪੈਣ ਲੱਗਾ । ਇਸ ਤੁਹਾਡੀ ਰੂਲਿੰਗ ਦਾ ਪੰਜਾਬ ਤੇ ਬਹੁਤ ਅਸਰ ਪੈਣਾ ਹੈ । ਹਾਲਾਤ ਇਸ ਗੱਲ ਦੀ ਮੰਗ ਕਰਦੇ ਹਨ ਕਿ ਇਸ ਨਵੇਂ ਪਹਿਲੂ ਤੇ ਵੀ ਸੋਚੋ ਔਰ ਉਸ ਤੋਂ ਬਾਅਦ ਰੂਲਿੰਗ ਦਿਉ ।

**ਕਾਮਰੇਡ ਸਤ ਪਾਲ ਡਾਂਗ:** ਮੈਂ ਫਿਰ ਦੁਬਾਰਾ ਪ੍ਰਾਰਥਨਾ ਕਰਾਂਗਾ ਕਿ ਇਕ ਨਵੀਂ ਕਨਸਟੀਚੂਸ਼ਨਲ ਪੋਜ਼ੀਸ਼ਨ ਤੁਹਾਡੇ ਸਾਹਮਣੇ ਹੈ । ਕਨਸਟੀਚੂਸ਼ਨ ਇਸ ਬਾਰੇ ਚੁਪ ਹੈ । ਇਸ ਲਈ ਆਪ ਨੂੰ ਇਕ ਵਾਰ ਫਿਰ ਪ੍ਰਾਰਥਨਾ ਕਰਦਾ ਹਾਂ ਕਿ ਇਹ ਮਾਮਲਾ ਪ੍ਰੈਜ਼ੀਡੈਂਟ ਆਫ਼ ਇੰਡੀਆ ਨੂੰ ਭੇਜੋ ਔਰ ਉਨ੍ਹਾਂ ਨੂੰ ਕਹੋ ਕਿ ਉਹ ਸੁਪਰੀਮ ਕੋਰਟ ਦੀ ਰਾਏ ਲੈਣ (ਸ਼ੋਰ)

**ਮੁੱਖ ਮੰਤਰੀ** : ਫਿਰ ਨੋ-ਕਾਨਫੀਡੈਂਸ ਮੋਸ਼ਨ ਲੈ ਆਉ (ਸ਼ੋਰ) ।

**ਸ੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਤੁਹਾਡੇ ਖਿਲਾਫ਼ ਨੋ-ਕਾਨਫੀਡੈਂਸ ਮੋਸ਼ਨ ਲਿਆਈ ਜਾਵੇਗੀ। ਇਹ ਦਬਾਉ ਪਾ ਰਹੇ ਹਨ । ਇਹ ਚੇਅਰ ਦੀ ਇਨਸਲਟ ਹੈ (ਸ਼ੋਰ) (ਆਪੋਜ਼ੀਸ਼ਨ ਵਲੋਂ ਆਵਾਜ਼ਾਂ: ਸਪੀਕਰ ਸਾਹਿਬ ਇਹ ਬਹੁਤ ਵਡੀ ਗੱਲ ਹੈ) ।

**ਸ੍ਰੀ ਸਪੀਕਰ** : ਭਾਵੇਂ ਵੱਡੀ ਗੱਲ ਹੈ, ਭਾਵੇਂ ਛੋਟੀ, ਮੈਜਾਰਿਟੀ ਪਾਰਟੀ ਨੂੰ ਹਕ ਹਾਸਿਲ ਹੈ

7.00 p. m.

(Whether it is a serious matter or not, the majority Party has the right......)

**Chief Minister** : Sir, till you are in that Chair, we will honour. *(Interruptions)*

**ਸ੍ਰੀ ਸਪੀਕਰ** : ਮੈਜਾਰਿਟੀ ਪਾਰਟੀ ਨੂੰ ਹੱਕ ਹੈ ਕਿ ਉਹ ਜਿਸ ਨੂੰ ਚਾਹੁਣ ਆਪਣਾ ਸਪੀਕਰ ਬਣਾ ਲੈਣ । (The Majority Party has a right to chose the Speaker in accordance with their desires.)

**ਮੁੱਖ ਮੰਤਰੀ** : ਜਨਾਬ, ਇਹ ਲਫਜ਼ ਬਿਲਕੁਲ ਨਹੀਂ ਕਹੇ ਕਿਸੇ ਨੇ । ਮੈਂ ਇਹ ਲਫ਼ਜ਼ ਨਹੀਂ ਕਹੇ । ਮੈਂ ਇਹ ਕਿਹਾ ਸੀ ਕਿ ਜੇ ਤੁਸੀਂ ਸਮਝਦੇ ਹੋ ਕਿ ਗੌਰਮਿੰਟ ਮਾਈਨਾਰਿਟੀ ਵਿੱਚ ਹੈ ਤਾਂ ਇਸ ਦੇ ਖਿਲਾਫ਼ ਨੋ-ਕਾਨਫੀਡੈਂਸ ਮੋਸ਼ਨ ਲੈ ਆਉ । (ਸ਼ੋਰ)

**ਕਾਮਰੇਡ ਸਤ ਪਾਲ ਡਾਂਗ** : ਕੋਈ ਗੌਰਮਿੰਟ ਹੀ ਨਹੀਂ । ਇਹ ਤਾਂ ਬੱਚੇ ਸੱਕੇ ਦੀ ਹਕੂਮਤ ਹੈ, ਗੌਰਮਿੰਟ ਕਾਹਦੀ ਹੈ ?

**ਸ੍ਰੀ ਲਾਲ ਚੰਦ ਸਬਰਵਾਲ** : ਗੱਲ ਇਹ ਹੈ ਕਿ ਜਿਤਨਾ ਅਹਿਮ ਮਸਲਾ ਹੈ, ਉਤਨਾ ਹੀ ਤੁਹਾਡੇ ਮਨ ਉੱਤੇ ਬੋਝ ਪੈਂਦਾ ਹੈ । ਇਸ ਬੋਝ ਨੂੰ ਹਲਕਾ ਕਰਨ ਲਈ, ਉਥੋਂ ਰਾਏ ਲੈ ਲਉ । ਇਸ ਵਿੱਚ ਕੋਈ ਡਰ ਨਹੀਂ ।

**ਆਪੋਜ਼ੀਸ਼ਨ ਵਲੋਂ ਆਵਾਜ਼ਾਂ** : ਹਾਊਸ ਨੂੰ ਸੋਮਵਾਰ ਤਕ ਐਡਜਰਨ ਕਰ ਦਿਉ । (ਸ਼ੋਰ)

**ਸ੍ਰੀ ਲਾਲ ਚੰਦ ਸੱਬਰਵਾਲ** : ਸੋਮਵਾਰ ਤਕ ਰੀਜ਼ਰਵ ਰਖ ਲਓ ਇਸ ਦਾ ਡਿਸੀਜ਼ਨ ।

**ਸ੍ਰੀ ਸਪੀਕਰ** : ਮੈਂ ਤੁਹਾਨੂੰ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਹੁਣ ਇਸ ਚੀਜ਼ ਨੂੰ ਜ਼ਿਆਦਾ ਲੰਬਾ ਕਰਨ ਦੀ ਕੋਈ ਲੋੜ ਨਹੀਂ । (I have already stated that no further discussion is necessary and it should not be delayed.)

**ਸ੍ਰੀ ਲਾਲ ਚੰਦ ਸੱਬਰਵਾਲ** : ਅਸਾਂ ਇਹ ਤਾਂ ਕਿਹਾ ਨਹੀਂ ਕਿ ਇਸ ਨੂੰ ਇਕ ਮਹੀਨੇ ਤਕ ਲੰਬਾ ਕਰ ਦਿਉ । ਅਸੀਂ ਤਾਂ ਇਹ ਕਿਹਾ ਹੈ ਕਿ ਇਕ ਦੋ ਦਿਨ ਇਸ ਉੱਤੇ ਹੋਰ ਲੈ ਲਉ । ਲੀਗਲ ਇਲਿਊਮਨਰੀਜ਼ ਦੀ ਰਾਏ ਲੈ ਲਉ ਔਰ ਉਸ ਨੂੰ ਸਾਹਮਣੇ ਰਖ ਕੇ ਫੈਸਲਾ ਦੇਣਾ । (ਸ਼ੋਰ)

**ਮੇਜਰ ਜਨਰਲ ਰਾਜਿੰਦਰ ਸਿੰਘ** : ਸਪੀਕਰ ਸਾਹਿਬ, ਥੋੜੀ ਦੇਰ ਪਹਿਲੇ ਆਪ ਨੇ ਹੀ ਫਰ- ਮਾਇਆ ਸੀ ਕਿ ਲਾਅ ਮਨਿਸਟਰੀ ਜੋ ਰਾਏ ਦੇਵੇਗੀ, ਕੀ ਤੁਹਾਨੂੰ ਉਹ ਮਨਜ਼ੂਰ ਹੋਵੇਗੀ ਤਾਂ ਅਸਾਂ ਸਾਰਿਆਂ ਨੇ ਕਿਹਾ ਸੀ ਕਿ ਅਸੀਂ ਮਨਜ਼ੂਰ ਕਰਾਂਗੇ । ਇਸ ਲਈ, ਵਾਜਬ ਬਣਦਾ ਹੈ ਕਿ ਤੁਸਾਂ ਜੋ ਲਫਜ਼ ਕਹੇ ਸਨ ਉਨ੍ਹਾਂ ਨੂੰ ਆਨਰ ਕੀਤਾ ਜਾਵੇ, ਪੰਡਤ ਮੋਹਨ ਲਾਲ ਜੀ ਔਰ ਦੂਸਰੇ ਸੱਜਨਾਂ ਨੇ ਇਕ ਦੋ ਪੁਆਇੰਟ ਲਿਆਂਦੇ ਹਨ ਔਰ ਕਿਹਾ ਹੈ ਕਿ ਦੋ ਦਿਨ ਇਸ ਮਸਲੇ ਤੇ ਕਾਫੀ ਬਹਿਸ ਹੋ ਚੁੱਕੀ ਹੈ, ਇਸ ਲਈ ਤੁਸੀਂ ਹੁਣੇ ਹੀ ਆਪਣਾ ਡਿਸੀਜ਼ਨ ਦਿਉ । ਮੇਰੀ ਅਰਜ਼ ਹੈ ਕਿ ਆਖਿਰ ਦੋ ਦਿਨ ਇਸ ਮਸਲੇ ਤੇ ਜੋ ਬਹਿਸ ਹੋਈ ਹੈ ਉਹ ਕਿਉਂ ਹੋਈ ਹੈ ? ਇਸ ਲਈ ਕਿ ਇਹ ਬੜਾ ਅਹਿਮ, ਬੜਾ ਇੰਪਾਰਟੈਂਟ ਮਸਲਾ ਹੈ, ਕਾਂਸਟੀਚੂਸ਼ਨਲ ਪੁਆਇੰਟ ਹੈ, ਜਿਸ ਉੱਤੇ ਪ੍ਰੈਸੀਡੈਂਟਸ ਦਿੱਤੇ ਗਏ, ਮਿਸਾਲਾਂ ਪੇਸ਼ ਕੀਤੀਆਂ ਗਈਆਂ ਔਰ ਹੁਣ ਤੁਹਾਡੇ ਅੱਗੇ ਇਹ ਅਰਜ਼ ਹੈ ਕਿ ਜਿਹੜੀ ਗੱਲ ਆਪ ਨੇ ਖੁਦ ਕਬੂਲ ਕੀਤੀ ਹੈ ਉਹ ਵਾਜਬ ਹੈ ਕਿ ਜੋ ਉਤੋਂ ਲਾਅ ਮਨਿਸਟਰੀ ਰਾਏ ਤੁਹਾਨੂੰ ਕਨਵੇ ਕਰੇ ਉਸ ਨੂੰ ਮੁਖ ਰਖ ਕੇ ਜੋ ਡਿਸੀਜ਼ਨ ਤੁਸੀਂ ਦੇਵੋਗੇ ਉਹ ਸਾਨੂੰ ਮਨਜ਼ੂਰ ਹੋਵੇਗਾ ।

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮੁੜ ਪ੍ਰਾਰਥਨਾ ਕਰਾਂਗਾ ਕਿ ਤੁਹਾਨੂੰ ਇਹ ਕੇਸ ਸੁਪਰੀਮ ਕੋਰਟ ਵਿੱਚ ਭੇਜਣ ਲਈ ਪ੍ਰੈਜ਼ੀਡੈਂਟ ਨੂੰ ਲਿਖਣਾ ਚਾਹੀਦਾ ਹੈ । ਇਸ ਬਾਰੇ ਤੁਸੀਂ ਦੋ ਦਿਨ ਵਿਚਾਰ ਜ਼ਰੂਰ ਕਰੋ ।

**Mr Speaker :** Who am I to send the case to the Supreme Court ? I am no body.

**ਸਰਦਾਰ ਗੁਰਚਰਨ ਸਿੰਘ** (ਬਾਘਾ ਪੁਰਾਨਾ) : ਸਪੀਕਰ ਸਾਹਿਬ ਤੁਸੀਂ ਫਰਮਾਇਆ ਸੀ ਕਿ ਜੇ ਲਾਅ ਮਨਿਸਟਰੀ ਕੋਈ ਰਾਏ ਦੇਵੇ ਤਾਂ ਕੀ ਉਹ ਤੁਹਾਨੂੰ ਮਨਜ਼ੂਰ ਹੋਵੇਗੀ ਤਾਂ ਅਸੀਂ ਕਿਹਾ ਸੀ ਕਿ ਸਾਨੂੰ ਮਨਜ਼ੂਰ ਹੋਵੇਗੀ । ਤੁਸੀਂ ਆਪਣੀ ਤਸੱਲੀ ਕਰ ਲਉ । ਤੁਸੀਂ ਕਲ੍ਹ ਹੀ ਇਹ ਰਾਏ ਲੈ ਸਕਦੇ ਹੋ, ਆਪ ਜਾ ਸਕਦੇ ਹੋ ਜਾਂ ਕਿਸੇ ਅਫ਼ਸਰ ਨੂੰ ਭੇਜ ਕੇ ਮੰਗਵਾ ਸਕਦੇ ਹੋ । ਕਲ ਨਾਨ-ਆਫੀਸ਼ਲ ਡੇ ਹੈ; ਨਾਨ-ਆਫੀਸ਼ਲ ਡੇ ਦਾ ਅਸੀਂ ਕੰਮ ਕਰ ਸਕਦੇ ਹਾਂ । ਨਾਨ-ਆਫੀਸ਼ਲ ਡੇ ਨਾਲ ਗਵਰਨਮੈਂਟ ਦਾ ਕੋਈ ਤੁਅੱਲਕ ਨਹੀਂ ।

**ਮੁੱਖ ਮੰਤਰੀ** : ਕਿਉਂ ਕੋਈ ਤੁਅੱਲਕ ਨਹੀਂ ?

**ਸਰਦਾਰ ਗੁਰਚਰਨ ਸਿੰਘ** : ਤੁਸੀਂ ਉਸ ਨੂੰ ਚਲਾਓ ਔਰ ਇਸ ਮਾਮਲੇ ਵਿੱਚ ਲਾਅ ਮਨਿਸਟਰੀ ਦੀ ਰਾਏ ਲੈ ਲੈਣੀ ਚਾਹੀਦੀ ਹੈ । ਇਸ ਨਾਲ ਪੰਜਾਬ ਦੀ ਕਿਸਮਤ ਵਾਬਸਤਾ ਹੈ । ਗੱਲ ਵਧ ਸਕਦੀ ਹੈ। ਤੁਹਾਡੇ ਉੱਤੇ ਬੜੀ ਜ਼ਿੰਮੇਦਾਰੀ ਹੈ । ਮੈਂ ਸਮਝਦਾ ਹਾਂ ਕਿ ਤੁਹਾਨੂੰ ਉਨਾਂ ਤੋਂ ਰਾਏ ਲੈ ਲੈਣੀ ਚਾਹੀਦੀ ਹੈ ।

**ਸਰਦਾਰ ਹਰਚਰਨ ਸਿੰਘ ਹੁਡਿਆਰਾ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਲ੍ਹ ਪਿਛਲੇ ਟਾਈਮ ਇਨ੍ਹਾਂ ਦੇ ਇਹ ਕਹਿਣ ਤੇ ਹਾਊਸ ਨੂੰ ਐਡਜਰਨ ਕਰ ਦਿੱਤਾ ਗਿਆ ਸੀ ਕਿ ਜੋ ਵਿਚਾਰਾਂ ਅੱਜ ਹੋਈਆਂ ਹਨ ਔਰ ਪਿਛਲੇ ਦਿਨ ਜੋ ਹੋਈਆਂ, ਉਨ੍ਹਾਂ ਨੂੰ ਮੁਖ ਰਖ ਕੇ ਕਲ੍ਹ ਫ਼ੈਸਲਾ ਦੇ ਦੇਣਾ । ਅੱਜ ਇਹ ਉਸ ਤੋਂ ਵੀ ਸਲਿਪ ਕਰਕੇ ਅਗਾਹਾਂ ਚਲੇ ਗਏ ਹਨ (ਵਿਘਨ) ਜ਼ਰਾ ਚੁਪ ਕਰਕੇ ਸੁਣਨ ਦਾ ਮਾਦਾ ਵੀ ਰਖੋ, ਜਿਸ ਤਰ੍ਹਾਂ ਅਸੀਂ ਚੁਪ ਕਰਕੇ ਸੁਣਿਆ ਤੁਸੀਂ ਵੀ ਚੁਪ ਕਰਕੇ ਸੁਣਨ ਦੀ ਜੁਰਅਤ ਰਖੋ । (ਸ਼ੋਰ) ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਤੁਸਾਂ ਇਨਸਾਫ ਦੇਣਾ ਹੈ ਪੰਜਾਬ ਦੇ ਲੱਖਾਂ ਬੰਦਿਆਂ ਨੂੰ ਔਰ ਜਸਟਿਸ ਡੀਲੇਡ ਇਜ਼ ਜਸਟਿਸ ਡੀਨਾਈਡ । ਤਿੰਨ ਦਿਨ ਹੋ ਗਏ ਹਨ । (ਸ਼ੋਰ) ਪੰਜਾਬ ਦੀ ਜਨਤਾ ਤੇ ਇਸ ਦਾ ਕਿਤਨਾ ਖਰਚ ਚੜ੍ਹਦਾ ਪਿਆ ਹੈ । ਇਥੇ 104 ਮੈਂਬਰ ਹਨ । ਸਾਰੀ ਦਿਹਾੜੀ ਬਹਿਸ ਹੋਈ ਪਰ ਕੋਈ ਕਿਸੇ ਬੰਨੇ ਗੱਲ ਨਹੀਂ ਲਗਦੀ । ਇਸ ਲਈ ਹੁਣ ਤੁਹਾਡਾ ਇਸ ਫ਼ੈਸਲੇ ਨੂੰ ਮੁਲਤਵੀ ਕਰਨਾ ਪੰਜਾਬ ਦੀ ਜਨਤਾ ਦੇ ਨਾਲ ਧੱਕਾ ਹੈ ।

**ਸ੍ਰੀ ਲਾਲ ਚੰਦ ਸੱਬਰਵਾਲ** : ਸਪੀਕਰ ਸਾਹਿਬ, ਅਸਾਂ ਤਾਂ ਤੁਹਾਨੂੰ ਰਿਕੁਐਸਟ ਕੀਤੀ ਹੈ । ਇਹ ਕੋਈ ਸਲਿਪ ਨਹੀਂ ਹੈ । ਅਸੀਂ ਲਾਸਟ ਮਿੰਟ ਰਿਕੁਐਸਟ ਕੀਤੀ ਹੈ ਹੋਰ ਕੋਈ ਗੱਲ ਨਹੀਂ । ਬਾਕੀ ਜਿੱਥੋਂ ਤਕ ਡੀਲੇ ਦਾ ਸਵਾਲ ਹੈ, ਇਨ੍ਹਾਂ ਨੂੰ ਪਤਾ ਨਹੀਂ ਕਿ ਲੀਗਲ ਹਿਸਟਰੀ ਵਿੱਚ ਡੀਲੇ ਕਿਸ ਨੂੰ ਕਹਿੰਦੇ ਹਨ । ਇਨ੍ਹਾਂ ਨੂੰ ਸ਼ਾਇਦ ਇਸ ਗੱਲ ਦਾ ਪਤਾ ਨਹੀਂ ਹੈ । (ਵਿਘਨ) (ਸ਼ੋਰ)

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਇਕ ਹੋਰ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ । ਟ੍ਰਿਬਿਊਨ ਵਿੱਚ ਇਕ ਬੜਾ ਦੁਖਦਾਈ ਐਡੀਟੋਰੀਅਲ ਆਇਆ ਹੈ । ਉਨ੍ਹਾਂ ਨੇ ਹੁਣ ਗਵਰਨਮੈਂਟ ਲਈ ਇਹ ਕਿਹਾ ਹੈ ਕਿ—

It is a Government of the Governor by the Governor and for the Congress

ਹੁਣ ਇਹ ਹਾਲਤ ਰਹਿ ਗਈ ਹੈ । ਇਸ ਲਈ ਜਿਸ ਵਕਤ ਗਵਰਨਰ ਦੀ ਇਹ ਹਾਲਤ ਹੈ ਔਰ ਇਤਨੇ ਬੜੇ ਬੜੇ ਐਡੀਟੋਰੀਅਲ ਲਿਖੇ ਜਾ ਰਹੇ ਹਨ, ਔਰ ਪਬਲਿਕ ਕੰਡੈਮ ਕਰ ਰਹੀ ਹੈ.........(ਸ਼ੋਰ)

**ਮੁੱਖ ਮੰਤਰੀ** : ਗਵਰਨਰ ਸਾਹਿਬ ਨੂੰ ਇਥੇ ਡਿਸਕਸ ਨਹੀਂ ਕੀਤਾ ਜਾ ਸਕਦਾ । (ਸ਼ੋਰ)

**Mr. Speaker : Yes.** The Governor cannot be discussed in the House.

**ਸ੍ਰੀ ਮਨਮੋਹਨ ਕਾਲੀਆ** : ਮੈਂ ਤਾਂ ਅਖ਼ਬਾਰ ਦੇ ਆਰਟੀਕਲ ਬਾਰੇ ਜ਼ਿਕਰ ਕੀਤਾ ਸੀ । ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਹ ਬਹੁਤ ਵੱਡੀ ਸਮਸਿਆ ਆ ਪਈ ਹੈ । ਵੇਖਿਆ ਗਿਆ ਹੈ ਕਿ ਉਥੇ ਬੰਗਾਲ ਦੇ ਸਪੀਕਰ ਨੇ ਜਿਹੜਾ ਫ਼ੈਸਲਾ ਦਿੱਤਾ ਉਸ ਨੂੰ ਪਾਰਲੀਮੈਂਟ ਨੇ ਰੱਦ ਕਰ ਦਿੱਤਾ । ਪਾਰਲੀਮੈਂਟ ਆਪਣੇ ਆਪ ਨੂੰ ਐਜ਼ਿਊਮ ਕਰਦੀ ਹੈ ਕਿ ਉਹ ਅਸੈਂਬਲੀਆਂ ਤੋਂ ਉਪਰ ਹੈ । ਇਸ ਗੱਲ ਨੂੰ ਸਾਹਮਣੇ ਰਖਦੇ ਹੋਏ ਕਿ ਕਿਧਰੇ ਕਨਫ਼ਲਿਕਟਿੰਗ ਜਜਮੈਂਟ ਨਾ ਹੋਵੇ, ਕਾਂਸਟੀਚੂਸ਼ਨਲ ਬਰੇਕਡਾਊਨ ਨਾ ਹੋ ਜਾਵੇ, ਆਪ ਨੂੰ ਪ੍ਰਾਰਥਨਾ ਕਰਾਂਗਾ ਕਿ ਜਿੱਥੇ ਪਾਰਲੀਮੈਂਟ ਨੇ ਆਪਣੇ ਆਪ ਨੂੰ ਐਜ਼ਿਊਮ ਕੀਤਾ ਹੋਇਆ ਹੈ, ਕਿ ਉਹ ਸਾਰੀਆਂ ਅਸੈਂਬਲੀਆਂ ਤੋਂ ਉਪਰ ਹੈ, ਉਥੇ ਜ਼ਰੂਰੀ ਹੈ ਕਿ ਲਾਅ ਡੀਪਾਰਟਮੈਂਟ ਦੀ ਰਾਏ ਲੈ ਲਈ ਜਾਵੇ ਤਾਕਿ ਬਾਅਦ ਵਿੱਚ ਕੋਈ ਪੇਚੀਦਗੀ ਨਾ ਪਵੇ । ਇਕ ਦੋ ਦਿਨ ਵਿੱਚ ਕੋਈ ਫ਼ਰਕ ਨਹੀਂ ਪੈ ਜਾਣਾ ।

**ਸ੍ਰੀ ਲਾਲ ਚੰਦ ਸੱਬਰਵਾਲ** : ਸਪੀਕਰ ਸਾਹਿਬ, ਐਡਵੋਕੇਟ ਜਨਰਲ ਦੀ ਰਾਏ ਔਰ ਸਰਦਾਰ ਲਛਮਣ ਸਿੰਘ ਗਿੱਲ ਦੀ ਰਾਏ ਨਾਲ ਤੁਸੀਂ ਕਿਤਨੇ ਕੁ ਮੁਤਮੈਯਨ ਸੀ ? ਇਸ ਲਈ ਕਾਨੂੰਨੀ ਰਾਏ ਲੈ ਲੈਣ ਨਾਲ ਕੋਈ ਹਰਜ ਨਹੀਂ ।

**ਸਰਦਾਰ ਬਲਵੰਤ ਸਿੰਘ** : ਸਪੀਕਰ ਸਾਹਿਬ, ਇਹ ਕਿਹਾ ਗਿਆ ਹੈ ਕਿ ਇਹ ਕਿਹੜਾ ਕਤਲ ਦਾ ਕੇਸ ਹੈ, ਜਿਸ ਨੂੰ ਇਤਨਾ ਲਮਕਾਇਆ ਜਾਵੇ । ਮੈਂ ਕਹਾਂਗਾ ਕਿ ਇਹ ਜਿਹੜਾ ਕੇਸ ਹੈ ਇਹ ਜਮਹੂਰੀਅਤ ਦੇ ਕਤਲ ਦਾ ਕੇਸ ਹੈ (ਆਪੋਜ਼ੀਸ਼ਨ ਬੈਂਚਾਂ ਤੋਂ ਥੰਪਿੰਗ) ਤੁਹਾਡੇ ਇਸ ਫੈਸਲੇ ਦਾ ਅਸਰ ਕੇਵਲ ਪੰਜਾਬ ਦੇ ਕਰੋੜ ਆਦਮੀਆਂ ਤੇ ਨਹੀਂ ਪੈਣਾ ਬਲਕਿ ਇਸ ਦਾ ਅਸਰ ਦੇਸ਼ ਦੇ 40 ਕਰੋੜ ਆਦਮੀਆਂ ਤੇ ਪੈਣਾ ਹੈ । ਇਸ ਲਈ ਅਰਜ਼ ਕਰਾਂਗਾ ਕਿ ਬਜਾਏ ਜਲਦੀ ਵਿੱਚ ਕੋਈ ਫ਼ੈਸਲਾ ਦੇਣ ਦੇ ਜਿਹੜੇ ਦਿਲੀ ਵਿੱਚ ਬੈਠੇ ਹਨ, ਜਮਹੂਰੀਅਤ ਪਸੰਦ, ਲੀਗਲ ਇਲਿਊਮਨਰੀਜ਼ ਔਰ ਜਿਊਰਿਸਟ ਉਨ੍ਹਾਂ ਤੋਂ ਸਲਾਹ ਲੈ ਲਉ । ਅਗਰ ਸੁਪਰੀਮ ਕੋਰਟ ਤਕ ਜਾਣ ਦੀ ਲੋੜ ਪਵੇ ਤਾਂ ਉਹ ਵੀ ਕਰ ਲਉ । ਇਨ੍ਹਾਂ ਸਾਰਿਆਂ ਪਾਸੋਂ ਰਾਏ ਲੈਣ ਦੀ ਜ਼ਰੂਰਤ ਹੈ । ਇਹ ਬਹੁਤ ਬੜਾ ਮੁਕਦਮਾ ਹੈ ਆਪ ਦੇ ਸਾਹਮਣੇ ।

**श्री हरबंस लाल खन्ना** : स्पीकर साहिब, पंजाब की जनता आज आप की तरफ ध्यान लगा कर बैठी हुई है कि स्पीकर साहिब ने आज एक बहुत अहम रूलिंग देनी है और रूलिंग भी उस मामले पर देनी है जिस ने क्राइसिज़ पैदा कर दिया है । इसलिये मैं आपसे कहूंगा कि आप हर बात के लिये कम्पीटैंट हैं । आप किसी भी जगह से राए लेकर अपनी राए बना सकते हैं आपको पूरा अधिकार है कि आप हायर और हाइऐस्ट अथारिटीज़ से लीगल अथारिटीज़ से सलाह लेकर अपनी रूलिंग दें ताकि पंजाब की जनता आपकी रूलिंग से खुशी हासल करे न कि उदासी ले कर जाए ।

**श्री अध्यक्ष** : आप को किस तरह पता लग गया है कि पंजाब की जनता इस से नाराज़ होगी ? (How has the hon. Member come to know that the people of Punjab would be disappointed with my decision ?)

**श्री लाल चंद सबरवाल** : स्पीकर साहिब, आपने देखा कि जनता उन गैलरीज में छः बजे के बाद कभी नहीं बैठी, आप वहां पर झाती मार कर देखो कि आज साढ़े सात बज गए हैं, लेकिन वह वहां पर बैठे हुए हैं । जनता वहां पर हाऊस की कार्यवाही देखने के लिये बैठी हुई है । वह किसी तरफ भी इन्टरैस्टिड हो मगर इन्टरैस्टिड ज़रूर है ।

**ਸ੍ਰੀ ਸਪੀਕਰ** : ਗੱਲ ਇਹ ਹੈ ਕਿ ਮੈਂ ਆਪਣੇ ਆਪ ਨੂੰ ਸੈਟਿਸਫਾਈ ਕਰ ਲਿਆ ਹੈ । (ਵਿਘਨ)........ ਅਗਰ ਕਿਸੇ ਨੂੰ······ (ਆਪੋਜੀਸ਼ਨ ਵਲੋਂ ਸ਼ੋਰ) ਮੁਮਕਿਨ ਹੈ ਲਾਅ ਮਨਿਸਟਰੀ ਕੁਝ ਹੋਰ ਕਹਿ ਦੇਵੇ, ਫਿਰ ਕੀ ਕਰੋਗੇ······(ਸ਼ੋਰ) (The fact is that I have satisfied myself (*Interruption*)..If any body..(Noise from the Opposition) It is just possible that Law Ministry may raise another issue, then what will you do,) (*noise*)

**ਸ੍ਰੀ ਬਲਰਾਮਜੀ ਦਾਸ ਟੰਡਨ** : ਅਸੀਂ ਇਹ ਸੁਜੈਸ਼ਨ ਦਿੱਤੀ ਹੈ ਅਤੇ ਆਪ ਨੇ ਕਾਊਂਟਰ ਕੁਵੈਸਚਨ ਕੀਤਾ ਕਿ ਅਗਰ ਤੁਸੀਂ ਲਾਅ ਮਨਿਸਟਰੀ ਦੀ ਰਾਏ ਲਵੋਗੇ ਤਾਂ ਕੀ ਅਸੀਂ ਸੈਟਿਸਫਾਈਡ

ਹੋਵਾਂਗੇ। (ਵਿਘਨ) ਅਸੀਂ ਜਵਾਬ ਦਿੱਤਾ ਹੈ ਕਿ ਜੋ ਲਾ ਮਨਿਸਟਰੀ ਕਹੇਗੀ ਅਸੀਂ ਸਵੀਕਾਰ ਕਰਾਂਗੇ ਮਗਰ ਇਸ ਨੂੰ......(ਵਿਘਨ) ਤਾਂ ਇਹ ਜਸਟਿਸ ਨਹੀਂ ਹੋਵੇਗਾ।

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** : ਸਪੀਕਰ ਸਾਹਿਬ, ਮੈਂ ਆਪ ਦਾ ਧਿਆਨ ਇਸ ਗੱਲ ਵਲ ਦਿਵਾਉਣਾ ਚਾਹੁੰਦਾ ਹਾਂ ਜੋ ਕਲ ਦੀ ਬਹਿਸ ਦੇ ਮਗਰੋਂ ਨਵੀਂ ਸਾਡੇ ਸਾਹਮਣੇ ਆਈ ਹੈ, ਜਿਸ ਕਰਕੇ ਮੈਂ ਆਪ ਦਾ ਧਿਆਨ ਉਸ ਵਲ ਦਿਵਾਉਣਾ ਜ਼ਰੂਰੀ ਸਮਝਦਾ ਹਾਂ। ਸਪੀਕਰ ਸਾਹਿਬ, ਬੰਗਾਲ ਦੇ ਸਪੀਕਰ ਦੀ ਰੂਲਿੰਗ ਦੇ ਬਾਅਦ, ਪਾਰਲੀਮੈਂਟ ਦੀ ਬਹਿਸ ਦੇ ਬਾਅਦ ਐਸਾ ਸਵਾਲ ਉਠਿਆ ਹੈ, ਜਿਸ ਤੇ ਕੇਂਦਰੀ ਸਰਕਾਰ ਦੇ ਰਹਿ ਚੁਕੇ ਲਾਅ ਮਨਿਸਟਰ ਨੇ ਇਹ ਪੁਆਇੰਟ ਰੇਜ਼ ਕੀਤਾ ਕਿ ਕੀ ਗਵਰਨਰ ਦੇ ਫੈਸਲੇ ਤੇ ਲੈਜਿਸਲੇਚਰ ਰਹਿ ਸਕਦੀ ਹੈ ਜਾਂ ਨਹੀਂ।(ਵਿਘਨ) ਉਥੇ ਦੇ ਸਪੀਕਰ ਦੀ ਰੂਲਿੰਗ ਦੇ ਬਾਅਦ ਅਤੇ ਗਵਰਨਰ ਦੀ ਆਪਣੀ ਸਟੇਟਮੈਂਟ ਵਿੱਚੋਂ ਜੋ ਵਿਧਾਨਕ ਸਵਾਲ ਪੈਦਾ ਹੋ ਗਿਆ ਹੈ, ਉਸ ਦੀ ਓਪੀਨੀਅਨ ਆਈ ਹੈ, ਆਪੋਜੀਸ਼ਨ ਵਲੋਂ ਨਹੀਂ ਸਰਕਾਰੀ ਬੈਂਚਾਂ ਵਲੋਂ, ਕੇਂਦਰੀ ਪਾਰਲੀਮੈਂਟ ਦੀ ਕਾਂਗਰਸ ਪਾਰਟੀ ਦੇ ਆਗੂਆਂ ਵਲੋਂ, ਸਰਕਾਰ ਦੇ ਲੀਡਰਾਂ ਵਲੋਂ ਰਾਏ ਆਈ ਹੈ। ਉਹ ਜ਼ਾਹਰ ਕਰਦੀ ਹੈ ਕਿ ਰੂਲਿੰਗ ਨਾਲ ਅਜਿਹੀ ਗੱਲ ਪੈਦਾ ਹੋ ਗਈ ਹੈ ਕਿ ਲੈਜਿਸਲੇਚਰ ਨੂੰ ਕਾਇਮ ਨਹੀਂ ਰਖਿਆ ਜਾ ਸਕਦਾ। ਕੇਂਦਰ ਦੀ ਕਾਨੂੰਨੀ ਮਸ਼ਨੀਰੀ ਇਸ ਗੱਲ ਦੀ ਪੂਰੀ ਤਰ੍ਹਾਂ ਪੜਤਾਲ ਕਰ ਰਹੀ ਹੈ। ਇਹ ਜੋ ਗੱਲ ਹੈ ਇਹ ਕਲ੍ਹ ਸਾਡੇ ਸਾਹਮਣੇ ਨਹੀਂ ਸੀ। (ਹਾਸਾ) ਇਹ ਹਾਸੇ ਦੀ ਗੱਲ ਨਹੀਂ ਹੈ, ਕਿਸੇ ਗੱਲ ਦੀ ਮੁਖਾਲਫਿਤ ਜਾਂ ਰਾਏ ਦੀ ਗੱਲ ਨਹੀਂ ਹੈ, ਇਹ ਕਾਨੂੰਨ ਦੀ ਗੱਲ ਹੈ। (ਵਿਘਨ) ਉਥੇ ਇਹ ਗੱਲ ਸੋਚੀ ਜਾ ਰਹੀ ਹੈ ਕਿ ਸਪੀਕਰ ਦੀ ਰੂਲਿੰਗ ਦੀ ਕੀ ਹੈਸੀਅਤ ਹੈ, ਵਜ਼ਾਰਤ ਚਲੇਗੀ ਜਾਂ ਨਹੀਂ। ਚੂੰਕਿ ਹਿੰਦੁਸਤਾਨ ਦੇ ਵਿਧਾਨ ਨੂੰ ਕਾਇਮ ਰਖਣਾ ਹੈ ਇਸ ਲਈ ਉਸ ਦੀ ਇਨਟਰਪ੍ਰੇਟੇਸ਼ਨ ਅਗਰ ਕਿਸੇ ਹੋਰ ਢੰਗ ਨਾਲ ਕੀਤੀ ਗਈ ਤਾਂ ਅੜਚਨਾਂ ਪੈਣਗੀਆਂ, ਉਸ ਦੀ ਠੀਕ ਤਸ਼ਰੀਹ ਕੀਤੇ ਬਿਨਾਂ ਗੱਡੀ ਅਗੇ ਨਹੀਂ ਚਲੇਗੀ। (ਵਿਘਨ) ਇਹ ਜੋ ਨੁਕਤਾ ਉਠਿਆ ਹੈ, ਇਸ ਦਾ ਕਿਸੇ ਨਾਲ ਜਾਤੀ ਸਬੰਧ ਨਹੀਂ ਹੈ, ਵਿਧਾਨ ਨਾਲ ਸਬੰਧ ਹੈ ਅਤੇ ਇਹ ਇਕ ਬੜਾ ਅਹਿਮ ਸਵਾਲ ਉਠਿਆ ਹੈ, ਅਗਰ ਪਾਰਲੀਮੈਂਟ ਦੇ ਸਾਰੇ ਲੀਡਰਾਂ ਦੇ ਸਟੈਂਡ ਲੈਣ ਦੇ ਬਾਅਦ, ਕੇਂਦਰੀ ਸਰਕਾਰ ਨੇ ਜੋ ਇਸ ਲਈ ਕਾਨੂੰਨੀ ਮਸ਼ੀਨਰੀ ਬਣਾਈ ਸੀ, ਉਸ ਦੀ ਰਾਏ ਪਹੁੰਚਣ ਦੇ ਬਾਅਦ ਉਹ ਇਸ ਨਤੀਜੇ ਤੇ ਪੁਜੇ ਹਨ ਕਿ ਉਹ ਕੜਿਕੀ ਵਿੱਚ ਫਸੇ ਹੋਏ ਹਨ, ਤਾਂ ਮੈਂ ਨਹੀਂ ਸਮਝਦਾ ਕਿ ਇਸ ਵਿੱਚ ਕੋਈ ਹਰਜ ਹੋਵੇਗਾ ਅਗਰ ਦੋ ਦਿਨ ਲਈ ਹਾਊਸ ਨੂੰ ਐਡਜਰਨ ਕਰ ਦਿਤਾ ਜਾਵੇ ਤਾਂਕਿ ਪੰਜਾਬ ਦੀ ਜਨਤਾ ਦਾ ਪੈਸਾ ਵੀ ਨਾ ਖਰਚ ਹੋਵੇ ਅਤੇ ਸਾਰੀ ਗੱਲ ਠੀਕ ਤਰ੍ਹਾਂ ਹਲ ਹੋਵੇ। ਫਿਰ ਇਨ੍ਹਾਂ ਨੂੰ ਡਰ ਕਿਸ ਗੱਲ ਦਾ ਹੈ ਜਦਕਿ ਇਨ੍ਹਾਂ ਨੂੰ ਸਾਰੀ ਗੱਲ ਦਾ ਪਤਾ ਹੈ। ਦੋ ਦਿਨ ਬਹਿਸ ਪਿੱਛੇ ਲੈ ਜਾਣ ਨਾਲ ਸਮਾਂ ਭੀ ਜ਼ਾਇਆ ਨਹੀਂ ਹੋਵੇਗਾ ਅਤੇ ਪੈਸਾ ਵੀ ਬਚ ਜਾਵੇਗਾ। ਇਨ੍ਹਾਂ ਨੂੰ ਕੋਈ ਡਰ ਨਹੀਂ ਅਗਰ ਇਹ ਠੀਕ ਗਰਾਊਂਡ ਤੇ ਹਨ। ਫਾਇਦਾ ਇਹ ਹੋਵੇਗਾ ਕਿ ਇਹ ਕਾਨੂੰਨੀ ਨੁਕਤਾ ਪੂਰੀ ਤਰ੍ਹਾਂ ਲੀਗਲੀ ਕਨਸਿਡਰ ਹੋ ਜਾਵੇਗਾ ਇਸ ਗੱਲ ਤੇ ਬਹਿਸ ਤਾਂ ਚਲ ਹੀ ਰਹੀ ਹੈ, ਕੋਈ ਨਵਾਂ ਨੁਕਤਾ ਨਹੀਂ ਹੋਵੇਗਾ, ਆਪ ਵੀ ਉਨ੍ਹਾਂ ਤੋਂ ਰਾਏ ਮੰਗੋਗੇ ਤਾਂ ਉਹ ਹੋਰ ਗੰਭੀਰਤਾ ਨਾਲ ਇਸ ਤੇ ਵਿਚਾਰ ਕਰਨਗੇ। ਇਹ ਨੁਕਤਾ ਹਿੰਦੁਸਤਾਨ ਵਿੱਚ ਪਹਿਲੀ ਵਾਰ ਉਠਿਆ ਹੈ, ਇਸ ਦੀ ਤਸ਼ਰੀਹ ਹੋਣੀ ਚਾਹੀਦੀ ਹੈ ਕਿ ਸਪੀਕਰ ਦੇ ਕੀ ਅਧਿਕਾਰ ਹਨ, ਅਤੇ ਉਨ੍ਹਾਂ ਦੇ ਆਰਡਰ ਦੀ ਅਤੇ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਕੀ ਹੈ ? ਉਸ ਵਿੱਚ ਅਸੀਂ ਵੀ ਕਨਟਰੀਬਿਊਟ ਕਰਾਂਗੇ ਅਤੇ ਇਸ ਤਰ੍ਹਾਂ ਜੋ ਫੈਸਲਾ ਹੋਵੇਗਾ, ਉਸ ਦੇ ਨਾਲ ਪੰਜਾਬ ਅਤੇ ਹਿੰਦੁਸਤਾਨ ਦੀ ਡੈਮੋਕਰੇਸੀ ਦੇ ਫੰਕਸ਼ਨਾਂ ਦੀ ਤਸ਼ਰੀਹ ਠੀਕ ਹੋਵੇਗੀ। ਇਸ ਤਰ੍ਹਾਂ ਲੋਕਾਂ ਵਿੱਚ ਭਰੋਸਾ ਪੈਦਾ ਹੋਵੇਗਾ। (ਤਾੜੀਆਂ)

ਪੰਡਤ ਮੋਹਨ ਲਾਲ : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਆਪ ਦੇ ਸਾਹਮਣੇ ਜੋ ਮੋਸ਼ਨ ਆਈ ਹੈ ਮੈਂ ਆਪਣੀ ਸਾਰੀ ਪਾਰਟੀ ਵਲੋਂ ਇਸ ਦਾ ਵਿਰੋਧ ਕਰਨ ਲਈ ਖੜਾ

[ਪੰਡਤ ਮੋਹਨ ਲਾਲ]

ਹੋਇਆਂ ਹਾਂ । ਮੈਂ ਸੰਜੀਦਗੀ ਨਾਲ ਆਪ ਦੇ ਪਾਸ ਪ੍ਰਾਰਥਨਾ ਕਰਾਂਗਾ ਕਿ ਹੁਣ ਕੋਈ ਵਜ੍ਹਾ ਨਹੀਂ ਦਿਖਾਈ ਦਿੰਦੀ ਕਿ ਹੁਣ ਇਸ ਵਿੱਚ ਹੋਰ ਦੇਰ ਕੀਤੀ ਜਾਵੇ । ਇਸ ਇਸ਼ੂ ਦੇ ਸਾਰੇ ਪਹਿਲੂਆਂ ਤੇ ਬਹੁਤ ਚੰਗੀ ਤਰ੍ਹਾਂ ਵਿਚਾਰ ਹੋ ਚੁਕੀ ਹੈ ਅਤੇ ਇਸ ਨੂੰ ਹੋਰ ਲਮਕਾਉਣ ਦੀ ਕੋਈ ਜਸਟੀਫ਼ਿਕੇਸ਼ਨ ਨਹੀਂ ਹੈ (ਤਾੜੀਆਂ) ਕਾਮਰੇਡ ਸੁਰਜੀਤ ਜੀ ਨੇ ਬੰਗਾਲ ਦਾ ਹਵਾਲਾ ਦਿੱਤਾ ਹੈ । ਉਹ ਬੜੇ ਸਿਆਣੇ ਮੈਂਬਰ ਹਨ ਅਤੇ ਜਾਣਦੇ ਹਨ ਕਿ ਬੰਗਾਲ ਅਤੇ ਪੰਜਾਬ ਦੇ ਕੇਸਿਜ਼ ਵਿੱਚ ਕੋਈ ਮੁਸ਼ਾਬਹਿਤ ਨਹੀਂ ਹੈ । ਉਥੇ ਮਨਿਸਟਰੀ ਨੂੰ ਡਿਸਮਿਸ ਕੀਤਾ ਗਿਆ ਸੀ ਅਤੇ ਇਕ ਨਵੀਂ ਮਿਨਿਸਟਰੀ ਬਣਾਈ ਗਈ ਸੀ (ਵਿਘਨ) ਇਥੇ ਪੋਜ਼ੀਸ਼ਨ ਬਿਲਕੁਲ ਮੁਖ਼ਤਲਿਫ਼ ਹੈ । ਇਥੇ ਪੋਜ਼ੀਸ਼ਨ ਇਹ ਸੀ ਕਿ ਚੀਫ ਮਿਨਿਸਟਰ ਨੇ ਇਹ ਮੰਨਦੇ ਹੋਏ ਕਿ ਉਹ ਮਾਇਨੋਰਿਟੀ ਵਿੱਚ ਹਨ, ਉਸ ਨੇ ਅਸਤੀਫਾ ਦਿੱਤਾ ਜੋ ਗਵਰਨਰ ਸਾਹਿਬ ਨੇ ਮਨਜ਼ੂਰ ਕੀਤਾ । ਉਸ ਤੋਂ ਬਾਅਦ ਨਵੇਂ ਚੀਫ ਮਨਿਸਟਰ ਨੂੰ ਮੇਜਾਰਿਟੀ ਵਿੱਚ ਸਮਝਦੇ ਹੋਏ, ਉਨ੍ਹਾਂ ਨੂੰ ਕਾਲ ਅੱਪੋਨ ਕੀਤਾ ਅਤੇ ਉਨ੍ਹਾਂ ਨੂੰ ਮੁਕੱਰਰ ਕੀਤਾ, ਉਨ੍ਹਾਂ ਨੂੰ ਓਥ ਦਿਲਾਈ । ਇਸ ਬਾਰੇ ਵਿੱਚ ਜੋ ਬੰਗਾਲ ਦਾ ਸਬੰਧ ਦਸਿਆ ਗਿਆ ਹੈ, ਉਸ ਨਾਲ ਪੰਜਾਬ ਦੇ ਮਸਲੇ ਦਾ ਡਾਇਰੈਕਟਲੀ ਜਾਂ ਇਨਡਾਇਰੈਕਟਲੀ ਕਤਅਨ ਕੋਈ ਸਬੰਧ ਨਹੀਂ ਹੈ । ਇਸ ਲਈ ਕੋਈ ਵਜ੍ਹਾ ਨਹੀਂ ਹੈ ਕਿ ਹੋਰ ਡੀਲੇ ਕੀਤੀ ਜਾਵੇ । ਇਸ ਲਈ, ਕਿਰਪਾ ਕਰਕੇ ਜੋ ਤੁਸੀਂ ਆਪਣਾ ਮਨ ਬਣਾਇਆ ਹੋਇਆ ਹੈ, ਉਸ ਦੇ ਮੁਤਾਬਿਕ ਆਪਣੀ ਰੂਲਿੰਗ ਦੇ ਦਿਉ ਤਾਂਕਿ ਹਾਊਸ ਦੀ ਕਾਰਵਾਈ ਬਾਕਾਇਦਾ ਅੱਗੇ ਚਲੇ । ਮੇਰੇ ਖ਼ਿਆਲ ਵਿੱਚ ਇਸ ਨੂੰ ਹੋਰ ਇਲਤਵਾ ਵਿੱਚ ਪਾਉਣਾ ਬਹੁਤ ਹੀ ਨਾਮੁਨਾਸਬ ਹੋਵੇਗਾ, ਨਾਜਾਇਜ਼ ਹੋਵੇਗਾ ਅਤੇ ਇਸ ਦਾ ਚੰਗਾ ਅਸਰ ਨਹੀਂ ਹੋਵੇਗਾ । (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਬੰਗਾਲ ਅਤੇ ਇਥੇ ਦੀ ਹਾਲਤ ਬਿਲਕੁਲ ਮੁਖ਼ਤਲਿਫ਼ ਹੈ ।

**Mr. Speaker** : That is a fact.

**ਮੁੱਖ ਮੰਤਰੀ** : ਇਕ ਗੱਲ ਮੈਂ ਕਹਿਣੀ ਚਾਹੁੰਦਾ ਹਾਂ......(ਵਿਘਨ) ਸਰਦਾਰ ਗੁਰਨਾਮ ਸਿੰਘ ਨੇ ਇਸ ਹਾਊਸ ਵਿੱਚ ਕਿਹਾ ਕਿ ਮੈਂ ਮਾਈਨੋਰਿਟੀ ਵਿੱਚ ਹਾਂ ਅਤੇ ਅਸਤੀਫ਼ਾ ਦਿਦਾ ਹਾਂ । ਗਵਰਨਰ ਨੂੰ ਜਾ ਕੇ ਕਿਹਾ ਕਿ ਮੈਂ ਮਾਈਨੋਰਿਟੀ ਵਿੱਚ ਹਾਂ ਅਤੇ ਗੌਰਮੈਂਟ ਨਹੀਂ ਚਲਾ ਸਕਦਾ ਅਤੇ ਪੰਜਾਬ ਦੀ ਵਿਧਾਨ ਸਭਾ ਨੂੰ ਖਤਮ ਕਰ ਦਿੱਤਾ ਜਾਵੇ । ਆਪ ਨੂੰ ਯਾਦ ਹੋਵੇਗਾ ...(ਵਿਘਨ)... ਵਿੱਚ ਕਿਉਂ ਬੋਲਦੇ ਹੋ ? ਤੁਹਾਨੂੰ ਯਾਦ ਹੋਵੇਗਾ ਅਤੇ ਤੁਸੀਂ 21 ਤਰੀਕ ਦੀ ਰਾਤ ਨੂੰ ਰੇਡੀਉ ਤੇ ਵੀ ਸੁਣਿਆ ਹੋਵੇਗਾ, ਇਨ੍ਹਾਂ ਦੀ ਸਟੇਟਮੈਂਟ ਭੀ ਦੇਖੀ ਹੋਵੇਗੀ...ਹਾਲਾਂਕਿ ਇਨ੍ਹਾਂ ਨੇ ਗਲਤ ਕਿਹਾ—ਗਵਰਨਰ ਨੇ ਕਿਹਾ ਕਿ ਆਉ ਅਤੇ ਸਰਕਾਰ ਬਣਾਉ...(ਵਿਘਨ) ਤੁਸੀਂ 24 ਤਰੀਕ ਦੀ ਰਾਤ ਨੂੰ ਰੇਡੀਉ ਤੇ ਸੁਣਿਆ ਹੋਵੇਗਾ ਕਿ ਸਰਦਾਰ ਗੁਰਨਾਮ ਸਿੰਘ ਨੇ ਗਵਰਨਰ ਨੂੰ ਕਿਹਾ ਕਿ ਵਿਧਾਨ ਸਭਾ ਤੋੜ ਦੇਣੀ ਚਾਹੀਦੀ ਹੈ । ਇਨ੍ਹਾਂ ਨੇ 21 ਤਰੀਕ ਦੀ ਰਾਤ ਨੂੰ ਕਿਹਾ ਕਿ ਮੇਰੇ ਪਾਸ ਬੜੇ ਬ੍ਰਾਈਟ ਚਾਂਨਸਿਜ਼ ਹਨ ਗੌਰਮੈਂਟ ਬਣਾਉਣ ਦੇ ਅਤੇ ਮੈਂ ਸਵੇਰੇ ਗੌਰਮੈਂਟ ਬਣਾ ਰਿਹਾ ਹਾਂ ।

ਇਸ ਦਾ ਮਤਲਬ ਤਾਂ ਇਹ ਹੋਇਆ ਕਿ ਗੌਰਮੈਂਟ ਅਗਰ ਸਰਦਾਰ ਗੁਰਨਾਮ ਸਿੰਘ ਬਣਾਵੇ ਤਾਂ ਇਹ ਜਾਇਜ਼ ਹੈ ਤੇ ਜੇ ਨਾ ਬਣਾ ਸਕੇ ਤਾਂ ਅਸੈਂਬਲੀ ਨੂੰ ਤੋੜ ਦਿਉ । ਇਸ ਵਿੱਚ ਕਿਸੇ ਗੱਲ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਅਤੇ ਇਹ ਕਲੀਅਰ ਹੈ ਕਿ ਇਨ੍ਹਾਂ ਆਪ ਮੰਨਿਆ ਹੈ ਕਿ ਮੇਰੇ ਬਰਾਈਟ ਚਾਨਸਿਜ਼ ਹਨ, ਗੌਰਮੈਂਟ ਬਣਾਉਣ ਦੇ । ਫਿਰ ਸਵਾਲ ਕਿਥੇ ਰਹਿ ਜਾਂਦਾ ਹੈ ਅਸੈਂਬਲੀ ਨੂੰ ਤੋੜਨ ਦਾ ? ਇਸ ਲਈ ਰੋਜ਼ਾਨਾ ਬਾਰਬਾਰ ਉਹੀ ਗੱਲਾਂ ਰੀਪੀਟ ਕਰੀ ਜਾ ਰਹੇ ਹਨ ਅਤੇ ਅਸੈਂਬਲੀ ਦੀ ਕਾਰਵਾਈ ਨੂੰ ਨਾ ਚਲਣ ਦੇਣ ਲਈ ਹਰ ਤਰ੍ਹਾਂ ਦੇ ਹਰਬੇ ਆਪੋਜ਼ੀਸ਼ਨ ਵਲੋਂ ਇਸਤੇਮਾਲ ਕੀਤੇ ਜਾ

ਰਹੇ ਹਨ । ਤੁਸੀਂ ਦੋਹਾਂ ਪਾਸਿਆਂ ਤੋਂ ਵਿਚਾਰ ਸੁਣੇ ਹਨ ਅਤੇ ਇਸ ਗੱਲ ਤੇ ਬਹਿਸ ਚਲ ਰਹੀ ਹੈ। ਕੋਈ ਐਂਡ ਵੀ ਹੋਣਾ ਚਾਹੀਦਾ ਹੈ ਅਤੇ ਮੈਂ ਆਪੋਜੀਸ਼ਨ ਪਾਸ ਵੀ ਬੇਨਤੀ ਕਰਾਂਗਾ ਕਿ ਸਪੀਕਰ ਸਾਹਿਬ ਨੂੰ ਆਪਣੀ ਰੂਲਿੰਗ ਸੁਣਾਉਣ ਦਿਉ ਤਾਂ ਕਿ ਹੋਰ ਕਾਰਵਾਈ ਚਲਾਈ ਜਾ ਸਕੇ । (ਵਿਘਨ) (ਪ੍ਰਸ਼ੰਸਾ)

**ਕਾਮਰੇਡ ਸਤ ਪਾਲ ਡਾਂਗ:** ਸਪੀਕਰ ਸਾਹਿਬ, ਮੈਂ ਇਕ ਗੱਲ ਆਪ ਦੇ ਨੋਟਿਸ ਵਿਚ ਲਿਆਣੀ ਚਾਹੁੰਦਾ ਹਾਂ । ਬੰਗਾਲ ਦੇ ਸਪੀਕਰ ਦੀ ਰੂਲਿੰਗ ਨੂੰ ਗਿਲ ਸਾਹਿਬ ਨੇ ਪੜ੍ਹਿਆ ਹੋਣਾ ਹੈ, ਪਰ ਪੰਡਤ ਮੋਹਨ ਲਾਲ ਜੀ ਨੇ ਤਾਂ ਜ਼ਰੂਰ ਹੀ ਪੜ੍ਹਿਆ ਹੋਣਾ ਹੈ । ਪੰਡਤ ਜੀ ਨੂੰ ਵਾਕਫੀਅਤ ਹੋਵੇਗੀ ਕਿ (ਵਿਘਨ) ਬੰਗਾਲ ਵਿੱਚ ਜਿਹੜਾ ਕਨਸਟੀਚੂਸ਼ਨਲ ਅਤੇ ਲੀਗਲ ਪੁਆਇੰਟ ਇਨਵਾਲਵਡ ਸੀ, ਉਹੀ ਸਾਡੇ ਨਾਲ ਕਾਮਨ ਪੁਆਇੰਟ ਹੈ । ਸਿਰਫ ਇਕ ਪੁਆਇੰਟ ਵਖਰਾ ਸੀ ਕਿ ਬੰਗਾਲ ਵਿੱਚ ਗਵਰਨਰ ਨੇ ਮਨਿਸਟਰੀ ਨੂੰ ਡਿਸਮਿਸ ਕੀਤਾ ਸੀ, ਇਸ ਗੱਲ ਦਾ ਗਵਰਨਰ ਨੂੰ ਇਖਤਿਆਰ ਸੀ ਜਾਂ ਨਹੀਂ ਇਹ ਇਕ ਵਿਧਾਨਿਕ ਪੁਆਇੰਟ ਸੀ ਕਿ ਦੇਸ਼ ਦੇ ਸੰਵਿਧਾਨ ਦੇ ਮੁਤਾਬਿਕ ਗਵਰਨਰ ਦੀ ਡਿਸਕ੍ਰੀਸ਼ਨ ਕੀ ਹੈ ਤੇ ਕੀ ਵਰਤੀ ਜਾ ਸਕਦੀ ਹੈ ਜਾਂ ਨਹੀਂ । ਪੰਡਤ ਜੀ ਨੇ ਜੋ ਕੁਝ ਕਿਹਾ ਜੇਕਰ ਉਨ੍ਹਾਂ ਬੰਗਾਲ ਦੇ ਸਪੀਕਰ ਦੀ ਰੂਲਿੰਗ ਪੜ੍ਹੀ ਹੁੰਦੀ ਤਾਂ ਉਨ੍ਹਾਂ ਨੂੰ ਇਸ ਗਲ ਦਾ ਇਲਮ ਹੋਣਾ ਚਾਹੀਦਾ ਸੀ । ਫਿਰ ਇਸ ਗੱਲ ਤੇ ਵਿਚਾਰ ਕੀਤੀ ਗਈ ਕਿ ਗਵਰਨਰ ਦੀਆਂ ਡਿਸਕ੍ਰੀਸ਼ਨਰੀ ਪਾਵਰਜ਼ ਕੀ ਹਨ ਅਤੇ ਇਨ੍ਹਾਂ ਦੇ ਹੁੰਦੇ ਵੀ ਉਹ ਇਨ੍ਹਾਂ ਨੂੰ ਵਰਤ ਸਕਦਾ ਹੈ ਜਾਂ ਨਹੀਂ । ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਲੀਡਰ ਆਫ ਦੀ ਅਪੋਜੀਸ਼ਨ ਨੇ ਸਤਿਕਾਰ ਨਾਲ ਇਕ ਕਾਨਸਟੀਚੂਸ਼ਨਲ ਪੁਆਇੰਟ ਰਖਿਆ ਜਿਹੜਾ ਕਿ ਧਾਰਾ 174 ਨਾਲ ਸਬੰਧ ਰਖਦਾ ਸੀ ਜਿਸ ਵਿੱਚ ਗਵਰਨਰ ਨੂੰ ਅਸੈਂਬਲੀ ਡਿਜ਼ਾਲਵ ਕਰਨ ਦਾ ਹੱਕ ਦਿੱਤਾ ਗਿਆ ਹੈ ਅਤੇ ਇਹ ਗਵਰਨਰ ਦੀ ਪਲੇਈਅਰ ਤੇ ਹੈ ਜਾਂ ਡਿਸਕ੍ਰੀਸ਼ਨ ਤੇ ਹੈ ਜਾਂ ਚੀਫ ਮਨਿਸਟਰ ਦੇ ਐਡਵਾਈਸ ਕਰਨ ਤੇ ਗਵਰਨਰ ਨੂੰ ਮੰਨਣਾ ਪਏਗਾ ਕਿ ਅਸੈਂਬਲੀ ਨੂੰ ਡਿਜ਼ਾਲਵ ਕਰ ਦੇਵੇ । ਅਸਲ ਨੁਕਤਾ ਇਹ ਹੈ ਕਿ ਅਸੈਂਬਲੀ ਨੂੰ ਡਿਜ਼ਾਲਵ ਕਰਨਾ ਗਵਰਨਰ ਲਈ ਆਬਲੀਗੇਟਰੀ ਹੈ ਜਦ ਚੀਫ ਮਨਿਸਟਰ ਐਡਵਾਈਸ ਕਰੇ ਜਾਂ ਨਹੀਂ । ਸਪੀਕਰ ਸਾਹਿਬ, ਬੰਗਾਲ ਦੇ ਸਪੀਕਰ ਦੀ ਰੂਲਿੰਗ ਨੂੰ ਤੁਸੀਂ ਵੇਖਿਆ ਹੋਣਾ ਹੈ, ਉਸ ਦੇ ਕਨਟੈਂਟਸ ਤੇ ਇਕ ਹੋਰ ਕਨਟ੍ਰੋਵਰਸੀ ਚਲ ਪਈ ਹੈ ਕਿ ਗਵਰਨਰ ਨੂੰ ਡਾਇਰੈਕਟ ਰਾਈਟ ਸੀ ਅਤੇ ਸਪੀਕਰ ਦੀ ਰੂਲਿੰਗ ਦੀ ਲੀਗੈਲਿਟੀ ਹੈ ਜਾਂ ਕੀ ਗਵਰਨਰ ਦੇ ਪਾਵਰ ਵਰਤਣ ਤੋਂ ਬਾਅਦ ਸਪੀਕਰ ਨੂੰ ਰੂਲਿੰਗ ਦੇਣ ਦਾ ਅਧਿਕਾਰ ਸੀ ਜਾਂ ਨਹੀਂ ਜਦ ਕਿ ਪੀ. ਸੀ. ਘੋਸ਼ ਦੀ ਸਰਕਾਰ ਨੂੰ ਗਵਰਨਰ ਨੇ ਮੁਕੱਰਰ ਕਰ ਦਿੱਤਾ । ਇਸ ਗੱਲ ਤੇ ਤੁਸੀਂ ਪਹਿਲਾਂ ਸੋਚਣਾ ਚਾਹੋਗੇ । ਸਪੀਕਰ ਸਾਹਿਬ, ਬੰਗਾਲ ਦੇ ਸਪੀਕਰ ਦੀ ਰੂਲਿੰਗ ਨੂੰ ਕਈ ਜਿਉਰਿਸਟਾਂ ਨੇ ਚੈਲੰਜ ਕੀਤਾ ਅਤੇ ਇਸ ਗੱਲ ਤੇ ਰਾਏ ਪਰਗਟ ਕੀਤੀ ਹੈ ਕਿ ਗਵਰਨਰ ਦੀ ਕਾਰਵਾਈ ਕਾਨੂੰਨੀ ਸੀ ਜਾਂ ਗੈਰ-ਕਾਨੂੰਨੀ ਅਤੇ ਜਿੱਥੇ ਤਕ ਸਪੀਕਰ ਦੀ ਰੂਲਿੰਗ ਦਾ ਸਵਾਲ ਹੈ ਉਨ੍ਹਾਂ ਨੂੰ ਰੂਲਿੰਗ ਦੇਣ ਦਾ ਇਖਤਿਆਰ ਸੀ ਜਾਂ ਨਹੀਂ । ਇਹ ਕੁਝ ਨਵੇਂ ਪੁਆਇੰਟਸ ਇਨਟ੍ਰੋਡਿਊਸ ਹੋ ਰਹੇ ਹਨ । ਇਸ ਤੇ ਦਿਲੀ ਵਿੱਚ ਵੀ ਬਹਿਸ ਹੋ ਰਹੀ ਹੈ । ਇਸ ਲਈ, ਕਾਮਰੇਡ ਸੁਰਜੀਤ ਜੀ ਨੇ ਠੀਕ ਕਿਹਾ ਹੈ ਕਿ ਬੰਗਾਲ ਲਈ ਕੋਈ ਸੰਵਿਧਾਨ ਹੋਰ ਨਹੀਂ ਜਾਂ ਪੰਜਾਬ ਲਈ ਕੋਈ ਵੱਖ ਨਹੀਂ ਇਕੋ ਕਾਨਸਟੀਚੂਸ਼ਨ ਹੈ । ਬੰਗਾਲ ਵਿੱਚ ਗਵਰਨਰ ਨੇ ਪੀ. ਸੀ. ਘੋਸ਼ ਦੀ ਸਰਕਾਰ ਮੁਕੱਰਰ ਕਰ ਦਿੱਤੀ, ਤੁਸੀਂ ਜਾਣਦੇ ਹੋ ਕਿਤੇ ਕੋਈ ਗਵਰਨਮੈਂਟ ਅਫਸਰ ਗਵਰਨਰ ਬਣਾ ਦਿੱਤਾ ਜਾਂਦਾ ਹੈ ਤੇ ਕਿਤੇ ਹਾਰਿਆ ਹੋਇਆ ਕਾਂਗਰਸੀ ਲੀਡਰ ਮੁਕੱਰਰ ਕਰ ਦਿੱਤਾ ਜਾਂਦਾ ਹੈ, ਕਿਤੇ ਕਿਸੇ ਬਿਉਰੋਕ੍ਰੇਟ ਨੂੰ ਥਾਂ ਦੇ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਦਾ ਜਿਹੜਾ ਨਾਮੀਨੇਟਿਡ ਅਨਸਰ ਹੈ, ਕੀ ਉਸ ਨੂੰ ਇਸ ਤਰ੍ਹਾਂ ਕਰਨ ਦਾ ਇਖਤਿਆਰ ਹੈ ਜਾਂ ਨਹੀਂ । (ਵਿਘਨ)

**ਇਕ ਮਾਨਯੋਗ ਮੈਂਬਰ** : ਕਿਸੇ ਗਵਰਨਰ ਸਾਹਿਬ ਦੇ ਕਾਂਡਕਟ ਨੂੰ ਇਥੇ ਡਿਸਕਸ ਨਹੀਂ ਕੀਤਾ ਜਾ ਸਕਦਾ । (ਵਿਘਨ) (ਸ਼ੋਰ)

**ਕਾਮਰੇਡ ਸਤ ਪਾਲ ਡਾਂਗ** : ਫਿਰ ਦੋ ਦਿਨਾਂ ਵਿੱਚ ਕੀ ਫਰਕ ਪੈ ਚਲਿਆ ਹੈ। ਤੁਸੀਂ ਦੋ ਦਿਨਾਂ ਲਈ ਹਾਊਸ ਨੂੰ ਐਡਜਰਨ ਕਰ ਦਿਉ । ਕਲ੍ਹ ਦਾ ਦਿਨ ਨਾਲ-ਆਫ਼ੀਸ਼ਲ ਡੇ ਹੈ ਇਸ ਲਈ ਮਰਜ਼ੀ ਹੈ ਇਸ ਨੂੰ ਚਲਾਓ ਮਰਜ਼ੀ ਹੈ ਨਾ ਚਲਾਓ ਅਤੇ ਇਨ੍ਹਾਂ ਦੋ ਦਿਨਾਂ ਵਿੱਚ ਇਨ੍ਹਾਂ ਪੁਆਇੰਟਸ ਤੇ ਗੌਰਮੈਂਟ ਆਫ਼ ਇੰਡੀਆ ਦੀ ਲਾਅ ਮਨਿਸਟਰੀ ਨਾਲ ਸਲਾਹ ਕਰ ਲਉ ਅਤੇ ਪ੍ਰੈਜ਼ੀਡੈਂਟ ਨੂੰ ਕਹਿ ਕੇ ਇਸ ਗੱਲ ਨੂੰ ਸੁਪਰੀਮ ਕੋਰਟ ਦੀ ਰਾਏ ਲਈ ਭਿਜਵਾ ਦਿਉ । (ਵਿਘਨ)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਗਿਲ ਸਾਹਿਬ ਨੇ ਕਿਹਾ ਹੈ ਕਿ ਚੀਫ਼ ਮਨਿਸਟਰ ਦੀ ਐਡਵਾਈਸ ਮੰਨਣੀ ਚਾਹੀਦੀ ਸੀ ਅਤੇ ਫਿਰ ਰੇਡੀਓ ਤੇ ਅਤੇ ਅਖਬਾਰਾਂ ਵਿੱਚ ਇਹ ਆਇਆ ਕਿ ਮੈਂ ਹਕੂਮਤ ਬਣਾਉਣਾ ਚਾਹੁੰਦਾ ਹਾਂ । ਇਨ੍ਹਾਂ ਗੱਲਾਂ ਦੇ ਸਾਹਮਣੇ ਕੋਈ ਕਾਂਸਟੀਚੂਸ਼ਨਲ ਪੁਆਇੰਟ ਨਹੀਂ ਰਿਹਾ । ਅਤੇ ਫੈਕਟਸ ਤੇ ਗੱਲ ਆ ਗਈ ਹੈ ਪਰ ਇਨ੍ਹਾਂ ਫੈਕਟਸ ਨੂੰ ਪਹਿਲਾਂ ਇਸ ਹਾਊਸ ਵਿੱਚ ਡਿਸਕਸ ਨਹੀਂ ਸੀ ਕੀਤਾ ਗਿਆ । (ਵਿਘਨ)(ਸ਼ੋਰ) (ਹਾਸਾ) ਇਨ੍ਹਾਂ ਨੇ ਹੁਣ ਕਿਉਂਕਿ ਨਵੇਂ ਫੈਕਟਸ ਇਨਟ੍ਰੋਡਿਊਸ ਕੀਤੇ ਹਨ। ਇਨ੍ਹਾਂ ਦੇ ਮੁਤਾਬਿਕ ਸਰਦਾਰ ਗੁਰਨਾਮ ਸਿੰਘ ਹੋਰਾਂ ਗਵਰਨਰ ਸਾਹਿਬ ਨੂੰ ਪਹਿਲਾਂ ਕੀ ਚਿਠੀ ਲਿਖੀ, ਫਿਰ ਦੂਜੀ ਚਿਠੀ ਕੀ ਲਿਖੀ ? ਪਹਿਲਾਂ ਉਨ੍ਹਾਂ ਇਹ ਲਿਖਿਆ ਕਿ ਮੈਂ ਸਰਕਾਰ ਬਣਾਉਣਾ ਚਾਹੁੰਦਾ ਹਾਂ ਅਤੇ ਉਨ੍ਹਾਂ ਨੇ ਲਿਖਿਆ ਕਿ ਮੈਂ ਸਾਰੇ ਹਾਲਾਤ ਦਿੱਲੀ ਤੋਂ ਆਣ ਕੇ ਦਸਾਂਗਾ । ਉਹ ਹਾਲਾਤ ਇਹੋ ਸਨ ਜੋ ਉਨ੍ਹਾਂ ਪ੍ਰਾਈਮ ਮਨਿਸਟਰ ਨੂੰ ਦਸੇ ਕਿ ਮੈਂ ਅਸੈਂਬਲੀ ਨੂੰ ਡਿਜ਼ਾਲਵ ਕਰਨ ਦੀ ਮੰਗ ਕੀਤੀ ਹੈ, ਉਨ੍ਹਾਂ ਨੇ ਦਿਲੀ ਵਿੱਚ ਹੋਮ ਮਨਿਸਟਰ ਆਫ਼ ਇੰਡੀਆ ਨੂੰ ਕਿਹਾ ਕਿ ਅਸੈਂਬਲੀ ਡਿਜ਼ਾਲਵ ਹੋਣੀ ਚਾਹੀਦੀ ਹੈ, ਉਨ੍ਹਾਂ ਨੇ ਕਿਸੇ ਸਟੇਜ ਤੇ ਇਹ ਨਹੀਂ ਕਿਹਾ ਕਿ ਮੈਂ ਸਰਕਾਰ ਬਣਾਉਣੀ ਹੈ ਇਹ ਬਿਲਕੁਲ ਗਲਤ ਗੱਲ ਹੈ, ਇਸ ਲਈ ਸਾਰੇ ਫੈਕਟਸ ਨੂੰ ਜਾਣਨ ਲਈ, ਸਪੀਕਰ ਸਾਹਿਬ, ਤੁਹਾਡਾ ਫਰਜ਼ ਹੈ ਕਿ ਜਿਹੜੀ ਚਿੱਠੀ ਸਰਦਾਰ ਗੁਰਨਾਮ ਸਿੰਘ ਨੇ ਗਵਰਨਰ ਸਾਹਿਬ ਨੂੰ ਪਹਿਲਾਂ ਲਿਖੀ, ਉਹ ਮੰਗਵਾਉ ਅਤੇ ਦੂਜੀ ਚਿਠੀ ਵੀ ਮੰਗਵਾਣੀ ਪਏਗੀ । (ਵਿਘਨ) ਤਾਂ ਕਿ ਸਾਡੀ ਤਸੱਲੀ ਹੋ ਜਾਵੇ । ਸਪੀਕਰ ਸਾਹਿਬ, ਇਨਸਾਫ਼ ਦਾ ਇਹ ਕਾਇਦਾ ਹੈ ਕਿ ਜਿਹੜਾ ਇਨਸਾਫ਼ ਤੁਸੀਂ ਦਿਉ ਉਹ ਇਨਸਾਫ਼ ਐਪੀਅਰ ਜ਼ਰੂਰ ਹੋਵੇ । ਤੁਸੀਂ, ਸਪੀਕਰ ਸਾਹਿਬ, ਯਕੀਨ ਦਿਵਾਇਆ ਸੀ ਕਿ ਤੁਸੀਂ ਸਾਡੀ ਤਸੱਲੀ ਕਰਾਉਗੇ । ਜੋ ਫੈਸਲਾ ਤੁਸੀਂ ਦਿਉ, ਉਹ ਐਪੀਅਰ ਹੋਵੇ ਕਿ ਜਸਟਿਸ ਹੋਈ ਹੈ ਇਸ ਲਈ, ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਲਾਅ ਮਨਿਸਟਰੀ ਕੋਲੋਂ ਇਹ ਪੁਛ ਲਿਆ ਜਾਵੇ। ਤੁਹਾਡੇ ਆਪਣੇ ਮਨ ਦੀ ਖਾਹਿਸ਼ ਵੀ ਹੈ ਕਿ ਸਲਾਹ ਲੈ ਲਈ ਜਾਵੇ, ਇਸ ਲਈ ਦਿਲੀ ਤੋਂ ਲਾਅ ਮਨਿਸਟਰੀ ਦੀ ਇਸ ਪੱਖ ਵਿੱਚ ਰਾਏ ਲੈ ਲੈਣੀ ਮੁਨਾਸਿਬ ਹੋਵੇਗੀ । ਅਸੀਂ ਇਥੇ ਜਨਤਾ ਦੇ ਭੇਜੇ ਹੋਏ ਹਾਂ ਅਤੇ ਜਨਤਾ ਤੇ ਤੁਹਾਡਾ ਇਸ ਅਹਿਮ ਫੈਸਲੇ ਦਾ ਅਸਰ ਪੈਣਾ ਹੈ । ਇਸ ਲਈ ਆਸ ਹੈ ਤੁਸੀਂ ਆਪਣੇ ਫਰਜ਼ ਨੂੰ ਨਿਭਾਂਦੇ ਹੋਏ ਇਸ ਗੱਲ ਵਿੱਚ ਲਾਅ ਮਨਿਸਟਰੀ ਦੀ ਸਲਾਹ ਲਉਗੇ ਅਤੇ ਹਾਊਸ ਨੂੰ ਦੋ ਦਿਨਾਂ ਲਈ ਐਡਜਰਨ ਕਰ ਦਿਉਗੇ । (ਵਿਘਨ)

**ਸ੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਮੈਂ ਸ਼ਾਇਦ ਤੁਹਾਡੀ ਤਸੱਲੀ ਕਰਾ ਹੀ ਦਿਆਂ । (ਵਿਘਨ) (ਸ਼ੋਰ) (I think I would satisfy the hon. Members now.)

**ਡਾਕਟਰ ਬਲਦੇਵ ਪ੍ਰਕਾਸ਼**: ਸਾਡੀ ਤਸੱਲੀ ਲਾਅ ਮਨਿਸਟਰੀ ਦੀ ਰਾਏ ਤੋਂ ਬਾਅਦ ਹੋਣੀ ਹੈ । (ਵਿਘਨ) (ਸ਼ੋਰ)

5.00 P. M. श्रीमान स्पीकर साहिब, यह प्रस्ताव इतने महत्व का है कि इस के साथ सारे पंजाब के गरीब लोगों का और खास कर वीकर सैक्शन्ज़ आफ सोसाइटी का संबंध है। इस लिए मैं आप के जरिए इन दोस्तों से जो यह दावा करते हैं इन बैंचों पर बैठ कर——(विघ्न, शोर)

**ਸ੍ਰੀ ਸਪੀਕਰ** : ਇਹ ਤੁਸੀਂ ਡੈਣੇ ਵਜਾ ਰਹੇ ਹੋ ਅਤੇ ਇਸ ਤਰ੍ਹਾਂ ਸ਼ੋਰ ਪਾਣਾ ਕੋਈ ਚੰਗਾ ਨਹੀਂ ਲਗਦਾ। The hon. Members are thumping the tables but no useful purpose will be served by making this (*Noise.*)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ।

**ਸਰਦਾਰ ਗੁਰਨਾਮ ਸਿੰਘ** : ਤੁਸੀਂ ਤਾਂ ਆਪ ਫੈਸਲਾ ਕੀਤਾ ਸੀ।

**ਸ੍ਰੀ ਸਪੀਕਰ** : ਕਾਹਦਾ ਫੈਸਲਾ ਕੀਤਾ ਸੀ (ਵਿਘਨ) ਕੀ ਫੈਸਲਾ ਹੋਇਆ ਸੀ। (ਵਿਘਨ) (In what connection the decision was made and what decision was arrived at ?)

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਫੈਸਲਾ ਤਾਂ ਇਹ ਹੋਇਆ ਸੀ ਕਿ ਹਾਊਸ ਨੂੰ ਮੰਡੇ ਤਕ ਐਡਜਰਨ ਕਰ ਦਿੱਤਾ ਜਾਵੇ ਪਰ ਤੁਸੀਂ ਤਾਂ ਬਿਜ਼ਨੈਸ ਸ਼ੁਰੂ ਕਰਵਾ ਦਿਤਾ। (ਵਿਘਨ)

**ਮੁਖ ਮੰਤਰੀ** : We do not agree. ਤੁਸੀਂ, ਸਪੀਕਰ ਸਾਹਿਬ, ਕਾਰਵਾਈ ਨੂੰ ਚਲਣ ਦਿਉ। (ਵਿਘਨ) (ਸ਼ੋਰ)

**Sardar Gurnam Singh** : Alright, then carry on. (Interruptions) (*Noise*).

**आचार्य पृथ्वी सिंह आजाद** : मैं स्पीकर साहिब, अर्ज़ कर रहा था कि आज जो मेरे दोस्त शोर मचा रहे हैं वह इस बात का दावा करते हैं कि वह गरीबों के हमायती है, किसानों के हमायती हैं, और इन का किरदार, स्पीकर साहिब, इस बात का सबूत है कि इन के कहने की बात और हैं और करने की और। मैं अपने दोस्त सभरवाल साहिब, डांग साहिब, कामरेड सुरजीत और डाक्टर बलदेव प्रकाश को जो सोशलिस्टिक पैटरन आफ सुसाइटी के आधार पर समाज की स्थापना करने का दावा करते रहे हैं कि इनसानियत के नाम पर अपील करना चाहता हूं कि जो कुछ मैं कहने जा रहा हूँ उस को गौर से सुने नहीं तो जो उनके अंदर इनसानीयत की मदद करने का जज़बा गरीबों की मदद और उन को अधिकार दिलाने के लिए है जिससे कि उनको आर्थिक उन्नति हो वह केवल दिखावा मात्र ही रह जाएगा। इन के दिलों के अंदर जो ज़्जबा उनकी समाजिक उन्नित के लिए है और देश के अंदर उन्हें समान दर्जा दिलाने की भावना है वह खत्म हो जाएगी। स्पीकर साहिब, मैं इस लिए इन के जज़बात को और उन के इखलाक और सोचने के तरीके को अपील नहीं करना चाहता। (प्रशंसा) (विघ्न)। स्पीकर साहिब, हमारा देश एक धर्म प्रधान देश है

और इस धार्मिक देश के अंदर लोगों की धार्मिक भावनाओं को सामने रखते हुए हमेशा यही कोशिश रही है कि इस देश के अंदर समाजवाद की स्थापना हो। आज इस देश में ऋषियों, मुनियों, गुरू साहिबान और महात्माओं की टीचिंगज नहीं रही और न ही प्रीचिंग्ज रही है। यह टीचिंग्ज यह रही है कि इस देश में जो समाज बने उस के अंदर समानता हो, उस के अंदर बराबरी हो और समानता के आधार पर ही वेदों में यह कहा गया है–

सर्वे भवन्तु सुखिन: सर्वे सन्तु निरामय

सर्वे भद्राणि पश्यन्तु मा कश्चिद दुख भाग भवेत। इस मंत्र का अर्थ यह है कि सभी खुशो हों,सभी निरोग हों, सभी सब भद्र देखे और किसी पर दुख और कष्ट न आये। हमारे वेद यह भी कहते हैं कि कोई तंगन रहे कोई दु:खी न रहे और कोई भूखा न रहे और सब को सुख मिलना चाहिए। इस लिए स्पीकर साहिब, वेद जो कुछ यह कहते हैं और बेद को मानने वाले लोग विशेषकर जो जन संघ वाले हैं, जो वेद के उपासिक हैं वह जो कुछ कर रहे हैं वह आपके सामने है हमारे वेद तो यह कहता है कि:—

ईशावास्यमिदं सर्व यत्किञ्चत जगत्यांजगत,
तेन त्यक्तेन भुञ्जीथा: मागृध: कस्यस्विद्धनम।।

इस का अर्थ है कि जो कुछ भी इस संसार में है वह सब कुछ ईश्वर का है, अपने हिस्से को छोड़ कर किसी दूसरे के हिस्से की तरफ अर्थात किसी दूसरे के धन की तरफ, किसी दूसरे के हक की तरफ लालच की निगाह से मत देखो। स्पीकर साहिब, हमारे महात्माओं ने और खास कर भक्त कबीर जी ने कहा है:-

दो सेर मांगी चना पाव घी संग लूना
आध सेर मांगो दाले मोको दोनों भक्त जिवाले
खाट मांगो चौपाई सिरहाना अवर तुलाई
उपर को मांगो खांदा तेरी भक्ति करे जन थींदा।।

यह भावना इस बात की है कि जीवन निर्वाह के लिये क्या चाहते हैं। इस तरह के साथ समाज के सामने रहते हुये भक्त कबीर जी ने कहा है कि

सांई इतना दीजिये जा महि कुटुम्ब समाए।
मैं भी भूखा न रहूं साधु न भूखा जाए।

(विघन, शोर)

**ਸ੍ਰੀ ਸਪੀਕਰ:** ਕੋਈ ਮਰਯਾਦਾ ਦੀ ਗੱਲ ਕਰੋ। ਇਸ ਤਰ੍ਹਾਂ ਛੈਣੇ ਖੜਕਾਨ ਨਾਲ ਕੀ ਹੋ ਜਾਵੇਗਾ। ਛੈਣੇ ਵਜਾਣ ਨਾਲ ਕੁਝ ਨਹੀਂ ਮਿਲਣਾ (ਵਿਘਨ) (The hon. Members should act in a dignified manner. No useful purpose would be served by thumping the Tables.)

(*Interruptions*)

**ਮੁਖ ਮੰਤਰੀ**: (ਸਰਦਾਰ ਲਛਮਣ ਸਿੰਘ ਗਿੱਲ) ਸਪੀਕਰ ਸਾਹਿਬ, ਤੁਸੀਂ ਤਾਂ ਆਪੋਜ਼ੀਸ਼ਨ ਦੇ ਰਵੀਏ ਨੂੰ ਵੇਖਦੇ ਆ ਰਹੇ ਹੋ ਤੁਹਾਡੇ ਪਾਸ ਇਤਨੀਆਂ ਪਾਵਰਜ਼ ਹਨ ਉਨ੍ਹਾਂ ਨੂੰ ਐਕਸਰਸਾਇਜ਼ ਕਰੋ । ਇਨ੍ਹਾਂ ਨੂੰ ਨੇਮ ਕਰੋ ਮੈਂ ਮੋਸ਼ਨ ਲਿਆਂਦਾ ਹਾਂ । (ਵਿਘਨ, ਸ਼ੋਰ)

**ਸ੍ਰੀ ਲਾਲ ਚੰਦ ਸਬਰਵਾਲ**: ਸਪੀਕਰ ਸਾਹਿਬ, ਤੁਸੀਂ ਵੇਖਿਆ ਕਿ ਸੀ. ਐਮ. ਸਾਹਿਬ ਦਾ ਕੀ ਰਵਈਆ ਹੈ ਆਪੋਜ਼ੀਸ਼ਨ ਵਲ ਅਤੇ ਕਿਨੀ ਰੈਸਪੈਕਟ ਹੈ ਇਨ੍ਹਾਂ ਦੇ ਦਿਲ ਵਿਚ ਆਪੋਜ਼ੀਸ਼ਨ ਦੀ ਕਦਮ ਕਦਮ ਤੇ ਥ੍ਰੇਟ ਦਿੰਦੇ ਚਲੇ ਆ ਰਹੇ ਹਨ। (ਵਿਰੋਧੀ ਪਖ ਵਲੋਂ ਸ਼ੇਮ, ਸ਼ੇਮ) ।

ਸਪੀਕਰ ਸਾਹਿਬ ਅਜ ਤੁਹਾਡੇ ਕਮਰੇ ਵਿਚ ਬੈਠੇ ਸੀ ਆਪ ਕਹਿ ਰਹੇ ਸੀ ਕਿ ਨਿਪਟਾਰਾ ਕਰੋ ਤਾਂ ਇਨ੍ਹਾਂ ਦੇ ਲਫ਼ਜ ਸਨ ਕਿ ਚਾਰ ਵਜੇ ਤਕ ਕੋਈ ਫੈਸਲਾ ਹੁੰਦਾ ਹੈ ਤਾਂ ਕਰ ਲਉ ਨਹੀਂ ਤਾਂ ਦੇਖ ਲਵਾਂਗਾ । (ਵਿਰੋਧੀ ਪਖ ਵਲੋਂ ਸ਼ੇਮ, ਸ਼ੇਮ) ਅਸੀਂ ਸਪੀਕਰ ਸਾਹਿਬ, ਤੁਹਾਡੀ ਬਹੁਤ ਇਜ਼ਤ ਕਰਦੇ ਹਾਂ ਪਰ ਚੀਫ਼ ਮਨੀਸਟਰ ਸਾਹਿਬ ਦੇ ਦਿਲ ਵਿਚ ਤੁਹਾਡੇ ਲਈ ਕਿਨੀ ਇਜ਼ਤ ਹੈ ਆਪ ਵੇਖ ਹੀ ਰਹੇ ਹੋ । ਇਹ ਕਦਮ ਕਦਮ ਤੇ ਤੁਹਾਨੂੰ ਡਿਕਟੇਟ ਕਰ ਰਹੇ ਹਨ । (ਵਿਘਨ) But do not take it as a protest against you. This is a protest against this man (Chief Minister) and the Governor.

**ਸ੍ਰੀ ਸਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਤੁਹਾਡੀ ਤਵੱਜੋ ਇਸ ਗਲ ਵਲ ਦਿਵਾਣਾ ਚਾਹੁੰਦਾ ਹਾਂ ਕਿ ਇਸ ਹਾਊਸ ਦੀ ਕਾਰਵਾਈ ਨੂੰ ਕੌਣ ਨਹੀਂ ਚਲਾਣ ਦੇਣ ਰਿਹਾ (ਵਿਘਨ) ਮੈਂ ਇਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ (ਵਿਘਨ) ਸੁਣ ਤਾਂ ਲਉ । ਇਸ ਹਾਊਸ ਵਿਚ ਕਾਂਗਰਸ ਪਾਰਟੀ ਦੇ ਲੀਡਰ ਨੇ ਪਿਛਲੇ ਇਜਲਾਸ ਵਿਚ ਠੋਕ ਵਜਾ ਕੇ ਕਿਹਾ ਸੀ ਕਿ ਅਸੀਂ ਇਸ ਅਸੈਂਬਲੀ ਦੀ ਕਾਰਵਾਈ ਨੂੰ ਨਹੀਂ ਚਲਣ ਦਿਆਂਗੇ । ਅਤੇ ਗੈਰ ਮੁਹਜ਼ਬ ਲਫ਼ਜ਼ ਵਰਤੇ ਜਾਂਦੇ ਰਹੇ, ਬਜ਼ਾਰੀ ਜ਼ਬਾਨ ਅਸੈਂਬਲੀ ਵਿਚ ਵਰਤੀ ਗਈ । ਤੁਸੀਂ ਕਿੰਨਾ ਚਿਰ ਸਪੀਕਰ ਸਾਹਿਬ ਬਰਦਾਸ਼ਤ ਕਰੋਗੇ ਇਸ ਦਾ ਹਲ ਹੋਣਾ ਚਾਹੀਦਾ ਹੈ । (ਵਿਘਨ)

**ਸ੍ਰੀ ਸਪੀਕਰ**: ਤੁਸੀਂ ਵੀ ਇਸ ਤਰ੍ਹਾਂ ਦੇ, ਡਾਂਗ ਸਾਹਿਬ, ਲਫ਼ਜ਼ ਨਾ ਵਰਤੋ । ਬਜ਼ਾਰੀ ਜ਼ਬਾਨ ਆਦੀ ਕਹਿਣਾ ਕੋਈ ਚੰਗਾ ਨਹੀਂ ਲਗਦਾ । ਤੁਸੀਂ ਆਪਣੀ ਬੋਲੀ ਨੂੰ ਵੀ ਜ਼ਰਾ ਸ਼ਾਇਸਤਾ ਬਣਾਉ । (I equest the hon. Member, Dang Sahib, not to use such words. The words like, Bazari Zaban, do not sound well. You also should turn to make your Language a cultured one) (ਵਿਘਨ)

(ਸਰਕਾਰੀ ਬੈਂਚਾਂ ਵਲੋਂ ਪ੍ਰਸੰਸਾ)

**ਸ੍ਰੀ ਸਤ ਪਾਲ ਡਾਂਗ**: ਇਥੇ ਕੋਈ ਗੈਰ ਮੁਹੱਜ਼ਬ ਗਲਾਂ ਕਹੀਆਂ ਗਈਆਂ ਸਨ । (ਵਿਘਨ)

**ਸ੍ਰੀ ਸਪੀਕਰ**: ਮੈਂ ਤਾਂ ਉਸੇ ਵਕਤ ਕਹਿ ਦਿਤਾ ਸੀ ਇੰਤਜ਼ਾਰ ਨਹੀਂ ਸੀ ਕੀਤਾ ਕਿਸੇ ਦੇ ਪੁਆਇੰਟ ਆਊਟ ਕਰਨ ਤਕ ਆਈ ਟੋਲਡ ਹਿਮ ਐਟ ਦੀ ਵੈਰੀ ਮੋਮੈਂਟ । ਹੁਣ ਸ੍ਰੀ ਪ੍ਰਿਥਵੀ ਸਿੰਘ ਆਜ਼ਾਦ ਬੜੀ ਚੰਗੀ ਗੱਲ ਪੇਸ਼ ਕਰ ਰਹੇ ਹਨ ਉਹ ਸੁਣੋ । (ਵਿਘਨ) (I asked the hon. Member to withdraw the unparliamentary words there and then and did not wait for a some one to point it out to me. I told him at the very moment. Now please listen to the hon. Member, Shri Prithvi Singh Azad who is presenting some good points before you.) (Interruption).

**ਸ੍ਰੀ ਲਾਲ ਚੰਦ ਸਬਰਵਾਲ :** ਸਪੀਕਰ ਸਹਿਬ, ਰਬ, ਆਚਾਰੀਆ ਸਾਹਿਬ ਦੀ ਲੰਮੀ ਉਮਰ ਕਰੇ ਅਸੀਂ ਉਨ੍ਹਾਂ ਨੂੰ ਸੋਮਵਾਰ ਸੁਣਾਂਗੇ । ਅਸੀਂ, ਸਪੀਕਰ ਸਾਹਿਬ, ਜੋ ਅਪੋਜ਼ੀਸ਼ਨ ਵਲੋਂ ਤੁਹਾਨੂੰ ਗੱਲ ਕਹੀ ਹੈ ਉਸ ਨੂੰ ਨਿਪਟਾਵਾਂਗੇ । ਉਥੇ ਵੀ ਤੁਹਾਡੇ ਚੈਂਬਰ ਵਿਚ ਅਛੀ ਤਰ੍ਹਾਂ ਬੀਹੇਵ ਕੀਤਾ ਪਰ ਅਜ ਜਿਸਤਰ੍ਹਾਂ ਅਸੀਂ ਤੁਹਾਨੂੰ ਰਿਕਵੈਸਟ ਕੀਤੀ ਸੀ ਕਿ ਇਸ ਕਾਰਵਾਈ ਨੂੰ ਇਥੇ ਹੀ ਬੰਦ ਕਰ ਦਿਤਾ ਜਾਵੇ ਅਤੇ ਸੋਮਵਾਰ ਤਕ ਮੁਲਤਵੀ ਕਰ ਦਿਤਾ ਜਾਵੇ ।

**ਮੁਖ ਮੰਤਰੀ :** (ਸਰਦਾਰ ਲਛਮਣ ਸਿੰਘ ਗਿਲ); ਸਪੀਕਰ ਸਾਹਿਬ, ਮੈਂ ਸਭਰਵਾਲ ਸਾਹਿਬ ਦੀ ਬੜੀ ਇਜ਼ਤ ਕਰਦਾ ਹਾਂ । ਇਸ ਤਰ੍ਹਾਂ ਸੈਸ਼ਨ ਮੁਲਤਵੀ ਕਰਨ ਨਾਲ ਗਰੀਬ ਜਨਤਾ ਦਾ ਕਿੰਨਾ ਰੁਪਿਆ ਖਰਚ ਹੁੰਦਾ ਹੈ (ਵਿਘਨ) ਸਪੀਕਰ ਸਾਹਿਬ, ਤੁਸੀਂ ਰੂਲਿੰਗ ਦੇ ਦਿਤੀ । ਆਖਰ ਇਸ ਗੱਲ ਦਾ ਹੱਲ ਨਿਕਲਣਾ ਹੀ ਚਾਹੀਦਾ ਹੈ ਅਤੇ ਜੇਕਰ ਆਪੋਜ਼ੀਸ਼ਨ ਇਹ ਐਸ਼ੋਰ ਕਰਾ ਦੇਵੇ ਕਿ ਕਲ ਤੋਂ ਸ਼ੋਰ ਨਹੀਂ ਹੋਵੇਗਾ ਅਤੇ ਹਾਊਸ ਦੀ ਕਾਰਵਾਈ ਨੂੰ ਠੀਕ ਢੰਗ ਨਾਲ ਚਲਾਇਆ ਜਾਵੇਗਾ ਤਾਂ ਹਾਊਸ ਨੂੰ ਕਲ ਤਕ ਐਡਜਰਨ ਕਰ ਦਿਤਾ ਜਾਵੇ । ਇਸ ਵਿਚ ਕਿਸੇ ਦੀ ਡਿਸਰਿਸਪੈਕਟ ਦੀ ਗੱਲ ਨਹੀਂ । ਜਿਸ ਤਰ੍ਹਾਂ ਇਹ ਆਪ ਫੈਸਲਾ ਕਰ ਲੈਣ ਮੈਨੂੰ ਮਨਜ਼ੂਰ ਹੈ । ਜੇਕਰ ਉਹ ਕੋਈ ਗੱਲ ਜ਼ੁਮੇਵਾਰੀ ਦੇ ਨਾਲ ਕਹਿਣ ਤਦ ਮੰਨੀ ਜਾ ਸਕਦੀ ਹੈ । 4 ਵਜੇ ਤੱਕ ਜੇ ਕੋਈ ਉਹ ਆਪਸ ਵਿਚ ਫ਼ੈਸਲਾ ਕਰ ਲੈਣ ਸਾਰੀ ਗਲ ਨਜਿਠੀ ਜਾ ਸਕਦੀ ਹੈ । ਮੇਰੇ ਦਿਲ ਵਿਚ ਉਨ੍ਹਾਂ ਦੇ ਲਈ ਸਤਕਾਰ ਹੈ ਮਾਣ ਹੈ, ਇਸ ਤਰ੍ਹਾਂ ਕਿਸੇ ਵੀ ਗੱਲ ਨੂੰ ਸਿਰੇ ਨਾ ਲੱਗਣ ਦੇਣਾ ਅਤੇ ਆਪਸ ਵਿਚ ਬਹਿਸ ਕਰੀ ਜਾਣਾ ਚੰਗਾ ਨਹੀਂ ਲਗਦਾ । ਹੋ ਸਕਦਾ ਹੈ ਕਲ੍ਹ ਨੂੰ ਓਧਰਲੇ ਏਧਰ ਬੈਠਣ, (ਇਕ ਆਨਰੇਬਲ ਮੈਂਬਰ ਵਲੋਂ ਵਿਘਨ) ਚੰਗਾ ਜੀ ਤੁਸੀਂ ਬੋਲ ਲਓ ਮੈਂ ਬੈਠ ਜਾਂਦਾ ਹਾਂ । (ਵਿਘਨ) ਮੈਂ ਅਰਜ਼ ਕਰ ਰਿਹਾ ਸੀ ਕਿ ਅਸੀਂ ਸਾਰੇ ਹੀ ਜ਼ਿਮੇਵਾਰ ਆਦਮੀ ਹਾਂ ਅਤੇ ਪੁਰਾਣੇ ਲੈਜਿਸਲੇਚਰਜ਼ ਹਾਂ ਕਿਤਨੇ ਦਿਨ ਤੋਂ ਏਥੇ ਕੀ ਹਾਲ ਹੋ ਰਿਹਾ ਹੈ ਇਸਤਰ੍ਹਾਂ ਪ੍ਰੇਸ਼ਾਨੀ ਦੀ ਗੱਲ, ਤੁਹਾਡੇ ਗੁਸੇ ਦੀ ਗੱਲ ਕਿਵੇਂ ਸਮਝੀ ਜਾ ਸਕਦੀ ਹੈ । ਸਪੀਕਰ ਸਾਹਿਬ ਦੇ ਰੂਲਿੰਗ ਆਉਣ ਤੋਂ ਬਾਅਦ ਇਹ ਗੱਲ ਏਥੇ ਹੀ ਮੁਕ ਜਾਣੀ ਚਾਹੀਦੀ ਸੀ । ਇਸ ਤਰ੍ਹਾਂ ਚੰਗਾ ਨਹੀਂ ਲਗਦਾ ਕਿ ਇਸ ਹਾਊਸ ਵਿਚ ਇਸਤਰ੍ਹਾਂ ਰੌਲਾ ਜਾਰੀ ਰਹੇ । ਬੇਸ਼ਕ ਹੁਣ ਐਡਜਰਨ ਕਰ ਦਿਓ ਪਰ ਕਲ ਨੂੰ ਹਾਊਸ ਠੀਕ ਚਲਣ ਲਈ ਕਿਸੇ ਨੂੰ ਜ਼ਿਮੇਵਾਰ ਹੋਣਾ ਚਾਹੀਦਾ ਹੈ । ਇਹ ਨਹੀਂ ਹੋ ਸਕਦਾ ਕਿ ਹਾਊਸ ਸੋਮਵਾਰ ਤੱਕ ਐਡਜਰਨ ਕਰ ਦਿਤਾ ਜਾਵੇ । ਇਸ ਤਰ੍ਹਾਂ ਤਾਂ ਡਿਊਢਾ ਖਰਚਾ ਪਵੇਗਾ । ਹਾਊਸ ਲੱਗਣ ਕਰਕੇ ਪੰਜਾਬ ਸਰਕਾਰ ਦੇ ਬਹੁਤ ਸਾਰੇ ਆਫੀਸਰ ਇਸੇ ਕੰਮ ਵਿਚ ਰੁਝੇ ਹੋਏ ਹਨ । ਅਖੀਰ ਉਨ੍ਹਾਂ ਦੇ ਵੀ ਫਰਜ਼ ਹਨ, ਉਨ੍ਹਾਂ ਦੀਆਂ ਵੀ ਡਿਉਟੀਜ਼ ਹਨ ਇਤਨਾ ਰੁਪਿਆ ਖਰਚ ਹੋ ਰਿਹਾ ਹੈ............

**ਸ੍ਰੀ ਮਨਮੋਹਨ ਕਾਲੀਆਂ :** ਸਿਹ ਸਾਰੀ ਜ਼ਿਮੇਵਾਰੀ ਤੁਹਾਡੇ ਤੇ ਹੈ, ਤੁਸੀਂ ਫਜ਼ੂਲ ਖਰਚ ਕਰਾ ਰਹੇ ਹੋ.............

**ਮੁਖ ਮੰਤਰੀ :** ਇਹ ਰੌਲਾ ਮੈਂ ਪਵਾਂਦਾ ਹਾਂ । (ਵਿਘਨ) ਜੇ ਤੁਸੀਂ ਰੌਲਾ ਪਾਉਂਦੇ ਹੋ ਤਾਂ (ਵਿਘਨ) ਪਾਈ ਚੱਲੋ । ਆਖਿਰ ਇਸ ਦਾ ਅੰਤ ਤਾਂ ਹੋਵੇਗਾ । ਸੱਭਰਵਾਲ ਸਾਹਿਬ ਤੁਸੀਂ ਹੁਣ ਕੋਈ ਇਸ ਦਾ ਹੱਲ ਲੱਭੋ । (ਵਿਘਨ)

**ਡਾਕਟਰ ਬਲਦੇਵ ਪ੍ਰਕਾਸ਼ :** ਸਪੀਕਰ ਸਾਹਿਬ, ਲੀਡਰ ਆਫ ਦੀ ਆਪੋਜ਼ੀਸ਼ਨ ਨੇ ਤੁਹਾਨੂੰ ਇਕ ਸੁਝਾਓ ਦਿੱਤਾ ਸੀ (ਵਿਘਨ) ਕੋਈ ਗੱਲ ਨਹੀਂ ਤੁਸੀਂ ਕਲ੍ਹ ਦੀ ਬਜਾਏ ਸੋਮਵਾਰ ਨੂੰ ਮੀਟ ਕਰ ਸਕਦੇ ਹੋ, ਇਸ ਦੇ ਨਾਲ ਕੀ ਫਰਕ ਪੈ ਜਾਣਾ ਹੈ ।......

**ਸ੍ਰੀ ਸਪੀਕਰ :** ਜੋ ਤੁਹਾਡੀ ਰਾਏ ਹੈ, ਤੁਸੀਂ ਮੈਨੂੰ ਪਹਿਲਾਂ ਲਿਖ ਕੇ ਦਿਓ ਸਵੇਰੇ ਇਸ ਤੇ ਫੈਸਲਾ ਹੋ ਜਾਵੇਗਾ। (Wha ever the opinion of the hon. Member may be, I would request him to give it to me in writing and the decision thereon will be taken tomorrow.)

**ਡਾਕਟਰ ਬਲਦੇਵ ਪ੍ਰਕਾਸ਼:** ਸਪੀਕਰ ਸਹਿਬ, ਇਸ ਵਿਚ ਲਿਖ ਕੇ ਦੇਣ ਦੀ ਕੀ ਗੱਲ ਹੈ ਜੋ ਅਸੀਂ ਚਾਹੁੰਦੇ ਹਾਂ ਉਹੀ ਇਹ ਚਾਹੁੰਦੇ ਹਨ।

**ਮੁੱਖ ਮੰਤਰੀ :** ਕਤਈ ਨਹੀਂ ਚਾਹੁੰਦੇ, ਰੂਲਿੰਗ ਦੇ ਮੁਤਅਲਿਕ ਅਸੀਂ ਕਤਈ ਕੋਈ ਗੱਲ ਨਹੀਂ ਕਰਨੀ।

**ਸ੍ਰੀ ਲਾਲ ਚੰਦ ਸਬਰਵਾਲ :** (ਵਿਘਨ) ਸਪੀਕਰ ਸਾਹਿਬ, ਪਹਿਲਾਂ ਮੇਰੀ ਗੱਲ ਸੁਣ ਲਓ ਫੇਰ ਚਾਹੇ ਜੋ ਮਰਜ਼ੀ ਫੈਸਲਾ ਕਰਨਾ। ਇਸ ਵਕਤ ਅਸੀਂ ਬੜੇ ਚੰਗੇ ਮਾਹੌਲ ਦੇ ਵਿਚ ਗੱਲਾਂ ਕਰ ਰਹੇ ਹਾਂ। ਸਾਡੇ ਵਲੋਂ ਯਕੀਨ ਦਿਵਾਉਣ ਤੇ ਵੀ, ਜੇ ਉਸ ਤੇ ਕਿਸੇ ਸ਼ਕ ਦੀ ਨਿਗਾਹ ਨਾਲ ਵੇਖਿਆ ਜਾਵੇ ਤਾਂ ਇਹ ਮੈਂ ਕਹਾਂਗਾ ਕਿ ........

**ਮੁੱਖ ਮੰਤਰੀ :** ਇਸ ਵਿਚ ਸ਼ੱਕ ਵਾਲੀ ਕਿਹੜੀ ਗੱਲ ਹੈ, ਤੁਸੀਂ ਆਪ ਫਰਮਾਇਆ ਹੈ ਕਿ ਲਿਖਕੇ ਦੇ ਦਿਓ। ਇਹ ਦੇ ਦੇਣ ਅਤੇ ਇਸ ਦਾ ਜਵਾਬ ਕਲ੍ਹ ਲੈ ਲੈਣ। ਇਹੋ ਹਾਊਸ ਦਾ ਮਾਈਂਡ ਹੈ ਜੋ ਮੈਂ ਦੇ ਦਿੱਤਾ ਹੈ। ਪਰ ਇਸ ਤਰ੍ਹਾਂ ਪੁਆਇੰਟ ਆਫ ਆਰਡਰਜ਼ ਰੇਜ਼ ਕਰ ਕਰ ਹਾਊਸ ਦਾ ਵਕਤ ਜ਼ਾਇਆ ਕਰਨਾ ਮੁਨਾਸਿਬ ਨਹੀਂ। ਤੁਸੀਂ ਰੂਲਿੰਗ ਵੀ ਦੇ ਚੁਕੇ ਹੋ ਹੁਣ ਹਾਊਸ ਚਲਣਾ ਚਾਹੀਦਾ ਹੈ।

**ਸ੍ਰੀ ਲਾਲ ਚੰਦ ਸਬਰਵਾਲ :** ਮੇਰਾ ਦੋਸਤ ਇਸਤਰ੍ਹਾਂ ਦੀਆਂ ਗੱਲਾਂ ਆਪਣੀਆਂ ਹੀ ਕਰਦਾ ਰਿਹਾ ਹੈ। ਉਸ ਨੇ ਮੇਰੇ ਅੱਖਰ ਸੁਣੇ ਹੀ ਨਹੀਂ। ਮੈਂ ਇਹ ਅਰਜ ਕਰਦਾ ਹਾਂ ਕਿ ਤਿੰਨੇ ਗਰੁਪ ਲੀਡਰਜ਼ ਆਪਸ ਵਿਚ ਮਿਲ ਲੈਣ। ਗਿੱਲ ਸਾਹਿਬ, ਇਧਰੋਂ ਸਰਦਾਰ ਗੁਰਨਾਮ ਸਿੰਘ ਉਧਰੋਂ ਰਾੜੇਵਾਲਾ ਸਾਹਿਬ ਅਤੇ ਇਹ ਤਿੰਨੇ ਆਪਸ ਵਿਚ ਬੈਠ ਕੇ ਨਬੇੜ ਲੈਣ। ਪਰ ਤੁਹਾਨੂੰ ਫੇਰ ਵੀ ਮੈਂ ਸੁਝਾਓ ਦੇਵਾਂਗਾ ਕਿ ਆਪ ਜੀ ਨੂੰ ਲਾਜ਼ਮੀ ਤੌਰ ਤੇ ਦੋ ਦਿਨ ਲਈ ਹਾਊਸ ਐਡਜਰਨ ਕਰਨਾ ਪੈਣਾ ਹੈ ਜੇ ਕਲ੍ਹ ਨੂੰ ਮੀਟ ਨਾ ਕਰੋ ਤਾਂ ਸਰਕਾਰ ਲਈ ਇਹ ਕੋਈ ਘਾਟੇ ਵਾਲੀ ਗੱਲ ਨਹੀਂ ਹੋਵੇਗੀ, ਕਿਉਂਕਿ 20/- ਰੁਪਏ ਡੇਲੀ ਅਲਾਉਂਸ ਦੇ ਵੀ ਹਰ ਮੈਬਂਰ ਦੇ ਬਚਣਗੇ।

**ਜੱਥੇਦਾਰ ਮੋਹਣ ਸਿੰਘ :** ਸਪੀਕਰ ਸਹਿਬ, ਮੇਰੀ ਬੇਨਤੀ ਇਹ ਹੈ ਕਿ ਮੈਂ ਰੂਲਜ਼ ਦੇ ਮੁਤਾਬਿਕ ਕਿਸੇਤਰ੍ਹਾਂ ਵੀ ਇਸ ਗੱਲ ਦੇ ਹਕ ਵਿਚ ਨਹੀਂ ਹਾਂ ਕਿ ਹਾਊਸ ਨੂੰ ਇਸਤਰ੍ਹਾਂ ਦਾ ਮਾਹੌਲ ਪੈਦਾ ਕਰਕੇ ਚਲਣ ਨਾ ਦਿੱਤਾ ਜਾਵੇ ਜਾਂ ਦੋ ਦਿਨ ਦੇ ਲਈ ਮੁਲਤਵੀ ਕਰਨ ਲਈ ਕਿਹਾ ਜਾਵੇ। ਐਸੀ ਗੱਲ ਦੇ ਮੈਂ ਬਿਲਕੁਲ ਵੀ ਹੱਕ ਵਿਚ ਨਹੀਂ ਹਾਂ। ਹਾਊਸ ਜ਼ਰੂਰ ਚਲੇਗਾ ਅਤੇ ਅੱਵਸ਼ ਚੱਲੇਗਾ।

**ਚੌਧਰੀ ਕਰਤਾਰ ਸਿੰਘ :** On a point of order, Sir. ਸਪੀਕਰ ਸਹਿਬ, ਮੇਰੀ ਅਰਜ਼ ਹੈ ਕਿ ਇਹ ਇਕ ਨਵੀਂ ਕਿਸਮ ਦਾ ਇਨਕਲਾਬ ਆ ਗਿਆ ਹੈ ਕਿ ਮੰਬਰਜ਼ ਆਪਸ ਵਿਚ ਇਸਤਰ੍ਹਾਂ ਦੀਆਂ ਗੱਲਾਂ ਕਰਨ। ਲੀਡਰ ਸਾਹਿਬਾਨ ਨੂੰ ਚਾਹੀਦਾ ਹੈ ਕਿ ਓਹ ਆਪਸ ਵਿਚ ਬੈਠ ਕੇ, ਮੀਟਿੰਗ ਕਰਕੇ ਕੋਈ ਫੈਸਲਾ ਕਰਨ। ਇਹ

ਇਕ ਬਹੁਤ ਹੀ ਬੁਰੀ ਗੱਲ ਹੋ ਰਹੀ ਹੈ ਜੋ ਇਸ ਤਰ੍ਹਾਂ ਹਾਊਸ ਦਾ ਵਕਤ ਜ਼ਾਇਆ ਕੀਤਾ ਜਾ ਰਿਹਾ ਹੈ । ਇਸ ਤਰ੍ਹਾਂ ਆਪਸ ਵਿਚ ਝਗੜਾ ਕਰਨਾ ਮੁਨਾਸਿਬ ਨਹੀਂ ਪਹਿਲਾਂ ਸਾਰਾ ਫ਼ੈਸਲਾ ਸਪੀਕਰ ਸਾਹਿਬ ਨਾਲ ਮਿਲਕੇ ਕਰ ਲਓ । ਜੇ ਇਹ ਫ਼ੈਸਲਾ ਹੋਵੇ ਕਿ ਕਲ੍ਹ ਨੂੰ ਹਾਊਸ ਹੋਵੇ ਤਾਂ ਕਲ੍ਹ ਨੂੰ ਹੋ ਸਕਦਾ ਹੈ । ਜੇ ਇਹ ਫੈਸਲਾ ਹੋਵੇ ਸੋਮਵਾਰ, ਤਾਂ ਹਾਊਸ ਸੋਮਵਾਰ ਨੂੰ ਵੀ ਹੋ ਸਕਦਾ ਹੈ। ਉਨ੍ਹਾਂ ਦੇ ਰੂਲਿੰਗ ਦੇਣ ਤੋਂ ਬਾਅਦ ਵੀ ਕਿਸੇ ਤਰ੍ਹਾਂ ਦੇ ਪੁਆਇੰਟ ਆਫ਼ ਆਰਡਰ ਰੇਜ਼ ਕਰਨਾ ਮੁਨਾਸਿਬ ਨਹੀਂ ਹੈ । ਸਾਡੀ ਇਸੇ ਵਿੱਚ ਇਜ਼ਤ ਹੈ ਕਿ ਅਸੀਂ ਜੋ ਵੀ ਫ਼ੈਸਲਾ ਕਰੀਏ ਆਰਾਮ ਨਾਲ ਕਰੀਏ । ਮੈਂ ਸਪੀਕਰ ਸਾਹਿਬ ਨੂੰ ਵੀ ਕਹਾਂਗਾ ਕਿ ਤੁਸੀਂ ਇਸ ਸੂਬੇ ਦੀ ਸ਼ਾਨ ਉਚੀ ਕਰੋ । ਪੰਜਾਬੀ ਸੂਬਾ ਇਕ ਨਵੀਂ ਸਟੇਟ ਬਣੀ ਹੈ। ਇਸ ਤਰ੍ਹਾਂ ਨਾ ਕਰੋ ਕਿ ਇਹੋ ਜਿਹੀਆਂ ਗੱਲਾਂ ਇਸ ਸਟੇਟ ਦੀ ਬਦਨਾਮੀ ਦਾ ਕਾਰਨ ਬਨਣ । ਇਸ ਵਾਸਤੇ ਹਾਊਸ ਨੂੰ ਚਲਣ ਦਿਓ, ਮੇਰੀ ਸਾਰਿਆਂ ਨੂੰ ਇਹੋ ਅਪੀਲ ਹੈ । ਜੇ ਸਪੀਕਰ ਸਾਹਿਬ ਦੇ ਹੁਕਮ ਆਉਣ ਤਕ ਤੁਸੀਂ ਐਡਜਰਨ ਕਰਨਾ ਹੈ ਬੇਸ਼ਕ ਕਰ ਲਉ ਪਰ ਇਸ ਤਰ੍ਹਾਂ ਪੁਆਇੰਟ ਆਫ਼ ਆਰਡਰਜ਼ ਨਾਲ ਵਕਤ ਖਰਾਬ ਨਾ ਕਰੋ । ਮੈਂ ਸਿਕੰਦਰ ਹਯਾਤ ਖਾਂ ਵੇਲੇ ਵੀ ਹਾਊਸ ਦੀ ਕਾਰਵਾਈ ਵੇਖੀ ਹੈ । ਜਦੋਂ ਡਾਕਟਰ ਗੋਪੀ ਚੰਦ ਜੀ ਭਾਰਗਵ ਸਨ ਉਸ ਵੇਲੇ ਵੀ ਇਕ ਇਸ ਤਰ੍ਹਾਂ ਦਾ ਮੌਕਾ ਆਇਆ ਸੀ ਪਰ ਯੂਨੀਟਰੀ ਫ਼ਾਰਮੂਲਾ ਅਪਣਾਕੇ ਸਾਰੀ ਕਾਰਵਾਈ ਚੱਲੀ ਸੀ । ਤੁਸੀਂ ਵੀ ਕੋਈ ਯੂਨੀਟਰੀ ਫ਼ਾਰਮੂਲਾ ਅਪਣਾਉ । ਇਹ ਇਕ ਕਰੋੜ 30 ਲੱਖ ਆਦ-ਮੀਆਂ ਦੀ ਨੁਮਾਇੰਦਗੀ ਵਾਲੀ ਮੁਅਜ਼ਜ਼ ਜਗ੍ਹਾ ਹੈ । ਮੈਂ ਅਪੀਲ ਕਰਦਾ ਹਾਂ ਕਿ ਮਿਹਰਬਾਨੀ ਕਰਕੇ ਇਸ ਹਾਊਸ ਦੀ ਕਾਰਵਾਈ ਚਲਣ ਦਿਉ । ਤੁਸੀਂ ਵੇਖੋ ਕਿ ਜਿਹੜੇ ਲੋਕ ਬਾਹਰੋਂ ਆਏ ਹਨ ਉਹ ਕੀ ਇਮਪਰੈਸ਼ਨ ਲੈਕੇ ਜਾਣਗੇ ।

**ਸ੍ਰੀ ਲਾਲ ਚੰਦ ਸਭਰਵਾਲ :** ਚੌਧਰੀ ਸਾਹਿਬ ਨੇ ਜਿਹੜੀ ਤਕਰੀਰ ਕੀਤੀ ਮੈਂ ਇਸ ਦੇ ਨਾਲ ਟੈਂਪਰੇਰੀ ਤੌਰ ਤੇ ਮੁਤਫ਼ਿਕ ਹਾਂ । ਅਜੇ ਪਤਾ ਨਹੀਂ ਉਹ ਕੀ ਕੁਝ ਕਹਿੰਦੇ ਉਨ੍ਹਾਂ ਨੇ ਮੇਰੇ ਭਰਾ ਨੂੰ ਬਾਹੋਂ ਫੜ ਕੇ ਬੈਠਾ ਦਿਤਾ । ਮੈਂ ਤਾਂ ਇਕ ਬੇਸਿਕ ਪ੍ਰਿੰਸੀਪਲ ਦੀ ਗੱਲ ਕਰਨੀ ਹੈ । ਜੋ ਨੀਅਤ ਚੀਫ਼ ਮਨਿਸਟਰ ਦੀ ਨਜ਼ਰ ਆਉਂਦੀ ਹੈ। ਮੈਨੂੰ ਵੀ ਉਹ ਦੇਖ ਕੇ ਇਹ ਗੱਲ ਇਨਸਿਸਟ ਕਰਨੀ ਪਈ ਹੈ।

ਜੋ ਮੇਰੇ ਭਰਾ ਚੀਫ਼ ਮਨਿਸਟਰ ਦੀ ਨੀਅਤ ਇਹ ਹੈ ਕਿ ਮੈਂ ਉਹ ਚੀਜ਼ ਹਾਂ ਜੋ ਪੰਜਾਬ ਨੂੰ ਫਿਰ ਨਸੀਬ ਨਹੀਂ ਹੋਣੀ (ਵਿਘਨ) (ਸ਼ੋਰ) ।

**ਸ੍ਰੀ ਸਪੀਕਰ :** ਮੇਰੀ ਗਲ ਸੁਣ ਲਓ ।ਮੇਰੀ ਬੇਨਤੀ ਹੈ ਕਿ ਜਿਹੜਾ ਤੁਸੀਂ ਹੁਣੇ ਇਹ ਕਿਹਾ ਹੈ ਕਿ ਹੋਰ ਵੀ ਹਨ ਜਿਨ੍ਹਾਂ ਨਾਲ ਤੁਸੀਂ ਸਲਾਹ ਕਰਨੀ ਹੈ, ਕੀ ਸਲਾਹ ਵੀ ਕੋਈ ਗਿਣੀ ਮਿਣੀ ਗਲ ਹੈ ? ਜੇ ਤੁਸੀਂ ਹਾਊਸ ਨੂੰ ਨਹੀਂ ਚਲਣ ਦੇਣਾ ਜਾਂ ਉਨ੍ਹਾਂ ਨਾਲ ਸਲਾਹ ਕਰਨੀ ਹੈ—— (ਵਿਘਨ) ਨਹੀਂ ਨਹੀਂ ਤੁਸੀਂ ਇਸ ਆਗਸਟ ਹਾਊਸ ਦੇ ਮੈਂਬਰ ਹੋ । ਤੁਹਾਨੂੰ ਕਾਫ਼ੀ ਵਕਤ ਦਿਤਾ ਗਿਆ ਕਿ ਆਪਸ ਵਿਚ ਸਲਾਹ ਕਰਕੇ ਕਿਸੇ ਨਤੀਜੇ ਤੇ ਪਹੁੰਚ ਜਾਓ । (ਵਿਘਨ) (ਸ਼ੋਰ, ਬਹੁਤ ਸ਼ੋਰ) । (Please Listen to me. My request is that the hon. Member has just now said that there are others also whom he has to consult. Is that consultation some pre-planned thing ? If you want to obstruct the business of the House or you have to consult them *(Interruption)* No, No. you are the members of this August House.

[ਸ੍ਰੀ ਸਪੀਕਰ ]

You were given sufficient time to arrive at some decision by mutual consultation (Interruption) (noise.)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੋਈ ਕਿਸੇ ਤੋਂ ਸਵਾਲ ਪੁਛਣ ਦੀ ਗੱਲ ਨਹੀਂ । ਪਰ ਤੁਸੀਂ ਇਹ ਦਸੋ ਕਿ ਤੁਸੀਂ ਆਪ ਕੁਝ ਲੀਡਰਾਂ ਨੂੰ ਆਪਣੇ ਚੈਂਬਰ ਵਿਚ ਇਸ ਗੱਲ ਲਈ ਬੁਲਾਇਆ ਕਿ ਕੋਈ ਰਾਹ ਨਿਕਲ ਆਵੇ । ਨਹੀਂ ਤਾਂ ਤੁਹਾਨੂੰ ਕੀ ਲੋੜ ਸੀ ਕਿ ਅਡ ਅਡ ਲੀਡਰਾਂ ਨੂੰ ਬੁਲਾਕੇ ਪੁਛਦੇ....

**ਸ੍ਰੀ ਸਪੀਕਰ :** ਤੁਹਾਨੂੰ ਵੀ ਬੁਲਾਇਆ ਸੀ, ਤੁਸੀਂ ਨਾਂ ਕਰ ਦਿਤੀ । (I had invited the hon. Member, Comrade Harkishan Singh Surjeet also but he refused.)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ :** ਮੈਨੂੰ ਮਗਰੋਂ ਪਤਾ ਲਗਾ ਸੀ ਜਦ ਅਧਾ ਘੰਟਾ ਗੱਲ ਹੋਕੇ ਮੁਕ ਗਈ ਸੀ ਉਸ ਵੇਲੇ ਮੈਨੂੰ ਇਤਲਾਹ ਦਿਤੀ ਗਈ । ਮੈਂ ਤੁਹਾਡੇ ਸਾਹਮਣੇ ਅਰਜ਼ ਕਰਦਾ ਹਾਂ ਕਿ ਹੁਣ ਇਹ ਗੱਲ ਸਪੱਸ਼ਟ ਹੈ ਕਿ ਕਣ ਨਹੀਂ ਚਾਹੁੰਦਾ ਕਿ ਇਹ ਗੱਲ ਮੁਕੇ । ਇਥੇ ਗੱਲਾਂ ਚਲ ਰਹੀਆਂ ਹਨ । ਇਥੇ ਕੌਣ ਕਿਸ ਦੀ ਗੱਲ ਨਹੀਂ ਮੰਨਦਾ, ਇਹ ਤਾਂ ਤੁਹਾਡੀ ਨਾਲਜ ਵਿਚ ਹੋਵੇਗਾ । ਇਥੇ ਸਿਧੀ ਗੱਲ ਕਹੀ ਗਈ ਹੈ ਕਿ ਹਾਊਸ ਸੋਮਵਾਰ ਤਕ ਐਡਜਰਨ ਕਰ ਦਿਤਾ ਜਾਵੇ ।

**ਆਵਾਜ਼ਾਂ :** ਨੋ, ਨੋ । (ਸ਼ੋਰ)

(ਇਸ ਵੇਲੇ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਪੁਆਇੰਟ ਆਫ਼ ਆਰਡਰ ਤੇ ਖੜੇ ਹੋਏ ।)

**Mr. Speaker:** (Chaudhri Darshan Singh)

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ 4 ਦਿਨ ਤੋਂ ਇਹ ਹਾਊਸ ਮੀਟ ਕਰ ਰਿਹਾ ਹੈ । 4 ਦਿਨ ਤੋਂ ਇਹ ਪ੍ਰਾਬਲਮ ਚਲ ਰਹੀ ਹੈ ਕਿ ਮੌਜੂਦਾ ਸਰਕਾਰ ਆਇਨੀ ਸਰਕਾਰ ਹੈ ਕਿ ਨਹੀਂ ਹੈ । ਤੁਸੀਂ ਦੋਹਾਂ ਪਾਸਿਆਂ ਤੋਂ ਦਲੀਲਾਂ ਸੁਣੀਆਂ ਹਨ । ਲੀਡਰ ਆਫ਼ ਦੀ ਆਪੋ-ਜੀਸ਼ਨ ਅਤੇ ਐਡਵੋਕੇਟ ਜਨਰਲ ਅਤੇ ਉਸ ਤੋਂ ਬਾਅਦ ਤੁਸੀਂ ਇਹ ਫ਼ੈਸਲਾ ਦਿਤਾ ਕਿ ਇਹ ਸਰਕਾਰ ਆਇਨੀ ਹੈ । ਪਰ ਉਸ ਤੋਂ ਬਾਅਦ ਵੀ ਹੋ ਸਕਦਾ ਹੈ ਕਿ ਮੇਰੇ ਦੋਸਤਾਂ, ਆਪੋਜੀਸ਼ਨ ਵਾਲਿਆਂ, ਨੇ ਕੋਈ ਨਵੇਂ ਪੁਆਇੰਟ ਰੇਜ਼ ਕੀਤੇ ਹਨ ਤੇ ਇਸ ਕਰਕੇ ਉਨ੍ਹਾਂ ਨੇ ਇਕ ਰੀਵੀਯੂ ਪਟੀਸ਼ਨ ਮੂਵ ਕਰਨੀ ਚਾਹੀ । ਉਹ ਕੁਝ ਹਵਾਲੇ ਦੇਣੇ ਚਾਹੁੰਦੇ ਹਨ, ਜਿਨ੍ਹਾਂ ਬਾਰੇ ਤੁਸੀਂ ਫ਼ਰ-ਮਾਇਆ ਕਿ ਲਿਖ ਕੇ ਦਿਉ । ਸਾਨੂੰ ਕੋਈ ਇਤਰਾਜ਼ ਨਹੀਂ । ਹਰ ਮੈਂਬਰ ਦਾ ਇਹ ਹਕ ਹੈ ਕਿ ਉਹ ਕਿਸੇ ਵੇਲੇ ਵੀ ਕੋਈ ਪਟੀਸ਼ਨ ਤੁਹਾਨੂੰ ਕਰ ਸਕਦਾ ਹੈ ਅਤੇ ਤੁਹਾਡਾ ਫ਼ਰਜ਼ ਹੈ ਕਿ ਉਸ ਤੇ ਵਿਚਾਰ ਕਰਕੇ ਫੈਸਲਾ ਦਿਓ । ਇਸ ਦੀ ਨਾ ਕਾਂਗਰਸ ਪਾਰਟੀ ਅਤੇ ਨਾ ਇਨ੍ਹਾਂ ਬੈਂਚਾਂ ਤੇ ਬੈਠੀ ਹੋਈ ਸਰਕਾਰ ਉਸ ਪ੍ਰੋਸੀਡਿੰਗ ਦੀ ਪਾਰਟੀ ਹੈ (ਵਿਘਨ) ।

**ਆਵਾਜ਼ਾਂ :** ਦੋ ਪਾਰਟੀਆਂ ਬਣਾ ਦਿਤੀਆਂ, ਇਹੀ ਤਾਂ ਅਸੀਂ ਆਖਦੇ ਹਾਂ ।

**ਚੌਧਰੀ ਦਰਸ਼ਨ ਸਿੰਘ :** ਸੁਣ ਤਾਂ ਲਓ । ਇਹ ਜੋ ਲਿਖਕੇ ਦਿੰਦੇ ਹਨ, ਤੁਸੀਂ ਲੈ ਲਓ । ਮੈਂ ਆਪਣੇ ਇਨ੍ਹਾਂ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਪਹਿਲਾਂ ਚਾਰ ਦਿਨ ਤਹੱਮਲ ਨਾਲ ਸੁਣਿਆ ਹੈ । ਕਲ ਇਹ ਲਿਖਕੇ ਦੇਣਗੇ ਅਗੇ ਦੋ ਛੁਟੀਆਂ ਹਨ ਸੋਮਵਾਰ ਤੁਸੀਂ ਇਸ

ਤੇ ਆਪਣਾ ਫ਼ੈਸਲਾ ਦੇ ਦਿਓ । ਕਲ੍ਹ ਦਾ ਹੀ ਦਿਨ ਰਹਿ ਗਿਆ ਹੈ । ਕੀ ਗੱਲ ਸਰਕਾਰ ਤੁਹਾਡੇ ਉਤੇ ਡਿਗ ਪੈਣ ਲਗੀ ਹੈ । ਕਿਉਂ ਹਾਊਸ ਦਾ ਕੰਮ ਇਕ ਦਿਨ ਚਲਣ ਨਹੀਂ ਦਿੰਦੇ । ਫਿਰ ਇਸ ਗੱਲ ਦੀ ਕੀ ਗਰੰਟੀ ਹੈ ਕਿ ਸੋਮਵਾਰ ਦੀ ਰੂਲਿੰਗ ਨੂੰ ਤੁਸੀਂ ਦਿਲੋਂ ਸ਼ੌਕ ਨਾਲ ਮੰਨੋਗੇ । ਤੁਸੀਂ ਪਹਿਲਾਂ ਵੀ ਕਿਹਾ ਸੀ ਕਿ ਅਜ ਆਪਣਾ ਰੂਲਿੰਗ ਨਾ ਦਿਓ । ਪਹਿਲਾਂ ਅਡਵੋਕੇਟ ਜਨਰਲ ਨੂੰ ਪੁਛ ਲਓ, ਫਲਾਣੇ ਨੂੰ ਪੁਛ ਲਓ, ਅਸੀਂ ਤੁਹਾਡਾ ਹੁਕਮ ਮੰਨਾਂਗੇ । (ਵਿਘਨ) ਮੰਨਣਾਂ ਤਾਂ ਇਕ ਪਾਸੇ ਰਿਹਾ, ਸਪੀਕਰ ਸਾਹਿਬ, ਜਿਸ ਢੰਗ ਨਾਲ ਇਹ ਫੈਸਲਾ ਸੁਣਿਆ ਗਿਆ ਉਸ ਨਾਲ ਇਸ ਹਾਊਸ ਦੀ ਇਜ਼ਤ ਨੂੰ ਮਿੱਟੀ ਵਿੱਚ ਮਿਲਾਇਆ ਗਿਆ । ਤੁਸੀਂ ਆਪਣਾ ਫੈਸਲਾ ਪੜ੍ਹ ਰਹੇ ਹੋਵੋ ਤਾਂ ਮੈਂਬਰ ਵਾਜੇ ਵਜਾ ਰਹੇ ਹੋਣ ਤਾਂ ਇਸ ਤੋਂ ਗਿਰੀ ਹੋਈ ਹੋਰ ਕੋਈ ਗੱਲ ਨਹੀਂ ਹੋ ਸਕਦੀ । ਇਹ ਕਿਉਂ ਨਹੀਂ ਹਾਊਸ ਦੀ ਕਾਰਵਾਈ ਨੂੰ ਚਲਣ ਦਿੰਦੇ । (ਵਿਘਨ) ਜਨਤਾ ਦਾ ਪੈਸਾ ਖਰਾਬ ਕਰਦੇ ਹਨ । ਇਕ ਦਿਨ ਵਿੱਚ ਕੋਈ ਫ਼ਰਕ ਨਹੀਂ ਪੈਣ ਲਗਾ । ਤੁਹਾਨੂੰ ਕੋਈ ਫਾਹੇ ਨਹੀਂ ਲਗਾ ਦੇਣ ਲਗਾ । (ਸ਼ੋਰ) (ਬਹੁਤ ਸ਼ੋਰ) ਸਪੀਕਰ ਸਾਹਿਬ, ਮੈਂ ਟਰੇਜ਼ਰੀ ਬੈਂਚਾਂ ਵਲੋਂ ਅਤੇ ਕਾਂਗਰਸ ਬੈਂਚਾਂ ਵਲੋਂ ਇਹ ਐਸ਼ੋਰੈਂਸ਼ ਦਿਵਾਉਂਦਾ ਹਾਂ ਕਿ ਤੁਸੀਂ ਇਨ੍ਹਾਂ ਦੀ ਰਿਵਿਊ ਪਟੀਸ਼ਨ ਦਾ ਫੈਸਲਾ ਦਿੰਦੇ ਸਮੇਂ ਪ੍ਰੈਜੂਡਿਸ ਨਹੀਂ ਹੋਣਾ (ਵਿਘਨ) ਇਸ ਲਈ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਹਾਊਸ ਦੀ ਕਾਰਵਾਈ ਨੂੰ ਚਲਣ ਦੇਣ ਅਤੇ ਇੰਟਰਪਸ਼ਨ ਨਾ ਕਰਨ । (ਸ਼ੋਰ)

**ਸ੍ਰੀ ਲਾਲ ਚੰਦ ਸਬਰਵਾਲ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਜੋ ਟਾਈਮ ਜਨਾਬ ਨੇ ਦਿਤਾ ਹੈ ਉਹ ਥੋੜਾ ਹੈ । ਮੈਂ ਤੁਹਾਡੀਆਂ ਮੁਸ਼ਕਲਾਤਾਂ ਦਾ ਅੰਦਾਜ਼ਾ ਲਗਾ ਕੇ ਕਿਹਾ ਸੀ ਕਿ ਇਕ ਘੰਟੇ ਦਾ ਟਾਈਮ ਥੋੜਾ ਹੈ ਇਸ ਲਈ ਵਧ ਟਾਈਮ ਦਿਓ । ਇਨ੍ਹਾਂ ਮੇਰੇ ਦੋਸਤਾਂ ਨੇ ਉਸ ਵੇਲੇ ਮੁਖਾਲਫਤ ਕੀਤੀ । ਮੈਂ ਹੁਣ ਵੀ ਅਰਜ਼ ਕਰਦਾ ਹਾਂ ਕਿ ਸਪੀਕਰ ਸਾਹਿਬ ਹੁਣ ਵੀ ਆਪਣੇ ਚੈਂਬਰ ਵਿਚ ਸਰਦਾਰ ਗੁਰਨਾਮ ਸਿੰਘ, ਸਰਦਾਰ ਲਛਮਣ ਸਿੰਘ, ਸਰਦਾਰ ਗਿਆਨ ਸਿੰਘ ਰਾੜੇਵਾਲਾ ਨਾਲ ਬਹਿ ਕੇ ਕੋਈ ਗਲ ਨਿਬੇੜਨ । ਇਸ ਵਿਚ ਸਾਡੀ ਸਾਰਿਆਂ ਦੀ ਸ਼ੋਭਾ ਹੈ ਅਤੇ ਸਪੀਕਰ ਸਾਹਿਬ, ਤੁਹਾਡੀ ਵੀ ਸ਼ੋਭਾ ਹੈ ।

**ਸ੍ਰੀ ਸਪੀਕਰ :** ਠੀਕ ਹੈ ਸਬਰਵਾਲ ਸਾਹਿਬ ਮੈਨੂੰ ਮੰਨਜ਼ੂਰ ਹੈ । ਮੇਰੇ ਚੈਂਬਰ ਵਿਚ ਆ ਜਾਓ । ਅਸੀਂ ਵਿਚਾਰ ਕਰ ਲੈਂਦੇ ਹਾਂ । (ਵਿਘਨ) (Whatever the hon. Member, Shri Suberwal says is right and I agree to it. They may please come my Chamber and we shall consider the matter. (*Interruption*)

**ਮੁਖ ਮੰਤਰੀ :** ਸਪੀਕਰ ਸਾਹਿਬ, ਜਿਥੋਂ ਤਕ ਮਿਲ ਕੇ ਬੈਠਣ ਦਾ ਸਵਾਲ ਹੈ ਸਾਰੇ ਭਰਾ ਜਿਨ੍ਹਾਂ ਨੂੰ ਤੁਸੀਂ ਕਹੋਗੇ ਆ ਜਾਣਗੇ । ਤੁਸੀਂ ਰਾਤ ਦੇ 7 ਵਜੇ ਤਕ, 8 ਵਜੇ ਤਕ, ਜਾਂ 10 ਵਜੇ ਤਕ ਫ਼ੈਸਲਾ ਕਰ ਦਿਓ । ਮੈਂ ਐਸ਼ੋਰ ਕਰਦਾ ਹਾਂ ਕਿ ਅਸੀਂ ਪੂਰੀ ਜ਼ਿੰਮੇਵਾਰੀ ਨਾਲ ਸੁਣਾਂਗੇ ਤੇ ਸਹਾਇਤਾ ਦਿਆਂਗੇ, ਪਰ ਕਾਰਵਾਈ ਕਲ੍ਹ ਦੀ ਜ਼ਰੂਰ ਜਾਰੀ ਰਹਿਣੀ ਚਾਹੀਦੀ ਹੈ ।

**ਅਵਾਜ਼ਾਂ :** ਨੋ, ਨੋ । ਕਲ ਐਡਜਰਨ ਕਰੋ ।

**ਮੁਖ ਮੰਤਰੀ :** ਬਿਲਕੁਲ ਨਹੀਂ ਮੰਨਾਂਗੇ ।

ADJOURNMENT OF THE HOUSE UPTO 6.15 P. M.

ਸ੍ਰੀ ਸਪੀਕਰ : ਗੱਲ ਸੁਣ ਲਓ । (ਵਿਘਨ) ਗੱਲ ਸੁਣੋ । ਮੈਂ ਹਾਉਸ ਸਵਾ ਛੇ ਵਜੇ ਤਕ ਐਡਜਰਨ ਕਰਦਾ ਹਾਂ । ਮੈਂ ਸਭਰਵਾਲ ਸਾਹਿਬ, ਡਾਂਗ ਸਾਹਿਬ, ਸੁਰਜੀਤ ਸਾਹਿਬ, ਗਿੱਲ ਸਾਹਿਬ, ਰਾੜੇਵਾਲਾ ਸਾਹਿਬ, ਪੰਡਤ ਮੋਹਨ ਲਾਲ ਜੀ, ਸਰਦਾਰ ਦਰਬਾਰਾ ਸਿੰਘ ਜੀ, ਡਾਕਟਰ ਬਲਦੇਵ ਪ੍ਰਕਾਸ਼ ਜੀ ਅਤੇ ਬਾਬੂ ਬ੍ਰਿਸ਼ਭਾਨ ਜੀ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਮਿਹਰਬਾਨੀ ਕਰਕੇ ਮੇਰੇ ਚੈਂਬਰ ਵਿਚ ਆ ਜਾਓ । (Please listen to me (*Interruption*). I adjourn the House upto 6.15 P.M. to day. I request Shri Suberwal Sahib, Dang Sahib, Surjeet Sahib, Gill Sahib, Rarewala Sahib, Pandit Mohan Lal Ji, Sardar Darbara Singh Ji, Doctor Baldev Parkash Ji, and Babu Brish Bhan Ji to kindly come to my Chamber)

5.35 P. M. (ਹਾਉਸ ਸਵਾ ਛੇ ਸ਼ਾਮ ਤਕ ਐਡਜਰਨ ਹੋ ਗਿਆ)

*The Sabha reassembled at 6.15 P.M.*

ਸ੍ਰੀ ਸਪੀਕਰ : ਟਾਈਮ ਕਾਫੀ ਹੋ ਗਿਆ ਹੈ । ਤੁਸੀਂ ਵੀ ਥੱਕ ਗਏ ਹੋਵੋਗੇ । ਇਸ ਲਈ ਹਾਉਸ ਸਵੇਰੇ 9.30 ਤੱਕ adjourn ਕੀਤਾ ਜਾਂਦਾ ਹੈ । (We have already taken sufficient time, hon. Members must also be feeling tired. Therefore, the House stands adjourned till 9.30 A.M. tomorrow.)

*The Sabha then adjourned till 9.30 A.M. on Friday the 8th December, 1967.*

6.16 P. M.

664—22-7-68—305—Pb. Govt. Press, Patiala.

# APPENDIX

## to

## Punjab Vidhan Sabha Debates

## Vol. II-No. 5

*Dated the 7th December, 1967*

---

### COMPLAINTS MADE BY CERTAIN PERSONS OF VILLAGE SURWIND, DISTRICT AMRITSAR AGAINST A REVENUE PATWARI

---

123. **Shri Harbans Lal Khanna.** : Will the Minister for Revenue be pleased to state—

(a) whether any complaints were personally handed over by Sarvshri Rattan Singh, Member, Gram Panchayat, Bhagwan Singh, Tahl Singh; and Darshan Singh of village, Surwind, Tahsil Patti, District Amritsar, to the Sub-Divisional Officer (Civil), Patti. District Amritsar, on 27th July, 1967, against the Revenue Patwari of the circle; if so, the nature of the charges levelled in these complaints;

(b) whether any enquiry into the said complaints was ordered, if so, the result thereof;

(c) the action, if any, taken in the matter by the authorities.

**Sardar Lachhman Singh Gill** : (a) Yes, the allegation was that the patwari had recovered taccavi loan in excess of the amount due.

(b) Yes. The inquiry revealed that the allegations were untrue.

(c) Question does not arise.

---

### CASES OF MURDER, ETC.

138. **Comrade Sat Pal Kapur :** Will the Chief Minister be pleased to—

(a) state the number of cases of murder, dacoity, robbery, burglary, smuggling, illicit arms, illicit wine, rape, kidnapping, theft, attempt to murder, etc, registered district-wise in the State during the period from 6th March, 1967 to 10th November, 1967?

(b) lay on the Table of the House a comparative statement of the cases mentioned in part (a) above which were registered districtwise during the period from 6th March, to 10th November, 1966.

**Sardar Lachhman Singh Gill** : (a), & (b) A statement showing the requisite information is laid on the Table of the House.

[ਲੋੜੀਂਦੀ ਸੂਚਨਾ ਦੇਣ ਵਾਲਾ ਵੇਰਵਾ-ਪੱਤਰ ਸਭਾ ਦੇ ਸਾਹਮਣੇ ਪੇਸ਼ ਹੈ ।]

---

**Statement showing the number of cases in the and 10th November, 1967 and corresponding from 6th March, 1966 to**

| District | Murder | | Dacoity | | Robbery | | Burglary | | Smuggling | |
|---|---|---|---|---|---|---|---|---|---|---|
| | 1967 | 66 | 1967 | 66 | 1967 | 66 | 1967 | 66 | 1967 | 66 |
| Hoshiarpur | 10 | 12 | — | — | — | 1 | 86 | 84 | — | — |
| Jullundur | 28 | 34 | 1 | .. | .. | .. | 125 | 134 | .. | .. |
| Ludhiana | 38 | 40 | .. | .. | 4 | 4 | 175 | 167 | 4 | .. |
| Kapurthala | 17 | 9 | .. | — | .. | 1 | 45 | 35 | .. | .. |
| Ferozepur | 63 | 61 | .. | — | 1 | 1 | .. | — | .. | .. |
| Amritsar | 64 | 62 | .. | .. | 8 | 2 | 184 | 156 | 34 | 16 |
| Gurdaspur | 25 | 23 | ... | — | .. | .. | 104 | 66 | 64 | .. |
| Patiala | 23 | 26 | 1 | .. | .. | .. | 103 | 87 | 45 | 2 |
| Sangrur | 27 | 21 | .. | .. | 1 | 2 | 93 | 85 | ... | ... |
| Bhatinda | 57 | 45 | .. | — | 4 | 5 | 116 | 104 | .. | — |
| Rupar | 10 | 8 | — | .. | ... | ... | 50 | 53 | 99 | ... |

**Punjab State during the period from 6th March, 1967 figures for the year 1966 during the period 10th November, 1966.**

| Illicit Arms | | Illicit wine | | Rape | | Kidnapping | | Theft | | Attempt to Murder | |
|---|---|---|---|---|---|---|---|---|---|---|---|
| 1967 | 66 | 1967 | 66 | 1967 | 66 | 1967 | 66 | 1967 | 66 | 1967 | 66 |
| 39 | 8 | 174 | 247 | 4 | 10 | 14 | 7 | 152 | 131 | 8 | 12 |
| 57 | 22 | 1338 | 1710 | 14 | 9 | 31 | 28 | 246 | 291 | 18 | 19 |
| 94 | 59 | 782 | 955 | 10 | 11 | 21 | 34 | 388 | 381 | 16 | 26 |
| 2 | 8 | 255 | 385 | 1 | .. | 5 | 5 | 58 | 42 | 9 | .. |
| 449 | 197 | 614 | 641 | 12 | 6 | 33 | 22 | 282 | 228 | 54 | 53 |
| 579 | 493 | 1931 | 2364 | 9 | 11 | 59 | 27 | 430 | 498 | 83 | 49 |
| 200 | 8 | 491 | 863 | 11 | 2 | 11 | 12 | 149 | 148 | 15 | 12 |
| 24 | 49 | 795 | 883 | 8 | 4 | 18 | 22 | 205 | 229 | 10 | 8 |
| 244 | 131 | 570 | 680 | 5 | 3 | 18 | 13 | 122 | 95 | 24 | 10 |
| 477 | 233 | 848 | 962 | 8 | 12 | 13 | 17 | 145 | 147 | 23 | 27 |
| 15 | 2 | 95 | 145 | 1 | 3 | 7 | 11 | 65 | 58 | 9 | 4 |

SUPPLY OF SUGAR IN RURAL AREAS IN THE STATE

**140. Comrade Sat Pal Kapur** : Will the Chief Minister be pleased to state—

(a) the quota of sugar fixed for rural areas in the State District-wise;

(b) the total quantity of sugar received by the Government from the Centre from 1st April, 1967 to 1st November, 1967;

(c) whether he is aware of the fact that due to short supply, sugar was not issued in certain villages; if so, whether this quota was later given to the villagers; if not, the reasons thereof.

**Sardar Jasdev Singh** (Minister of State for Food and Supplies.) :

(a) the quota of sugar fixed for rural areas in the State with effect from 1st January, 1968, has been shown in the attached statement, district-wise.

(b) 59, 618 tonnes.

(c) Yes. Due to shortage of sugar, the quota of sugar of general consumers in some villages had to be diverted for meeting the requirement of marriages in rural areas during the months of April, May and June, 1967. The general consumers could not be compensated fully for the quota of sugar, diverted , later on, due to shortage of sugar.

---

STATEMENT SHOWING SUGAR QUOTA FIXED FOR RURAL AREAS IN THE STATE, DISTRICT-WISE ( IN TONNES )

| District | | Quota | |
|---|---|---|---|
| Gurdaspur | .. | 284 | Tonnes |
| Amritsar | .. | 319 | ,, |
| Jullundur | .. | 301 | ,, |
| Kapurthala | .. | 153 | ,, |
| Hoshiarpur | .. | 262 | ,, |
| Ludhiana | .. | 260 | ,, |
| Ferozepur Circle | .. | 299 | ,, |
| Fazilka Circle | .. | 138 | ,, |
| Patiala | .. | 283 | ,, |
| Bhatinda | .. | 291 | ,, |
| Sangrur | .. | 269 | ,, |
| Rupar | .. | 166 | ,, |
| Total | | 3025 | ,, |

# PUNJAB VIDHAN SABHA
## DEBATES

*8th December, 1967*

Vol. II, No. 6

OFFICIAL REPORT

CONTENTS

*Friday, the 8th December, 1967*



Punjab Vidhan Sabha, Chandigarh

Price : Rs. 0 95 P

*ERRATA*

to

**Punjab Vidhan Sabha**

*Debates*

*Vol. II, No. 6, dated the 8th December, 1967.*

| *Read* | *For* | *Page* | *Line* |
|---|---|---|---|
| ਯੂਨਾਨੀਮਸ | ਯੂਨਨੀਮਸ | (6)4 | 2 |
| ਕਾਨਫੀਡੈਂਸ | ਕਾਨਫੀਂਡਜ | (6)4 | 22 |
| ਕੋਈ ਮੈਂਬਰ ਆਫ ਦੀ | ਮੈਂਬਰ ਆਫ ਦੀ | (6)5 | 5 |
| ਪੈਨਲ ਆਫ ਦੀ ਚੇਅਰਮੈਨ | ਪਨਲ | | |
| ਕਾਨਫੀਡੈਂਸ | ਕਾਨਫੀਡੇਸ | (6)7 | 11 |
| ਚਲਾਉਂਦੇ ਹਨ | ਚਲਾਊਂਦਾ ਹੈ | (6)6 | 9th from below |

# PUNJAB VIDHAN SABHA

*Friday, the 8th December, 1967*

The Vidhan Sabha met in the Hall of the Vidhan Ehavan, Sector 1, Chandigarh, at 9-30. A. M. of the Clock. Mr. Speaker (Lt. Col. Joginder Singh Mann) in the Chair.

---

## QUESTION HOUR (DISPENSED WITH)

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਕੱਲ ਇਹ ਫ਼ੈਸਲਾ ਹੋਇਆ ਸੀ ਕਿ ਅੱਜ ਕੁਐਸਚਨ ਆਵਰ ਡਿਸਪੈਂਸ ਵਿਦ ਕਰ ਦਿਉਗੇ ਔਰ ਡਿਪਟੀ ਸਪੀਕਰ ਦੀ ਹੀ ਈਲੈਕਸ਼ਨ ਹੋਵੇਗੀ ।

**Mr. Speaker**: Is it the wish of the House that the Question Hour be dispensed with ?

**Voices** : Yes.

**Mr. Speaker** : The Question Hour is dispensed with.

**ਡਾਕਟਰ ਬਲਦੇਵ ਪ੍ਰਕਾਸ਼** : ਗੌਰਮੈਂਟ ਹੀ ਕੋਈ ਨਹੀਂ, ਸਵਾਲਾਂ ਦੇ ਜਵਾਬ ਕਿਸ ਨੇ ਦੇਣੇ ਹਨ ?

**ਮੁੱਖ ਮੰਤਰੀ** : ਅਸੀਂ ਤਾਂ ਪਹਿਲਾਂ ਵੀ ਸਜਦਾ ਕਰਦੇ ਸਾਂ ਔਰ ਹੁਣ ਵੀ ਕਰਦੇ ਹਾਂ ਔਰ ਅਗਰ ਤੁਸਾਂ ਇਸ ਤਰ੍ਹਾਂ ਦੀ ਭਾਸ਼ਾ ਵਰਤਣੀ ਸ਼ੁਰੂ ਕਰ ਦਿਤੀ ਤਾਂ ਸਾਨੂੰ ਵੀ ਸੋਚਣਾ ਪਵੇਗਾ ।

---

## ELECTION OF THE DEPUTY SPEAKER

**Mr. Speaker** : Now we take up 'Election of the Deputy Speaker'.

**Sardar Gian Singh Rarewala** : Sir, I beg to move —

> That Sardar Baldev Singh, a Member of the Punjab Legislative Assembly, who is present in the House, be elected as Deputy Speaker of the House.

**Sardar Gurnam Singh** : Speaker Sahib, I feel that this Election of the Deputy Speaker should be unanimous. (*Cheers*)

**Mr. Speaker** : Who is going to second it ?

**Pandit Mohan Lal** : Sir, I second the proposal made by Sardar Gian Singh Rarewala.

**Mr. Speaker** : Motion moved—

> That Sardar Baldev Singh, a Member of the Punjab Legislative Assembly, who is present in the House, be elected as Deputy Speaker of the House.

**ਸ੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਤੁਸੀਂ ਪੁੱਛ ਤਾਂ ਲਉ ਕਿ ਕੀ ਹੋਰ ਕੋਈ ਪਰੋਪੋਜ਼ਲ ਹੈ ।

**ਉਦਯੋਗ ਮੰਤਰੀ** (ਸ੍ਰੀ ਬਿਸ਼ੰਬਰ ਨਾਥ ਮੱਕੜ) ਕੀ ਤੁਹਾਨੂੰ ਆਪਣੇ ਲੀਡਰ ਉਤੇ ਵਿਸ਼ਵਾਸ ਨਹੀਂ?

**Mr. Speaker** : Is there any other proposal ?

(*None of the hon. Members rose*)

Since there is no other proposal, I declare that Sardar Baldev Singh has been elected unanimously as the Deputy Speaker of this House.

(*Cheers*)

Now I call upon Sardar Baldev Singh to take his seat as Deputy Speaker.

(*At this stage Sardar Baldev Singh occupied the seat reserved for the Deputy Speaker*)

(*Cheers*)

**ਸ੍ਰੀ ਲਾਲ ਚੰਦ ਸੱਬਰਵਾਲ** (ਜਲੰਧਰ-ਉੱਤਰ): ਸਪੀਕਰ ਸਾਹਿਬ, ਮੈਂ ਡਿਪਟੀ ਸਪੀਕਰ ਸਾਹਿਬ ਦੀ ਤਾਰੀਫ਼ ਵਿਚ ਕੁਝ ਕਹਿਣਾ ਚਾਹੁੰਦਾ ਹਾਂ । ..

**ਇਕ ਆਵਾਜ਼** : ਸ਼ਰਧਾਂਜਲੀ ਭੇਂਟ ਕਰਨਾ ਚਾਹੁੰਦੇ ਹਾਂ ਡਿਪਟੀ ਸਪੀਕਰ ਸਾਹਿਬ ਨੂੰ। (ਵਿਘਨ)

**ਸ੍ਰੀ ਬਲਰਾਮਜੀ ਦਾਸ ਟੰਡਨ** : ਜਿਹੜੇ ਮਰ ਗਏ ਉਨ੍ਹਾਂ ਨੂੰ ਸ਼ਰਧਾਂਜਲੀ ਔਰ ਜਿਹੜੇ ਆਏ ਉਨ੍ਹਾਂ ਦਾ ਸਵਾਗਤ । (ਸ਼ੋਰ)

**ਮੁੱਖ ਮੰਤਰੀ** : ਸੋਮਵਾਰ ਸਵੇਰੇ ਵੇਖਣਾ ਚਾਰ ਬੰਦੇ ਹੋਰ ਨਹੀਂ ਹੋਣੇ ਉਨ੍ਹਾਂ ਬੈਂਚਾਂ ਤੇ।

**ਸ੍ਰੀ ਲਾਲ ਚੰਦ ਸੱਬਰਵਾਲ** : ਸਪੀਕਰ ਸਾਹਿਬ, ਇਹ ਬੜੀ ਅੱਛੀ ਕਨਵੈਨਸ਼ਨ ਹੈ ਔਰ ਪਿਛਲੀ ਦਫਾ ਵੀ ਸਾਡੇ ਹਾਊਸ ਨੇ ਡਿਪਟੀ ਸਪੀਕਰ ਨੂੰ ਯੂਨੈਨੀਮਸਲੀ ਚੁਣਿਆ ਸੀ ਔਰ ਹੁਣ ਵੀ ਜਦ ਇਹ ਆਫਿਸ ਖਾਲੀ ਹੋਇਆ ਹੈ ਤਾਂ ਯੂਨੈਨੀਮਸਲੀ ਚੁਣਿਆ ਹੈ । ਮੈਂ ਸਮਝਦਾ ਹਾਂ ਕਿ ਜਦ ਸਰਦਾਰ ਬਲਦੇਵ ਸਿੰਘ ਡਿਪਟੀ ਸਪੀਕਰ ਬਣ ਗਏ ਹਨ ਤਾਂ ਉਨ੍ਹਾਂ ਦਾ ਇਕ ਅਨਕੰਟਰੋਵਰਸ਼ਲ ਫਿਗਰ ਦੇ ਤੌਰ ਤੇ ਸਾਨੂੰ ਇਹਤਰਾਮ ਕਰਨਾ ਚਾਹੀਦਾ ਹੈ । ਇਸ ਆਫਿਸ ਲਈ ਇਕ ਜੈਂਟਲਮੈਨ ਦੀ ਸੀਲੈਕਸ਼ਨ ਹੋਈ ਹੈ ਔਰ ਮੈਂ ਸਮਝਦਾ ਹਾਂ ਕਿ ਹਾਊਸ ਦੇ ਸਾਰੇ ਸੈਕਸ਼ਨਜ਼ ਨੂੰ ਉਨ੍ਹਾਂ ਤੇ ਵਿਸ਼ਵਾਸ ਹੋਵੇਗਾ ਔਰ ਮੈਂ ਉਮੀਦ ਰਖਦਾ ਹਾਂ ਕਿ ਉਹ ਇਸ ਵਿਸ਼-ਵਾਸ਼ ਦੀ ਰਕਸ਼ਾ ਕਰਨ ਦੀ ਕੋਸ਼ਿਸ਼ ਕਰਨਗੇ ।

ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਕ ਅਰਜ਼ ਜ਼ਰੂਰ ਕਰਾਂਗਾ । ਮੈਂ ਸਮਝਦਾ ਹਾਂ ਕਿ ਸਾਡੇ ਸਰਦਾਰ ਲਛਮਣ ਸਿੰਘ ਗਿੱਲ ਹੋਰਾਂ ਨੂੰ ਇਹ ਸੋਚ ਲੈਣਾ ਚਾਹੀਦਾ ਹੈ ਕਿ ਇਹ ਉਨ੍ਹਾਂ ਦੀ ਪਹਿਲੀ ਸ਼ਿਕਸਤ ਹੈ । ਮੈਂ ਇਸ ਤੋਂ ਅੱਗੇ ਕੁਝ ਹੋਰ ਨਹੀਂ ਕਹਿੰਦਾ । ਇਹ ਤੁਸੀਂ ਵੀ ਜਾਣਦੇ ਹੋ ਔਰ ਸਾਰਾ ਹਾਊਸ ਜਾਣਦਾ ਹੈ । ਮੈਂ ਇਹ ਵੀ ਕਹਾਂਗਾ ਕਿ ਰਾੜੇਵਾਲਾ ਸਾਹਿਬ

ਨੂੰ ਸਮਝ ਲੈਣਾ ਚਾਹੀਦਾ ਹੈ ਕਿ ਲੋਕਾਂ ਦਾ ਖ਼ਿਆਲ ਇਹ ਬਣ ਗਿਆ ਹੈ ਕਿ ਕਾਂਗਰਸ ਗੱਦੀਆਂ ਦੀ ਭੁੱਖੀ ਹੈ। ਉਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਉਨ੍ਹਾਂ ਦਾ ਨੰਬਰ ਕੋਈ ਟਿਕਣ ਵਾਲਾ ਨਹੀਂ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਸਰਦਾਰ ਬਲਦੇਵ ਸਿੰਘ ਨੂੰ ਵਧਾਈ ਦਿੰਦਾ ਹਾਂ।

**ਸਰਦਾਰ ਗੁਰਬਚਨ ਸਿੰਘ** (ਸੁਨਾਮ) : ਮੈਂ ਸਰਦਾਰ ਬਲਦੇਵ ਸਿੰਘ ਨੂੰ ਵਧਾਈ ਦਿੰਦਾ ਹੋਇਆ ਸਿਰਫ਼ ਇਤਨਾਂ ਹੀ ਕਹਿਣਾ ਚਾਹੁੰਦਾ ਹਾਂ ਕਿ ਬੜੀ ਅਜੀਬ ਗੱਲ ਹੈ ਕਿ ਇਕ ਪਾਸੇ ਤਾਂ ਕਾਂਗਰਸ ਇਹ ਕਹਿੰਦੀ ਹੈ ਕਿ ਜਿਹੜੇ ਉਨ੍ਹਾਂ ਦੀ ਪਾਰਟੀ ਛੱਡ ਗਏ ਸੀ ਉਨ੍ਹਾਂ ਨੂੰ ਮਨਿਸਟਰ ਨਹੀਂ ਬਣਾਉਣਾ ਔਰ ਦੂਸਰੇ ਪਾਸੇ ਜਿਹੜਾ ਅਕਾਲੀਆਂ ਵਿਚੋਂ ਆਇਆ ਉਸ ਨੂੰ ਡਿਪਟੀ ਸਪੀਕਰ ਬਣਾ ਦਿਤਾ ਹੈ। ਤੁਸੀਂ ਖ਼ੁਦ ਹੀ ਦੇਖ ਲਉ ਕਿ ਇਨ੍ਹਾਂ ਦੀ ਪਾਲਿਸੀ ਕਿਧਰ ਜਾ ਰਹੀ ਹੈ।

**ਮੁੱਖ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਸਪੀਕਰ ਸਾਹਿਬ, ਸਾਨੂੰ ਸਾਰਿਆਂ ਨੂੰ ਬੜੀ ਖ਼ੁਸ਼ੀ ਹੈ ਕਿ ਇਸ ਹਾਊਸ ਨੇ ਸਰਦਾਰ ਬਲਦੇਵ ਸਿੰਘ ਜੀ ਨੂੰ, ਜੋ ਇਕ ਐਡਵੋਕੇਟ ਨੇ, ਡਿਪਟੀ ਸਪੀਕਰ ਚੁਣਿਆ ਹੈ। ਚੂੰਕਿ ਸਾਰੇ ਹਾਊਸ ਨੇ ਉਨ੍ਹਾਂ ਨੂੰ ਮੁਤਫ਼ਿਕਾ ਤੌਰ ਤੇ ਚੁਣਿਆ ਹੈ ਇਸ ਲਈ ਇਹ ਮੁਸਲੱਮਾ ਗੱਲ ਹੈ ਕਿ ਉਹ ਬਹੁਤ ਕਾਬਲੀਅਤ ਦੇ ਮਾਲਿਕ ਹਨ ਔਰ ਉਨ੍ਹਾਂ ਨੂੰ ਸਾਰੇ ਹਾਊਸ ਦਾ ਭਰੋਸਾ ਹਾਸਲ ਹੈ। (ਇਕ ਆਵਾਜ਼ : ਜਿਨ੍ਹਾਂ ਨੂੰ ਮਾਰਿਆ ਸੀ।) ਮੈਂ ਵਿਸ਼ਵਾਸ ਦਿਵਾਂਉਂਦਾ ਹਾਂ ਕਿ ਚੇਅਰ ਦੀ ਇਜ਼ੱਤ ਕਰਨਾ ਸਾਡਾ ਸਾਰਿਆਂ ਦਾ ਧਰਮ ਹੈ, ਫ਼ਰਜ਼ ਹੈ ਖਾਸ ਤੌਰ ਤੇ ਰੂਲਿੰਗ ਪਾਰਟੀ ਜਿਹੜੀ ਹੈ ਉਹ ਉਨ੍ਹਾਂ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਉਂਦੀ ਹੈ ਕਿ ਅਸੀਂ ਉਨ੍ਹਾਂ ਦੀਆਂ ਰੂਲਿੰਗਜ਼ ਔਰ ਹੁਕਮ ਹਰ ਵਕਤ ਬਜਾ ਲਿਆਵਾਂਗੇ।

ਜਿੱਥੋਂ ਤਕ ਮੇਰੇ ਭਰਾ ਨੇ ਕਿਹਾ ਹੈ ਕਿ ਇਹ ਗਿੱਲ ਦੀ ਪਹਿਲੀ ਸ਼ਿਕਸ਼ਤ ਹੈ, ਮੈਂ ਸਮਝਦਾ ਹਾਂ ਕਿ ਇਹ ਸਾਡੀ ਪਹਿਲੀ ਫ਼ਤਿਹ ਹੈ। (ਸਰਕਾਰੀ ਬੈਂਚਾਂ ਵੱਲੋਂ ਪ੍ਰਸ਼ੰਸਾ)।

ਉਹ ਇਸ ਵਾਸਤੇ ਕਿ ਜਿਥੇ ਪੰਜਾਬ ਦੇ ਹਾਲਾਤ ਐਸੇ ਭਿਆਨਕ ਸ਼ਕਲ ਅਖਤਿਆਰ ਕਰ ਚੁਕੇ **ਸੀ**, ਉਸ ਸਰਕਾਰ ਤੋਂ ਲੋਕ ਇਤਨੇ ਮਾਯੂਸ ਹੋ ਚੁਕੇ ਸਨ, ਮਜ਼ਦੂਰ ਔਰ ਕਾਰਖਾਨੇ-ਦਾਰਾਂ ਦੇ ਦਰਮਿਆਨ ਇਤਨਾ ਗਹਿਰਾ ਝਗੜਾ ਪੈ ਚੁਕਿਆ ਸੀ, **ਸਰਕਾਰ** ਦੇ ਹਰ ਇਕ ਇੰਪਾਰਟੈਂਟ ਹਿੱਸੇ ਵਿਚ ਐਸੇ ਸੈਲ ਬਣ ਚੁਕੇ ਸੀ, ਕਿ ਜਿੱਥੋਂ ਇਕ ਖ਼ਤਰਾ ਮਹਿਸੂਸ ਕੀਤਾ ਜਾਂਦਾ ਸੀ ਸਾਰਿਆਂ ਨੂੰ, ਜਨਤਾ ਨੂੰ ਐਸੀ ਸਰਕਾਰ ਤੋਂ ਬਚਾਉਣ ਲਈ ਅਸੀਂ ਸਾਰਿਆਂ ਨੇ ਰਲ ਕੇ ਇਹ ਪਾਰਟੀ ਬਣਾਈ ਔਰ ਇਸ ਪਾਰਟੀ ਦੀ ਅਨਕੰਡੀਸ਼ਨਲ ਸਪੋਰਟ ਕਾਂਗਰਸ ਪਾਰਟੀ ਨੇ ਕੀਤੀ। ਇਸ ਤੋਂ ਇਹ ਗੱਲ ਵੀ ਸਿੱਧ ਹੋ ਗਈ ਕਿ ਸਾਡੇ ਵਿਚੋਂ ਕੋਈ ਵੀ ਆਦਮੀ ਖੜਾ ਹੋਏ ਅਸੀਂ ਮੁਸਲੱਮਾ ਤੌਰ ਤੇ, ਮਜਮੂਈ ਤੌਰ ਤੇ ਇਕ ਹਾਂ ਔਰ ਇਕ ਹੋ ਕੇ ਦੇਸ ਦੀ ਸੇਵਾ ਕਰਨੀ ਚਾਹੁੰਦੇ ਹਾਂ, ਉਨ੍ਹਾਂ ਬੁਰਾਈਆਂ ਨੂੰ ਦੂਰ ਕਰਨਾ ਚਾਹੁੰਦੇ ਹਾਂ ਜਿਹੜੀਆਂ **8** ਮਹੀਨਿਆਂ ਤੋਂ ਇਸ ਸਟੇਟ ਵਿਚ ਘਰ ਕਰ ਗਈਆ ਸਨ। ਲਾ ਐਂਡ ਆਰਡਰ ਦੀ ਜਿਹੜੀ ਹਾਲਤ ਸੀ ਉਹ ਤਰਸਯੋਗ ਸੀ ਉਸ ਦੀ ਇਕ ਹੀ ਨਿਸ਼ਾਨੀ ਦਸਦਾ ਹਾਂ ਕਿ ਜਿਸ ਦਿਨ ਦੀ ਉਹ ਗੌਰਮਿੰਟ ਫਾਲ ਹੋਈ ਉਸੇ ਦਿਨ ਤੋਂ..

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** : ਆਨ ਏ ਪੁਆਇੰਟ ਆਫ ਆਰਡਰ, ਸਰ। ਜੇ ਅੱਜ ਦੀ ਸਿਟਿੰਗ ਪਿਛਲੀ ਮਨਿਸਟਰੀ ਦੇ ਗੀਤੜੇ ਲਈ ਲਗਾਈ ਗਈ ਹੈ ਤਾਂ ਅਸੀਂ ਇਸ ਦੇ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਲਈ ਤਿਆਰ ਹਾਂ। ਇਥੇ ਸਾਰੀ ਗੱਲ ਬੜੀ ਅੱਛੀ ਹੋ ਗਈ, ਡਿਪਟੀ ਸਪੀਕਰ ਦੀ ਇਲੈਕਸ਼ਨ ਵੀ ਯੂਨਨੀਮਸ ਹੋ ਗਈ। ..

**ਮੁੱਖ ਮੰਤਰੀ :** ਅੱਛਾ ਮੁਕਾ ਦਿੰਦਾ ਹਾਂ। ਇਹ ਗੱਲਾਂ ਫੇਰ ਜਦ ਮੌਕਾ ਆਏਗਾ ਕਰ-ਲਵਾਂਗੇ। ਇਸ ਵਕਤ ਮੈਂ ਮਜਮੂਈ ਤੌਰ ਤੇ ਸਰਦਾਰ ਬਲਦੇਵ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਸ ਨੌਜਵਾਨ ਉਮਰ ਵਿਚ ਉਨ੍ਹਾਂ ਨੇ ਸਾਰੇ ਹਾਊਸ ਦਾ ਇਤਬਾਰ ਜਿਤ ਲਿਆ ਹੈ ਔਰ ਮੈਨੂੰ ਉਮੀਦ ਹੈ ਆਪਣੇ ਕੰਮ ਦੇ ਨਾਲ ਇਸ ਇਤਬਾਰ ਨੂੰ ਕਾਇਮ ਰਖਣਗੇ, ਹਾਊਸ ਵਿਚ ਜਿਹੜੀਆਂ ਡਿਪਟੀ ਸਪੀਕਰ ਔਰ ਸਪੀਕਰ ਦੀਆਂ ਰਵਾਯਾਤ ਹਨ ਉਨ੍ਹਾਂ ਨੂੰ ਬਰਕਰਾਰ ਰੱਖਣਗੇ। ਮੈਂ ਇਕ ਵੇਰ ਫਿਰ ਉਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਨਿਹਾਇਤ ਅੱਛੀ ਤਰ੍ਹਾਂ ਨਾਲ ਉਨ੍ਹਾਂ ਨੂੰ ਐਸਿਸਟ ਕਰਾਂਗੇ। (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ।)

**ਆਪੋਜ਼ੀਸ਼ਨ ਵਲੋਂ ਇਕ ਆਵਾਜ਼** : ਅੱਗੇ ਤਾਂ ਉਸ ਨੂੰ ਇਥੇ ਕੁਟਵਾਇਆ ਸੀ ਹੁਣ ਕਿਥੇ ਕੁਟਵਾਣਾ ਹੈ ? (ਸ਼ੋਰ)

**ਸਰਦਾਰ ਗਿਆਨ ਸਿੰਘ ਰਾੜੇਵਾਲਾ** (ਪਾਇਲ) : ਸਪੀਕਰ ਸਾਹਿਬ, ....

**ਮੁੱਖ ਮੰਤਰੀ** : ਉਹ ਬੜਾ ਸਿਆਣਾ ਹੈ ਉਹ ਜਾਣਦਾ ਹੈ ਕਿ ਜਿਸ ਦੀ ਸ਼ਕਲ ਮੋਮਨਾਂ ਵਾਲੀ ਹੋਵੇ ਉਸ ਦੇ ਕੰਮ ਕਿਸ ਤਰ੍ਹਾਂ ਦੇ ਹੁੰਦੇ ਹਨ ....

**ਇਕ ਆਵਾਜ਼** : ਔਰ ਜਿਸ ਦੀ ਸ਼ਕਲ ਹੀ ਕਾਫ਼ਰਾਂ ਵਾਲੀ ਹੋਵੇ, ਉਹ ? ..... (ਸ਼ੋਰ)।

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਸਪੀਕਰ ਸਾਹਿਬ, ਮੈਂ ਸਰਦਾਰ ਬਲਦੇਵ ਸਿੰਘ ਨੂੰ ਇਸ ਮੁਤਫ਼ਿਕਾ ਇੰਤਖ਼ਾਬ ਉਤੇ ਮੁਬਾਰਕਬਾਦ ਦਿੰਦਾ ਹਾਂ। ਮੈਨੂੰ ਖੁਸ਼ੀ ਹੈ ਕਿ ਅੱਜ ਇਸ ਹਾਊਸ ਦੀ ਕਾਰਵਾਈ ਨਿਹਾਇਤ ਖੁਸ਼ਗਵਾਰ ਫ਼ਿਜਾ ਵਿਚ ਸ਼ੁਰੂ ਹੋਈ—ਉਸੇ ਫ਼ਿਜਾ ਦੇ ਅੰਦਰ ਜਿਸ ਦੇ ਮੁਤਅਲਕ ਅਸੀਂ ਬੜੇ ਖਾਹਿਸ਼ਮੰਦ ਸੀ ਔਰ ਕਲ੍ਹ ਕਈ ਘੰਟੇ ਡੈਲਿਬਰੇਸ਼ੰਜ਼ ਕਰਦੇ ਰਹੇ। ਮੈਨੂੰ ਉਮੀਦ ਹੈ ਕਿ ਸਰਦਾਰ ਬਲਦੇਵ ਸਿੰਘ, ਜਿਸ ਨੂੰ ਸਾਰੇ ਹਾਊਸ ਨੇ ਆਪਣਾ ਕਾਨਫ਼ੀਡੈਂਸ ਦਿੱਤਾ ਹੈ, ਉਹ ਇਸ ਹਾਊਸ ਦਾ ਕਾਨਫ਼ੀਡੈਂਸ ਆਪਣੇ ਕੰਮ ਦੇ ਨਾਲ ਜਿੱਤਣ ਦੀ ਕੋਸ਼ਿਸ ਕਰਨਗੇ। ਉਹ ਇਕ ਲਾ ਗਰੈਜੂਏਟ ਹਨ। ਕਾਂਸਟੀਚਿਊਸ਼ਨ ਔਰ ਇਸ ਵਿਧਾਨ ਸਭਾ ਦੇ ਰੂਲਜ਼ ਨੂੰ ਅੱਛੀ ਤਰ੍ਹਾਂ ਦੇ ਨਾਲ ਸਮਝਦੇ ਹਨ। ਮੈ ਉਨ੍ਹਾਂ ਤੋਂ ਆਸ ਰਖਾਂਗਾ ਕਿ ਉਹ ਬਤੌਰ ਡਿਪਟੀ ਸਪੀਕਰ ਬਿਲਕੁਲ ਨਿਰਪੱਖ ਹੋ ਕੇ ਇਸ ਹਾਊਸ ਦੀ ਅਤੇ ਇਸ ਚੇਅਰ ਦੀ ਇਜ਼ੱਤ ਵਧਾਉਣ ਦੀ ਕੋਸ਼ਿਸ ਕਰਨਗੇ ਇਨ੍ਹਾਂ ਲਫ਼ਜ਼ਾਂ ਨਾਲ ਮੈਂ ਉਨ੍ਹਾਂ ਨੂੰ ਫੇਰ ਵਧਾਈ ਦਿੰਦਾ ਹਾਂ।

**ਸਰਦਾਰ ਗੁਰਨਾਮ ਸਿੰਘ** (ਕਿਲਾ ਰਾਇਪੁਰ) : ਸਪੀਕਰ ਸਾਹਿਬ, ਇਹ ਇਕ ਅਜਿਹਾ ਸਮਾਂ ਹੈ ਜਦ ਕਿ ਡਿਪਟੀ ਸਪੀਕਰ ਦੀ ਚੋਣ ਮੁਤਫਿਕਾ ਤੌਰ ਤੇ ਹੋਈ ਹੈ। ਇਸ ਸਮੇਂ ਬਹੁਤ ਸਾਰੀਆਂ ਦੂਜੀਆਂ ਗੱਲਾਂ ਦੇ ਰੀਵੀਉ ਕਰਨ ਦੀ ਲੋੜ ਨਹੀਂ ਮਗਰ ਗਿੱਲ ਸਾਹਿਬ ਨੇ ਇਹੀ ਮੁਨਾਸਬ ਸਮਝਿਆ ਅਤੇ ਬਜਾਇ ਮੁਬਾਰਕਬਾਦ ਦੇਣ ਦੇ ਕਿਸੇ ਹੋਰ ਪਾਸੇ ਨੂੰ ਹੀ ਤੁਰ ਪਏ। ਮੈਂ ਉਸ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ। ਮੈਨੂੰ ਪਤਾ ਹੈ ਕਿ ਉਨ੍ਹਾਂ ਦਾ ਮਨ ਹਾਲੇ

ਤਾਈ ਸਰਦਾਰ ਬਲਦੇਵ ਸਿੰਘ ਵਲੋਂ ਸਾਫ ਨਹੀਂ ਹੈ । (ਤਾੜੀਆਂ) ਮੈਂ ਸਰਦਾਰ ਬਲਦੇਵ ਸਿੰਘ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਦੀ ਚੋਣ ਮੁਤਫਿਕਾ ਤੌਰ ਤੇ ਹੋਈ ਹੈ ਅਤੇ ਉਹ ਡਿਪਟੀ ਸਪੀਕਰ ਬਣੇ ਹਨ । ਗੋ ਡਿਪਟੀ ਸਪੀਕਰ ਆਪਣੀ ਪਾਰਟੀ ਵਿੱਚ ਹੀ ਰਹਿੰਦਾ ਹੈ ਪਰ ਮੈਨੂੰ ਯਕੀਨ ਹੈ ਕਿ ਜਦ ਵੀ ਉਹ ਇਸ ਕੁਰਸੀ ਤੇ ਬੈਠਣਗੇ ਤਾਂ ਸਾਰਿਆਂ ਨੂੰ ਇਕੋ ਜਿਹਾ ਹੀ ਸਮਝਣਗੇ । ਅਸੀਂ ਇਹ ਦੇਖਿਆ ਹੈ ਕਿ ਜਦ ਵੀ ਮੈਂਬਰ ਆਫ਼ ਦੀ ਪੈਨਲ ਉਸ ਕੁਰਸੀ ਤੇ ਜਾ ਕੇ ਬੈਠਿਆ ਹੈ ਤਾਂ ਉਸ ਦੇ ਖਿਆਲਾਤ ਇਸ ਤਰ੍ਹਾਂ ਦੇ ਹੋ ਜਾਂਦੇ ਹਨ ਕਿ ਉਹ ਜਿਵੇਂ ਕਿਸੇ ਪਾਰਟੀ ਦਾ ਮੈਂਬਰ ਹੀ ਨਹੀਂ ਹੈ । ਇਸੇ ਗੱਲ ਵਿੱਚ ਹਾਊਸ ਦੀ ਡਿਗਨਿਟੀ ਹੈ ਕਿ ਜਿਹੜਾ ਵੀ ਮੈਂਬਰ ਕੁਰਸੀ ਤੇ ਬੈਠੇ ਉਹ ਰੂਲਜ਼ ਦੀ ਸਚਾਈ ਅਨੁਸਾਰ ਇੰਟਰਪਰੈਟੇਸ਼ਨ ਕਰੇ ਅਤੇ ਮੈਂ ਯਕੀਨ ਰਖਦਾ ਹਾਂ ਕਿ ਸਰਦਾਰ ਬਲਦੇਵ ਸਿੰਘ ਜੋ ਇਕ ਕੁਆਲੀਫਾਈਡ ਨੌਜਵਾਨ ਹੈ ਉਹ ਆਪਣੀ ਰੈਪੂਟੇਸ਼ਨ ਇਸ ਕੁਰਸੀ ਤੇ ਜਾਕੇ ਵਧਾਉਣਗੇ । ਇਨ੍ਹਾਂ ਸ਼ਬਦਾਂ ਨਾਲ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ । (ਤਾੜੀਆਂ)

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਲੈਣਾ । ਮੈਂ ਸਰਦਾਰ ਬਲਦੇਵ ਸਿੰਘ ਨੂੰ ਵਧਾਈ ਦਿੰਦਾ ਹਾਂ ਇਸ ਗੱਲ ਲਈ ਕਿ ਇਨ੍ਹਾਂ ਨੇ ਬੜੀ ਸਿਦਕ ਦਿਲੀ ਨਾਲ, ਸਿਨਸੈਰੇਟੀ ਨਾਲ ਲਾਲੈਸਨੈਸ ਦਾ ਮੁਕਾਬਲਾ ਕੀਤਾ ... (ਤਾੜੀਆਂ) ਇਨ੍ਹਾਂ ਨੇ ਉਹ ਹਾਲਾਤ ਬਦਲ ਦਿੱਤੇ ਅਤੇ ਨਤੀਜਾ ਇਹ ਹੈ ਕਿ ਜਿਨ੍ਹਾਂ ਨੇ ਇਨ੍ਹਾਂ ਦੀ ਪਗੜੀ ਉਤਾਰੀ ਸੀ ਅਤੇ ਜਿਨ੍ਹਾਂ ਨੇ ਇਨ੍ਹਾਂ ਨੂੰ ਕੁਟਿਆ ਮਾਰਿਆ ਸੀ ਉਹੀ ਅੱਜ ਸਪੋਰਟ ਕਰ ਰਹੇ ਹਨ ।

Swami Viveka Nand has said,—

'Nothing will resist truth, love and sincerity. Are you sincere and unselfish unto death?

Then fear not, not even death.'

**ਸਰਦਾਰ ਹਰਚਰਨ ਸਿੰਘ ਹੁਡਿਆਰਾ** (ਜ਼ੀਰਾ) : ਸਪੀਕਰ ਸਾਹਿਬ, ਮੈਂ ਆਪਣੇ ਨੌਜਵਾਨ ਦੋਸਤ ਸਰਦਾਰ ਬਲਦੇਵ ਸਿੰਘ ਜੀ ਨੂੰ ਜੋ ਸਰਵਸੰਮਤੀ ਨਾਲ ਡਿਪਟੀ ਸਪੀਕਰ ਦੇ ਅਹੁਦੇ ਤੇ ਮੁੰਤਖ਼ਿਬ ਹੋਏ ਹਨ, ਵਧਾਈ ਦਿੰਦਾ ਹਾਂ ਅਤੇ ਨਾਲ ਹੀ ਇਸ ਹਾਊਸ ਨੂੰ ਅਤੇ ਆਪੋਜ਼ੀਸ਼ਨ ਨੂੰ ਵੀ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇਸ ਵਿੱਚ ਮਿਲਵਰਤਨ ਦੇ ਕੇ ਇਹ ਚੋਣ ਮੁਤਫਿਕਾ ਤੌਰ ਤੇ ਕਰਵਾਈ ਹੈ । ਮੈਂ ਸਾਰੇ ਸੱਜਣਾਂ ਦਾ ਧੰਨਵਾਦ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਅਗੇ ਨੂੰ ਵੀ ਇਥੇ ਕਾਰਵਾਈ ਇਸੇ ਤਰ੍ਹਾਂ ਚਲੇਗੀ । ਇਨ੍ਹਾਂ ਲਫਜ਼ਾਂ ਨਾਲ ਮੈਂ ਸਰਦਾਰ ਬਲਦੇਵ ਸਿੰਘ ਨੂੰ ਵਧਾਈ ਦਿੰਦਾ ਹਾਂ ।

**ਚੌਧਰੀ ਦਰਸ਼ਨ ਸਿੰਘ** (ਆਦਮ ਪੁਰ) : ਸਪੀਕਰ ਸਾਹਿਬ, ਮੈਂ ਸਿਰਫ ਇਕ ਹੀ ਫਿਕਰਾ ਕਹਿਣਾ ਹੈ । ਸਪੀਕਰ ਸਾਹਿਬ, ਸਰਦਾਰ ਬਲਦੇਵ ਸਿੰਘ ਨੂੰ ਇਸ ਯੂਨੈਨੀਮਸ ਇਨਤਖ਼ਾਬ ਤੇ ਐਜ਼ ਡਿਪਟੀ ਸਪੀਕਰ, ਮੈਂ ਵਧਾਈ ਦਿੰਦਾ ਹਾਂ ਅਤੇ ਇਸ ਗੱਲ ਤੇ ਵੀ ਵਧਾਈ ਦਿੰਦਾ ਹਾਂ ਕਿ ਅਗਰ ਮੇਰਾ ਖ਼ਿਆਲ ਦਰੁਸਤ ਹੈ he is the youngest Deputy Speaker of the House and he is highly qualified.

ਅਤੇ ਇਸ ਇਲੈਕਸ਼ਨ ਦੇ ਬਾਅਦ ਜਿਵੇਂ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਿਹਾ ਹੈ ਕਿ ਜਦੋਂ ਕੋਈ ਮੈਂਬਰ ਆਪ ਦੀ ਚੇਅਰ ਤੇ ਬੈਠਦਾ ਹੈ ਤਾਂ ਉਹ ਪਾਰਟੀ ਲੈਵਲ ਤੋਂ ਉਪਰ ਉਠਕੇ

[ਚੌਧਰੀ ਦਰਸ਼ਨ ਸਿੰਘ]

ਰੂਲਜ਼ ਅਤੇ ਪਰੋਸੀਜਰ ਦੇ ਮੁਤਾਬਿਕ ਹਾਊਸ ਦੀ ਡਿਗਨਿਟੀ ਅਤੇ ਸ਼ਾਨ ਨੂੰ ਮੇਨਟੇਨ ਕਰਨ ਲਈ ਅਤੇ ਆਲਾ ਟਰੈਡੀਸ਼ਨਜ਼ ਕਾਇਮ ਕਰਨ ਲਈ ਚੰਗੇ ਤੋਂ ਚੰਗੇ ਰੂਲਿੰਗਜ਼ ਦਿੰਦਾ ਹੈ, ਮੈਨੂੰ ਯਕੀਨ ਹੈ ਕਿ ਆਪ ਭੀ ਆਪਣੀ ਯੁਨੈਨੀਮਸ ਇਲੈਕਸ਼ਨ ਦੇ ਬਾਅਦ ਹਾਊਸ ਦੀ ਡਿਗਨਿਟੀ ਨੂੰ ਮੇਨਟੇਨ ਕਰੋਗੇ ਅਤੇ ਬਹੁਤ ਚੰਗੀ ਤਰ੍ਹਾਂ ਕੰਮ ਕਰੋਗੇ ।

**ਸ਼੍ਰੀ ਸਪੀਕਰ** : ਆਨਰੇਬਲ ਮੈਂਬਰ ਸਾਹਿਬਾਨ, ਮੈਂ ਅੱਜ ਆਪ ਸਭ ਨੂੰ ਵਧਾਈ ਦਿੰਦਾ ਹਾਂ ਕਿ ਆਪ ਨੇ ਇਹ ਚੋਣ ਸਰਵਸੰਮਤੀ ਨਾਲ ਕੀਤੀ ਹੈ (ਵਿਘਨ) When I am speaking, you should not interrupt like that. ਡਾਕਟਰ ਸਾਹਿਬ, ਮੈਂ ਆਪ ਨੂੰ ਵੀ ਬੇਨਤੀ ਕਰਾਂਗਾ ਕਿ ਜਦੋਂ ਸਪੀਕਰ ਬੋਲ ਰਿਹਾ ਹੋਵੇ ਤਾਂ ਆਪਨੂੰ ਵੀ ਚੇਅਰ ਦੀ ਡਿਗਨਿਟੀ ਮੇਨਟੇਨ ਕਰਨ ਲਈ ਇੰਟਰਪਟ ਨਹੀਂ ਕਰਨਾ ਚਾਹੀਦਾ । ਮੈਂ ਖੜਾ ਹੋਕੇ ਬੋਲ ਰਿਹਾ ਹਾਂ ਅਤੇ ਆਪ ਆਪਸ ਵਿੱਚ ਗੱਲਾਂ ਕਰ ਰਹੇ ਹੋ । ਆਪ ਤਾਂ ਪੜ੍ਹੇ ਲਿਖੇ ਹੋ । ਅਗਰ ਆਪ ਹੀ ਇਸ ਤਰ੍ਹਾਂ ਕਰੋਗੇ .... (I would offer my congratulations to all the hon. Members for the unanimous election of the Deputy Speaker.... (*Interruption*) When I am speaking you should not interrupt like that. I would request Doctor Sahib also that in order to maintain the dignity of the Chair he should not make interruptions when the Speaker is on his legs. I am on my legs and the hon. Members are talking to each other. They are all educated persons. If they behave in this manner .......)

**ਸ਼੍ਰੀ ਲਾਲ ਚੰਦ ਸੱਬਰਵਾਲ** : ਕਹਿ ਦਿਉ ਜੋ ਕਹਿਣ ਲਗੇ ਸੋ ।

**ਸ਼੍ਰੀ ਸਪੀਕਰ** : ਕੀ ਕਹਿਣ ਲਗਾ ਸਾਂ ? (What was I going to say ?)

**ਸ਼੍ਰੀ ਲਾਲ ਚੰਦ ਸੱਬਰਵਾਲ** : ਇਹ ਜੋ ਇਤਨੇ ਦਿਨਾਂ ਦੇ ਬਾਅਦ ਰੀਲੈਕਸੇਸ਼ਨ ਹੋਈ ਹੈ । (ਹਾਸਾ)

**ਸ਼੍ਰੀ ਸਪੀਕਰ** : ਹਾਂ, ਬੜੀ ਮਿਹਰਬਾਨੀ ਕਿ ਆਪ ਨੇ ਇਸ ਗੱਲ ਦਾ ਮੌਕਾ ਦਿੱਤਾ ਹੈ ਅਤੇ ਇਥੇ ਇਹ ਰੀਲੈਕਸੇਸ਼ਨ ਆਈ ਹੈ । ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਅਗੇ ਨੂੰ ਵੀ ਇਸ ਤਰ੍ਹਾਂ ਦੇ ਮੌਕੇ ਦਿੰਦੇ ਰਹੋਗੇ । (ਤਾੜੀਆਂ) ਸਰਦਾਰ ਬਲਦੇਵ ਸਿੰਘ ਇਕ ਚੰਗਾ ਹੋਣਹਾਰ ਨੌਜਵਾਨ ਹੈ ਅਤੇ ਮੈਂ ਉਮੀਦ ਕਰਦਾ ਹਾਂ ਕਿ ਜਿਸ ਤਰ੍ਹਾਂ ਇਸ ਹਾਊਸ ਦੀ ਰਵਾਇਤ ਹੈ ਕਿ ਡਿਪਟੀ ਸਪੀਕਰ ਅਤੇ ਸਪੀਕਰ ਪਾਰਟੀ ਤੋਂ ਅਲਗ ਹੋ ਕੇ ਹਾਊਸ ਨੂੰ ਚਲਾਉਂਦਾ ਹੈ ਇਸੇ ਤਰ੍ਹਾਂ ਇਹ ਵੀ ਚਲਾਉਣਗੇ ਅਤੇ ਪੂਰੀ ਤਰ੍ਹਾਂ ਮਿਹਨਤ ਕਰਕੇ ਇਕ ਚੰਗੇ ਡਿਪਟੀ ਸਪੀਕਰ ਸਾਬਤ ਹੋਣਗੇ । ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਅਤੇ ਸਾਰੇ ਹਾਊਸ ਨੂੰ ਵੀ ਮੁਬਾਰਕਬਾਦ ਦਿੰਦਾ ਹਾਂ ਕਿ ਇਨ੍ਹਾਂ ਨੂੰ ਬੜੇ ਚੰਗੇ ਢੰਗ ਨਾਲ ਚੁਣਿਆ ਹੈ । (Yes, I am thankful to the hon. Members for affording this opportunity and there is relaxation in the House. I hope they would afford such opportunities in future also. (Applause) Sardar Baldev Singh is a promising young man and I hope that he will conduct the proceedings of the House

in the same spirit in which the convention of the House that the Speaker and the Deputy Speaker, on election become non-party men, has been set up. I think that by dint of hard work he would acquit himself to be a good Deputy Speaker. I congratulate him as well as the whole House for holding this election in a dignified manner.)

(ਜਦੋਂ ਸਰਦਾਰ ਬਲਦੇਵ ਸਿੰਘ ਆਪਣੀ ਚੋਣ ਉਪਰੰਤ ਮਿਲੀ ਵਧਾਈ ਦੀਆਂ ਸਪੀਚਾਂ ਦਾ ਉਤਰ ਦੇਣ ਲਈ ਉਠੇ ਤਾਂ ਹਾਊਸ ਨੇ ਤਾੜੀਆਂ ਵਜਾ ਕੇ ਉਨ੍ਹਾਂ ਦਾ ਸਵਾਗਤ ਕੀਤਾ।)

**ਸ੍ਰੀ ਡਿਪਟੀ ਸਪੀਕਰ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਹਾਊਸ ਦੇ ਪਰੈਜ਼ੇਂਟ ਮੈਂਬਰਾਂ ਦਾ ਤਹਿ ਦਿਲ ਤੋਂ ਸ਼ੁਕਰੀਆ ਕਰਦਾ ਹਾਂ ਜਿਨ੍ਹਾਂ ਨੇ ਸਰਵਸੰਮਤੀ ਨਾਲ, ਬਿਨਾਂ ਕਿਸੇ ਭਿੰਨ ਭੇਦ ਦੇ ਆਪਣਾ ਕਨਫੀਡੈਂਸ ਮੈਨੂੰ ਦਿੱਤਾ ਹੈ ਅਤੇ ਯੂਨੈਨੀਮਸਲੀ ਇਸ ਹਾਊਸ ਦੀ ਸੇਵਾ ਲਈ ਬਤੌਰ ਡਿਪਟੀ ਸਪੀਕਰ ਦੇ ਇਲੈਕਟ ਕੀਤਾ।

ਦੂਜੀ ਗੱਲ ਇਹ ਕਹਿਣੀ ਹੈ ਕਿ ਮੈਂ ਵਿਸ਼ਵਾਸ ਦਿਵਾਉਂਦਾ ਹਾਂ, ਭਾਵੇਂ ਮੈਂ ਕਿਸੇ ਵੀ ਪਾਰਟੀ ਨੂੰ ਬੀਲਾਂਗ ਕਰਾਂ, ਹਾਊਸ ਨੇ ਮੈਨੂੰ ਜਿਸ ਔਹਦੇ ਤੇ ਨੀਅਤ ਕੀਤਾ ਹੈ, ਉਸ ਦੀਆਂ ਸਾਰੀਆਂ ਡੈਮੋਕਰੈਟਿਕ ਟਰੈਡੀਸ਼ਨਜ਼ ਕਾਇਮ ਰੱਖਣ ਦੀ ਖਾਤਰ, ਜਿਨ੍ਹਾਂ ਵੀ ਰਵਾਇਤ ਅਤੇ ਪ੍ਰੋਸੀਜਰ ਦੇ ਮੁਤਾਬਿਕ ਇਹ ਚਲਦਾ ਹੈ ਉਨ੍ਹਾਂ ਸਭ ਨੂੰ ਕਾਇਮ ਰੱਖਣ ਦੀ ਖਾਤਰ, ਮੈਂ ਪਾਰਟੀ ਲੈਵਲ ਤੋਂ ਉਪਰ ਉਠਕੇ ਹਾਊਸ ਦੀ ਸੇਵਾ ਕਰਾਂਗਾ। (ਤਾੜੀਆਂ) ਆਖਿਰ ਵਿੱਚ ਮੈਂ ਫਿਰ ਸਾਰੇ ਹਾਊਸ ਦਾ ਧੰਨਵਾਦ ਕਰਦਾ ਹਾਂ ਜਿਸ ਨੇ ਯੂਨੈਨੀਮਸਲੀ ਮੈਨੂੰ ਇਲੈਕਟ ਕਰਕੇ ਸੇਵਾ ਦਾ ਮੌਕਾ ਬਖਸ਼ਿਆ ਹੈ। (ਤਾੜੀਆਂ)

**ਸ੍ਰੀ ਅ. ਵਿਸ਼ਵਨਾਥਨ** : ਅਊਟ ਗੋਇੰਗ ਡਿਪਟੀ ਸਪੀਕਰ ਸਾਹਿਬ ਨੂੰ ਵੀ ਕੁਝ ਕਹਿਣ ਦਿਉ। (ਵਿਘਨ)

**Mr. Speaker** : The House stands adjourned till 9.30 A.M. on Monday.

**ਆਵਾਜ਼ਾਂ** : ਦੋ ਵਜੇ ਕਰ ਦਿਉ। .. .. (ਵਿਘਨ)

**Mr. Speaker** : The Council meets at 2-30 P. M.

**ਇਕ ਆਵਾਜ਼** : ਫਿਰ 6 ਵਜੇ ਕਰ ਲਉ।

ਸ੍ਰੀ ਸਪੀਕਰ : ਨਹੀਂ ਜੀ। (ਵਿਘਨ) No please.

**ਸ੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਸੈਸ਼ਨ ਸੋਮਵਾਰ ਨੂੰ ਸ਼ਾਮ ਨੂੰ ਛੇ ਵਜੇ ਕਰ ਲਉ ਅਸੀਂ ਰਾਤ ਦੇ 11.00 ਵਜੇ ਤਕ ਬੈਠਣ ਨੂੰ ਤਿਆਰ ਹਾਂ! (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਸੋਮਵਾਰ ਸਾਢੇ ਨੌ ਵਜੇ ਸਵੇਰੇ ਮੀਟ ਕਰਨ ਦੀ ਥਾਂ ਵਕਤ 10-00 ਵਜੇ ਕਰ ਲਉ। ਅਧਾ ਘੰਟਾ ਲੇਟ ਕਰ ਦਿਉ। ਕੌਂਸਲ ਵਾਲੇ ਵੀ ਅਧਾ ਘੰਟਾ ਲੇਟ ਸੈਸ਼ਨ ਉਸ ਦਿਨ ਸ਼ੁਰੂ ਕਰ ਲੈਣਗੇ।

**ਸ੍ਰੀ ਸਪੀਕਰ** : ਪਰ ਕੌਂਸਲ ਵਾਲਿਆਂ ਨੇ ਟਾਈਮ ਡੀਕਲੇਅਰ ਕਰ ਦਿੱਤਾ ਹੈ, ਉਸ ਨੂੰ ਨਹੀਂ ਬਦਲਿਆ ਜਾ ਸਕਦਾ । (ਵਿਘਨ) (But the Council has declared the time of their meeting which cannot be changed). (*Interruption.*)

**ਸ੍ਰੀ ਬਲਰਾਮਜੀ ਦਾਸ ਟੰਡਨ** । ਸ਼ਾਮ ਨੂੰ ਜੇ ਕਰ ਕੌਂਸਲ ਨੇ ਸਾਢੇ ਛੇ ਵਜੇ ਤਕ ਮੀਟ ਕਰਨਾ ਹੈ ਤਾਂ ਅਸੀਂ 7-00 ਵਜੇ ਤੋਂ ਸੈਸ਼ਨ ਨੂੰ ਸ਼ੁਰੂ ਕਰ ਸਕਦੇ ਹਾਂ । (ਵਿਘਨ)

**ਸ੍ਰੀ ਸਪੀਕਰ** : ਹਾਊਸ ਸੋਮਵਾਰ 11 ਦਸੰਬਰ, 1967, ਨੂੰ ਸਵੇਰੇ 10-00 ਵਜੇ ਮੀਟ ਕਰੇਗਾ ।

9.50 A.M.

(*At this stage the House adjourned till 10-00 A. M. on Monday the 11th December, 1967.*)

929 PVS—306—13-12-68—Pb. Govt. Press, Patiala.

# PUNJAB VIDHAN SABHA

## DEBATES

11th December, 1967

Vol. II—No. 7

## OFFICIAL REPORT

CONTENTS

Monday, the 11th December, 1967



Punjab Vidhan Sabha Secretariat, Chandigarh.

Price : Rs....4.20

# ERRATA

TO

PUNJAB VIDHAN SABHA DEBATES

DATED THE 11TH DECEMBER, 1967

VOL. II, No. 7

| Read | For | Page | Line |
|---|---|---|---|
| 68 | 48 | (7)1 | 7th from below |
| ਸਪੀਕਰ | ਸੰਪਿਕਰ | (7)2 | 6th from below |
| ਮੁੱਖ ਮੰਤਰੀ | ਮੁੰਖ ਮੰਤਰੀ | (7)2 | 6th from below |
| Irrigation | Irrigatio | (7)5 | 17th from below |
| ਡੀਪਾਰਟਮੈਂਟ | ਡੀਧਾਰਟਮੈਂਟ | (7)10 | 11 |
| ਚਾਹੁੰ ਦਾ | ਚਾਰੁੰ ਦਾ | (7)11 | 7 |
| ਮਨਿਸਟਰ | ਮਨਿਸਏਰ | (7)12 | 1 |
| ਸ਼ੰਪਿੰਗ | ਸੰਪਿੰਗ | (7)12 | 8th from below |
| Faith in your | Faith your | (7)12 | 7 |
| ਮਹਿਕਮਾ | ਸਹਿਕਮਾ | (7)13 | 6 |
| ਜਿਨ੍ਹਾਂ | ਜਿਨ੍ਹ | (7)18 | 6th from below |
| ਉਹ | ਉਰ | (7)19 | 9 |
| ਸੇਵਕਾਂ | ਮੇਵਕਾਂ | (7)20 | 4 |
| ੳੁਨ੍ਹਾਂ | ਉਨ੍ਹ | (7)20 | 16 |
| ਨਹੀਂ | ਨਰੀ | (7)20 | 2 |
| ਸਾਹਿਬ | ਸਾਸਿਬ | (7)32 | 8th from below |
| ਕਾਮਰੇਡ ਸਤਪਾਲ ਡਾਂਗ | ਸੱਤਪਾਲ ਡਾਂਗ | (7)33 | 1 |
| I will consider it | I wil it eronclisd | (7)36 | 15 |
| it | its | (7)41 | 20 |
| ਸੁਣ | ਹੁਣ | (7)42 | 13 |
| इस | इग | (7)42 | 8th from below |
| उल्लंघना | उलघंना | (7)42 | 26 and 28 |
| | | (7)43 | 5 |
| ਕਾਮਰੇਡ ਸੱਤਪਾਲ ਡਾਂਗ | ਸ਼੍ਰੀ ਕ ਮਰੇਡ ਸਤਪਾਲ ਡਾਂਗ | (7)46 | 5th from below |
| ਮੁੱਖ ਮੰਤਰੀ | ਮੂਖ ਮੰਤਰੀ | (7)49 | 3 |
| Suggested | Suggeseted | (7)49 | 14 |
| Comrade Satya Pal Dang | Shri Sat Pal Dang | (7)49 | 10th from below |
| does | docs | (7)51 | 8th from below |
| put | but | (7)53 | 18 |
| notice | noice | (7)57 | 6 |

| Read | For | Page | Line |
|---|---|---|---|
| Bill, 1967 | Bill 6-12-67 | (7)63 | 1 |
| चाहिये | चाहिने | (7)64 | 16th from below |
| थोड़ा | थोड़ | (7)65 | 3rd from below |
| ਪ੍ਰਾਰਥਨਾ | ਪ੍ਰਾਰਧਨਾ | (7)67 | 8 |
| ਹੁੰਦਾ | ਹੁੰ | (7)68 | 13 |
| ਕੈਬੀਨਟ ਵਿਚ ਕੀ | ਕੈਬਨਿਟ ਕੀ ਵਿੱਚ | (7)68 | 3rd from below |
| में | मैं | (7)69 | 4 |
| ਐਕਸਪਾਇਰ | ਐਕਪਾਇਰ | (7)71 | 7 |
| ਸਬੂਤ | ਬੂਤ | (7)72 | 10 |
| ਰਵੱਈਆ | ਰਵਇਆ | (7)76 | Last |
| ਦੀ | ਦਾ | (7)77 | 5 |
| ਦਾ | ਦੀ | (7)77 | 13th from below |
| ਬੜੀ | ਬੜਾ | (7)77 | 11th from below |
| ਸਾਹਿਬ | ਸਾਹਿਬ | (7)79 | 6 |
| ਜੀ | ਦੀ | (7)80 | 8th from below |
| ਕਿ | ਕਿਸ | (7)80 | 19 |
| में | मैं | (7)86 | Last line |
| के अच्छी | को | (7)88 | 11 |
| तक | तका | (7)89 | 12 |
| कार्यवाही | का | (7)91 | 4 |

# PUNJAB VIDHAN SABHA.

*Monday, the 11th December, 1967.*

The Vidhan Sabha met in the Hall of the Punjab Vidhan Bhawan, Sector 1, Chandigarh at 10.00 A. M. of the Clock, Mr. Speaker (Lieut. Col. Joginder Singh Mann) in the Chair.

---

## STARRED QUESTIONS AND ANSWERS

### PERSONS ARRESTED IN CONNECTION WITH THE MORCHA LAUNCHED FOR THE DEMOLITION OF 'AGAN KUNDS'.

*488. **Chaudhri Darshan Singh :** Will the Chief Minister be pleased to state :

(a) the total number of persons so far arrested in the State in connection with the morcha launched for the demolition of the Agan Kunds ;

(b) the total number of persons referred to in part (a) above who were arrested at the place where the morcha has been actually launched as well as the number of those who were arrested from other places alongwith the names of such places ?

S. **Lachhman Singh Gill** : (a) 86 till 1st November, 1967.

(b) 68 persons including one who surrendered in court at Amritsar, the place of Morcha, 4 at Tarn Taran, 12 at Ludhiana (including 5 of Delhi) 1 at Bhatinda and 1 at Sarawan, P. S. Kot Kapura.

[(ੳ) 1-11-67 ਤਕ 86.

(ਅ) ਮੋਰਚੇ ਦੀ ਥਾਂ ਅੰਮ੍ਰਿਤਸਰ ਵਿਚ 48 ਆਦਮੀ, ਇਨ੍ਹਾਂ ਵਿਚ ਇਕ ਉਹ ਆਦਮੀ ਵੀ ਸ਼ਾਮਲ ਹੈ ਜਿਸ ਨੇ ਆਪਣੇ ਆਪ ਨੂੰ ਅਦਾਲਤ ਵਿਚ ਹਾਜ਼ਰ ਕੀਤਾ, ਤਰਨ ਤਾਰਨ ਵਿਚ 4, ਲੁਧਿਆਣੇ ਵਿਚ 12 (ਜਿਨ੍ਹਾਂ ਵਿਚ ਦਿੱਲੀ ਦੇ 5 ਆਦਮੀ ਸ਼ਾਮਲ ਹਨ) ਬਠਿੰਡੇ ਵਿਚ ਇਕ ਅਤੇ ਸਰਾਵਾਂ ਥਾਣਾ ਕੋਟ ਕਪੂਰਾ ਵਿਚ 1]

**ਚੌਧਰੀ ਦਰਸ਼ਨ ਸਿੰਘ :** ਕੀ ਮੁੱਖ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੀ ਅਗਨ ਕੁੰਡ ਢਾਊ ਐਜੀਟੇਸ਼ਨ ਸੀ ਕੀ ਉਹ ਫਾਰ ਐਵਰ ਸਟਾਪ ਕਰ ਦਿੱਤੀ ਹੈ। ਜਾਂ ਉਹ

[ਚੌਧਰੀ ਦਰਸ਼ਨ ਸਿੰਘ]

ਗੁਰਨਾਮ ਸਿੰਘ ਮਨਿਸਟਰੀ ਢਾਉ ਐਜੀਟੇਸ਼ਨ ਸੀ, ਜਿਸ ਨੇ ਗੌਰਮੈਂਟ ਦੇ ਤਬਦੀਲ ਹੋ ਜਾਣ ਨਾਲ ਹੀ ਉਨ੍ਹਾਂ ਆਪਣੀ ਪਾਲੀ ਸੀ ਬਦਲ ਦਿੱਤੀ ਹੈ ਜੋ ਐਜੀਟੇਸ਼ਨ ਸਟਾਪ ਕਰ ਦਿੱਤੀ ਹੈ ?

**ਮੁੱਖ ਮੰਤਰੀ :** ਇਸ ਦਾ ਗੌਰਮੈਂਟ ਦੇ ਨਾਲ ਕੀ ਤਆਲੁਕ ਹੈ। ਅਗਰ ਕੋਈ ਐਜੀਟੇਸ਼ਨ ਕਰਨਾ ਚਾਹੁੰਦਾ ਹੈ ਤਾਂ ਕਰਦਾ ਹੈ, ਜੇ ਗ਼ਲਤ ਸਮਝਦਾ ਹੈ ਤਾਂ ਛਡ ਦਿੰਦਾ ਹੈ। ਗੌਰਮੈਂਟ ਇਸ ਦੇ ਵਿਚ ਨਹੀਂ ਆਉਂਦੀ।

**ਚੌਧਰੀ ਦਰਸ਼ਨ ਸਿੰਘ :** ਜਿਹੜੇ ਲੋਕਾਂ ਨੇ ਕਾਨੂੰਨ ਦੇ ਵਿਰੁਧ ਐਜੀਟੇਸ਼ਨ ਕੀਤੀ ਅਤੇ ਉਨ੍ਹਾਂ ਨੂੰ ਗਰਿਫਤਾਰ ਕੀਤਾ ਗਿਆ, ਉਨ੍ਹਾਂ ਨੂੰ ਹੁਣ ਹੀ ਰੀਲੀਜ਼ ਕਰਨ ਦੀ ਕੀ ਵਜਾਹ ਹੈ ? Have they tendered un-conditional apology ?

**ਮੁੱਖ ਮੰਤਰੀ :** ਉਨ੍ਹਾਂ ਨੂੰ ਲਾ ਐਂਡ ਆਰਡਰ ਖਰਾਬ ਕਰਨ ਦੇ ਸਬੰਧ ਵਿਚ ਗਰਿਫਤਾਰ ਕੀਤਾ ਗਿਆ ਸੀ ਅਤੇ ਹੁਣ ਜਦੋਂ ਕਿ ਲਾ ਐਂਡ ਆਰਡਰ ਸਿਚੁਏਸ਼ਨ ਅਤੇ ਪੰਜਾਬ ਦੀ ਪਾਲੀਟੀਕਲ ਸਿਚੁਏਸ਼ਨ ਠੀਕ ਹੋ ਗਈ ਹੈ ਤਾਂ ਉਨ੍ਹਾਂ ਨੂੰ ਰੀਲੀਜ਼ ਕਰ ਦਿੱਤਾ ਗਿਆ ਹੈ।

**ਚੌਧਰੀ ਦਰਸ਼ਨ ਸਿੰਘ :** ਸਾਰੇ ਕਿਸੇ ਸ਼ਰਤ ਤੇ ਰਿਹਾ ਹੋਏ ਹਨ ਜਾਂ ਬਗ਼ੈਰ ਸ਼ਰਤ ਤੇ ਰਿਹਾ ਹੋਏ ਹਨ ?

**Sardar Gurnam Singh** : How many have been released by the present Government ?

**Chief Minister** : Four.

**ਚੌਧਰੀ ਦਰਸ਼ਨ ਸਿੰਘ :** ਇਹ ਕਿਹੜਾ ਜਵਾਬ ਚੀਫ ਮਨਿਸਟਰ ਸਾਹਿਬ ਦਾ ਸਹੀ ਮੰਨਿਆ ਜਾਵੇ। ਇਕ ਪਾਸੇ ਤਾਂ ਉਹ ਕਹਿੰਦੇ ਹਨ ਕਿ 4 ਛੱਡ ਦਿੱਤੇ ਹਨ ਫੜੇ ਸਾਰੇ 68 ਸਨ ਅਤੇ ਦੂਸਰੇ ਪਾਸੇ ਕਹਿੰਦੇ ਹਨ ਕਿ ਸਾਰੇ ਛਡ ਦਿੱਤੇ ਹਨ। Which one is correct ?

**ਮੁੱਖ ਮੰਤਰੀ :** ਮੈਂ ਸਹੀ ਗਲ ਕੀਤੀ ਹੈ ਸਾਰੇ 68 ਗਰਿਫਤਾਰ ਹੋਇਆਂ ਵਿਚੋਂ ਸਿਰਫ ਚਾਰ ਸਨ ਜੋ ਰਹਿ ਗਏ ਸਨ। ਜਦੋਂ ਗੌਰਮੈਂਟ ਸੰਭਾਲੀ ਉਹ ਮੈਂ ਛਡ ਦਿੱਤੇ।

**ਪੰਡਿਤ ਮੋਹਨ ਲਾਲ :** ਸਪਿਕਰ ਸਾਹਿਬ, ਮੈਂ ਮੁੱਖ ਮੰਤਰੀ ਕੋਲੋਂ ਇਹ ਗੱਲ ਜਾਣਨੀ ਚਾਹੁੰਦਾ ਹਾਂ ਕਿ ਪਿਛਲੀ ਗੌਰਮੈਂਟ ਨੇ ਜਿਹੜਾ ਆਪਣਾ ਪਾਲੀਸੀ ਸਟੇਟਮੈਂਟ ਦਿੱਤਾ ਸੀ, ਉਸ ਵਿਚ ਕਈ ਪੁਆਇੰਟਸ ਦੀ ਇਕ ਲੰਬੀ ਲਿਸਟ ਤਿਆਰ ਕੀਤੀ ਸੀ, ਉਨ੍ਹਾਂ ਵਿਚ ਇਕ ਪੁਆਇੰਟ ਇਹ ਵੀ ਸੀ ਕਿ ਅਸੀਂ 107/151 ਕਿਸੇ ਪੁਲੀਟੀਕਲ ਪਰਪਜ਼ ਵਾਸਤੇ ਇਸਤੇਮਾਲ ਨਹੀਂ ਕਰਾਂਗੇ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੀ ਨੀਤੀ ਬਦਲ ਗਈ ਸੀ ਕਿ ਉਹ 107-151 ਵਿਚ ਗਰਿਫਤਾਰੀਆਂ ਕਰਨ ਲੱਗ ਪਏ ?

**ਮੁੱਖ ਮੰਤਰੀ :** ਇਸੇ ਕਰਕੇ ਤਾਂ ਉਹ ਗੌਰਮੈਂਟ ਮੈਨੂੰ ਬਦਲਣੀ ਪਈ ਕਿਉਂਕਿ ਉਹ ਆਪਣੀ ਅਸ਼ੋਰੈਂਸ ਤੇ ਕਾਇਮ ਨਹੀਂ ਰਹੇ ।

**ਕਾਮਰੇਡ ਭਾਨ ਸਿੰਘ ਭੌਰਾ :** ਕੀ ਤੁਸੀਂ ਹੁਣ 107/151 ਦੀ ਥਾਂ 186 ਦਫਾ ਵਰਤਿਆ ਕਰੋਗੇ ?

**ਮੁੱਖ ਮੰਤਰੀ :** ਜੇਕਰ ਕੋਈ ਇਸ ਦਫਾ ਅਧੀਨ ਆਉਣ ਵਾਲਾ ਜੁਰਮ ਕਰੇਗਾ ਤਾਂ ਜ਼ਰੂਰ ਵਰਤਾਂਗੇ ।

**ਸਰਦਾਰ ਗੁਰਨਾਮ ਸਿੰਘ :** ਮੈਂ ਪੁਛਣਾ ਚਾਹੁੰਦਾ ਹਾਂ ਕਿ 4 ਆਦਮੀਆਂ ਦੀ ਜਿਹੜੀ ਰਿਹਾਈ ਕੀਤੀ ਉਹਦਾ ਕੀ ਕਾਰਣ ਸੀ ਜਦੋਂ ਕਿ ਪਹਿਲਾਂ 68 ਵਿਚੋਂ 4 ਰਹਿ ਗਏ ਸੀ ਬਾਕੀ ਦੇ ਛਡ ਦਿੱਤੇ ਸੀ ?

**ਮੁੱਖ ਮੰਤਰੀ :** ਤੁਸੀਂ ਜੋ ਕੁਐਸਚਨ ਪੁਛਿਆ ਹੈ ਕਿਤਨੇ ਛਡ ਦਿੱਤੇ ਮੈਂ ਜਵਾਬ ਦੇ ਦਿੱਤਾ ਹੈ । ਕਿਸ ਕਾਰਨ ਕਰਕੇ ਜੇ ਪੁਛਦੇ ਹੋ ਤਾਂ ਅਲਗ ਕੁਐਸਚਨ ਭੇਜ ਦੇਓ । ਦੱਸ ਦਿਆਂਗੇ ।

**ਸਰਦਾਰ ਗੁਰਨਾਮ ਸਿੰਘ :** ਸਪੀਕਰ ਸਾਹਿਬ, ਇਹ ਰਾਈਜ਼ ਕਰਦਾ ਹੈ । ਇਨ੍ਹਾਂ ਨੂੰ ਆਨਸਰ ਕਰਨਾ ਪਏਗਾ । ਉਨ੍ਹਾਂ ਨੂੰ ਕਹੋ ਸਪੀਕਰ ਸਾਹਿਬ ਕਿ ਉਹ ਜਵਾਬ ਦੇਣ ।

(ਕੋਈ ਜਵਾਬ ਨਹੀਂ ਦਿੱਤਾ ਗਿਆ)

**ਚੌਧਰੀ ਬਲਬੀਰ ਸਿੰਘ :** ਮੈਂ ਮੁੱਖ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਹੁਣ 107/151 ਦਫਾ ਨਾ ਲਗਾਉਣ ਦੇ ਬਾਰੇ ਸੋਚ ਰਹੇ ਹਨ ?

**ਮੁੱਖ ਮੰਤਰੀ :** ਜੇ ਉਹ ਵਾਕਈ ਕੋਈ 107/151 ਦੀ ਕਾਰਵਾਈ ਨਹੀਂ ਕਰਨਗੇ ਤਾਂ ਨਹੀਂ ਲਗਾਈ ਜਾਵੇਗੀ ।

**ਕਾਮਰੇਡ ਦਲੀਪ ਸਿੰਘ ਟਪਿਆਲਾ :** ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਉਨ੍ਹਾਂ ਦੀ ਰਿਹਾਈ ਓਦੋਂ ਕੀਤੀ ਗਈ ਜਦੋਂ ਕਿ ਸੁਖਾਵਾਂ ਵਾਤਾਵਰਨ ਪੈਦਾ ਹੋ ਗਿਆ ਸੀ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

**ਸਰਦਾਰ ਗੁਰਨਾਮ ਸਿੰਘ :** 107/151 ਉਸ ਵੇਲੇ ਲਾਗੂ ਹੁੰਦੀ ਹੈ ਜਦੋਂ ਕੋਈ ਸਿਆਸੀ ਆਦਮੀ ਬ੍ਰੀਚ ਆਫ ਲਾ ਕਰੇ । ਕੀ ਹੁਣ ਉਨ੍ਹਾਂ ਨੂੰ ਯਕੀਨ ਹੋ ਗਿਆ ਹੈ ਕਿ ਹੁਣ ਐਸਾ ਕੋਈ ਵਾਤਾਵਰਣ ਨਹੀਂ ਹੈ ?

**ਮੁੱਖ ਮੰਤਰੀ :** ਕਿਸੇ ਸਿਆਣੇ ਬੰਦੇ ਨੂੰ ਇਸ ਤਰ੍ਹਾਂ ਗੱਲ ਐਗਜ਼ੈਜਰੇਟ ਕਰਕੇ ਕਹਿਣੀ ਮੁਨਾਸਬ ਨਹੀਂ ਹੈ । ਮੈਂ ਉਨ੍ਹਾਂ ਦੀ ਵਾਕਫੀਅਤ ਲਈ ਦੱਸ ਦਿਆਂ ਮੈਂ ਇਹ ਕਿਹਾ ਸੀ ਕਿ ਜੇ

[ਮੁੱਖ ਮੰਤਰੀ]

ਕੋਈ ਆਦਮੀ 107/151 ਦਫਾ ਹੇਠ ਆਉਣ ਵਾਲੀ ਕਾਰਵਾਈ ਕਰੇਗਾ ਤਾਂ ਅਸੀਂ ਜ਼ਰੂਰ ਲਾਗੂ ਕਰਾਂਗੇ ।

**ਚੌਧਰੀ ਬਲਬੀਰ ਸਿੰਘ :** ਕੀ ਇਹ ਗੱਲ ਉਨ੍ਹਾਂ ਦੇ ਨੋਟਿਸ ਵਿਚ ਹੈ ਕਿ ਪੁਲਿਸ 107/151 ਦੀ ਦਫਾ ਨੂੰ ਗਲਤ ਇਸਤੇਮਾਲ ਕਰ ਰਹੀ ਹੈ ?

**Mr. Speaker :** What is your question ?

**ਚੌਧਰੀ ਬਲਬੀਰ ਸਿੰਘ :** ਮੈਂ ਇਹੋ ਪੁਛਿਆ ਹੈ ਕਿ ਪੁਲਿਸ ਦਫਾ ਦਾ ਗਲਤ ਇਸਤੇਮਾਲ ਕਰ ਰਹੀ ਹੈ, ਇਨ੍ਹਾਂ ਦੇ ਕੀ ਇਹ ਗੱਲ ਨੋਟਿਸ ਵਿਚ ਹੈ ?

**Mr. Speaker :** He will see to it. Now we take up question No. 456.

(The question was not put as the Member was not present.)

**Mr. Speaker :** Question No. 441.

(The question was not put as the hon. Member was not present.)

---

### PROVIDING TEMPORARY 'DAFF' FOR A CERTAIN OUTLET OF MANAWAN MINOR OF SIDHWAN CANAL

*421. **Sardar Mohinder Singh Gill :** Will the Minister for Irrigation and Power and Education be pleased to state :

(a) whether it is a fact that the XEN, Sidhwan Division Ludhiana, sanctioned a temporary "daff" for the year 1966 on 28th April, 1966 for outlet No. 77850-L of the Manawan Minor of Sidhwan Canal for the irrigation of the area of village Kot Kror Kalan, district Ferozepur ;

(b) if the reply to part (a) above be in the affirmative, whether he is aware of the fact that the said "daff" has not been fitted so far; if so, whether any action has been taken against the officials concerned due to whose default the farmers of the said village could not get regular supply of water ;

(c) whether any representations from the Sarpanch of village Panchayat Kot Kror Kalan, district Ferozepore in connection with the said "daff" were received by the authorities concerned, if so, the details thereof ;

(d) whether he is aware of the fact the area of village Kot Kror Kalan cannot be irrigated without the said "daff";

if so, the reasons for which permanent "daff" has not been installed there ?

**S. Natha Singh** (Minister of State for Irrigation and Power) : (a) Yes.

(b) Yes. The temporary "daff" was not fitted at site, as the channel had started attaining full supply. No action against any official was, therefore, called for.

(c) Yes. In the year 1966, Shri Pritam Singh Tarang, Sarpanch of village Kot Kror Kalan applied for the provision of a temporary "daff" at outlet R. D. 7785-OL of Manawan Minor.

(d) Since the channel irrigating the area of Kot Kror Kalan is already receiving higher supply than the designed full supply level, the construction of a permanent "daff" at outlet R. D. 57830-L of Manawan Minor was not considered necessary,

---

## DIALPURA DRAIN

*428. **Comrade Bhan Singh Bhaura** : Will the Minister for Irrigation and Power and Education be pleased to state :

(a) the reasons for not digging the Dialpura Drain which passed through Bhadaur area in District Sangrur ;

(b) whether the Govt. proposes to give priority to the said drain keeping in view the present flood situation ?

**S. Natha Singh** (Minister of State for Irrigation and Power) : (a) Due to non-availability of adequate funds.

(b) Yes, subject to the availability of funds.

**ਕਾਮਰੇਡ ਭਾਨ ਸਿੰਘ ਭੌਰਾ :** ਮੈਂ ਰਾਜ ਮੰਤਰੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਪਿਛਲੀ ਵਾਰ ਵੀ ਇਹੀ ਜਵਾਬ ਦਿਤਾ ਗਿਆ ਸੀ । ਇਸ ਵਾਰ ਵੀ ਬਾਰਸ਼ਾਂ ਹੋਈਆਂ ਸਨ ਤੇ ਸਭ ਤੋਂ ਵਧ ਅਫੈਕਟਿਡ ਏਰੀਆ ਇਹ ਸੀ । ਹੁਣ ਵੀ ਗੌਰਮਿੰਟ ਦਾ ਬਿਆਨ ਆਇਆ ਹੈ ਕਿ ਸਪੈਸ਼ਲ ਪ੍ਰਬੰਧ ਕਰਾਂਗੇ ਉਸ ਡਰੇਨ ਦਾ । ਉਥੇ ਫੂਡ ਪ੍ਰਾਬਲਮ ਹੈ, ਜ਼ਮੀਨ ਮਰ ਜਾਂਦੀ ਹੈ । ਕੀ ਗੌਰਮਿੰਟ ਉਥੇ ਸਪੈਸ਼ਲ ਪ੍ਰਬੰਧ ਛੇਤੀ ਕਰਨ ਨੂੰ ਤਿਆਰ ਹੈ ?

**ਰਾਜ ਮੰਤਰੀ :** ਫੰਡਜ਼ ਮਿਲਣ ਤੇ ਸਰਕਾਰ ਸਪੈਸ਼ਲ ਪ੍ਰਬੰਧ ਕਰਨ ਵਾਸਤੇ ਗੌਰ ਕਰੇਗੀ ।

**ਸਰਦਾਰ ਗੁਰਨਾਮ ਸਿੰਘ :** ਫੰਡਜ਼ ਦਾ ਕੀ ਪ੍ਰਬੰਧ ਕੀਤਾ ਜਾ ਰਿਹਾ ਹੈ ?

**ਰਾਜ ਮੰਤਰੀ :** ਫੰਡਜ਼ ਨਹੀਂ ਹਨ । ਸਰਕਾਰ ਪਾਸ ਫੰਡਜ਼ ਦੀ ਕਮੀ ਹੈ ।

**Mr. Speaker .** S. Surjit Singh.

**ਮੁੱਖ ਮੰਤਰੀ :** ਮੈਂ ਫੰਡਜ਼ ਦੇ ਮੁਤਾਲਕ ਦਸਣਾ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ :** ਤੁਹਾਨੂੰ ਕਿਸੇ ਨੇ ਪੁਛਿਆ ਹੈ ? (Have you been asked about funds) ?

**ਮੁੱਖ ਮੰਤਰੀ :** ਉਨ੍ਹਾਂ ਨੇ ਫੰਡਜ਼ ਦੇ ਮੁਤਾਲਕ ਪੁਛਿਆ ਹੈ । ਮੈਂ ਉਸ ਦਾ ਜਵਾਬ ਦੇਣਾ ਹੈ ।

**ਸ੍ਰੀ ਸਪੀਕਰ :** ਸਰਦਾਰ ਸੁਰਜੀਤ ਸਿੰਘ ਜੀ ਨੂੰ ਪੁਛ ਲੈਣ ਦਿਉ ਫਿਰ ਦੋਨਾਂ ਦਾ ਇੱਕਠਾ ਜਵਾਬ ਦੇ ਦੇਣਾ । (Let S. Surjit Singh put a supplementary and thereafter you may give reply to both the supplementaries.)

**ਸਰਦਾਰ ਸੁਰਜੀਤ ਸਿੰਘ ;** ਸਪੀਕਰ ਸਾਹਿਬ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਫੰਡਜ਼ ਦਾ ਕੀ ਪ੍ਰਬੰਧ ਕਰ ਰਹੀ ਹੈ ? ਇਸ ਕਰੰਟ ਈਅਰ ਵਿਚ ਪ੍ਰਬੰਧ ਹੋ ਵੀ ਸਕੇਗਾ ਕਿ ਨਹੀਂ ?

**ਮੁੱਖ ਮੰਤਰੀ :** ਫੰਡਜ਼ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ । ਟੈਕਸ ਅਤੇ ਹੋਰ ਡਿਊਜ਼ ਇਕੱਠੇ ਕੀਤੇ ਜਾ ਰਹੇ ਹਨ । ਸੈਂਟਰਲ ਗੌਰਮਿੰਟ ਤੋਂ ਵੀ ਡਿਮਾਂਡ ਕੀਤੀ ਹੈ । ਸਾਨੂੰ ਉਮੀਦ ਹੈ ਕਿ ਅਗਲੇ ਬਜਟ ਸੈਸ਼ਨ ਤੋਂ ਪਹਿਲਾਂ ਪਹਿਲਾਂ ਹੀ ਅਸੀਂ ਇੰਤਜ਼ਾਮ ਕਰ ਲਵਾਂਗੇ ।

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕੀ ਇਹ ਸਚ ਨਹੀਂ ਹੈ ਕਿ ਪਿਛਲੀ ਸਰਕਾਰ ਸਾਰਾ ਖਜ਼ਾਨਾ ਖਾਲੀ ਕਰ ਗਈ ਸੀ ? ਖਰਚ ਵਧਾ ਗਈ ਸੀ ਅਤੇ ਆਮਦਨ ਸਮਾਪਤ ਕਰ ਗਈ ਸੀ ? (ਹਾਸਾ) (ਵਿਘਨ) (ਕੋਈ ਜਵਾਬ ਨਾ ਦਿਤਾ ਗਿਆ)

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਕੀ ਚੀਫ ਮਨਿਸਟਰ ਨੇ ਆਪਣੇ ਬਿਆਨ ਵਿਚ ਇਹ ਦਸਣ ਦੀ ਕਿਰਪਾ ਕੀਤੀ ਹੈ ਕਿ ਇਹ ਰਿਆਇਤਾਂ 1968 69 ਤਕ ਦਿੱਤੀਆਂ ਹਨ ? ਕੀ ਮੈਂ ਉਨ੍ਹਾਂ ਤੋਂ ਜਾਣ ਸਕਦਾ ਹਾਂ ਕਿ ਇਹ ਰਿਆਇਤਾਂ ਸਥਾਈ ਤੌਰ ਤੇ ਦਿੱਤੀਆਂ ਹਨ ਜਾਂ ਅਸਥਾਈ ਤੌਰ ਤੇ ਦਿੱਤੀਆਂ ਹਨ ?

**ਮੁੱਖ ਮੰਤਰੀ :** ਫੰਡਜ਼ ਨੂੰ ਮਦੇ ਨਜ਼ਰ ਰਖ ਕੇ ਦਿਤੀਆਂ ਹਨ ।

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਮੁੱਖ ਮੰਤਰੀ ਮਹੋਦੇ ਨੇ ਦਸਿਆ ਕਿ ਇਨ੍ਹਾਂ ਰਿਆਇਤਾਂ ਨਾਲ 3 ਕਰੋੜ ਦਾ ਖਰਚ ਗੌਰਮਿੰਟ ਤੇ ਪਿਆ ਹੈ । ਹੁਣ ਜਦ ਕਿ ਪ੍ਰਾਈਵੇਟ ਸਕੂਲ ਔਰ ਕਾਲਜਾਂ ਦੇ ਟੀਚਰ ਵੀ ਇਸ ਵਿਚ ਸ਼ਾਮਲ ਕਰ ਲਏ ਹਨ ਤਾਂ ਇਹ ਖਰਚਾ ਕੁਲ ਕਿਤਨਾ ਹੋ ਗਿਆ ਹੈ ?

ਮੁੱਖ ਮੰਤਰੀ : ਅਗਰ ਵਧ ਵੀ ਗਿਆ ਤਾਂ 1968-69 ਤਕ ਪੂਰਾ ਜ਼ਰੂਰ ਕਰ ਦਿਆਂਗੇ ।

---

## ELECTRIFICATION OF VILLAGES

***423. S. Mohinder Singh Gill** : Will the Minister for Irrigation and Power and Education be pleased to state ;

(a) whether there is any proposal to electrify the villages near the electric line running along the Sirhind Feeder and the Rajasthan Canal ;

(b) if the answer to part (a) above be in the affirmative, the mileage upto which electricity will be supplied under this scheme and the total number of villages likely to be electrified thereby ?

**S. Lachhman Singh Gill** (Chief Minister) : (a) No.

(b) Question does not arise.

---

## WEARING OF CAPS BY GIRLS STUDENTS OF GOVERNMENT COLLEGE FOR WOMEN PATIALA.

***457. Sardar Gurdev Singh** : Will the Minister for Irrigation and Power and Education be pleased to state whether the Government is aware of the fact that the Sikh Girls of Government College for Women, Patiala are compelled to wear caps during the NCC parades ; if so, the reasons therefor and the steps, if any, proposed to be taken to remove this compulsion ?

**Sardar Lachhman Singh Gill** (Chief Minister) : No Sikh Girl Cadet is ever forced to wear a cap during the NCC parades. In lieu of caps scarves have been issued for those Sikh Girl Cadets who do not want to wear caps. The choice of wearing caps or scarves is left entirely to the Cadets. So the question of compulsion does not arise.

---

## IMPLEMENTATION OF RECOMMENDATIONS CONTAINED IN KOTHARI COMMISSION RERORT

***476. Acharya Prithvi Singh Azad** : Will the Minister for Irrigation and Power and Education be pleased to state :

(a) the details of the recommendations of the Kothari Commission which the Government propose to implement in the current financial year and of those which are proposed to be implemented during the year 1968-69 ;

(b) the total amount of expenditure likely to be incurred by the Government yearly as a result of the implementation of said recommendations ;

[Acharya Prithvi Singh Azad]

(c) whether the Government has finally decided to implement the said recommendations, If so, the date when the decision was taken and the date from which it is proposed to be enforced ?

**Sardar Lachhman Singh Gill** (Chief Minister) :

(a) Besides implementing the main recommendation of the Education Commission to raise the economic status of teachers by granting them enhanced scales of pay (as recommended by the Education Commission) the Punjab Government have also accepted the following recommendations. These recommendations are being implemented during the current financial year and are likely to continue in the year 1968-69 as well :

(i) Provision of in-service education of school teachers especially training courses for untrained Science and Mathematics Masters at training colleges.

(ii) Pre-primary Education—setting up of State level development centre for Pre-primary Education.

(iii) Science and Mathematics Education—Improvement of —Providing Science equipment and books to selected Centre Primary and Middle Schools.

(b) Rs. 3 crores approximately.

(c) The decision to revise the grades of Government College teachers and Government School teachers was taken on 25th July, 1967 and 29th July, 1967 respectively. These new grades have come into force w. e. f. 1st November, 1966. In respect of schemes at Nos. (i—iii) these are continuing from the last year and are likely to continue during 1968-69.

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਜਿਸ ਤਰ੍ਹਾਂ ਕਿ ਪਾਰਟ 'ਸੀ' ਦੇ ਉਤੱਰ ਵਿਚ ਦਸਿਆ ਗਿਆ ਹੈ ਕੀ ਚੀਫ਼ ਮਨਿਸਟਰ ਸਾਹਿਬ ਇਕ ਕੰਪਰੀਹੈਂਸਿਵ ਸਟੇਟਮੈਂਟ ਮੁਹੱਈਆ ਕਰਨ ਦੀ ਕਿਰਪਾ ਕਰਨਗੇ ਜਿਸ ਨਾਲ ਕਿ ਨਵੇਂ ਅਤੇ ਪੁਰਾਣੇ ਗਰੇਡ ਜਨਤਾ ਦੇ ਸਾਹਮਣੇ ਆ ਸਕਣ ?

**ਮੁੱਖ ਮੰਤਰੀ** : ਜ਼ਰੂਰ ਕਰਾਂਗੇ ।

**Mr. Speaker** : Next question please.

**Chaudhri Balbir Singh** : Supplementary Question, Sir.

**Mr. Speaker** : No please. There should be no more supplementary questions.

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ ਬੜਾ ਜ਼ਰੂਰੀ ਪ੍ਰਸ਼ਨ ਹੈ। ਕੁਠਾਰੀ ਕਮੀਸ਼ਨ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਅਜੇ ਹੜਤਾਲ ਚਲ ਰਹੀ ਹੈ......

**ਸ਼੍ਰੀ ਸਪੀਕਰ :** ਮੈਂ ਅਗਲੇ ਸਵਾਲ ਨੂੰ ਕਾਲ ਕਰ ਲਿਆ ਹੈ। (I have called the next question).

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਮੰਤਰੀ ਮਹੋਦੇ ਨੇ ਪਾਰਟ 'ਸੀ' ਵਿਚ ਇਹ ਦਸਣ ਦੀ ਕਿਰਪਾ ਕੀਤੀ ਹੈ ਕਿ—

**Mr. Speaker :** I have called the next question.

---

*381: **Sardar Gurdev Singh :** Will the Minister for Revenue be pleased to state :

(a) whether he is aware of the fact that in village Datewas District Bhatinda, the Consolidation Department as well as the Waqf Board, Punjab have allotted the grave yards of Muslims to people while 13 members of the Muslim community are still living in that village ;

(b) whether he is aware of the fact that the Head of the said community Mr. Chanan Khan has approached the Government and the Waqf Board for the cancellation of the said allotment, if so, with what result ?

**Major General Rajinder Singh :**

(a) No Sir, the Consolidation Department has not done that. The Waqf Board has, however, leased out a portion of the grave-yard in question for the year 1967-68.

(b) Yes Sir, Mr. Chanan Khan's application is under consideration of the Waqf Board as to whether the lease for next year be renewed or not.

---

RECOMMENDATIONS MADE BY EVALUATION COMMITTEE ON WELFARE

*475. **Acharya Prithvi Singh Azad :** Will the Minister for Welfare and Housing be pleased to state :

(a) the date on which the report of the Evaluation Committee on Welfare was submitted to the Govt. ;

(b) whether the report of the said Committee has been published, if so, a copy thereof be placed on the Table of the House ;

(c) the action, if any, so far taken or proposed to be taken by the Government on the recommendations of the said Committee ?

**Shri Piara Ram Dhanowali :**

(a) 31st August, 1966.

(b) Yes. Copy of the report* is placed on the Table of the House.

(c) Necessary action has already been taken on the report. All concerned quarters have been supplied with a copy of the paras for taking necessary action at their level and the matter is being pursued.

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ ਮੇਰਾ ਸਵਾਲ ਤਾਂ ਇਹ ਸੀ ਕਿ ਕੀ ਮਤਰੀ ਮਹੋਦੇ ਇਹ ਦਸਣ ਦੀ ਕਿਰਪਾ ਕਰਨਗੇ ਕਿ ਗੁਰਨਾਮ ਸਿੰਘ ਵਜ਼ਾਰਤ ਨੇ ਇਸ ਅਵੈਲਿਉਏਸ਼ਨ ਕਮੇਟੀ ਤੇ ਸਿਵਾਏ ਇਸ ਦੇ ਕਿ ਇਸ ਦੇ ਪੈਰਿਆਂ ਨੂੰ ਡੀਪਾਰਟਮੈਂਟ ਕਨਸਰੰਡ ਨੂੰ ਭੇਜ ਦਿਤਾ, ਹੋਰ ਕੋਈ ਐਕਸ਼ਨ ਲਿਆ ; ਜੇ ਲਿਆ ਤਾਂ ਕੀ ?

**ਮੰਤਰੀ :** ਡੀਪਾਰਟਮੈਂਟ ਕਨਸਰੰਡ ਨੂੰ ਜੋ ਪੈਰੇ ਸੀ ਉਹ ਭੇਜ ਦਿਤੇ ਗਏ ਸੀ । ਜਿਸ ਵੇਲੇ ਉਨ੍ਹਾਂ ਦੀ ਕੰਸੋਲੀਡੇਸ਼ਨ ਰਿਪੋਰਟ ਆਵੇਗੀ ਤਾਂ ਦੇਖ ਲਵਾਂਗੇ । ਪਰ ਹਕੀਕਤ ਇਹ ਹੈ ਕਿ ਕੁਝ ਨਹੀਂ ਕੀਤਾ ।

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ ਅਵੈਲੀਉਏਸ਼ਨ ਕਮੇਟੀ ਦੀ ਰਿਪੋਰਟ ਦੇ ਸਫ਼ਾ 66 ਉਤੇ ਉਸ ਵਕਤ ਹਰੀਜਨ ਬਚਿਆਂ ਨੂੰ ਅਤੇ ਬੈਕਵਰਡ ਕਲਾਸਿਜ਼ ਦੇ ਬਚਿਆਂ ਨੂੰ ਜੋ ਵਜ਼ੀਫ਼ੇ ਮਿਲਦੇ ਸਨ ਉਨ੍ਹਾਂ ਦੀ ਤਫ਼ਸੀਲ ਦਿਤੀ ਹੈ ਕਿ 15 ਰੁਪਏ ਤੋਂ ਲੈ ਕੇ ਐਮ. ਐਡ. ਤਕ 25 ਰੁਪਏ ਮਹੀਨਾ ਹਨ । ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਹੁਣ ਇਨ੍ਹਾਂ ਵਜ਼ੀਫ਼ਿਆਂ ਦੀਆਂ ਦਰਾਂ ਕੀ ਹਨ ?

**ਮੰਤਰੀ :** ਇਸ ਦੇ ਦਰ ਪੁਰਾਣੇ ਹੀ ਹਨ । ਪਰ ਇਹ ਮਸਲਾ ਅਸੀਂ ਟੇਕ ਅਪ ਕੀਤਾ ਹੈ ।

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਸਪਲੀਮੈਂਟਰੀ, ਸਰ ।

**ਸ਼੍ਰੀ ਸਪੀਕਰ :** ਆਜ਼ਾਦ ਸਾਹਿਬ ਤੁਸੀਂ ਉਨ੍ਹਾਂ ਦੇ ਕਮਰੇ ਵਿਚ ਜਾਕੇ ਕਲੈਰੀਫਿਕੇਸ਼ਨ ਕਰਵਾ ਲਓ । (Azad Sahib, you can go to his room and get it clarified).

**Acharya Prithvi Singh Azad :** No, Sir. My question was quite clear. I requested the Government to let this House know the action, if any, so far taken or proposed to be taken. It would have been better if the hon. Minister had replied that action had not been taken and that

*Kept in the Library.

he proposes to take action. The reply given by the hon. Minister is that necessary action had already been taken on the Report. Therefore, Sir, I am competent to put this question through you in this House.

(Interruptions).

**ਮੰਤਰੀ :** ਸਪੀਕਰ ਸਾਹਿਬ, ਇਸ ਵਜ਼ੀਫ਼ੇ ਦੀ ਰਕਮ ਵਧਾਉਣ ਦਾ ਮਸਲਾ ਸਰਕਾਰ ਦੇ ਜ਼ੇਰੇ ਗੌਰ ਹੈ ।

**ਕਾਮਰੇਡ ਭਾਨ ਸਿੰਘ ਭੌਰਾ :** ਮੈਂ ਵਜ਼ੀਰ ਸਾਹਿਬ ਕੋਲੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਇਹ ਰਪੋਰਟ ਪੜ੍ਹੀ ਹੈ ਔਰ ਕੀ ਇਨ੍ਹਾਂ ਨੂੰ ਪਤਾ ਹੈ ਕਿ ਕਿਹੜੀਆਂ ਕਿਹੜੀਆਂ ਰੀਕਮੈਂਡੇਸ਼ਨਜ਼ ਤੇ ਅਮਲ ਹੋ ਗਿਆ ਹੈ ਤੇ ਕਿਹੜੀਆਂ ਤੇ ਹੋ ਰਿਹਾ ਹੈ ?

**ਮੰਤਰੀ :** ਮੈਂ ਇਸ ਦਾ ਜਵਾਬ ਦੇ ਚੁੱਕਾ ਹਾਂ ਕਿ ਉਸਦੇ ਜਿਹੜੇ ਕਨਸਰੰਡ ਪਹਿਰੇ ਹਨ, ਉਹ ਜਿਹੜੇ ਮਹਿਕਮੇ ਨਾਲ ਤੱਲਕ ਰੱਖਦੇ ਹਨ ਉਨ੍ਹਾਂ ਮਹਿਕਮਿਆਂ ਨੂੰ ਭੇਜ ਦਿੱਤੇ ਹਨ ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਹਿਰੇ ਇਨ੍ਹਾਂ ਨੇ ਮੁਖ਼ਤਲਿਫ ਮਹਿਕਮਿਆਂ ਨੂੰ ਭੇਜੇ ਹਨ, ਕੋਈ ਟਾਈਮ ਲਿਮਿਟ ਮੁਕੱਰਰ ਕੀਤੀ ਹੈ ਕਿ replies may reach the Government within a month, two months, a year or four years ?

**Mr. Speaker :** I think if he has not done it he would do it.

**ਲੈਫ਼ਟੀਨੈਂਟ ਭਾਗ ਸਿੰਘ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਸ ਦੇ ਵਿਚ ਰੀਕਮੈਂਡੇਸ਼ਨ ਇਹ ਹੈ ਕਿ ਰੀਜਨਲ ਤੇ ਡਿਸਟਰਿਕਟ ਵੈਲਫੇਅਰ ਅਫਸਰ ਜਿਹੜੇ ਹਨ ਉਨ੍ਹਾਂ ਨੂੰ ਗਜ਼ਟਿਡ ਕਰਨਾ ਹੈ । ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਨ੍ਹਾਂ ਨੂੰ ਕਦੋਂ ਗਜ਼ਟਿਡ ਕੀਤਾ ਜਾਵੇਗਾ ?

**ਮੰਤਰੀ :** ਉਨ੍ਹਾਂ ਨੂੰ ਗਜ਼ਟਿਡ ਕਰਨ ਦਾ ਮਸਲਾ ਵੀ ਜ਼ੇਰੇ ਗੌਰ ਹੈ ਔਰ ਫਾਇਨੈਂਸ ਡਿਪਾਰਟਮੈਂਟ ਕੋਲ ਇਹ ਮਸਲਾ ਪਹੁੰਚ ਚੁੱਕਾ ਹੈ ।

**ਲੈਫਟੀਨੈਂਟ ਭਾਗ ਸਿੰਘ :** ਪੁਆਇੰਟ ਆਫ਼ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਵਾਬ ਦਿੱਤਾ ਗਿਆ ਹੈ ਕਿ ਇਸ ਰੀਪੋਰਟ ਨੂੰ ਮੰਨ ਲਿਆ ਗਿਆ ਹੈ । ਇਸ ਦੇ ਉਤੇ ਕੰਮ ਸ਼ੁਰੂ ਕਰ ਦਿਤਾ ਜਾਂ ਇਸ ਨੂੰ ਤਸਲੀਮ ਕਰ ਲਿਆ । ਉਹ ਕਹਿੰਦੇ ਨੇ ਅਜੇ ਗ਼ੌਰ ਕੀਤਾ ਜਾਵੇਗਾ । ਸਪੀਕਰ ਸਾਹਿਬ, ਜਵਾਬ ਦੁਆਉ ਕਿ ਗੌਰ ਕੀਤਾ ਜਾਉ ਕਿ ਮੰਨ ਲਿਆ । ਇਨ੍ਹਾਂ ਦੋਨ੍ਹਾਂ ਵਿਚੋਂ ਅਸਲੀ ਗੱਲ ਕਿਹੜੀ ਹੈ ? (ਹਾਸਾ) ।

**ਸ਼੍ਰੀ ਸਪੀਕਰ :** ਗੌਰਮਿੰਟ ਦੇ ਜਵਾਬ ਇਸੇ ਤਰ੍ਹਾਂ ਹੀ ਹੁੰਦੇ ਹਨ । ਉਹ ਗ਼ੌਰ ਕਰ ਰਹੇ ਹਨ (ਹਾਸਾ) (The Government is accestioned to give replies in this manner. It is under their consideration) (Laughter).

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ, ਕੀ ਚੀਫ ਮਨਿਸਟਰ ਸਾਹਿਬ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਇਸ ਐਵੈਲੂਏਸ਼ਨ ਕਮੇਟੀ ਦੀ ਸਭ ਤੋਂ ਵੱਡੀ ਰਪੋਰਟ ਇਹ ਹੈ ਕਿ ਹਰੀਜਨ ਵੈਲਫੇਅਰ ਦਾ ਮਹਿਕਮਾ ਕਿਸੇ ਹਰੀਜਨ ਵਜ਼ੀਰ ਪਾਸ ਨਾ ਹੋਵੇ ਬਲਕਿ ਚੀਫ ਮਨਿਸਟਰ ਪਾਸ ਹੋਵੇ ? ਔਰ ਉਸ ਮਹਿਕਮੇ ਦਾ ਹੈੱਡ ਇਕ ਸੀਨੀਅਰ ਆਈ. ਏ. ਐਸ. ਹੋਵੇ ? ਕੀ ਇਸ ਰੀਕਮੈਂਡੇਸ਼ਨ ਤੇ ਸਰਕਾਰ ਨੇ ਅਮਲ ਕੀਤਾ ਹੈ ? (ਸ਼ੋਰ)

**ਸ਼੍ਰੀ ਸਪੀਕਰ :** ਆਪਣੇ ਵਜ਼ੀਰ ਦੇ ਉਤੇ ਤੁਹਾਨੂੰ ਕਿਉਂ ਇਤਬਾਰ ਨਹੀਂ । (How is it that you have no faith your Minister ?)

**Acharya Prithvi Singh Azad :** I haveful faith in my Minister, But my request is that this is the main recommendation of the Committee. So, I am putting that question.

(At this stage Chaudhri Darshan Singh rose in his seat).

**Mr. Speaker :** What have you to say Chaudhri Darshan Singh ?

**ਚੌਧਰੀ ਦਰਸ਼ਨ ਸਿੰਘ :** ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਸਪੀਕਰ ਸਾਹਿਬ ਇਹ ਹੈ ਕਿ ਜਦੋਂ ਮੰਤਰੀ ਕਨਸਰਨਡ ਬੈਠੇ ਹੋਣ ਤਾਂ ਕੁਐਸਚਨ ਕਰਨ ਵਾਲਾ The hon. Member cannot address the Chief Minister.

**Mr. Speaker :** No, No, they can. (Noise)

**ਚੌਧਰੀ ਦਰਸ਼ਨ ਸਿੰਘ :** ਇਹ ਵੈਸੇ ਪ੍ਰੀਵਿਲਜ਼ ਚੀਫ ਮਨਿਸਟਰ ਦਾ ਹੁੰਦਾ ਹੈ ਕਿ ਉਠ ਕੇ ਜਵਾਬ ਦੇਣ ਜਾਂ ਨਾ ਦੇਣ । ਲੇਕਿਨ he cannot address (ਸ਼ੋਰ)

**ਭਗਤ ਗੁਰਾਂਦਾਸ ਹੰਸ :** ਕੀ ਵੈਲਫੇਅਰ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਐਵੈਲੂ-ਏਸ਼ਨ ਕਮੇਟੀਦੀ ਰਿਪੋਰਟ ਵਿਚ ਇਹ ਖਾਸ ਤੌਰ ਤੇ ਸਿਫਾਰਸ਼ ਕੀਤੀ ਗਈ ਸੀ ਕਿ ਸਵੀਪਰ ਦੇ ਬੱਚੇ 16 ਸਾਲ ਦੀ ਉਮਰ ਤਕ ਸਵੀਪਰ ਦਾ ਕੰਮ ਨਹੀਂ ਕਰਨਗੇ । ਕੀ ਉਹ ਵੀ ਰੀਕਮੈਂਡ ਹੋਇਆ ਹੈ ਕਿ ਨਹੀਂ ?

**ਮੰਤਰੀ :** ਇਹ ਮਸਲਾ ਹਾਲਾਂ ਤੀਕਰ ਜ਼ੇਰੇ ਗੌਰ ਹੈ (ਸੰਪਿੰਗ) ।

**ਭਗਤ ਗੁਰਾਂਦਾਸ ਹੰਸ :** ਸਪੀਕਰ ਸਾਹਿਬ, ਮੈਂ ਵੈਲਫੇਅਰ ਮਨਿਸਟਰ ਸਾਹਿਬ ਪਾਸ ਰੀਕਿਊਐਸਟ ਕੀਤੀ ਹੈ ਕਿ ਕਮੇਟੀ ਨੇ ਜਿਸ ਸਿਫਾਰਸ਼ ਪੁਰ ਜ਼ੋਰ ਦਿੱਤਾ ਸੀ ਕਿ ਜਿਹੜਾ ਕੋਈ ਸਵੀਪਰ ਦਾ ਬੱਚਾ 1 ਸ਼ਾਲ ਦੀ ਉਮਰ ਦਾ ਹੈ ਅਗਰ ਉਹ ਸਵੀਪਰ ਦਾ ਕੰਮ ਕਰੇਗਾ ਤਾਂ ਉਸ ਨੂੰ ਕਾਨੂੰਨੀ ਸਜ਼ਾ ਦਿਤੀ ਜਾਵੇਗੀ ਉਸ ਉਤੇ ਗੌਰ ਕੀਤਾ ਹੈ ਜਾਂ ਨਹੀਂ ?

**ਮੰਤਰੀ :** ਮੈਂ ਤਾਂ ਕਈ ਵਾਰ ਕਹਿ ਚੁੱਕਾ ਹਾਂ ਕਿ ਕੁਮੈਂਟਸ ਦੂਸਰੇ ਮਹਿਕਮਿਆਂ ਨੂੰ ਭੇਜ ਦਿਤੇ ਹਨ । ਇਸੇ ਤਰ੍ਹਾਂ ਵੈਲਫੇਅਰ ਡੀਪਾਰਟਮੈਂਟ ਹੈ । ਜਿਸ ਵੇਲੇ ਜਵਾਬ ਆਵੇਗਾ ਕਨਸੋਲੀਡੇਟ ਕਰਕੇ ਉਸ ਤੇ ਅਮਲ ਕਰ ਦਿਤਾ ਜਾਵੇਗਾ ।

**ਸ਼੍ਰੀ ਸਤਪਾਲ ਡਾਂਗ :** ਸਪੀਕਰ ਸਾਹਿਬ ਇਹ ਜਿਹੜੀ 16 ਸਾਲ ਦੇ ਬੱਚੇ ਬਾਰੇ ਸਿਫਾਰਸ਼ ਹੈ, ਇਹ ਕਿਹੜੇ ਮਹਿਕਮੇ ਨੂੰ ਘੱਲੀ ਹੈ ? ਇਹ ਦੱਸਣ ਤਾਂ ਸਹੀ । (ਸ਼ੋਰ)

**ਮੰਤਰੀ :** (ਸ਼ੋਰ)..... ਸਾਰੀ ਚੀਜ਼ ਜਦੋਂ ਕਨਸੋਲੀਡੇਟ ਹੋ ਜਾਵੇਗੀ ਉਸ ਵੇਲੇ ਇਸ ਤੇ ਅਮਲ ਕੀਤਾ ਜਾਵੇਗਾ ।

**ਸ਼੍ਰੀ ਸਤਪਾਲ ਡਾਂਗ :** ਇਹ 16 ਸਾਲ ਵਾਲੀ ਜਿਹੜੀ ਸ਼ਿਫਾਰਸ਼ ਹੈ, ਇਨ੍ਹਾਂ ਨੇ ਕਿਹਾ ਸੀ ਮੁਤੱਲਕਾ ਮਹਿਕਮੇ ਨੂੰ ਘੱਲ ਦਿਤੀ ਹੈ । ਉਹ ਮੁਤੱਲਕਾ ਮਹਿਕਮਾ ਕਿਹੜਾ ਹੈ ਜੀ ? ਇਹ ਦੱਸਣ ਦੀ ਕ੍ਰਿਪਾਲਤਾ ਕਰਨਾ ।

**ਮੰਤਰੀ :** ਹੁਣ ਇਹ ਮਹਿਕਮਾ ਮੇਰੇ ਕੋਲ ਹੈ, ਅੱਗੇ ਇਹ ਸਾਰਾ ਮਹਿਕਮਾ ਤੁਹਾਡੇ ਕੋਲ ਸੀ । ਜਦੋਂ ਰਿਪੋਰਟ ਆਵੇਗੀ.......(ਸ਼ੋਰ) ।

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਸਪਲੀਮੈਂਟਰੀ, ਸਰ । ਕੀ ਵਜ਼ੀਰ ਸਾਹਿਬ ਇਵੈਲੂਏਸ਼ਨ ਕਮੇਟੀ ਦੀ ਰਿਪੋਰਟ ਦੀ ਸ਼ਿਫਾਰਸ਼ ਨੂੰ ਦੇਖ ਭਾਲ ਕਰਨ ਵਾਸਤੇ, ਔਰ ਇਹ ਦੇਖਣ ਵਾਸਤੇ ਕਿ ਕੀ ਉਨ੍ਹਾਂ ਸਿਫਾਰਸ਼ਾਂ ਤੇ ਠੀਕ ਅਮਲ ਹੋਇਆ ਹੈ, ਇਕ ਇੰਪਲੀਮੈਂਟੇਸ਼ਨ ਕਮੇਟੀ ਕਾਇਮ ਕਰਨ ਦੀ ਕ੍ਰਿਪਾ ਕਰਨਗੇ ?

**ਮੰਤਰੀ :** ਮੈਂ ਚੀਫ ਮਨਿਸਟਰ ਸਾਹਿਬ ਨਾਲ ਗੱਲ ਕਰਕੇ ਦੱਸ ਦਿਆਂਗਾ ।

**ਮੁੱਖ ਮੰਤਰੀ :** ਕਿਉਂਕਿ ਮਨਿਸਟਰ ਕੰਪੀਟੈਂਟ ਹੈ, ਇਸ ਲਈ ਮੈਂ ਹੋਰ ਕਮੇਟੀ ਬਨਾਉਣ ਦੀ ਜ਼ਰੂਰਤ ਨਹੀਂ ਸਮਝਦਾ ।

**ਚੌਧਰੀ ਦਰਸ਼ਨ ਸਿੰਘ :** ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਸ ਵੇਲੇ ਸ਼੍ਰੀ ਸਤਪਾਲ ਡਾਂਗ ਜੀ ਸਪਲੀਮੈਂਟਰੀ ਪੁੱਟ ਕਰਦੇ ਹਨ ਤਾਂ ਬਾਂਹ ਚਾੜ੍ਹਦੇ ਹਨ । ਆਇਆ ਬਾਹਾਂ ਚਾੜ੍ਹ ਕੇ ਇਹ ਇਸ ਤਰ੍ਹਾਂ ਆਨਰੇਬਲ ਮਨਿਸਟਰ ਨੂੰ ਡਰਾ ਸਕਦੇ ਨੇ ? (ਹਾਸਾ)

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਪੁਆਇੰਟ ਆਫ ਆਰਡਰ ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਸਪੀਕਰ ਸਾਹਿਬ ਕਿ ਮਨਿਸਟਰ ਇਨਚਾਰਜ ਨੇ ਖੜੇ ਹੋ ਕੇ ਬਿਆਨ ਦਿੱਤਾ ਹੈ ਕਿ ਉਹ ਉਸ ਪਰ ਗੌਰ ਕਰਨਗੇ । ਪਰ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕਮੇਟੀ ਬਨਾਉਣ ਦੀ ਜ਼ਰੂਰਤ ਨਹੀਂ ਹੈ । ਮੈਂ ਅਰਜ਼ ਕਰਾਂਗਾ ਕਿ ਦੋਹਾਂ ਵਿਚੋਂ ਇਹ ਜਵਾਬ ਮੰਨਿਆ ਜਾਵੇ ਕਿ ਉਹ ।

**ਮੁੱਖ ਮੰਤਰੀ :** ਮਨਿਸਟਰ ਨੂੰ ਐਵਰੀ ਮੋਮੈਂਟ ਰਾਈਟ ਹੈ ਗੌਰ ਕਰਨ ਦਾ । ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਜੋ ਰਿਪੋਰਟਾਂ ਉਨ੍ਹਾਂ ਪਾਸ ਆਈਆਂ ਨੇ, ਮਨਿਸਟਰ ਕੰਪੀਟੈਂਟ ਹੈ ਔਰ ਉਸਦਾ ਜਵਾਬ ਆਪ ਦੇ ਦੇਣਗੇ ।

**ਕਾਮਰੇਡ ਭਾਨ ਸਿੰਘ ਭੌਰਾ :** ਪੁਆਇੰਟ ਆਫ ਆਰਡਰ ਸਰ । ਮੈਂ ਇਹ ਗੱਲ ਜਾਣਨੀ

[ਕਾਮਰੇਡ ਭਾਨ ਸਿੰਘ ਭੌਰਾ]

ਚਾਹੁੰਦਾ ਹਾਂ ਕਿ 8 ਮਹੀਨਿਆਂ ਤੋਂ ਵਜ਼ਾਰਤ ਕਰਨ ਤੋਂ ਬਾਅਦ ਸਾਡੇ ਮਨਿਸਟਰ ਸਾਹਿਬ ਨੇ ਕਹਿ ਦਿਤਾ ਸੀ ਕਿ ਮੈਂ ਡਮੀ ਮਨਿਸਟਰ ਰਿਹਾ ਹਾਂ, ਇਸ ਕਰਕੇ ਅਸੀਂ ਉਨ੍ਹਾਂ ਮਹਿਕਮਿਆਂ......

(ਸ਼ੋਰ) (ਵਿਘਨ)।

**ਆਵਾਜ਼ਾਂ :** ਇਹ ਲਫਜ਼ ਵਾਪਿਸ ਲਏ ਜਾਣ।

**Mr. Speaker** : No, No. Mr. Bhaura, you withdraw these words. 'Dummy Minister' is an unparliamentary word. Please withdraw it.

**ਕਾਮਰੇਡ ਭਾਨ ਸਿੰਘ ਭੌਰਾ :** ਜੇ ਇਹ ਕਹਿਣ ਅਸੀਂ ਡਮੀ ਨਹੀਂ ਤਾਂ ਮੈਂ ਇਹ ਲਫਜ਼ ਵਾਪਿਸ ਲੈ ਲੈਂਦਾ ਹਾਂ।

**Mr. Speaker** : No, No. Mr. Bhaura, please do not say 'Dummy Minister'. Please wihdraw these words.

**ਕਾਮਰੇਡ ਭਾਨ ਸਿੰਘ ਭੌਰਾ :** ਜੇ ਗਲ ਗਲਤ ਹੈ ਤਾਂ ਮੈਂ ਲਫਜ਼ ਵਾਪਿਸ ਲੈਂਦਾ ਹਾਂ ਜੀ।

**ਸ਼੍ਰੀ ਸਤਪਾਲ ਡਾਂਗ :** ਪੁਆਇੰਟ ਆਫ ਆਰਡਰ ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਜੀ ਕਿ ਮਨਿਸਟਰ ਸਾਹਿਬਾਨ ਨੇ ਕਿਹਾ ਸੀ, "ਵੈਲਫੇਅਰ ਦਾ ਮਹਿਕਮਾ 8 ਮਹੀਨੇ ਮੇਰੇ ਕੋਲ ਨਹੀਂ ਤੁਹਾਡੇ ਕੋਲ ਰਿਹਾ।" ਇਸ ਦਾ ਮਤਲਬ ਸਮਝਾ ਦਿਉ ਜੀ (ਹਾਸਾ)।

**ਇਕ ਮਾਨਯੋਗ ਮੈਂਬਰ :** ਭੌਰਾ ਜੀ ਨੇ ਲਫਜ਼ ਵਾਪਿਸ ਨਹੀਂ ਲਏ ਜੀ।

**ਸ਼੍ਰੀ ਸਪੀਕਰ :** ਉਨ੍ਹਾਂ ਨੇ ਲਫਜ਼ ਵਿਦਡਰਾ ਕਰ ਲਏ ਹਨ। (He has withdrawn his words).

---

### GRAMSEWAKS

*427 **Comrade Bhan Singh Bhaura** : Will the Minister for Development and Local Government be pleased to state :

(a) the number of Gramsewaks working in each Community Block of the State at present ;

(b) the number of posts of Gramsewaks which are lying vacant in each Block in the State at present ;

(c) the number of unadjusted Gramsewaks who got training from Government Training Centre, Nabha and the Training Centre at Batala and the number of those amongst them who belong to Scheduled Castes ?

**Sardar Narinder Singh** (Minister of State for Public Works) :

(a) and (b) The statement is placed on the Table.

(b) Batala Centre-33 including 4 Scheduled Castes
Nabha Centre-17 including 2 Scheduled Castes.

---

STATEMENT SHOWING THE NUMBER OF V.L.Ws. WORKING AND NUMBER OF VACANCIES IN EACH BLOCK.

| S. No. | District | Block | No. of V.L.Ws. | No. of vacancies |
|---|---|---|---|---|
| 1. | Amritsar | Ajnala | 11 | Nil. |
| | | Chogawan | 10 | Nil. |
| | | Jandiala | 10 | Nil. |
| | | Majitha | 10 | Nil. |
| | | Verka | 10 | Nil. |
| | | Patti | 9 | 1 |
| | | Tarn Taran | 10 | Nil. |
| | | Khadur Sahib | 10 | Nil. |
| | | Chola Sahib | 10 | Nil. |
| | | Valtoha | 10 | Nil. |
| | | Tarsikka | 10 | Nil. |
| | | Bhikhiwind | 10 | Nil. |
| | | Gandiwind | 9 | 1 |
| | | Naushehra Pannuan | 10 | Nil. |
| | | Rayya. | 10 | Nil. |
| 2. | Jullundur | Jullundur | 10 | Nil. |
| | | Maqsoodpur | 10 | Nil. |
| | | Adampur | 10 | Nil. |
| | | Bhogpur | 10 | Nil. |
| | | Mukandpur | 10 | Nil. |
| | | Banga | 10 | Nil. |
| | | Nawanshahar | 10 | Nil. |
| | | Nakodar | 10 | Nil. |
| | | Shahkot | 10 | Nil. |
| | | Goraya | 10 | Nil. |
| | | Nurmahal | 11 | Nil. |
| | | Phillaur | 10 | Nil. |
| 3. | Hoshiarpur | Dasuya | 10 | Nil. |
| | | Talwara | 10 | Nil. |
| | | Mukerian | 10 | Nil. |
| | | Tanda | 10 | Nil. |

[Minister of State for Public Works]

| | | | | |
|---|---|---|---|---|
| | | Garhshankar | 10 | Nil. |
| | | Balachaur | 10 | Nil. |
| | | Mahilpur | 10 | Nil. |
| | | Saroya | 10 | Nil. |
| | | Hoshiarpur | 10 | Nil. |
| | | Bhunga | 9 | 1 |
| | | Bajwara | 9 | 1 |
| 4. | Kapurthala | Kapurthala | 9 | 1 |
| | | Sultanpur | 10 | Nil. |
| | | Nadala | 11 | Nil. |
| | | Phagwara | 10 | Nil. |
| 5 | Gurdaspur | Batala | 10 | Nil. |
| | | Dera Baba Nanak | 10 | Nil. |
| | | Fatehgarh Churian | 10 | Nil. |
| | | Dhariwal | 10 | Nil. |
| | | Dorangla | 10 | Nil. |
| | | Dharkalan | 10 | Nil. |
| | | Kahnuwan | 10 | Nil |
| | | Narot gaimal Singh | 10 | Nil. |
| | | Pathankot | 10 | Nil. |
| | | Gurdaspur | 10 | Nil. |
| | | Sirihargo-bindpur | I0 | Nil. |
| 6. | Ludhiana | Jagraon | 15 | Nil. |
| | | Sidhwan Bet | 15 | Nil. |
| | | Sudhar | 15 | Nil. |
| | | Ludhiana | 15 | Nil. |
| | | Dehlon | 15 | Nil. |
| | | Mangat | 14 | 1 |
| | | Pakhowal | 15 | Nil. |
| | | Samrala | 15 | Nil. |
| | | Machhiwara | 16 | Nil. |
| | | Doraha | 15 | Nil. |
| 7. | Ferozepur | Abohar | 10 | Nil. |

| | | | | |
|---|---|---|---|---|
| | | Fazilka | 10 | Nil. |
| | | Ferozepur | 9 | 1 |
| | | Guruhar Sahai | 10 | Nil. |
| | | Ghall Khurd | 10 | Nil. |
| | | Moga | 9 | 2 |
| | | Khuian Sarwar | 9 | 1 |
| | | Baghapurana | 10 | Nil. |
| | | Nihalsinghwala | 10 | Nil. |
| | | Muktsar | 11 | Nil. |
| | | Moga-II | 11 | Nil. |
| | | Jalalabad | 10 | Nil. |
| | | Kot Bhai | 10 | Nil. |
| | | Lambi | 10 | Nil. |
| | | Malout | 10 | Nil. |
| | | Zira | 8 | 2 |
| | | Dharamkot | 9 | 1 |
| 8 | Ropar | Kharar | 11 | Nil. |
| | | Majri | 10 | Nil. |
| | | Chamkaur Sahib | 10 | Nil. |
| | | Anandpur Sahib | 9 | 1 |
| | | Ropar | 10 | Nil. |
| | | Nurpur Bedi | 10 | Nil. |
| 9. | Patiala | Sirhini | 10 | Nil. |
| | | Bassi Pathanan | 10 | Nil. |
| | | Nabha | 11 | Nil. |
| | | Patiala | 10 | Nil. |
| | | Samana | 10 | Nil. |
| | | Rajpura | 10 | Nil. |
| | | Ghanaur | 10 | Nil. |
| | | Dera Bassi | 10 | Nil. |
| | | Bhunerheri | 10 | Nil. |
| 10 | Bhatinda | Bhatinda | 10 | Nil. |
| | | Nathana | 10 | Nil. |

[Minister of State for Public Works]

| | | | | |
|---|---|---|---|---|
| | | Rampura | 10 | Nil. |
| | | Phul | 9 | 1 |
| | | Faridkot | 10 | Nil. |
| | | Kot Kapura | 10 | Nil, |
| | | Mansa | 10 | Nil. |
| | | Budhlada | 9 | 1 |
| | | Jhunir | 10 | Nil. |
| | | Talwandi Sabo | 11 | Nil. |
| | | Sanga | 10 | Nil. |
| 11. | Sangrur | Barnala | 10 | Nil. |
| | | Sehna | 10 | Nil. |
| | | Mahal Kalan | 10 | Nil. |
| | | Malerkotla | 10 | Nil. |
| | | Ahmedgarh | 10 | Nil. |
| | | Dhuri | 10 | Nil. |
| | | Lehragaga | 10 | Nil. |
| | | Cheema | 10 | Nil. |
| | | Sunam | 10 | Nil. |
| | | Sangrur | 11 | Nil. |
| | | Total | 1205 | 16 |

**ਚੌਧਰੀ ਬਲਬੀਰ ਸਿੰਘ :** ਪੰਜਾਬੀ ਵਿਚ ਜਵਾਬ ਦਿਆ ਕਰੋ ।

**ਰਾਜ ਮੰਤਰੀ :** ਅਸੀਂ ਜਿਹੜੇ ਚੌਦਾਂ ਸਾਲ ਅੰਗਰੇਜ਼ੀ ਪੜ੍ਹੇ ਕੀ ਉਸ ਨੂੰ ਖੂਹ ਵਿਚ ਪਾ ਦਈਏ ? ਅਗਰ ਕਹਿੰਦੇ ਹੋ ਤਾਂ ਪਾ ਦਿੰਦੇ ਹਾਂ ।

**ਕਾਮਰੇਡ ਭਾਨ ਸਿੰਘ ਭੌਰਾ :** ਕੀ ਮੈਂ ਵਜ਼ੀਰ ਸਾਹਿਬ ਤੋਂ ਜਾਣ ਸਕਦਾ ਹਾਂ ਕਿ ਜਿਹੜੇ ਗਰਾਮ ਸੇਵਕ ਸਾਲ ਡੂੜ੍ਹ ਸਾਲ ਤੋਂ ਟਰੇਨਿੰਗ ਲੈ ਚੁਕੇ ਹਨ ਔਰ ਵਿਹਲੇ ਫਿਰਦੇ ਪਏ ਹਨ ਉਨ੍ਹਾਂ ਨੂੰ ਕਦ ਤਕ ਪੋਸਟ ਕਰ ਦਿੱਤਾ ਜਾਵੇਗਾ ?

**ਰਾਜ ਮੰਤਰੀ :** ਜਿਹੜੀਆਂ ਵੇਕੇਂਸੀਜ਼ ਹਨ ਉਹ ਬਹੁਤ ਸਾਰੀਆਂ ਐਸੀਆਂ ਹਨ ਜਿਨ੍ਹ ਵਿਚ ਵਿਲੇਜ ਲੈਵਲ ਵਰਕਰਜ਼ ਨੇ ਅਜੇ ਤਕ ਚਾਰਜ ਨਹੀਂ ਦਿੱਤਾ । ਉਨ੍ਹਾਂ ਤੋਂ ਪੁਛਿਆ ਜਾ ਰਿਹਾ ਹੈ । ਜਦ ਉਹ ਵੇਕੇਂਸੀਜ਼ ਡੀਕਲੇਅਰ ਹੋ ਜਾਣਗੀਆਂ ਉਨ੍ਹਾਂ ਨੂੰ ਫ਼ਿਲ ਕਰ ਦਿੱਤਾ ਜਾਏਗਾ ।

**ਸ਼੍ਰੀ ਸਤਪਾਲ ਡਾਂਗ :** ਮਗਰ ਜਿਹੜੇ ਗਰਾਮ ਸੇਵਕ ਚਾਰਜ ਦਿੰਦੇ ਹੀ ਨਹੀਂ ਉਨ੍ਹਾਂ ਬਾਰੇ ਸਰਕਾਰ ਕਿਤਨਾ ਚਿਰ ਇੰਤਜ਼ਾਰ ਕਰੇਗੀ ?

**ਰਾਜ ਮੰਤਰੀ :** ਛੇ ਮਹੀਨੇ ।

**ਮੁੱਖ ਮੰਤਰੀ :** ਇਨ੍ਹਾਂ ਨੇ ਸਵਾਲ ਇਹ ਪੁਛਿਆ ਹੈ ਕਿ ਵਿਲੇਜ ਲੈਵਲ ਵਰਕਰ ਜਿਹੜੇ ਟਰੇਨਿੰਗ ਲੈ ਚੁਕੇ ਹਨ ਉਨ੍ਹਾਂ ਨੂੰ ਕਦ ਤਕ ਲਗਾਇਆ ਜਾਵੇਗਾ । ਜਵਾਬ ਸਿਧਾ ਹੈ ਕਿ ਜਦ ਤਕ ਵੇਕੇਂਸੀਜ਼ ਨਹੀਂ ਹੁੰਦੀਆਂ । ਪਰ ਮੈਂ ਇਹ ਦੇਖਣਾ ਹੈ ਕਿ ਵਿਲੇਜ ਲੈਵਲ ਵਰਕਰ ਕੋਈ ਕੰਮ ਵੀ ਕਰਦੇ ਹਨ ਜਾਂ ਨਹੀਂ ਕਰਦੇ ਅਗਰ ਨਹੀਂ ਕਰਦੇ ਤਾਂ ਪਹਿਲੇ ਵਾਲਿਆਂ ਨੂੰ ਵੀ ਤੋੜਨਾ ਚਾਹੁੰਦਾ ਹਾਂ ।

**ਇਕ ਆਵਾਜ਼ :** ਮੇਰਾ ਖਿਆਲ ਹੈ ਕਿ ਉਨ੍ਹਾਂ ਦਾ ਕੰਮ ਵੀ ਆਪ ਹੀ ਸੰਭਾਲ ਲੈਣਗੇ।

**ਚੌਧਰੀ ਦਰਸ਼ਨ ਸਿੰਘ :** ਮੰਤਰੀ ਜੀ ਨੇ ਸਵਾਲ ਦੇ ਪਾਰਟ "ਬੀ" ਦੇ ਜਵਾਬ ਵਿਚ ਦਸਿਆ ਹੈ ਕਿ 16 ਵੇਕੇਂਸੀਜ਼ ਪਈਆਂ ਹੋਈਆਂ ਹਨ ! ਇਸ ਕਾਰਨ ਕੀ ਉਹ ਦਸਣ ਦੀ ਖੇਚਲ ਕਰਨਗੇ ਕਿ ਫ਼ਿਰ ਕੀ ਰੀਜ਼ਨ ਹਨ ਕਿ ਪਾਰਟ "ਸੀ" ਦੇ ਜਵਾਬ ਵਿਚ ਜਿਹੜੇ 17 ਬੰਦੇ ਟਰੇਂਡ ਦਸੇ ਹਨ ਉਨ੍ਹਾਂ ਨੂੰ ਅਜੇ ਤਕ ਐਂਪਲਾਏ ਨਹੀਂ ਕੀਤਾ ਗਿਆ ?

**ਸ਼੍ਰੀ ਸਪੀਕਰ :** ਸ਼ਾਇਦ ਤੁਸਾਂ ਚੀਫ਼ ਮਨਿਸਟਰ ਸਾਹਿਬ ਦਾ ਜਵਾਬ ਨਹੀਂ ਸੁਣਿਆ । ਅਗਰ ਸੁਣ ਲੈਂਦੇ ਤਾਂ ਇਹ ਨਾ ਪੁਛਦੇ । (Perhaps you have not heard the reply given by the Chief Minister. Had you listened to him, you would not have asked this question).

**चौधरी बलबीर सिंह :** मुख्य मन्त्री महोदय ने अभी अभी जवाब दिया था कि वह इस बारे में गौर कर रहे हैं कि इस महकमे में जो आदमी काम कर रहे हैं वह ठीक तरह से काम करते भी हैं या नहीं, इस बात को वह छानबीन करेंगे । क्या वह बताने की कृपा करेंगे कि वह इस बारे में कोई हाई पावर्ड कमेटी बनाना चाहते हैं या महकमा की कौन सी ऐसी एजेंसी है जो इस मामला पर गौर कर रही है ?

**ਮੁੱਖ ਮੰਤਰੀ :** ਮੈਂ ਆਨਰੇਬਲ ਮੈਂਬਰ ਸਾਹਿਬ ਦੀ ਗਿਆਤ ਲਈ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਮੇਰੀ ਜ਼ਾਤ ਦਾ ਤਲੱਕ ਹੈ ਮੈਂ ਸਰਕਾਰ ਤੋਂ ਬਾਹਰ ਰਹਿੰਦਾ ਹੋਇਆ ਵੀ ਇਹ ਰਾਏ ਰਖਦਾ ਸੀ, ਕਿ ਵਿਲੇਜ ਲੈਵਲ ਵਰਕਰਜ਼ ਯੂਜ਼ਲੈਸ ਹਨ, ਕੋਈ ਕੰਮ ਨਹੀਂ ਕਰਦੇ । ਮੈਂ ਉਨ੍ਹਾਂ ਵਿਚ ਜਾ ਕੇ ਦੇਖਾਂਗਾ ਔਰ ਅਗਰ ਉਨ੍ਹਾਂ ਦਾ ਕੰਮ ਠੀਕ ਨਾ ਹੋਇਆ ਤਾਂ ਬਜਾਏ ਉਨ੍ਹਾਂ ਪੋਸਟਾਂ ਨੂੰ ਭਰਨ ਦੇ ਹੋਰ ਵੀ ਘਟਾਵਾਂਗਾ । ਇਸ ਬਾਰੇ ਥਾਰੋਲੀ ਐਗਜ਼ਾਮਿਨ ਕਰਨ ਵਾਸਤੇ ਕਿਸੇ ਕਮੇਟੀ ਦੀ ਜ਼ਰੂਰਤ ਪਈ ਤਾਂ ਜ਼ਰੂਰ ਗੌਰ ਕਰਾਂਗਾ ।

**ਚੌਧਰੀ ਬਲਬੀਰ ਸਿੰਘ :** ਕੀ ਸਰਕਾਰ ਦੀ ਤਰਫੋਂ ਇਸ ਬਾਰੇ ਕੋਈ ਕਮੇਟੀ ਮੁਕਰੱਰ ਕੀਤੀ ਜਾਵੇਗੀ ਜਾਂ ਡੀਪਾਰਟਮੈਂਟ ਕਰੇਗਾ ਜਾਂ ਚੀਫ਼ ਮਨਿਸਟਰ ਸਾਹਿਬ ਜ਼ਾਤੀ ਲੈਵਲ ਤੇ ਕਰਨਗੇ ?

**ਸ਼੍ਰੀ ਸਪੀਕਰ :** ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਅਗਰ ਜ਼ਰੂਰਤ ਪਈ ਤਾਂ ਕੋਈ ਕਮੇਟੀ

[ਸ੍ਰੀ ਸਪੀਕਰ]

ਮੁਕਰੱਰ ਕੀਤੀ ਜਾਵੇਗੀ । (He has stated that if need be a Committee will be constituted.)

**ਲੈਫਟੀਨੈਂਟ ਭਾਗ ਸਿੰਘ :** ਸਪੀਕਰ ਸਾਹਿਬ, ਗਰਾਮ ਸੇਵਕਾਂ ਦੀਆਂ ਦੋ ਕੈਟੇਗਰੀਜ਼ ਹਨ । ਇਕ ਗਰਾਮ ਸੇਵਕ ਔਰ ਦੂਜੀ ਗਰਾਮ ਸੇਵਕਾ ਯਾਨੀ ਇਕ ਮੇਲ ਔਰ ਦੂਜੀ ਫ਼ੀਮੇਲ (ਵਿਘਨ) ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਇਹ ਪਾਲੇਸੀ ਦੋਹਾਂ ਸੈਕਸ ਤੇ ਇਕੋ ਜਿਹੀ ਲਾਗੂ ਕੀਤੀ ਜਾਵੇਗੀ ?

**ਮੁੱਖ ਮੰਤਰੀ :** ਇਨ੍ਹਾਂ ਨੂੰ ਇਸ ਗੱਲ ਦਾ ਕੋਈ ਖਦਸ਼ਾ ਨਹੀਂ ਹੋਣਾ ਚਾਹੀਦਾ ਸੀ, ਦੋਹਾਂ ਉਤੇ ਹੀ ਹੈ ।

**ਸ੍ਰੀ ਸਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਸਰਕਾਰ ਐਸ ਈ. ਪੀ. ਓਜ਼. ਔਰ ਬੀ. ਡੀ. ਪੀ. ਓਜ਼ ਦੀਆਂ ਪੋਸਟਾਂ ਨੂੰ ਵੀ ਐਬਾਲਿਸ਼ ਕਰਨ ਬਾਰੇ ਸੋਚ ਰਹੀ ਹੈ ?

**ਮੁੱਖ ਮੰਤਰੀ :** ਅਜੇ ਤਾਂ ਇਹੀ ਕੁਝ ਸੋਚਿਆ ਹੈ ਜੋ ਮੈਂ ਦਸ ਦਿੱਤਾ ਹੈ । ਅੱਗੇ ਲਈ ਫਿਰ ਸੋਚ ਲਵਾਂਗੇ ।

**ਸ੍ਰੀ ਸਤਪਾਲ ਡਾਂਗ :** ਤੁਸੀਂ ਕਿਹਾ ਹੈ ਕਿ ਵੇਕੈਂਸੀਜ਼ ਭਾਵੇਂ ਪਈਆਂ ਰਹਿਣ ਅਜੇ ਉਨ੍ਹਾਂ ਦਾ ਫ਼ੈਸਲਾ ਨਹੀਂ ਕਰਨਾ ਜਿਤਨੀ ਦੇਰ ਕਿ ਕੰਮ ਨੂੰ ਵੇਖ ਨਾ ਲਿਆ ਜਾਵੇ । ਕੀ ਮੁੱਖ ਮੰਤਰੀ ਸਾਹਿਬ ਇਹ ਦੱਸਣਗੇ ਕਿ ਜਿਹੜੀਆਂ ਦੋ ਟਰੇਨਿੰਗ ਇੰਸਟੀਚਿਊਟਸ ਇਨ੍ਹਾਂ ਬਾਰੇ ਹਨ ਜਿਹੜੇ ਉਨ੍ਹ ਵਿਚੋਂ ਪਾਸ ਹੋ ਕੇ ਨਿਕਲਦੇ ਹਨ ਉਸ ਬਾਰੇ ਆਪ ਦੀ ਕੀ ਨੀਤੀ ਹੈ ?

**ਮੁੱਖ ਮੰਤਰੀ :** ਜਿਤਨੀ ਡੀਲੇ ਆਪ ਸਮਝਦੇ ਹੋ ਕਿ ਸੋਚਣ ਵਿਚ ਲਗੇਗੀ ਉਤਨੀ ਨਹੀਂ ਲੱਗਣ ਲਗੀ ।

**ਕਾਮਰੇਡ ਭਾਨ ਸਿੰਘ ਭੌਰਾ :** ਮੇਰਾ ਖਿਆਲ ਹੈ ਕਿ ਮੁਖ ਮੰਤਰੀ ਸਾਹਿਬ ਨੇ ਸਵਾਲ ਪੜ੍ਹਿਆ ਨਹੀਂ । ਸਵਾਲ ਉਨ੍ਹਾਂ ਬਾਰੇ ਨਹੀਂ ਪੁਛਿਆ ਗਿਆ ਜਿਨ੍ਹਾਂ ਨੇ ਟਰੇਨਿੰਗ ਲੈਣੀ ਹੈ ਸਵਾਲ ਉਨ੍ਹਾਂ ਬਾਰੇ ਪੁਛਿਆ ਹੈ ਜਿਨ੍ਹਾਂ ਨੇ ਟਰੇਨਿੰਗ ਲਈ ਹੈ । ਕੀ ਉਹ ਜੋਤਸ਼ੀ ਹਨ ਕਿ ਜਿਨ੍ਹਾਂ ਨੇ ਅਜੇ ਲਗਣਾ ਹੈ ਉਨ੍ਹਾਂ ਦੇ ਬਾਰੇ ਵਿਚ ਵੀ ਕਹਿਣ ਕਿ ਉਨ੍ਹਾਂ ਦਾ ਕੰਮ ਠੀਕ ਨਹੀਂ ?

**ਮੁਖ ਮੰਤਰੀ :** ਅਗਰ ਜੋਤਸ਼ੀ ਨਾ ਹੋਵੀਏ ਤਾਂ ਸਰਕਾਰ ਵਿਚ ਰਾਜ ਕੀ ਕਰਾਂਗੇ । ਮੈਂ ਕਿਹਾ ਹੈ ਕਿ ਸੋਚਾਂਗੇ ਔਰ ਸੋਚ ਕੇ ਦੇਖਾਂਗੇ ਕਿ ਨਵੇਂ ਆਦਮੀ ਲੈਣੇ ਹਨ ਜਾਂ ਨਹੀਂ । ਅਗਰ ਪਹਿਲੇ ਹੀ ਫ਼ਾਲਤੂ ਹੋਣ ਤਾਂ ਅਗਲਿਆਂ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਗੁਰਨਾਮ ਸਿੰਘ :** ਤੁਸੀਂ ਕਿਹਾ ਹੈ ਕਿ ਸਰਕਾਰ ਰਾਜ ਕਿਵੇਂ ਕਰੇਗੀ ।

**ਮੁੱਖ ਮੰਤਰੀ :** ਮੈਂ ਇਹ ਨਹੀਂ ਕਿਹਾ । ਮੈਂ ਕਿਹਾ ਹੈ ਕਿ ਸਰਕਾਰ ਵਿਚ ਰਾਜ ਕਿਵੇਂ ਕਰਾਂਗੇ ਅਗਰ ਜੋਤਸ਼ੀ ਨਾ ਹੋਈਏ । ਤੁਸੀਂ ਸ਼ਾਇਦ ਸੱਤਰੇ ਬਹਤੱਰੇ ਗਏ ਹੋ ।

**ਸਰਦਾਰ ਗੁਰਨਾਮ ਸਿੰਘ :** ਸਰਦਾਰ ਲਛਮਣ ਸਿੰਘ ! ਤੁਹਾਨੂੰ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ ।

**ਮੁੱਖ ਮੰਤਰੀ :** ਅਗਰ ਤੁਸੀਂ ਲਫ਼ਜ਼ ਤੋਂ ਬੁਰਾ ਮਨਾਇਆ ਹੈ ਤਾਂ ਮੈਂ ਵਾਪਿਸ ਲੈਂਦਾ ਹਾਂ ।

---

## GRANT OF BRICK KILN LICENCE AT KAPURTHALA

*373 **Sardar Jagir Singh Dard** : Will the Minister for Development and Local Government be pleased to state :

(a) whether Shri R. K. Brothers c/o Parkash Sahh applied for the grant of a brick kiln licence at Kapurthala, if so when and the action taken in the regard ;

(b) whether the Government received any representation opposing the grant of the said licence, if so, when from whom and the action taken thereon ;

(c) whether any enquiry has been held by the Civil Supplies Department in regard to the said application and the said representation ; if so the result thereof ;

(d) whether there is any ban on granting more than one brick kiln licence in a family under different names; if so, the actual position in regard to the said Shri R. K. Brothers ?

**Minister of State for Agriculture and Supplies** (Sardar Jasdev Singh) :

(a) M/s R. K. Brothers applied for the grant of a brick kiln licence on 28-1-66 and the licence was sanctioned by the District Magistrate, Kapurthala after observing necessary formalities.

(b) Yes, Two representations were received from Sarvshri Kartar Singh of village Kanjli and Atma Singh, Ex-M.L.A by the District Food and Supplies Controller, Jullundur for necessary inquiry.

(c) Yes. Enquiries were made and, as a result thereot, the sanction for issue of licence was withdrawn.

(d) Previously, a brick kiln licence was given to a party having no interest, direct or indirect, in any of the existing kiln, Coal Depots or any other depot dealing in any controlled commodity. Since M/s R. K. Brothers were holding interest in the licence already held by M/s Mohinder Kumar and Brothers, Brick Kiln owners Kapurthla, the sanction was withdrawn. According to the latest policy,

however, every adult member in a family can have a licence in his own name.

**चौधरी बलबीर सिंह** : क्या मन्त्री महोदय यह बताने की कृपा करेंगे कि मट्टों के बारे में जो पालेसी मुरतब की गई है उसी पर अमल करेंगे या कोई नई पालेसी बनाएंगे ?

**ਰਾਜ ਮੰਤਰੀ** : ਇਸ ਤੇ ਸਰਕਾਰ ਵਿਚਾਰ ਕਰੇਗੀ ।

**चौधरी बलबीर सिंह** : वजीर साहिब ने अभी अभी कहा है कि सरकार ऐसा कर रही है और उसके बाद सप्लीमैंटरी सवाल के जवाब में उन्होंने बताया है कि सरकार विचार करेगी । क्या मैं यह जान सकता हूं कि इन दोनों में से कौन सा जवाब दरूस्त है, पहला जवाब या दूसरा ?

**ਮੁੱਖ ਮੰਤਰੀ** : ਜਿਹੜੇ ਰੂਲਜ਼ ਐਂਡ ਰੈਗੂਲੇਸ਼ਨਜ਼ ਅਜੇ ਤਕ ਬਣੇ ਹਨ ਸਰਕਾਰ ਉਨ੍ਹਾਂ ਉਤੇ ਅਮਲ ਕਰੇਗੀ ਔਰ ਅਗਰ ਜ਼ਰੂਰਤ ਪਈ ਤਾਂ ਉਨ੍ਹਾਂ ਵਿਚ ਤਬਦੀਲੀ ਵੀ ਕਰ ਲਏਗੀ ।

---

RECOMMENDATION MADE BY AGRICULTURAL PRICE COMMISSION

*477. **Acharya Prithvi Singh Azad** : Will the Minister for Development and Local Government be pleased to state :—

(a) the details of the prices as recommended by the Agricultural Price Commission in its report on wheat policy for the year 1967-68 for the Punjab's Common white wheat, superior farm varieties and red variety etc ;

(b) whether the Government have accepted the recommendations of the said Commission, if not the reasons therefor.

(c) the details of other recommedations of the said Commission which the Government propose to implement ?

**Minister of State for Agriculture and Food and Supplies** (Sardar Jasdev Singh) :

(a) The Agricultural Prices Commission recommended only the support prices of wheat as under :--

Red wheat (fair average quality). Rs. 49.50 per quintal.
White Wheat (fair average quality) Rs. 53.50 ,, ,,
Superior
Farm wheat. (fair average quality). Rs. 57.50 ,, ,,

(b) No. The support prices as at (a) above were considered in-adequate. The cost of production of wheat in this

State is much higher as compared to the support prices and as a result, the State Government decided to make purchases of wheat at the following rates keeping in view the interest of cultivators as also for providing some incentive for cultivation of wheat :—

(i) Ordinary wheat (FAQ) Rs. 72.00 to Rs. 77.00 per quintal.

(ii) Superior wheat (FAQ) Rs. 77.00 to Rs. 85·00 per quintal.

(c) Nil.

**ਚੌਧਰੀ ਦਰਸ਼ਨ ਸਿੰਘ :** ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਸ ਵਕਤ ਜੋ ਕਾਸਟ ਆਫ਼ ਪ੍ਰੋਡਕਸ਼ਨ ਹੈ ਉਹ ਮੌਜੂਦਾ ਫਿਕਸਡ ਪ੍ਰਾਈਸ ਨਾਲੋਂ ਵਧ ਹੈ ?

**ਰਾਜ ਮੰਤਰੀ :** ਨਵੀਂ ਸਰਕਾਰ ਹੈ ਨਵੇਂ ਸਿਰਿਓਂ ਗੌਰ ਕੀਤਾ ਜਾਵੇਗਾ । (ਹਾਸਾ)

**ਮੁੱਖ ਮੰਤਰੀ :** ਇਹ ਠੀਕ ਹੈ ਕਿ ਪ੍ਰੋਡਕਸ਼ਨ ਤੇ ਜੋ ਕਾਸਟ ਹੈ ਉਹ ਪਹਿਲਾਂ ਨਾਲੋਂ ਵਧ ਹੈ ਅਤੇ ਮੈਂ ਐਸ਼ੋਰ ਕਰਾਂਦਾ ਹਾਂ ਕਿ ਫਿਊਚਰ ਵਿਚ ਕੀਮਤ ਵਧਾਵਾਂਗੇ ।

**ਸ੍ਰੀ ਸਤਪਾਲ ਡਾਂਗ :** ਇਨ੍ਹਾਂ ਨੇ ਕਿਹਾ ਹੈ ਕਿ ਇਹ ਗੌਰ ਕਰ ਰਹੇ ਹਨ ਅਤੇ ਕਾਸਟ ਵਧਾਵਾਂਗੇ । ਇਹ ਜੋ ਵਧਾਉਣ ਦੀ ਸੋਚ ਰਹੇ ਹਨ ਇਸ ਫਸਲ ਤੋਂ ਵਧਾਉਣ ਦੀ ਸੋਚ ਰਹੇ ਹਨ ਜਾਂ ਅਗਲੀ ਫਸਲ ਤੋਂ ਸੋਚ ਰਹੇ ਹਨ ? (ਵਿਘਨ)

**ਮੁੱਖ ਮੰਤਰੀ :** ਮੇਰੀ ਅਰਜ਼ ਹੈ ਕਿ ਇਸ ਫਸਲ ਤੋਂ ਵਧਾਉਣ ਦਾ ਤਾਂ ਸਵਾਲ ਹੀ ਨਹੀਂ ਹੈ ਚੂੰਕਿ ਗ੍ਰੋਅਰਜ਼ ਤੋਂ ਫਸਲ ਆ ਚੁਕੀ ਹੈ । ਮੈਂ ਫਿਊਚਰ ਦੀ ਗਲ ਕੀਤੀ ਹੈ । ਇਸ ਦੌਰਾਨ ਸਰਕਾਰ ਨੂੰ ਪਤਾ ਲਗ ਚੁਕਾ ਹੈ ਕਿ ਗੰਦਮ ਪੈਦਾ ਕਰਨ ਵਿਚ ਕਾਸ਼ਤਕਾਰ ਨੂੰ ਵਧ ਖਰਚ ਕਰਨਾ ਪੈਂਦਾ ਹੈ । ਜੋ ਕਣਕ ਪੈਦਾ ਕਰਦਾ ਹੈ ਉਸ ਦਾ ਹੌਂਸਲਾ ਰਖਣ ਲਈ ਉਸ ਨੂੰ ਉਸ ਦੀ ਪੈਦਾਵਾਰ ਤੇ ਵਧ ਫਾਇਦਾ ਦਿਤਾ ਜਾਵੇਗਾ । (ਤਾੜੀਆਂ)

**ਸਰਦਾਰ ਗੁਰਨਾਮ ਸਿੰਘ :** ਇਨ੍ਹਾਂ ਨੇ ਕਿਹਾ ਹੈ ਕਿ ਵਧ ਖਰਚ ਹੁੰਦਾ ਹੈ । ਕੀ ਇਹ ਦਸਣਗੇ ਕਿ ਕਿੰਨਾ ਵਧ ਖਰਚ ਆਉਂਦਾ ਹੈ ?

**ਮੁੱਖ ਮੰਤਰੀ :** ਜਿੰਨਾਂ ਆਪ ਤੁਸੀਂ ਦਸਦੇ ਰਹੇ ਹੋ, ਉਨਾ ਹੀ । ਅੰਦਾਜ਼ਾ ਹੈ ਕਿ ਕਵਿੰਟਲ ਮਗਰ 15 ਰੁਪਏ ਵਧ ਖਰਚ ਆਉਂਦਾ ਹੈ ।

**ਸਰਦਾਰ ਗੁਰਨਾਮ ਸਿੰਘ :** ਜਿਸ ਤੋਂ ਹੁਣ 15 ਰੁਪਏ ਵਧ ਖਰਚ ਆਉਂਦਾ ਹੈ ਉਹ ਪਹਿਲਾ ਖਰਚ ਕੀ ਹੈ ?

**ਮੁੱਖ ਮੰਤਰੀ :** ਜਿੰਨੇ ਮੁਖ ਰਖਦੇ ਹੋਏ ਇਨ੍ਹਾਂ ਨੇ ਰੇਟ ਫਿਕਸ ਕੀਤਾ ਸੀ । (ਵਿਘਨ)

**ਸ਼੍ਰੀ ਸਤਪਾਲ ਡਾਂਗ :** ਇਨ੍ਹਾਂ ਨੇ ਫਰਮਾਇਆ ਹੈ ਕਿ 15 ਰੁਪਏ ਵਧ ਖਰਚ ਆਉਂਦਾ ਹੈ। ਇਹ ਜੋ ਪਹਿਲੀ ਕਾਸਟ ਆਫ ਪ੍ਰੋਡਕਸ਼ਨ ਸੀ ਉਸ ਨੂੰ ਰੈਫਰ ਕਰ ਰਹੇ ਹਨ ਜਾਂ ਜੋ ਕੀਮਤ 72 ਤੋਂ 85 ਤਕ ਮੁਕੱਰਰ ਕੀਤੀ ਗਈ ਸੀ, ਉਸ ਤੋਂ ਵਧ ਕਹਿੰਦੇ ਹਨ ?

**ਮੁੱਖ ਮੰਤਰੀ :** ਪਹਿਲਾਂ 60 ਤੋਂ 65 ਰੁਪਏ ਤਕ ਓਰਿਜਨਲੀ ਖਰਚ ਆਉਂਦਾ ਸੀ, ਅਗਰ ਹੁਣ ਦੇ ਖਰਚ ਦਾਖਲ ਕੀਤੇ ਜਾਣ ਤਾਂ 70 ਰੁਪਏ। ਨਵੀਂ ਸਰਕਾਰ ਦੇਖੇਗੀ ਕਿ ਖਾਦ ਸੀਡ ਅਤੇ ਲੇਬਰ ਦੇ ਰੇਟ ਕਿੰਨੇ ਵਧੇ ਹਨ ਅਤੇ ਫਿਰ ਨਵੇਂ ਰੇਟ ਫਿਕਸ ਕਰੇਗੀ।

**ਸ਼੍ਰੀ ਸਤਪਾਲ ਡਾਂਗ :** ਇਨ੍ਹਾਂ ਨੇ 60 ਰੁਪਏ ਦੀ ਕਾਸਟ ਦਾ ਹਵਾਲਾ ਦਿਤਾ ਹੈ। ਮੈਂ ਇਨ੍ਹਾਂ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ। ਇਕ ਉਜਲ ਸਿੰਘ ਕਮੇਟੀ ਦੀ ਰਿਪੋਰਟ ਹੈ ਜਿਸ ਵਿਚ 55 ਰੁਪਏ ਤੋਂ ਘਟ ਸੀ। 20 ਪਰਸੈਂਟ ਕਾਸਟ ਆਫ ਪ੍ਰੋਡਕਸ਼ਨ ਵਿਚ ਵਾਧਾ ਹੋਇਆ ਹੈ। ਉਸ ਦੇ ਮੁਤਾਬਕ ਇਹ 67 ਰੁਪਏ ਬਣਦੀ ਹੈ। ਇਸ ਕਰਕੇ ਉਸ ਸਰਕਾਰ ਨੇ ਘਟੋ ਘਟ 72 ਰੁਪਏ ਮੁਕੱਰਰ ਕੀਤੀ ਸੀ। ਹੁਣ ਨਵਾਂ ਹਿਸਾਬ ਕਦ ਤੋਂ ਇਨ੍ਹਾਂ ਨੇ ਲਾਇਆ ?

**Mr. Speaker :** When was Ujjal Singh Committee's Report published ?

**Voices :** In 1962.

**Mr. Speaker :** Now we are in 1967. How can the rates of 1962 be compared with the rates of 1967 ? It is wrong to compare these rates.

**ਸਰਦਾਰ ਗੁਰਨਾਮ ਸਿੰਘ :** ਕੀ ਰਾਂਗ ਸੀ ?

**ਸ਼੍ਰੀ ਸਪੀਕਰ :** ਉਜਲ ਸਿੰਘ ਕਮੇਟੀ ਰਿਪੋਰਟ ਨੂੰ ਕਨਸਿਡਰ ਕਰਨਾ, 1962 ਦੀ ਰਿਪੋਰਟ 1967 ਵਿਚ ਕਨਸਿਡਰ ਕਰਨੀ ਗਲਤ ਸੀ। (The consideration of Ujjal Singh Committee's Report was wrong. It was not proper to consider the report of 1962 in 1967.)

**ਸਰਦਾਰ ਗੁਰਨਾਮ ਸਿੰਘ :** ਆਪ ਨੇ ਸ਼ਾਇਦ ਗੌਰ ਨਹੀਂ ਕੀਤਾ। ਉਨ੍ਹਾਂ ਨੇ ਕਿਹਾ ਹੈ ਕਿ ਉਜਲ ਸਿੰਘ ਕਮੇਟੀ ਨੇ ਕਿਹਾ ਕਿ ਕਾਸਟ ਆਫ ਪ੍ਰੋਡਕਸ਼ਨ ਇਤਨੀ ਹੈ। ਉਸ ਤੋਂ ਬਅਦ ਇਨਡੈਕਸ ਰਾਈਜ਼ ਕੀਤਾ। ਉਸ ਹਿਸਾਬ ਨਾਲ ਕੀਮਤ ਰੇਜ਼ ਕੀਤੀ ਗਈ। 1962 ਜਾਂ 1967 ਦਾ ਫਰਕ ਨਹੀਂ ਪੈਂਦਾ ਅਗਰ ਇਨਡੈਕਸ ਦੇਖ ਲਿਆ ਜਾਵੇ।

**ਮੁਖ ਮੰਤਰੀ :** ਉਜਲ ਸਿੰਘ ਕਮੇਟੀ ਨੇ ਜੋ ਰੇਟ ਫਿਕਸ ਕੀਤੇ ਉਹ ਸਾਡੇ ਸਾਹਮਣੇ ਹਨ ਸਾਲ ਦਾ ਬਹੁਤ ਫਰਕ ਪੈ ਚੁਕਾ ਹੈ। ਪਹਿਲੀ ਗੌਰਮਿੰਟ ਨੇ ਰੇਟ ਫਿਕਸ ਕੀਤੇ ਸਨ। ਚੂੰਕਿ ਮੈਂ ਉਸ ਹਾਊਸ ਵਿਚ ਸਾਂ ਇਸ ਲਈ ਮੈਂ ਉਸ ਬਾਰੇ ਕੋਈ ਗਲ ਨਹੀਂ ਕਹਿਣੀ। ਹੁਣ ਸਰਕਾਰ ਪਾਸ ਰੇਪਰੇਜ਼ੈਂਟੇਸ਼ਨਜ਼ ਆਈਆਂ ਹਨ ਕਿ ਖਾਦ ਦੀ ਕੀਮਤ ਵਧ ਗਈ ਹੈ, ਲੇਬਰ ਮਹਿੰਗੀ ਹੋ ਗਈ

ਹੈ, ਹੋਰ ਵੀ ਚੀਜ਼ਾਂ ਦੀ ਕੀਮਤ ਵਧੀ ਹੈ ਭਾਵੇਂ ਕਿਸੇ ਵੀ ਕਾਰਨ ਵਧੀ ਹੋਵੇ ਸੀਡ ਵੀ ਮਹਿੰਗਾ ਲੈਣਾ ਪੈਂਦਾ ਹੈ। ਮਗਰ ਕਿਸਾਨ ਨੇ ਸੂਬੇ ਦੀ ਬੜੀ ਸੇਵਾ ਕੀਤੀ ਹੈ। ਉਹ ਸੌ ਵਿਚੋਂ 85 ਆਦਮੀ ਕਿਰਸਾਨੀ ਤੇ ਨਿਰਭਰ ਹਨ। ਉਨ੍ਹਾਂ ਦੇ ਨੁਮਾਇੰਦੇ ਅਸੀਂ ਹਾਂ। ਗੁੜ ਦੀ ਜੋ ਪ੍ਰੋਡਕਸ਼ਨ ਹੋਵੇਗੀ ਉਸ ਦਾ ਵੀ ਅਸੀਂ ਖਿਆਲ ਕਰਾਂਗੇ ਅਤੇ ਖਾਣ ਵਾਲਿਆਂ ਨਾਲ ਵੀ ਮੁਨਾਸਬ ਸਲੂਕ ਹੋਵੇਗਾ। (ਵਿਘਨ)

**ਸਰਦਾਰ ਗੁਰਨਾਮ ਸਿੰਘ :** ਕੀ ਸਰਕਾਰ ਕਾਸਟ ਆਫ ਪ੍ਰੋਡਕਸ਼ਨ ਕਢਣ ਲਈ ਕੋਈ ਕਮੇਟੀ ਬਣਾ ਰਹੀ ਹੈ?

**ਮੁੱਖ ਮੰਤਰੀ :** ਅਗਰ ਜ਼ਰੂਰਤ ਪਈ ਤਾਂ ਮੁਕੱਰਰ ਕਰਾਂਗੇ। (ਵਿਘਨ)

**ਚੌਧਰੀ ਦਰਸ਼ਨ ਸਿੰਘ :** ਇਹ ਤਾਂ ਕਾਸਟ ਆਫ ਪ੍ਰੋਡਕਸ਼ਨ ਨੂੰ ਘਟ ਕਰਨ ਵਾਲੇ ਹੀ ਹਨ ...... ਵਿਘਨ)

**ਸ਼੍ਰੀ ਸਤਪਾਲ ਡਾਂਗ :** ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਨੂੰ ਰੈਪਰੇਜ਼ੈਂਟੇਸ਼ਨਜ਼ ਮਿਲੇ ਹਨ ਅਤੇ ਇਹ ਗੌਰ ਕਰ ਰਹੇ ਹਨ। ਮੈਂ ਜਾਣਨਾ ਚਾਹੁੰਦਾ ਹਾਂ ਇਹ ਜੋ ਰੈਪਰੇਜ਼ੈਂਟੇਸ਼ਨਜ਼ ਹਨ ਕੀ ਇਹ ਪਿਛਲੀ ਸਰਕਾਰ ਦੇ ਵਕਤ ਦੇ ਹਨ ਜਾਂ ਨਵੇਂ ਮਿਲੇ ਹਨ ਪਿਛਲੇ 10 ਦਿਨਾਂ ਵਿਚ?

**ਮੁੱਖ ਮੰਤਰੀ :** ਹੁਣ ਵੀ ਆਏ ਹਨ।

**ਸ਼੍ਰੀ ਸਤਪਾਲ ਡਾਂਗ :** ਉਹ ਕਿਸ ਗਲ ਤੇ ਹਨ? (ਵਿਘਨ)। ਕੀ ਇਹ ਹਾਊਸ ਦੇ ਟੇਬਲ ਤੇ ਰਖੋਗੇ? (ਵਿਘਨ)

**चौधरी बलबीर सिंह :** डा० जगजीत सिंह ने वित्त मन्त्री बनने के बाद ऐलान किया था कि हिमाचल को पंजाब फूड ज़ोन में शामिल किया जायेगा। क्या यह बताएंगे कि इस बारे में सरकार की पालिसी क्या है और यह ऐसा कब कर रही है? [विघन] यह इन का मिनिस्टर बनने के बाद अखबारों में बयान आया है। अगर यह इनकार करेंगे तो मैं वह अखबार पेश कर दूंगा।

**ਮੁੱਖ ਮੰਤਰੀ :** ਸਰਕਾਰ ਇਸ ਬਾਰੇ ਜੋ ਇਸ ਦੀ ਪਾਲਿਸੀ ਹੈ ਉਹ ਬੜੀ ਵਾਜ਼ੇਹ ਕਰ ਚੁਕੀ ਹੈ ਕਿ ਸਿੰਗਲ ਸਟੇਟ ਫੂਡ ਜ਼ੋਨ ਰਹੇਗਾ ਅਤੇ ਇਹ ਤੋੜਿਆ ਨਹੀਂ ਜਾਵੇਗਾ (ਤਾੜੀਆਂ)

**ਸਰਦਾਰ ਗੁਰਚਰਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਜਿਸ ਮਨਿਸਟਰ ਸਾਹਿਬ ਬਾਰੇ ਇਹ ਕਿਹਾ ਗਿਆ ਹੈ ਕਿ ਇਨ੍ਹਾਂ ਨੇ ਮਿਨਿਸਟਰ ਬਣਨ ਦੇ ਬਾਅਦ ਉਹ ਐਲਾਨ ਕੀਤਾ ਸੀ, ਉਨ੍ਹਾਂ ਨੇ ਉਹ ਗਲ ਮੰਨ ਲਈ ਹੈ.........

**ਮੁੱਖ ਮੰਤਰੀ :** ਕਿਸ ਨੇ ਮੰਨ ਲਈ ਹੈ? (ਵਿਘਨ)

**ਵਿੱਤ ਮੰਤਰੀ :** ਆਪ ਗਲਤ ਰੈਫਰ ਕਰ ਰਹੇ ਹੋ । ਇਟ ਇਜ਼ ਰੌਂਗ, ਐਬਸੋਲਯੂਟਲੀ ਰੌਂਗ।

**चौधरी बलबीर सिंह :** मैं वह अखबार पेश कर दूंगा जिस में वह बयान छपा है । वह इन्होंने वज़ीर बनने के बाद दिया है ।

**ਵਿੱਤ ਮੰਤਰੀ :** ਅਖਬਾਰ ਵਾਲੇ ਤਾਂ ਬਿਆਨ ਆਪਣੇ ਆਪ ਹੀ ਲਿਖ ਦਿੰਦੇ ਹਨ ਜਿਨ੍ਹਾਂ ਦਾ ਸਾਨੂੰ ਪਤਾ ਨਹੀਂ ਹੁੰਦਾ । (ਹਾਸਾ)

**ਸਰਦਾਰ ਗੁਰਨਾਮ ਸਿੰਘ :** ਡਾਕਟਰ ਸਾਹਿਬ ਤਾਂ ਵਾਹੀਕਾਰ ਦਲ ਬਣਾ ਕੇ ਇਹ ਕਹਿੰਦੇ ਸੀ ਕਿ ਫੂਡ ਜ਼ੋਨ ਨੂੰ ਵਡਾ ਕਰ ਦਿਤਾ ਜਾਵੇ ਅਤੇ ਇਸ ਲਈ ਉਨ੍ਹਾਂ ਨੇ ਐਜੀਟੇਸ਼ਨ ਵੀ ਕੀਤੀ ਸੀ । ਹੁਣ ਮੈਂ ਉਨ੍ਹਾਂ ਤੋਂ ਪੁਛਦਾ ਹਾਂ ਕਿ ਕੀ ਉਨ੍ਹਾਂ ਨੇ ਰੀਕਨਸਾਇਲ ਕਰ ਲਿਆ ਹੈ ਕਿ ਸਿੰਗਲ ਸਟੇਟ ਫੂਡ ਜ਼ੋਨ ਹੀ ਪੰਜਾਬ ਵਿਚ ਰਹੇ ?

**ਵਿੱਤ ਮੰਤਰੀ :** ਸਪੀਕਰ ਸਾਹਿਬ, ਵਾਹੀਕਾਰ ਦਲ ਤਾਂ ਫਰੰਟ ਨੂੰ ਭੰਨਣ ਲਈ ਬਣਾਇਆ ਗਿਆ ਸੀ ।

**Sardar Gurnam Singh :** It was a fraud on public.

**ਸ੍ਰੀ ਸਤਪਾਲ ਡਾਂਗ :** ਕੀ ਵਿੱਤ ਮੰਤਰੀ ਸਾਹਿਬ ਦਸਣਗੇ ਕਿ ਸਿਰਫ ਫੂਡ ਜ਼ੋਨ ਬਾਰੇ ਹੀ ਵਾਹੀਕਾਰ ਦਲ ਨੇ ਇਹ ਗਲ ਕਹੀ ਹੈ ਜਾਂ ਇਨ੍ਹਾਂ ਦੇ ਵਿੱਤ ਮੰਤਰੀ ਬਣਨ ਤੇ ਸਾਰੀ ਹੀ ਕਾਇਆ ਕਲਪ ਹੋ ਗਈ ਹੈ ? (ਹਾਸਾ)

**आचार्य पृथ्वी सिंह आज़ाद :** स्पीकर साहिब, वज़ीर साहिब ने अपने जवाब में फरमाया है कि किसान जो अनाज पैदा करता है उस पर उस का खर्च ज्यादा आता है और जो कीमतें मुकर्रर की गई हैं वह कम हैं सरकार के अपने हिसाब से ही कम हैं तो क्या सरकार किसान के अनाज पैदा करने के खर्च को सामने रख कर और इस्तेमाल करने वालों को जो कीमत देनी पड़ती हैं उस को सामने रख कर किसान को जो कीमत कम मिलती है उस को पूरा करने के लिए कोई सबसिडी देने का विचार रखती है ?

**श्री अध्यक्ष :** उन्होंने कहा है कि सरकार गौर कर रही है। (The hon. Minister has said that the matter is under Consolidation of the Government.)

**आचार्य पृथ्वी सिंह आज़ाद :** अगर अनाज को पैदा करने की कीमत के हिसाब में अनाज की कीमत मुकर्रर कर दो गई तो गरीब जनता की कमर टूट जाएगी । इस लिए ज़रूरी है कि सरकार किसान को सबसिडी देने का विचार करें ताकि इस्तेमाल करने वालों पर भी बोझ न पड़े ।

**ਮੁੱਖ ਮੰਤਰੀ :** ਮੈਂ ਆਚਾਰੀਆ ਜੀ ਨੂੰ ਯਕੀਨ ਦਿਵਾਉਂਦਾ ਹਾਂ ਕਿ ਗ਼ਰੀਬ ਦੀ ਕਮਰ ਨੂੰ ਅਸੀਂ ਤੋੜਨ ਨਹੀਂ ਦਿਆਂਗੇ । (ਪ੍ਰਸ਼ੰਸਾ)

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਇਹ ਤਾਂ ਜਟ ਦਾ ਮਾਮਲਾ ਹੈ ਇਸ ਲਈ ਇਸ ਸਵਾਲ ਤੇ ਸਪਲੀਮੈਂਟਰੀਜ਼ ਕਰਨ ਤੇ ਕੋਈ ਪਾਬੰਦੀ ਨਹੀਂ ਹੋਣੀ ਚਾਹੀਦੀ । ਸਪੀਕਰ ਸਾਹਿਬ, ਇਹ ਗਲ ਮੰਨੀ ਹੋਈ ਹੈ ਕਿ 200 ਕਰੋੜ ਦਾ ਨੁਕਸਾਨ ਕਿਸਾਨ ਦਾ, ਅਨਾਜ ਦੇ ਸਿੰਗਲ ਫੂਡ ਜ਼ੋਨ ਬਨਾਉਣ ਨਾਲ ਹੋਇਆ ਹੈ ਤਾ ਕੀ ਸਰਕਾਰ ਇਨ੍ਹਾਂ ਨੂੰ ਸਬਸਿਡੀ ਦੇਣ ਦੇ ਸਵਾਲ ਤੇ ਵਿਚਾਰ ਕਰ ਰਹੀ ਹੈ । ਇਸ ਸਵਾਲ ਦਾ ਜਵਾਬ ਮੁੱਖ ਮੰਤਰੀ ਸਾਹਿਬ ਨੇ ਦਿੱਤਾ ਹੈ ਕਿ ਸਰਕਾਰ ਵਿਚਾਰ ਕਰ ਰਹੀ ਹੈ ਤਾਂ ਕੀ ਪੰਜਾਬ ਲਈ ਪ੍ਰੋਵਿਯਨ ਰੀਜ਼ਰਵ ਰਖਕੇ ਬਾਕੀ ਦੇ ਅਨਾਜ਼ ਦੀ ਫਰੀ ਟਰੇਡਿੰਗ ਸਰਕਾਰ ਕਰਨ ਨੂੰ ਤਿਆਰ ਹੈ ?

**Sardar Gurcharan Singh :** This is a suggestion and not a question.

**Mr. Speaker :** That will be co1si dered in due course. Next Question.

---

## POSTS RESERVED FOR SCHEDULED CASTES IN THE STATE EMPLOYMENT DEPARTMENT

***361. Sardar Jagir Singh Dard :** Will the Minister for Labour and Parliamentary Affairs be pleased to state :-

(a) the number and names of Scheduled Castes clerks serving at present in the Department of Employment, Punjab, who have been given regular promotions in the light of Punjab Government circular letter No. 4917-WC1-65/18026, dated the 21st June, 1966 ;

(b) the number of posts of Head clerks lying vacant at present in the said department and the number out of those reserved for the Scheduled castes ;

(c) whether any seniority list for employees belonging to the scheduled Castes and Backward Classes is being maintained in the Department referred to above ?

**Labour and Welfare Minister :**

(a) Nil.

(b) 4. Two are reserved for Scheduled Castes/Tribes (one by direct recruitment and one by departmental promotion).

(c) Yes.

**ਸ਼੍ਰੀ ਸਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਵਿਚ ਵਿਚਾਰ ਕਰਨ ਵਾਲੀ ਗਲ ਕਿਹੜੀ ਹੈ । ਹੈਡ ਕਲਰਕ ਦੀ ਪੋਸਟ ਖਾਲੀ ਪਈ ਹੈ ਅਤੇ ਉਸ ਨੂੰ ਪ੍ਰੋਮੋਸ਼ਨ ਨਾਲ ਕਿਉਂ ਫਿਲ ਨਹੀਂ ਕੀਤਾ ਜਾਂਦਾ ?

**ਮੰਤਰੀ :** ਸਪੀਕਰ ਸਾਹਿਬ, ਇਸ ਵਿਚ ਇਹ ਵੇਖਣਾ ਹੈ ਕਿ 22½% ਦਾ ਕੋਟਾ ਇਸ ਵਿਚ ਬੈਕਵਰਡ ਕਲਾਸਿਜ਼ ਅਤੇ ਸ਼ਡੂਲਡ ਕਾਸਟ ਦਾ ਪੂਰਾ ਹੋ ਗਿਆ ਹੈ ਜਾਂ ਨਹੀਂ, ਇਸ ਲਈ ਅਜੇ ਪੋਸਟ ਨੂੰ ਫਿਲ ਨਹੀਂ ਕੀਤਾ ਗਿਆ ।

**ਸ਼੍ਰੀ ਸਤਪਾਲ ਡਾਂਗ :** ਸਪੀਕਰ ਸਾਹਿਬ, ਗਲ ਤਾਂ ਬੜੀ ਸਿਧੀ ਹੈ ਕਿ ਦੋ ਪੋਸਟਾਂ ਹਨ ਇਕ ਡਾਇਰੈਕਟ ਰੇਕਰੂਟਮੈਂਟ ਦੀ ਅਤੇ ਦੂਜੀ ਪ੍ਰੋਮੋਸ਼ਨ ਦੀ ਤਾਂ ਉਸ ਪ੍ਰੋਮੋਸ਼ਨ ਵਾਲੀ ਸੀਟ ਨੂੰ ਫਿਲ ਕਿਉਂ ਨਹੀਂ ਕਰ ਦਿਤਾ ਜਾਂਦਾ ; ਇਸ ਦੇ ਕੀ ਕਾਰਨ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਦਸਿਆ ਹੈ ਕਿ ਇਸ ਵਿਚ ਦੇਖਣ ਵਾਲੀ ਗਲ ਇਹ ਹੈ ਕਿ ਜਿਨੀ ਰੀਜ਼ਰਵੇਸ਼ਨ ਸ਼ਡੂਲਡ ਕਾਸਟ ਅਤੇ ਬੈਕਵਰਡ ਕਲਾਸਿਜ਼ ਲਈ ਹੈ ਉਹ ਪੂਰੀ ਹੈ ਜਾਂ ਨਹੀਂ ਜੇਕਰ ਪੂਰੀ ਨਹੀਂ ਤਾਂ ਪ੍ਰੋਮੋਸ਼ਨ ਦਿੱਤੀ ਜਾ ਸਕਦੀ ਹੈ ਜੇਕਰ ਕੋਟਾ ਪੂਰਾ ਹੈ ਤਾਂ ਬਾਹਰੋਂ ਭਰੀ ਜਾ ਸਕਦੀ ਹੈ । ਮੈਂ ਤਾਂ ਪਹਿਲੀ ਮਨਿਸਟਰੀ ਵਿਚ ਇਹ ਕਹਿੰਦਾ ਰਿਹਾ ਪਰ ਇਸ ਨੂੰ ਪੁਰ ਨਹੀਂ ਕੀਤਾ ਗਿਆ । (ਵਿਘਨ)

**ਸ਼੍ਰੀ ਸਤਪਾਲ ਡਾਂਗ :** ਤੁਹਾਡੇ ਰਾਹੀਂ ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਵਿਚ ਵੀ ਇਹ ਮਨਿਸਟਰ ਇਸੇ ਹੀ ਮਹਿਕਮੇ ਦੇ ਸਨ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ ਮੈਂ ਉਦੋਂ ਵੀ ਜ਼ੋਰ ਲਾਂਦਾ ਰਿਹਾ ਸੀ ਪਰ ਇਹ ਸਾਰੇ ਮੁਖਾਲਫਤ ਕਰਦੇ ਸਨ ।

**ਸ਼੍ਰੀ ਸਤਪਾਲ ਡਾਂਗ :** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਇਨ੍ਹਾਂ ਨੇ ਕਿਸ ਤਾਰੀਖ ਨੂੰ ਇਹ ਪੋਸਟ ਪੁਰ ਕਰਨ ਦੇ ਆਰਡਰ ਦਿਤੇ ਅਤੇ ਚੀਫ ਮਨਿਸਟਰ ਸਾਹਿਬ ਨੇ ਉਨ੍ਹਾਂ ਆਰਡਰਾਂ ਨੂੰ ਇੰਪਲੀਮੈਂਟ ਨਾ ਹੋਣ ਦਿੱਤਾ ?

**ਮੰਤਰੀ :** ਮੈਂ ਤਾਂ ਹਮੇਸ਼ਾਂ ਕੈਬਨਿਟ ਮੀਟਿੰਗ ਵਿਚ ਇਸ ਪੋਸਟ ਨੂੰ ਪੁਰ ਕਰਨ ਲਈ ਕਿਹਾ ਹੈ ।

**ਸ਼੍ਰੀ ਸਤਪਾਲ ਡਾਂਗ :** ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਤੋਂ ਇਹ ਪੁਛਿਆ ਹੈ ਕਿ ਕਦ ਇਨ੍ਹਾਂ ਨੇ ਇਸ ਹੈਡ ਕਲਰਕ ਦੀ ਪੋਸਟ ਨੂੰ ਪੁਰ ਕਰਨ ਦੇ ਆਰਡਰ ਜ਼ਾਰੀ ਕੀਤੇ ਅਤੇ ਕੈਬੀਨਟ ਨੇ ਕਦ ਇਸ ਗਲ ਨੂੰ ਨਾ ਮੰਨਿਆ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਚਾਰ ਪੋਸਟਾਂ ਖਾਲੀ ਹਨ, ਜਿਨ੍ਹਾਂ ਵਿਚੋਂ ਦੋ ਸ਼ਡੂਲਡ ਕਾਸਟ ਜਾਂ ਟ੍ਰਾਈਬਜ਼ ਵਾਸਤੇ ਮੁਕੱਰਰ ਹਨ । ਉਨ੍ਹਾਂ ਵਿਚੋਂ ਇਕ

ਡਾਇਰੈਕਟ ਤੌਰ ਤੇ ਅਤੇ ਦੂਜੀ ਪ੍ਰੋਮੋਟ ਕਰਕੇ ਪੁਰ ਕਰਨੀਆਂ ਹਨ । ਇਸ ਲਈ ਇਹ ਵੇਖਣਾ ਜ਼ਰੂਰੀ ਹੈ ਕਿ ਕੀ ਇਥੇ ਸ਼ਡੂਲਡ ਕਾਸਟ ਅਤੇ ਟ੍ਰਾਈਬਜ਼ ਲਈ ਰੋਜ਼ਰਵ ਕੋਟਾ ਪੁਰ ਹੋ ਗਿਆ ਹੈ ਜਾਂ ਨਹੀਂ; ਜੇਕਰ ਪੂਰਾ ਹੋ ਗਿਆ ਹੈ ਤਾਂ ਦੂਜਿਆਂ ਵਿਚੋਂ ਆਦਮੀ ਲਿਆ ਜਾ ਸਕਦਾ ਹੈ ਜੇ ਕਰ ਨਹੀਂ ਤਾਂ ਹੋਰ ਦਿੱਤਾ ਜਾ ਸਕਦਾ ਹੈ ।

(At this stage some hon. Members rose in their seats to put supplementary questions.)

**Mr. Speaker :** I do not think if any more supplementary to this question is needed.

(At this stage Ch. Darshan Singh rose.)

**ਸਰਦਾਰ ਗੁਰਨਾਮ ਸਿੰਘ :** ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਮੈਂ ਦਰਿਆਫਤ ਕਰਾਂਗਾ । ਅਜ ਕਿਉਂਕਿ ਉਨ੍ਹਾਂ ਨੇ ਇਸ ਸਵਾਲ ਦਾ ਜਵਾਬ ਦੇਣਾ ਸੀ ਇਸ ਲਈ ਉਨ੍ਹਾਂ ਨੂੰ ਤਿਆਰ ਹੋ ਕੇ ਆਉਣਾ ਚਾਹੀਦਾ ਸੀ । ਜੇਕਰ ਉਹ ਤਿਆਰ ਨਹੀਂ ਤਾਂ ਇਸ ਸਵਾਲ ਤੇ ਸਪਲੀਮੈਂਟਰੀ ਫਿਰ ਕਲ ਤਕ ਜਾਰੀ ਕਰ ਦਿਉ ਤਾਂਕਿ ਇਹ ਪੁਛ ਕੇ ਅਤੇ ਤਿਆਰ ਹੋਕੇ ਆ ਜਾਣ । ਇਨ੍ਹਾਂ ਦਾ ਫਰਜ਼ ਬਣਦਾ ਹੈ ਕਿ ਪੂਰੀ ਇਨਫਰਮੇਸ਼ਨ ਅਜ ਹਾਊਸ ਵਿਚ ਦੇਣ ਜੇਕਰ ਨਹੀਂ ਦੇ ਸਕਦੇ ਤਾਂ ਇਸ ਸਵਾਲ ਤੇ ਸਪਲੀਮੈਂਟਰੀ ਕਲ ਤਕ ਪੋਸਟਪੋਨ ਕਰ ਦਿਉ ।

**ਮੁੱਖ ਮੰਤਰੀ :** ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਦੀ ਗਿਆਤ ਲਈ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ 4 ਥਾਵਾਂ ਖਾਲੀ ਹਨ । ਇਨ੍ਹਾਂ ਵਿਚੋਂ ਦੋ ਰੀਜ਼ਰਵ ਹਨ । ਸ਼ਡੂਲਡ ਕਾਸਟ ਲਈ ਇਨ੍ਹਾ ਦੋਹਾਂ ਵਿਚੋਂ ਇਕ ਡਾਇਰੈਕਟ ਲੈਣਾ ਹੈ ਅਤੇ ਦੂਜਾ ਪ੍ਰੋਮੋਟ ਕਰਨਾ ਹੈ । ਇਸ ਤਰ੍ਹਾਂ ਝਗੜਾ ਤਾਂ ਸਿਰਫ ਇਕ ਦਾ ਰਹਿ ਗਿਆ । ਵਜ਼ੀਰ ਸਾਹਿਬ ਦੇ ਕਹਿਣ ਦਾ ਮਤਲਬ ਇਹ ਸੀ ਕਿ ਉਹ ਇਹ ਵੇਖ ਲੈਣ ਕਿ ਕੋਟਾ ਹਰੀਜਨਾਂ ਦਾ ਪੂਰਾ ਹੋ ਗਿਆ ਹੈ ਜਾਂ ਨਹੀਂ; ਜੇਕਰ ਨਹੀਂ ਤਾਂ ਪੂਰਾ ਕਰ ਦਿਤਾ ਜਾਵੇ ਤੇ ਜੇਕਰ ਪੂਰਾ ਹੈ ਤਾਂ ਬਾਹਰੋਂ ਆਦਮੀ ਲਿਆ ਜਾਵੇ । ਜਵਾਬ ਤਾਂ ਸਪੀਕਰ ਸਾਹਿਬ, ਪੂਰਾ ਆ ਗਿਆ ਹੈ ।

**ਸ਼੍ਰੀ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ । ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਮੈਂ ਪਤਾ ਕਰਕੇ ਦਸਾਂਗਾ ਤੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਨੇ ਇਹ ਗਲ ਕਹੀ ਹੈ । ਕਿਉਂ ਨਾ ਸਪੀਕਰ ਸਾਹਿਬ, ਇਹ ਮਹਿਕਮਾ ਧਨੋਵਾਲੀ ਤੋਂ ਲੈ ਕੇ ਚੀਫ ਮਨਿਸਟਰ ਪਾਸ ਦੇ ਦਿੱਤਾ ਜਾਵੇ ।

**ਸ਼੍ਰੀ ਸਪੀਕਰ :** ਵੈਸੇ ਤਾਂ ਸਾਰੇ ਹੀ ਮਹਿਕਮਿਆਂ ਦੀ ਜ਼ਿਮੇਵਾਰੀ ਚੀਫ ਮਨਿਸਟਰ ਦੀ ਹੁੰਦੀ ਹੈ । (Ordinarily, the Chief Minister is responsible for all the Departments.)

**ਸ਼੍ਰੀ ਮਨਮੋਹਨ ਕਾਲੀਆ :** ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਇਸ ਰਿਸਪੈਕਟ

[ਸ੍ਰੀ ਮਨਮੋਹਨ ਕਾਲੀਆ]

ਵਿਚ ਜਿਹੜਾ ਫੈਸਲਾ ਸੁਪਰੀਮ ਕੋਰਟ ਦਾ ਰੀਸੈਂਟਲੀ ਆਇਆ ਹੈ ਉਹ ਇਨ੍ਹਾਂ ਦੇ ਨਾਲਿਜ ਵਿਚ ਹੈ ਅਤੇ ਉਸ ਨੂੰ ਸਾਹਮਣੇ ਰਖ ਕੇ ਇਸ ਗਲ ਤੇ ਵਿਚਾਰ ਕੀਤਾ ਜਾ ਰਿਹਾ ਹੈ ਜਾਂ ਨਹੀਂ ?

**Mr. Speaker.** I think the Question Hour is over now. Supplementaries to this question will continue.

---

POINT OF ORDER REGARDING SPEAKER'S RULING ON THE VALIDITY OF GOVERNMENT.

**ਸ੍ਰੀ ਬਲਰਾਮਜੀ ਦਾਸ ਟੰਡਨ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਿ ਪਿਛੇ ਜੋ ਤੁਸੀਂ ਰੂਲਿੰਗ ਦਿਤਾ ਸੀ, ਉਸ ਦੇ ਮੁਤਾਬਿਕ ਇਨ ਰਾਈਟਿੰਗ ਦੇ ਦਿਉ, ਅਸੀਂ ਉਹ ਵੀ ਕੀਤਾ ਪਰ .........

**ਸ੍ਰੀ ਸਪੀਕਰ :** ਮੈਂ ਆਨਰੇਬਲ ਮੈਂਬਰਜ਼ ਨੂੰ ਕਹਾਂਗਾ ਕਿ ਹੁਣ ਤਾਂ ਤੁਸੀਂ ਹਾਊਸ ਨੂੰ ਚਲਣ ਦਿਓ। ਮੇਰਾ ਖਿਆਲ ਹੈ ਤੁਸੀਂ ਮੇਰੀ ਇਹ ਗੱਲ ਐਪਰੀਸ਼ੀਏਟ ਕਰੋਗੇ ਕਿ ਮੇਰੀ ਮਦਰ ਦੀ ਡੈਥ ਹੋਣ ਕਰਕੇ ਮੈਂ ਉਧਰ ਲੱਗਾ ਰਿਹਾ ਅਤੇ ਇਹ ਤੁਹਾਡਾ ਮੁਆਮਲਾ ਮੈਂ ਅਜੇ ਤਕ ਵੇਖ ਨਹੀਂ ਸਕਿਆ ਹਾਂ। I hope you will excuse me. (I would request the hon. Members to let the House go on with its proceedings. I think you will appreciate my difficulty in not taking up that matter so far due to the sad demise of my mother. I remained busy therewith. I hope they will excuse me.)

**ਸ੍ਰੀ ਬਲਰਾਮ ਜੀ ਦਾਸ ਟੰਡਨ :** ਇਹੀ ਤਾਂ ਇਕ ਬੇਸਿਕ ਮੁਆਮਲਾ ਹੈ ਜਿਸ ਤੇ ਹਾਊਸ ਨੇ ਚੱਲਣਾ ਹੈ ਸਪੀਕਰ ਸਾਹਿਬ......

**ਸ੍ਰੀ ਸਪੀਕਰ :** ਇਸ ਦਾ ਮੈਂ ਕੱਲ ਜਵਾਬ ਦੇਵਾਂਗਾ। (I shall give reply to it tomorrow.)

**ਸ੍ਰੀ ਬਲਰਾਮਜੀ ਦਾਸ ਟੰਡਨ :** ਕੱਲ੍ਹ ਜਵਾਬ ਦਿਉਗੇ। without prejudice to the proceedings that are going on today.

---

**Privilege Motions**

**ਸ੍ਰੀ ਸਤਪਾਲ ਡਾਂਗ :** ਸਪੀਕਰ ਸਾਹਿਬ, ਮੈਂ ਇਕ ਪ੍ਰਿਵਿਲੇਜ ਮੋਸ਼ਨ ਦਿੱਤੀ ਸੀ ਪਰ ਉਸ ਦਾ ਅਜੇ ਤੱਕ ਕੋਈ ਜਵਾਬ ਨਹੀਂ ਆਇਆ।

**ਸ੍ਰੀ ਸਪੀਕਰ :** ਮੈਂ ਤੁਹਾਡੀ ਪ੍ਰਿਵਿਲੇਜ ਮੋਸ਼ਨ ਦੇ ਮੁਤੱਲਕ ਅਰਜ਼ ਕਰ ਦਿਆਂ ਕਿ ਤੁਹਾਨੂੰ ਇਹ ਗੱਲ ਯਾਦ ਹੋਵੇਗੀ ਕਿ ਪੰਡਿਤ ਮੋਹਨ ਲਾਲ ਜੀ ਨੇ ਵੀ ਇਸ ਤਰ੍ਹਾਂ ਦਾ ਕੁਐਸਚਨ ਰੇਜ਼ ਕੀਤਾ ਸੀ ਜਦੋਂ ਕਿ ਡਾਕਟਰ ਬਲਦੇਵ ਪ੍ਰਕਾਸ਼ ਨੇ ਇਕ ਇਹੋ ਜਿਹਾ ਸਟੇਟਮੈਂਟ ਜਦੋਂ ਕਿ ਉਹ

ਫਿਰੋਜ਼ਪੁਰ ਗਏ ਸੀ ਦਿੱਤਾ ਸੀ । ਇਹ ਪ੍ਰਿਵਿਲੇਜ ਦੇ ਵਿਚ ਤੁਹਾਡੀ ਗੱ ਹੀਂ ਆਉਂਦੀ ਤੁਸੀਂ ਜ਼ਰਾ ਇਸ ਨੂੰ ਪੜ੍ਹ ਲਓ ਸਾਰੀ ਗੱਲ ਤੁਹਾਡੀ ਸਮਝ ਦੇ ਵਿਚ ਆ ਜਾਏਗੀ । (As regards the Privilege Motion given notice of by the hon. Member. I may state that he might remember that Pandit Mohan Lal also raised such a question when Dr. Baldev Parkash made a similar statement at Ferozepore. This matter does not come within the scope of a Privilege Motion. If the hon. Member goes through it, he will understand the whole issue.)

**ਸ੍ਰੀ ਸਤਪਾਲ ਡਾਂਗ :** ਮੈਂ ਡਾਕਟਰ ਸਾਹਿਬ ਦਾ ਬਿਆਨ ਵੀ ਪੜ੍ਹਿਆ ਸੀ, ਪਰ ਇਹ ਬਿਆਨ ਜਿਸ ਤੇ ਕਿ ਇਹ ਪ੍ਰਿਵਿਲੇਜ ਮੋਸ਼ਨ ਮੂਵ ਹੋਈ ਹੈ ਇਹ ਬਿਲਕੁਲ ਕਲੀਅਰ ਹੈ ਕਿ ਡਾਕਟਰ ਜਗਜੀਤ ਸਿੰਘ ਨੇ ਇਹ ਬਿਆਨ ਦਿੰਦਿਆਂ ਕਿਹਾ ਕਿ ਨਵੇਂ ਟੈਕਸ ਲਗਣੇ ਹਨ, ਉਨ੍ਹਾਂ ਇਕ ਸਪੈਸਿਫਿਕ ਗੱਲ ਕਹੀ ਕਿ ਅਸੀਂ ਲੋਕਾਂ ਤੇ ਨਵਾਂ ਟੈਕਸ ਲਾਉਣਾ ਹੈ । ਦੂਸਰੇ ਨੰ : ਤੇ ਇਹ ਗੱਲ ਕਹੀ .........

**ਮੁੱਖ ਮੰਤਰੀ :** ਆਨ ਏ ਪੁਆਇੰਟ ਆਫ ਆਰਡਰ, ਸਰ । ਕਾਇਦਾ ਇਹ ਹੈ ਕਿ ਜਦੋਂ ਕੋਈ ਪ੍ਰਿਵਿਲੇਜ ਮੋਸ਼ਨ ਤੁਸੀਂ ਰੀਜੈਕਟ ਕਰ ਦਿਉ ਤਾਂ ਉਸ ਦੇ ਮੁਤਾਲਿਕ ਇਸ ਹਾਊਸ ਦੇ ਵਿਚ ਬਹਿਸ ਨਹੀਂ ਹੋ ਸਕਦੀ । ਮੈਂ ਇਸ ਦੇ ਮੁਤਾਲਿਕ ਵੀ ਤੁਹਾਡੀ ਰੂਲਿੰਗ ਚਾਹੁੰਦਾ ਹਾਂ ।

**ਸ੍ਰੀ ਸਪੀਕਰ :** ਮੁਸ਼ਕਲ ਇਹ ਹੈ ਕਿ ਅਗੇ ਇਕ ਕੁਐਸਚਨ ਇਸ ਤਰ੍ਹਾਂ ਦਾ ਰੇਜ਼ ਹੋਇਆ ਸੀ ਉਹ ਕਹਿੰਦੇ ਹਨ । ਦੂਸਰੇ ਕਹਿੰਦੇ ਹਨ ਨਹੀਂ ਹੋਇਆ । ਦੋਨਾਂ ਦਾ ਜਵਾਬ ਸੁਣਕੇ ਹੀ ਕੋਈ ਫੈਸਲਾ ਕੀਤਾ ਜਾ ਸਕਦਾ ਹੈ । (The difficulty is that some hon. Members say that a similar question was also raised in the past while the others say that no such question was raised. I can give my ruling only after hearing the view points of both the sides.)

**ਸ੍ਰੀ ਸਤਪਾਲ ਡਾਂਗ :** ਸਪੀਕਰ ਸਾਹਿਬ, ਤੁਸੀਂ ਪਹਿਲਾਂ ਮੇਰੀ ਗੱਲ ਸੁਣ ਲਓ ਮੈਂ ਆਪਣੀ ਪ੍ਰਿਵਿਲੇਜ ਮੋਸ਼ਨ ਇਸ ਲਈ ਦਿੱਤੀ ਹੈ ਕਿ ਫਾਈਨੈਂਸ ਮਨਿਸਟਰ ਨੇ ਇਕ ਬਿਆਨ ਦਿੱਤਾ ਕਿ ਅਸੀਂ ਬਹੁਤ ਸਾਰੇ ਨਵੇਂ ਟੈਕਸ ਲਗਾ ਰਹੇ ਹਾਂ । ਦੂਸਰੀ ਗੱਲ ਇਹ ਕਹੀ ਕਿ ਗੌਰਮੈਂਟ ਸਕੂਲਾਂ ਦੇ ਵਿਚ ਵੀ ਫੀਸਾਂ ਲਗਣਗੀਆਂ । ਇਹ ਇਕ ਪਾਲਿਸੀ ਸਟੇਟਮੈਂਟ ਹੈ ਜੋ ਕਿ ਨਹੀਂ ਸੀ ਦੇਣੀ ਚਾਹੀਦੀ । ਇਸ ਵਿਚ ਹਾਊਸ ਦੀ ਪ੍ਰਿਵਿਲੇਜ ਦਾ ਸਵਾਲ ਇਨਵਾਲਵਡ ਹੈ ਕਿ ਅਸੀਂ ਕੋਈ ਨਵਾਂ ਟੈਕਸ ਲਗਾਉਣਾ ਹੈ ਜਿਸ ਦਾ ਕਿ ਲੋਕਾਂ ਤੇ ਬਰਡਨ ਪੈਣਾ ਹੈ ।

**ਵਿੱਤ ਮੰਤਰੀ :** ਆਨ ਏ ਪੁਆਇੰਟ ਆਫ ਆਰਡਰ, ਸਰ । ਇਹ ਹਾਊਸ ਨੂੰ ਮਿਸਲੀਡ ਕਰ ਰਹੇ ਹਨ । ਇਹ ਜੋ ਕੁਝ ਕਹਿ ਰਹੇ ਹਨ ਗ਼ਲਤ ਕਹਿ ਰਹੇ ਹਨ, ਮਿਸਕੋਟ ਕਰ ਰਹੇ ਹਨ । ਮੈਂ ਕੋਈ ਐਸੀ ਗੱਲ ਨਹੀਂ ਕਹੀ ।

**ਸ਼੍ਰੀ ਸਤਪਾਲ ਡਾਂਗ :** ਸਪੀਕਰ ਸਾਹਿਬ, ਮੈਂ ਗੱਲ ਕਲੀਅਰ ਕਰਨ ਲਈ ਟ੍ਰਿਬਿਊਨ ਦੇ ਪਹਿਲੇ ਪੇਜ ਦੀ ਹੈਡ ਲਾਈਨ ਤੇ ਜੋ ਲਿਖਿਆ ਹੈ ਹਾਊਸ ਦੀ ਵਾਕਫੀਅਤ ਲਈ ਪੜ੍ਹ ਕੇ ਸੁਣਾਉਂਦਾ ਹਾਂ :

**Mr. Speaker :** I know that and if you kindly sit quiet, it will be better.

**Shri Satya Pal Dang :** Sir, I just want to make the position clear by telling the House what appeared in the 'Tribune' under the Heading "Punjab Govt. to Levy More Taxes-Main Burden to Fall on Common Man" Jullundur, December 10. The Punjab Finance Minister Mr. Jagjit Singh, announced at a Press Conference here this afternoon that the State Government would soon impose new taxes to replenish its treasury that had been rendered empty by the outgoing United Front Ministry because of its imbalanced economic policies. The proposed taxes would, however, be indirect and the quantum be such as to be within the reach of the common man, he added. Replying to questions, the Finance Minister admitted that the main burden of the new indirect taxes might fall on the common man but there was no alternative to that, because the Government had come to the conclusion that a few direct taxes on a richer sections of the people could not bring in enough funds.

ਸਪੀਕਰ ਸਾਹਿਬ, ਇਹ ਇਕ ਫੈਕਟ ਹੈ ਕਿ ਵਜ਼ੀਰ ਸਾਹਿਬ ਨੇ ਇਸ ਤਰ੍ਹਾਂ ਦਾ ਇਕਸਟੇਟਮੈਂਟ ਦਿੱਤਾ ਹੈ। ਉਨ੍ਹਾਂ ਦੂਸਰੀ ਗੱਲ ਇਹ ਵੀ ਕਹੀ ਕਿ ਇਨਡਾਇਰੈਕਟ ਟੈਕਸਿਜ਼ ਨਹੀਂ ਲਗਣਗੇ ਅਤੇ ਇਹ ਵੀ ਕਿਹਾ ਕਿ ਚੰਦ ਅਮੀਰਾਂ ਤੇ ਟੈਕਸ ਲਾਉਣ ਨਾਲ ਕਮੀ ਨਹੀਂ ਪੂਰੀ ਹੋ ਸਕਦੀ। ਇਹ ਕਾਮਨ ਮੈਨ ਤੇ ਵੀ ਬਰਡਨ ਹੋਵੇਗਾ, ਇਹ ਗੱਲ ਉਨ੍ਹਾਂ ਨੇ ਐਡਮਿਟ ਕੀਤੀ।

**Mr. Speaker :** The Minister says that he never said these things.

**ਵਿੱਤ ਮੰਤਰੀ :** ਮੈਂ ਨਹੀਂ ਸਮਝਦਾ ਇਹ ਕਿਹੜੀ ਕਮਿਊਨਿਸਟ ਅਖਬਾਰ ਕੋਟ ਕਰਦੇ ਹਨ। ਮੈਂ ਕੋਈ ਐਸੀ ਗੱਲ ਨਹੀਂ ਕਹੀ। ਮੇਰੀ ਗੱਲ ਮਿਸਕੋਟ ਕੀਤੀ ਗਈ ਹੈ।

**ਸ਼੍ਰੀ ਸਤਪਾਲ ਡਾਂਗ :** ਇਹੋ ਗੱਲ ਤਾਂ ਮੈਂ ਕਹਿੰਦਾ ਹਾਂ ਸਪੀਕਰ ਸਾਹਿਬ, ਕਿ ਮੰਨ ਲਓ ਇਹ ਜਿਹੜੇ ਲਫਜ਼ ਮੰਤਰੀ ਜੀ ਨੇ ਕਹੇ ਹਨ These amount to a breach of privilege of the House.

**Mr. Speaker :** He has said in the House that he never said these things.

**ਸ਼੍ਰੀ ਬਲਰਾਮ ਜੀ ਦਾਸ ਟੰਡਨ :** ਜੇ ਉਨ੍ਹਾਂ ਨੇ ਗੱਲ ਨਹੀਂ ਕਹੀ ਤਾਂ ਜਿਹੜੇ ਪੇਪਰ ਨੇ ਖਬਰ ਦਿੱਤੀ ਹੈ ਉਹ ਜ਼ਿੰਮੇਵਾਰ ਹੈ। ਨਹੀਂ ਤਾਂ ਮਨਿਸਟਰ ਆਪ ਕਹੇ ਕਿ ਉਸ ਨੇ ਕੀ ਕਿਹਾ।

Privilege Motion



**ਸੱਤਪਾਲਡਾਂਗ :** ਇਕ ਗੱਲ ਤਾਂ ਇਸ ਤਰ੍ਹਾਂ ਕਲੀਅਰ ਹੋਈ ਕਿ ਮੈਂ ਜੋ ਅਖਬਾਰੀ ਬਿਆਨ ਪੜ੍ਹਿਆ ਸੀ ਉਹ ਉਨ੍ਹਾਂ ਨੇ ਕੰਟਰਾਡਿਕਟ ਕੀਤਾ ਹੈ। ਦੂਸਰੀ ਗੱਲ ਮੈਂ ਇਕ ਹੋਰ ਵਜ਼ੀਰ ਸਾਹਿਬ ਦੇ ਮੁਤਲਿਕ ਕਹੀ ਸੀ ਕਿ ਉਨ੍ਹਾਂ ਨੇ ਕਿਹਾ ਕਿ ਗੌਰਮੈਂਟ ਦੀ ਇਕ ਸਕੀਮ ਹੈ ਜਿਸ ਰਾਹੀਂ ਕਿ ਫੀਸਾਂ ਲੱਗਣਗੀਆਂ, ਉਹ ਇਹ ਵੀ ਕੰਟਰਾਡਿਕਟ ਕਰ ਦੇਣ।

**ਸ਼੍ਰੀ ਸਪੀਕਰ :** ਇਹ ਕਿਸ ਮਨਿਸਟਰ ਨੇ ਕਿਹਾ। (The hon. Member should reveal the name of the Minister who has said this.)

**ਸ਼੍ਰੀ ਸੱਤਪਾਲ ਡਾਂਗ :** ਇਹ ਮਹੰਤ ਸਾਹਿਬ ਦੱਸਣ ਕਿ ਉਨ੍ਹਾਂ ਨੇ ਕਿਹਾ ਕਿ ਨਹੀਂ।

**ਸਿਹਤ ਮੰਤਰੀ :** ਮੈਂ ਇਹ ਗੱਲ ਬਿਲਕੁਲ ਨਹੀਂ ਕਹੀ ਕਿ ਸਰਕਾਰ ਫੀਸਾਂ ਲਗਾਏਗਾ ਮੈਂ ਕਿਹਾ ਸੀ ਕਿ ਗੌਰਮੈਂਟ ਫੀਸਾਂ ਲਗਾਉਣ ਤੇ ਵਿਚਾਰ ਕਰੇਗੀ।

**ਪੰਡਿਤ ਮੋਹਨ ਲਾਲ :** ਸਪੀਕਰ ਸਾਹਿਬ, ਇਕ ਅਸੂਲ ਦਾ ਸਵਾਲ ਇਨ੍ਹਾਂ ਨੇ ਰੇਜ਼ ਕੀਤਾ ਹੈ। ਮੈਂ ਉਸ ਉਤੇ ਆਪਣੇ ਵਿਊ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ। ਪਿਛਲਾ ਪ੍ਰਿਵਿਲੇਜ਼ ਮੋਸ਼ਨ ਪਿਛਲੇ ਫਾਈਨੈਂਸ ਮਨਿਸਟਰ ਦੇ ਖਿਲਾਫ਼ ਮੈਂ ਹੀ ਦਿਤਾ ਸੀ। ਮੇਰੀ ਐਲੀਗੇਸਨਜ਼ ਇਹ ਸਨ ਕਿ ਉਨ੍ਹਾਂ ਨੇ ਬਜਟ ਲੀਕੇਜ ਕੀਤੀ ਹੈ। ਹੁਣ ਤਾਂ ਬਜਟ ਦੀ ਪ੍ਰੈਪਰੇਸ਼ਨ ਦਾ ਸਵਾਲ ਹੀ ਨਹੀਂ ਉਠਦਾ। ਉਹ ਸੈਸ਼ਨ ਤਾਂ ਸ਼ਾਇਦ ਫਰਵਰੀ ਜਾਂ ਮਾਰਚ ਵਿਚ ਸ਼ੁਰੂ ਹੋਵੇਗਾ। ਉਸ ਬਾਰੇ ਤੁਸੀਂ ਵੀ ਆਪਣੀਆਂ ਜਿਹੜੀਆਂ ਫਾਈਡਿੰਗਜ਼ ਦਿੱਤੀਆਂ...... (ਵਿਘਨ)

**Mr. Speaker :** I am keeping that in view.

**ਪੰਡਿਤ ਮੋਹਨ ਲਾਲ :** ਮੈਂ ਉਸੇ ਖਾਤਰ ਹੀ ਅਰਜ਼ ਕਰਨ ਲਗਾ ਹਾਂ ਕਿ ਇਸ ਵੇਲੇ ਕੋਈ ਸਟੇਟਮੈਂਟ ਬਜਟ ਲੀਕੇਜ ਤੇ ਨਹੀਂ ਹੋ ਸਕਦਾ। ਇਸ ਲਈ ਪ੍ਰਿਵਿਲੇਜ ਮੋਸ਼ਨ ਦਾ ਕੁਐਸਚਨ ਹੀ ਰੇਜ਼ ਨਹੀਂ ਹੁੰਦਾ।

**ਸ਼੍ਰੀ ਬਲਰਾਮ ਜੀ ਦਾਸ ਟੰਡਨ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਸ਼ੂ ਇਹ ਨਹੀਂ ਕਿ ਬਜਟ ਲੀਕੇਜ ਹੋ ਰਹੀ ਹੈ। ਪੰਡਤ ਜੀ ਨੇ ਸ਼ਾਇਦ ਇਸ ਫੈਕਟ ਨੂੰ ਇਗਨੋਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਪੁਆਇੰਟ ਇਹ ਹੈ ਕਿ ਕੋਈ ਵੀ ਨਵੀਂ ਪ੍ਰੋਪੋਜ਼ਲ ਪਹਿਲਾਂ ਇਸ ਹਾਊਸ ਵਿਚ ਆਉਣੀ ਚਾਹੀਦੀ ਹੈ ਜਦ ਕਿ ਹਾਊਸ ਇਨ ਸੈਸ਼ਨ ਹੋਵੇ। ਪ੍ਰੈਸ ਵਿਚ, ਪਬਲਿਕ ਵਿਚ ਫਿਰ ਜਾਣੀ ਚਾਹੀਦੀ ਹੈ। ਲੋਕ ਸਭਾ ਵਿਚ ਵੀ ਇਹ ਚੀਜ਼ ਆ ਚੁਕੀ ਹੈ ਅਤੇ ਉਥੇ ਵੀ ਆਨਰੇਬਲ ਸਪੀਕਰ ਨੇ ਇਹ ਰੂਲਿੰਗ ਦਿੱਤਾ ਹੈ ਕਿ ਕੋਈ ਮਨਿਸਟਰ ਕੋਈ ਵੀ ਸਟੇਟਮੈਂਟ, ਇਹ ਤਾਂ ਟੈਕਸ ਪ੍ਰੋਪੋਜ਼ਲ ਹਨ, ਕੋਈ ਵੀ ਸਟੇਟਮੈਂਟ ਹਾਊਸ ਤੋਂ ਬਾਹਰ ਨਹੀਂ ਦੇ ਸਕਦਾ। ਹਾਂ ਜਦ ਹਾਊਸ ਇਨ ਸੈਸ਼ਨ ਨਾ ਹੋਵੇ ਤਾਂ ਬੇਸ਼ਕ ਪ੍ਰੈਸ ਕਾਨਫਰੰਸਾਂ ਕਰਨ, ਜਲਸੇ ਕਰਨ......... (ਵਿਘਨ)

**ਸ਼੍ਰੀ ਸਪੀਕਰ :** ਮੈਂ ਵੀ ਤਾਂ ਇਹੋ ਕਿਹਾ ਹੈ। (I have also said this.)

ਪੰਡਿਤ ਮੋਹਨ ਲਾਲ : ਮੈਂ ਇਹ ਅਰਜ਼ ਕਰਦਾ ਹਾਂ ਕਿ ਜਿਥੋਂ ਤਕ ਮੈਨੂੰ ਪਤਾ ਹੈ ਲੋਕ ਸਭਾ ਵਿਚ ਵੀ ਸਪੀਕਰ ਦਾ ਰੂਲਿੰਗ ਇਹੋ ਹੈ ਕਿ ਕੋਈ ਇੰਪਾਰਟੈਂਟ ਸਟੇਟਮੈਂਟ ਹਾਊਸ ਤੋਂ ਬਾਹਰ ਨਾ ਦਿਤੀ ਜਾਵੇ। ਪਰ ਇਹ ਕੁਐਸਚਨ ਆਫ਼ ਪ੍ਰੋਪ੍ਰਾਇਟੀ ਹੈ । ਕੁਐਸਚਨ ਆਫ਼ ਪ੍ਰਿਵਿਲੇਜ ਨਹੀਂ ਹੈ। ਇਨ੍ਹਾਂ ਦੀ ਸਰਕਾਰ ਨਵੀਂ ਨਵੀਂ ਬਣੀ ਹੈ (ਵਿਘਨ) (ਸ਼ੋਰ) ਉਹ 8 ਮਹੀਨੇ ਬਾਹਰ ਪਾਲਿਸੀ ਸਟੇਟਮੈਂਟ ਦਿਦੇ ਰਹੇ ਹਨ। ਪਰ ਅਜ ਉਹ ਸੈਂਸਟਿਵ ਹੋ ਗਏ ਹਨ। (ਸ਼ੋਰ)

ਸਰਦਾਰ ਬਲਵੰਤ ਸਿੰਘ : ਸਪੀਕਰ ਸਾਹਿਬ, ਮੇਰੀ ਵੀ ਇਕ ਪ੍ਰਿਵਿਲੇਜ ਮੋਸ਼ਨ ਸੀ। ਉਸ ਵਿਚ ਇਕ ਤੀਸਰਾ ਪੁਆਇੰਟ ਇਨਵਾਲਵਡ ਸੀ ਜੇ ਇਹ ਉਸ ਨੂੰ ਵੀ ਡਿਨਾਈ ਕਰ ਦੇਣ ਤਾਂ ਮੈਂ ਵਾਪਸ ਲੈ ਲਵਾਂਗਾ। ਉਹ ਪੁਆਇੰਟ ਇਹ ਹੈ ਕਿ ਅਜ ਟਰਬਿਊਨ ਵਿਚ ਇਨ੍ਹਾਂ ਦੀ ਇਕ ਫਾਲਸ ਸਟੇਟਮੈਂਟ ਨਿਕਲੀ ਹੈ ਕਿ ਪਹਿਲੀ ਸਰਕਾਰ ਨੇ ਟਰੈਜ਼ਰੀ ਖਾਲੀ ਕਰ ਦਿਤੀ ਹੈ। ਮੁਲਾਜ਼ਮਾਂ ਨੂੰ ਤਨਖਾਹਾਂ ਦੇ ਕੇ ਗਰੀਬਾਂ ਤੋਂ ਟੈਕਸ ਦਾ ਭਾਰ ਛਡ ਕੇ ਖਜ਼ਾਨਾ ਖਾਲੀ ਕਰ ਦਿਤਾ ਹੈ। ਜੇ ਇਹ ਇਸ ਦੀ ਕੰਟਰਾਡਿਕਸ਼ਨ ਕਰਨ ਤਾਂ ਠੀਕ ਹੈ ਨਹੀਂ ਤਾਂ ਮੇਰੀ ਪ੍ਰਿਵਿਲੇਜ ਮੋਸ਼ਨ ਐਡਮਿਟ ਕੀਤੀ ਜਾਵੇ। ਕਿਉਂਕਿ ਯੂਨਾਈਟਿਡ ਫਰੰਟ ਗੌਰਮਿੰਟ ਵੇਲੇ ਟੈਕਸ ਰੇਵਨਿਯੂ ਵਧਿਆ ਬਾਵਜੂਦ ਇਸ ਦੇ ਕਿ ਅਸੀਂ ਛੋਟਾਂ ਦਿੱਤੀਆਂ ਸਿਰਫ਼ ਐਕਸਾਈਜ਼ ਅਤੇ ਟੈਕਸ਼ੇਸ਼ਨ ਵਿਚ ਹੀ 34% ਵਧਿਆ, ਟਰਾਂਸਪੋਰਟ ਵਿਚ ਵਧਿਆ, ਫੂਡ ਐਂਡ ਸਪਲਾਈ ਨੇ ਵੀ ਕੁਝ ਪੈਸੇ ਜਮ੍ਹਾ ਕੀਤੇ। ਇਸ ਕਰਕੇ ਇਨ੍ਹਾਂ ਦਾ ਸਟੇਟਮੈਂਟ ਬਿਲਕੁਲ ਝੂਠਾ ਹੈ (ਸ਼ੋਰ) (ਵਿਘਨ)

ਮੁੱਖ ਮੰਤਰੀ : ਇਨ੍ਹਾਂ ਨੇ ਲਫ਼ਜ਼ ਝੂਠਾ ਵਰਤਿਆ ਹੈ ਇਨ੍ਹਾਂ ਨੂੰ ਕਿਹਾ ਜਾਵੇ ਕਿ ਇਹ ਵਾਪਸ ਲੈਣ।

ਸ਼੍ਰੀ ਸਪੀਕਰ : ਝੂਠਾ ਸ਼ਬਦ ਨਾ ਵਰਤੋ। (The hon. Member should not use the word 'Jhootha'.)

ਸਰਦਾਰ ਬਲਵੰਤ ਸਿੰਘ : ਬਹੁਤ ਅਛਾ ਜੀ ਮੈਂ 'ਝੂਠੇ' ਦੀ ਥਾਂ ਤੇ ਗਲਤ ਸ਼ਬਦ ਇਸਤੇਮਾਲ ਕਰਦਾ ਹਾਂ। (ਸ਼ੋਰ, ਬਹੁਤ ਸ਼ੋਰ)

ਪੰਡਿਤ ਮੋਹਨ ਲਾਲ : ਸਪੀਕਰ ਸਾਹਿਬ, ਇਹ ਇਕ ਅਸੂਲ ਦੀ ਗਲ ਹੈ..... (ਵਿਘਨ)

ਸ਼੍ਰੀ ਸੱਤਪਾਲ ਡਾਂਗ : ਸਪੀਕਰ ਸਾਹਿਬ, ਇਹ ਡਰਾਮਾ ਕਲਬ ਨਹੀਂ ਕਿ ਪਿਛੋਂ ਪਲਾਟਿੰਗ ਕੀਤੀ ਜਾਵੇ। (ਵਿਘਨ) (ਸ਼ੋਰ)

ਸ਼੍ਰੀ ਬਲਰਾਮ ਜੀ ਦਾਸ ਟੰਡਨ : ਸਪੀਕਰ ਸਾਹਿਬ, ਅਸੀਂ ਪਹਿਲਾਂ ਹੀ ਕਹਿੰਦੇ ਹਾਂ ਕਿ ਇਨ੍ਹਾਂ ਦੇ ਦੋ ਲੀਡਰ ਹਨ। ਇਕ ਸਰਦਾਰ ਲਛਮਣ ਸਿੰਘ ਗਿਲ ਅਤੇ ਦੂਸਰਾ ਇਧਰ ਬੈਠਾ ਹੈ, ਪਰ ਇਹ ਮੰਨਦੇ ਨਹੀਂ ਸਨ। ਹੁਣ ਦੋਵੇਂ ਹੀ ਖੜੇ ਹੋ ਗਏ ਹਨ......... (ਸ਼ੋਰ, ਬਹੁਤ ਸ਼ੋਰ)

**ਪੰਡਿਤ ਮੋਹਨ ਲਾਲ :** ਆਨ ਏ ਪੁਆਇੰਟ ਆਫ਼ ਆਰਡਰ, ਸਰ ।

**ਸ਼੍ਰੀ ਬਲਰਾਮ ਜੀ ਦਾਸ ਟੰਡਨ :** ਸਪੀਕਰ ਸਾਹਿਬ, ਉਹ ਪਹਿਲਾਂ ਐਵੇਂ ਬੋਲ ਰਹੇ ਸਨ ।

**ਸ਼੍ਰੀ ਸਪੀਕਰ :** ਕੋਈ ਗਲ ਨਹੀਂ ਹੁਣ ਉਹ ਪੁਆਇੰਟ ਆਫ਼ ਆਰਡਰ ਤੇ ਖੜੇ ਹਨ । (It is all right. Now the hon. Member has risen on a point order.)

**ਪੰਡਿਤ ਮੋਹਨ ਲਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਕੋਲੋਂ ਕੇਵਲ ਇਕ ਹੀ ਰੂਲਿੰਗ ਚਾਹੁੰਦਾ ਹਾਂ ਕਿ ਜਿਹੜਾ ਸਟੇਟਮੈਂਟ ਹਾਊਸ ਤੋਂ ਬਾਹਰ ਦਿਤਾ ਜਾਵੇ ਕੀ ਉਹ ਕਿਸੇ ਵੀ ਪ੍ਰਿਵਿਲੇਜ ਮੋਸ਼ਨ ਦਾ ਮੈਟਰ ਬਣ ਸਕਦਾ ਹੈ ? ਮੇਰੀ ਪ੍ਰਾਰਥਨਾ ਇਹ ਹੈ ਕਿ ਕੇਵਲ ਹਾਊਸ ਵਿਚ ਦਿਤੀ ਹੋਈ ਸਟੇਟਮੈਂਟ ਹੀ ਪ੍ਰਿਵਿਲੇਜ ਦਾ ਮੈਟਰ ਬਣ ਸਕਦੀ ਹੈ ।

**ਸ਼੍ਰੀ ਬਲਰਾਮਜੀ ਦਾਸ ਟੰਡਨ :** ਸਪੀਕਰ ਸਾਹਿਬ, ਤੁਸੀਂ ਆਪਣੇ ਸੈਕਟਰੀ ਸਾਹਿਬ ਨੂੰ ਪੁਛੋ ਕਿ ਕਿਤਨੇ ਹੀ ਪ੍ਰਿਵਿਲੇਜ ਮੋਸ਼ਨ ਇਥੇ ਸਿਰਫ਼ ਨਿਊਜ਼-ਪੇਪਰਜ਼ ਦੇ ਅਧਾਰ ਤੇ ਆਏ ਹਨ । (ਵਿਘਨ) (ਸ਼ੋਰ

...... On the basis of the Newspaper report. This is not the one and the solitary question. There are one hundred and one such questions of privilege which have been raised on the floor of the House.

**ਸ਼੍ਰੀ ਸਪੀਕਰ :** ਇਹ ਗਲ ਠੀਕ ਹੈ । (It is correct.)

**ਸਰਦਾਰ ਗੁਰਨਾਮ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਬਾਹਰ ਹਾਊਸ ਦੀ ਇਨਸਲਟ ਕਰ ਸਕਦਾ ਹੈ ? ਕੀ ਇਹ ਹੀ ਪੰਡਤ ਜੀ ਦਾ ਮਤਲਬ ਹੈ ? ਇਨਾਂ ਨੇ ਵਾਈਟ ਪ੍ਰੋਪੋਜ਼ਲ ਦੇ ਦਿਤੀ ਹੈ । ਜਦੋਂ ਵੀ ਕੋਈ ਆਦਮੀ ਅੰਦਰ ਜਾਂ ਬਾਹਰ ਹਾਊਸ ਦੀ ਪ੍ਰਿਵਿਲਜ ਨੂੰ ਬਰੀਚ ਕਰੇਗਾ ਤਾਂ ਹਾਊਸ ਕੰਪੀਟੈਂਟ ਹੈ ਉਸ ਤੇ ਐਕਸ਼ਨ ਲੈਣ ਵਾਸਤੇ ।

**ਪੰਡਿਤ ਮੋਹਨ ਲਾਲ :** ਮੈਂ ਇਹ ਗਲ ਤੁਹਾਡੀ ਗੌਰਮਿੰਟ ਦੇ ਮੁਤਲਕ ਆਖੀ ਹੈ, ਹਾਊਸ ਦੇ ਮੁਤਲਕ ਨਹੀਂ ।

**Sardar Balwant Singh :** Sir, I press for my privilege motion.

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੋਈ ਵੀ ਮੈਂਬਰ ਤੁਹਾਡੀ ਆਗਿਆ ਬਿਨਾਂ ਨਾ ਬੋਲੇ । ਪਰ ਟੰਡਨ ਸਾਹਿਬ ਘੜੀ ਮੁੜੀ ਬੋਲਣ ਲਗ ਪੈਂਦੇ ਹਨ ਇਹ ਠੀਕ ਨਹੀਂ ਹੈ ।

[ਕੈਪਟਨ ਰਤਨ ਸਿੰਘ]

ਦੂਜੀ ਗਲ ਇਹ ਹੈ ਕਿ ਡਿਫੀਟ ਖਾ ਚੁਕੀ ਗੌਰਮਿੰਟ ਤੇ ਕ੍ਰਿਟੀਸਾਈਜ਼ ਕਰਨਾ ਹਰ ਇਕ ਦਾ ਹਕ ਹੈ ਅਗਰ ਸਰਦਾਰ ਗੁਰਨਾਮ ਸਿੰਘ ਇਹ ਕਹਿੰਦੇ ਹਨ ਕਿ ਤੁਸੀਂ ਇਹ ਕੀਤਾ ......... (ਵਿਘਨ)

**ਸ੍ਰੀ ਸਪੀਕਰ :** ਪਲੀਜ਼ ਸਿਟ ਡਾਊਨ। ਕੈਪਟਨ ਸਾਹਿਬ, ਮਿਹਰਬਾਨੀ ਕਰਕੇ ਬੈਠ ਜਾਉ। ਤੁਸੀਂ ਫਿਰ ਸਪੀਚ ਦੇਣ ਲਗ ਪਏ ਹੋ। ਤੁਹਾਡਾ ਨਾਂ ਤਾਂ ਕੋਈ ਪੁਆਇੰਟ ਆਫ਼ ਆਰਡਰ ਹੈ ਨਾ ਕੋਈ ਹੋਰ ਗਲ। ਡਾਕਟਰ ਸਾਹਿਬ ਨੂੰ ਜਵਾਬ ਦੇ ਲੈਣ ਦਿਉ ਤਾਂ ਹੀ ਇਹ ਕੁਐਸਚਨ ਫਿਨਿਸ਼ ਹੋਵੇਗਾ। (Please sit down. The hon. Member, Capt. Rattan Singh, should resume his seat. He has again started making a speech. The observation made by him is not a point of order. The question will end if Doctor Sahib gives his reply.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਤੁਸੀਂ ਮੈਨੂੰ ਕਿਹਾ ਹੈ ਕਿ ਮੇਰਾ ਪੁਆਇੰਟ ਆਫ਼ ਆਰਡਰ ਨਹੀਂ ਬਣਦਾ। ਪਰ ਮੇਰਾ ਪੁਆਇੰਟ ਆਫ਼ ਆਰਡਰ ਤਾਂ ਸਪੈਸੇਫਿਕ ਹੈ ਕਿ ਜਦ ਤੁਸੀਂ ਕਿਸੇ ਨੂੰ ਇਜਾਜ਼ਤ ਦਿਉ ਤਾਂ ਹੀ ਉਹ ਬੋਲੇ।

**Mr. Speaker :** I wil it eronclisd

**Capt. Rattan Singh :** But, Sir, you were pleased to observe that it was not a Point of Order.

ਲੇਕਿਨ ਮੇਰੇ ਪੁਆਇੰਟ ਤੇ ਤੁਹਾਡੀ ਇਹ ਰੂਲਿੰਗ ਆਉਣੀ ਚਾਹੀਦੀ ਸੀ ਕਿ ਜਦ ਤਕ ਤੁਸੀਂ ਇਜਾਜ਼ਤ ਨਾ ਦਿਉ ਕੋਈ ਨਾ ਬੋਲੇ।

**ਸਰਦਾਰ ਗੁਰਨਾਮ ਸਿੰਘ :** ਸਪੀਕਰ ਸਾਹਿਬ, ਮੈਂ ਅਖਬਾਰ ਵਿਚੋਂ ਪੁਆਇੰਟ ਆਊਟ ਕਰਦਾ ਹਾਂ ਕਿ ਇਹ ਪੁਆਇੰਟ ਜ਼ਰਾ ਕਲੀਅਰ ਹੋ ਜਾਵੇ। ਇਹ ਪ੍ਰਭਾਤ ਵਿਚ ਹੈ ਕਿ, "ਡਾਕਟਰ ਸਾਹਿਬ ਨੇ ਏਕ ਔਰ ਸਵਾਲ ਕਾ ਜਵਾਬ ਦੇਤੇ ਹੁਏ ਯੇਹ ਕਹਾ ਕਿ ਪ੍ਰਾਈਵੇਟ ਸਕੂਲ ਟੀਚਰੋਂ ਕੋ ਰੀਲੀਫ਼ ਦੇਨੇ ਕੇ ਲੀਏ ਸਰਕਾਰੀ ਖਜ਼ਾਨੇ ਪਰ ਜੋ 6 ਕਰੋੜ ਕਾ ਮਜ਼ੀਦ ਬੋਝ ਪੜੇਗਾ ਉਸ ਕੋ ਪੂਰਾ ਕਰਨੇ ਕੇ ਲੀਏ ਤਾਲੀਮੀ ਟੈਕਸ ਲਗਾਇਆ ਜਾਵੇਗਾ।"

ਸੋ ਸਪੀਕਰ ਸਾਹਿਬ, ਇਹ ਇਕ ਪਾਜ਼ਿਟਿਵ ਸਟੇਟਮੈਂਟ ਹੈ।

**ਸ੍ਰੀ ਸਪੀਕਰ :** ਹੁਣ ਡਾਕਟਰ ਸਾਹਿਬ ਨੂੰ ਕਹਿ ਲੈਣ ਦਿਉ। (Now let Dr. Sahib have his say.)

**ਕਾਮਰੇਡ ਦਲੀਪ ਸਿੰਘ ਟਪਿਆਲਾ :** ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਦੇ ਜਵਾਬ ਦੇਣ ਤੋਂ ਪਹਿਲਾਂ ਇਕ ਚੀਜ਼ ਕਲੀਅਰ ਕਰਵਾਉਣੀ ਚਾਹੁੰਦਾ ਹਾਂ। ਜਿਥੋਂ ਤਕ ਸਟੇਟਮੈਂਟ ਦਾ ਤਅੱਲੁਕ ਹੈ, ਇਹ ਟ੍ਰਿਬਿਊਨ ਵਿਚ ਛਪੀ ਹੈ ਪਰ ਡਾਕਟਰ ਸਾਹਿਬ ਨੇ ਇਸ ਨੂੰ ਕੇਟਾਗੇਰੀਕਲ ਡੀਨਾਈ ਕੀਤਾ ਹੈ। ਜਾਂ ਤਾਂ ਅਖਬਾਰ ਨੇ ਝੂਠ ਬੋਲਿਆ ਹੈ ਜਾਂ ਵਜ਼ੀਰ ਸਾਹਿਬ ਝੂਠ ਬੋਲ ਰਹੇ ਹਨ ......... (ਸ਼ੋਰ) (ਵਿਘਨ)

Privilege Motion



**ਸ਼੍ਰੀ ਸਪੀਕਰ :** ਝੂਠ ਸ਼ਬਦ ਨਾ ਵਰਤੋਂ। ਇਹ ਆਖੋ ਕਿ ਗਲਤ ਕਿਹਾ ਹੈ। (The hon. Member should not use the word "Jhooth". He can say that what ever the hon. Minister has said is not correct.)

**ਕਾਮਰੇਡ ਦਲੀਪ ਸਿੰਘ ਟਪਿਆਲਾ :** ਅਛਾ ਜੀ, ਏਵੇਂ ਹੀ ਸਹੀ। ਪਰ ਸਪੀਕਰ ਸਾਹਿਬ, ਸਾਨੂੰ ਆਪਣੇ ਵਜ਼ੀਰ ਸਾਹਿਬ ਤੇ ਜ਼ਿਆਦਾ ਵਿਸ਼ਵਾਸ ਕਰਨਾ ਚਾਹੀਦਾ ਹੈ। ਇਸ ਸਟੇਟਮੈਂਟ ਨਾਲ ਉਨ੍ਹਾਂ ਦੀ ਸ਼ੋਹਰਤ ਨੂੰ ਬੜਾ ਵਡਾ ਧੱਕਾ ਵੱਜਾ ਹੈ, ਕੀ ਵਜ਼ੀਰ ਸਾਹਿਬ ਇਹ ਗਲ ਸਾਫ਼ ਕਰਨ ਲਈ ਇਹ ਮਾਮਲਾ ਕਿਸੇ ਕੋਰਟ ਵਿਚ ਜਾਂ ਪ੍ਰਿਵਿਲੇਜ ਕਮੇਟੀ ਦੇ ਸਾਹਮਣੇ ਪੁਟ ਕਰਨਗੇ ?

**ਵਿੱਤ ਮੰਤਰੀ :** ਜਨਾਬ ਸਪੀਕਰ ਸਾਹਿਬ, ਜਿਸ ਤਰ੍ਹਾਂ ਇਹ ਕਹਿੰਦੇ ਨੇ ਗਲਤ ਹੈ ਪੇਪਰ ਨੇ ਜਾਂ ਕਾਰਸਪਾਂਡੈਂਟ ਨੇ ਜੋ ਆਪਣਾ ਇਸ਼ੂ ਪੁਟ ਕੀਤਾ ਹੈ ਮੈਂ ਤਾਂ ਉਸ ਨੂੰ ਡੀਨਾਈ ਕੀਤਾ ਹੈ। ਆਈ ਵੌਂਟ ਡੀਨਾਈ ਕਿ ਮੈਂ ਉਥੇ ਪ੍ਰੈਸ ਸਟੇਟਮੈਂਟ ਨਹੀਂ ਦਿਤੀ। ਆਈ ਮੇਡ ਪ੍ਰੈਸ ਸਟੇਟਮੈਂਟ ਐਟ ਜਲੰਧਰ ਯੈਸਟਰਡੇ (ਸ਼ੋਰ) ਜਿਹੜੀ ਇਨਕਮਿੰਗ ਗੌਰਮਿੰਟ ਹੈ, ਉਹਦਾ ਬਤੌਰ ਫਾਈਨੈਂਸ ਮਨਿਸਟਰ ਹੋਣ ਦੇ ਨਾਤੇ ਮੈਨੂੰ ਪੂਰਾ ਹੱਕ ਹੈ ਕਿ ਮੈਂ ਆਊਟਗੋਇੰਗ ਜਿਹੜੀ ਗੌਰਮਿੰਟ ਹੋਵੇ, ਉਹਦੀ ਪਾਲਿਸੀ ਨੂੰ ਕਰਿਟੀਸਾਈਜ਼ ਕਰ ਸਕਾਂ (ਥੰਪਿੰਗ)। ਮੈਂ ਹੁਣ ਵੀ ਇਸ ਨੂੰ ਕਰਿਟੀਸਾਈਜ਼ ਕਰਦਾ ਹਾਂ ਐਟ ਦੀ ਫਲੋਰ ਆਫ ਦਿਸ ਹਾਊਸ ਕਿ ਲਾਸਟ ਗੌਰਮਿੰਟ ਨੇ ਸਰਕਾਰੀ ਖਜ਼ਾਨਾ ਬੇਦਰੇਗੀ ਦੇ ਨਾਲ ਲੁਟਾਇਆ। (ਥੰਪਿੰਗ) ਫਾਇਨੈਂਸ ਦੇ ਬੇਸਿਕ ਪ੍ਰਿੰਸੀਪਲਜ਼ ਅਨੁਸਾਰ ਸਟੇਟ ਦਾ ਇਹ ਫਰਜ਼ ਹੈ ਕਿ ਉਹ ਆਪਣੇ ਖਰਚ ਅਤੇ ਆਪਣੇ ਰੀਸੋਰਸਿਜ਼ ਨੂੰ ਪਹਿਲਾਂ ਫਾਈਂਡ ਆਊਟ ਕਰੇ ਤੇ ਫਿਰ ਖਰਚ ਕਰੇ। ਲੇਕਿਨ ਇਨ੍ਹਾਂ ਨੇ ਉਸ ਬੇਸਿਕ ਪ੍ਰਿੰਸੀਪਲ ਦੇ ਉਲਟ ਕੀਤਾ ਅਤੇ ਰੀਸੋਰਸਿਜ਼ ਘਟਾ ਦਿਤੇ ਤੇ ਨਾਲ ਹੀ ਖਜ਼ਾਨਾ ਖਾਲੀ ਕਰ ਦਿੱਤਾ ਹੈ। (ਸ਼ੋਰ) ਇਨ੍ਹਾਂ ਨੇ ਚੀਪ ਪਾਪੂਲੈਰਿਟੀ ਨੂੰ ਹਾਸਲ ਕਰਨ ਦੀ ਖਾਤਰ......... (ਸ਼ੋਰ)

**ਸ਼੍ਰੀ ਸਪੀਕਰ :** ਡਾਕਟਰ ਸਾਹਿਬ ਸਵਾਲ ਇਹ ਹੈ ਕਿ ਜੋ ਕੁਝ ਤੁਹਾਡਾ ਸਟੇਟਮੈਂਟ ਹੈ ਆਇਆ ਉਹ ਪਹਿਲਾਂ ਇਸ ਹਾਊਸ ਦੇ ਵਿਚ ਹੋਣਾ ਚਾਹੀਦਾ ਸੀ ਜਾਂ ਕਿ ਬਾਹਿਰ ਹੋਣਾ ਚਾਹੀਦਾ ਸੀ ? ਮੈਂ ਤੁਹਾਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਅਖਬਾਰਾਂ ਦੇ ਵਿਚ ਇਹ ਜਿਹੜਾ ਸਟੇਟਮੈਂਟ ਆਇਆ ਕਿ ਤੁਸੀਂ ਟੈਕਸ ਲਾਵੋਗੇ, ਤੁਸੀਂ ਇਹ ਚੀਜਾਂ ਕਰੋਗੇ ਆਦਿ, ਆਇਆ ਇਹ ਚੀਜ਼ਾਂ ਠੀਕ ਹਨ ਕਿ ਨਹੀਂ ? ਆਈ ਵਾਂਟ ਟੂ ਨੋ ਦੈਟ ਮਚ, ਓਨਲੀ ਦੈਟ ਮਚ। (ਸ਼ੋਰ) (Doctor Sahib, the question is whether it is not a fact that the statement made by you outside this House, irrespective of its contents, should have been made first in this House ? I want to confirm it from you whether you made any press statement that new taxes would be levied etc. is correct or not. I want to know that much only that much.)

**Finance Minister :** Sir, whatever statement I made was never illegal. I have got the right to say. I must say and I will say. (Noise)

**ਸ਼੍ਰੀ ਸਪੀਕਰ :** ਮੈਂ ਤੁਹਾਨੂੰ ਅਰਜ਼ ਕਰਦਾ ਹਾਂ ਕਿ ਜਦ ਮਨਿਸਟਰ ਸਟੇਟਮੈਂਟ ਕਰ ਰਿਹਾ ਹੈ, ਮੈਂ ਉਸ ਕੋਲੋਂ ਪੁੱਛਿਆ ਹੈ ਉਸ ਨੂੰ ਆਪਣਾ ਸਟੇਟਮੈਂਟ ਕਰ ਲੈਣ ਦਿਉ, ਫਿਰ ਤੁਸੀਂ ਜੋ ਕਹਿਣਾ ਹੈ ਕਹਿ ਲੈਣਾ। (I would request the hon. Members not to interrupt the hon. Minister. Let him finish his speech. Thereafter, they can express their view points.)

**ਇਕ ਮਾਨਯੋਗ ਮੈਂਬਰ :** ਮੈਂ ਇਨ੍ਹਾਂ ਨੂੰ ਅਖਬਾਰ ਦੇ ਦਿੰਦਾ ਹਾਂ, ਇਹ ਪੜ੍ਹ ਲੈਣ (ਸ਼ੋਰ)।

**ਸ਼੍ਰੀ ਸਪੀਕਰ :** ਇਹ ਤੁਸਾਂ ਅੱਗੇ ਪੜ੍ਹ ਦਿਤੀ ਹੈ, ਦੁਬਾਰਾ ਉਹਦੀ ਕੋਈ ਲੋੜ ਨਹੀਂ। (The hon. Member has already read it in the House. It does not need repetition).

**ਵਿੱਤ ਮੰਤਰੀ :** ਜਨਾਬ ਸਪੀਕਰ ਸਾਹਿਬ, ਇਹ ਗੱਲ ਬੜੀ ਸਿੱਧੀ ਸੀ, ਇਹ ਜਨਰਲ ਗੱਲ ਹੈ। ਉਹ ਗੱਲ ਇਕ ਬੇਸਿਕ ਪ੍ਰਿੰਸੀਪਲ ਦੀ ਹੋਈ ਹੈ ਕਿ......(ਸ਼ੋਰ) ਇਹ ਉਥੇ ਪ੍ਰੈਸ ਵਾਲੇ......(ਸ਼ੋਰ) ਸਪੀਕਰ ਸਾਹਿਬ ਇਹ ਜਿਹੜੇ ਮੇਰੀ ਡਾਇਰੈਕਟ ਸਪੀਚ ਨੂੰ ਇਨਡਾਇਰੈਕਟ ਵਿਚ ਬਦਲ ਰਹੇ ਹਨ੍ਹ ਇਨ੍ਹਾਂ ਨੂੰ ਰੋਕੋ (ਸ਼ੋਰ) ਮੈਂ ਉਨ੍ਹਾਂ ਦੀ ਗੱਲ ਜੋ ਪ੍ਰੈਸ ਵਾਲਿਆਂ ਨਾਲ ਕੀਤੀ ਹੈ ਉਹ ਦੱਸ ਰਿਹਾ ਹਾਂ ਆਪ ਨੂੰ। ਇਹ ਹੋਰ ਕੁਝ ਕਹਿ ਰਹੇ ਹਨ, ਇਨ੍ਹਾਂ ਨੂੰ ਇਹ ਤਾਂ ਸਮਝਾਵੋ।

**ਸ਼੍ਰੀ ਸਪੀਕਰ :** ਨਹੀਂ, ਨਹੀਂ ਠੀਕ ਹੈ, ਦੱਸੋ ਜੀ। (It is all right. Please carry on.)

**ਵਿੱਤ ਮੰਤਰੀ :** ਮੈਂ ਇਨ੍ਹਾਂ ਨੂੰ ਇਹ ਗੱਲ ਦੱਸੀ ਸੀ ਕਿ ਮੈਂ ਉਥੇ ਮੇਨ ਜਨਰਲ ਪਾਲਿਸੀ ਦੱਸੀ ਸੀ। ਮੈਂ ਕਿਹਾ ਸੀ ਕਿ ਸਟੇਟ ਰੀਸੋਰਸਿਜ਼ ਇਕੱਠੇ ਕਰੇਗੀ। ਜਿਹੜੀਆਂ ਜਾਇਜ਼ ਮੰਗਾਂ ਹਨ, ਚਾਹੇ ਮੁਲਾਜ਼ਮਾਂ ਦੀਆਂ ਹਨ, ਚਾਹੇ ਕਿਸੇ ਦੀਆਂ ਵੀ ਹਨ, ਜਿਹੜੀਆਂ ਜਾਇਜ਼ ਨੇ ਅਸੀਂ ਬਗੈਰ ਕਿਸੇ ਜਦੋ ਜਹਿਦ ਦੇ ਟੇਬਲ ਤੇ ਬਹਿ ਕੇ ਗੱਲ ਕਰਕੇ ਹੀ ਉਨ੍ਹਾਂ ਨੂੰ ਮੰਨ ਲਵਾਂਗੇ। ਅਸੀਂ ਕਿਸੇ ਨੂੰ ਮੌਕਾ ਨਹੀਂ ਦਿਆਂਗੇ ਕਿ ਕੋਈ ਐਵੇਂ ਖਾਹ ਮਖਾਹ ਹੀ ਜਦੋ ਜਹਿਦ ਵਿਚ ਪਵੇ। ਅਸੀਂ ਆਪਣੇ ਰੀਸੋਰਸਿਜ਼ ਮੇਕ ਆਉਟ ਕਰਕੇ.........(ਸ਼ੋਰ)।

**ਇਕ ਮਾਨਯੋਗ ਮੈਂਬਰ :** ਇਹ ਗ਼ਲਤ ਸਟੇਟਮੈਂਟ ਹੈ।

**ਵਿੱਤ ਮੰਤਰੀ :** ਕਿਹੜੀ ਗ਼ਲਤ ਹੈ, ਦੱਸੋ ਤੇ ਸਹੀ। ਇਹਦੇ ਵਿਚ ਜਿਹੜੀ ਠੀਕ ਗੱਲ ਹੈ ਮੈਂ ਠੀਕ ਦੱਸ ਰਿਹਾ ਹਾਂ ਤੇ ਜਿਹੜੀ ਗ਼ਲਤ ਹੈ ਗ਼ਲਤ ਦੱਸ ਰਿਹਾ ਹਾਂ। ਜੇ ਇਸ ਨੂੰ ਕਿਸੇ ਨੇ ਗਲਤ ਪੁੱਟ ਕੀਤਾ ਕਿਸੇ ਕਾਰਸਪੌਂਡੈਂਟ ਨੇ ਤਾਂ ਮੈਂ ਇਸ ਨੂੰ ਮੰਨਣ ਲਈ ਤਿਆਰ ਨਹੀਂ। ਮੈਂ

ਘਬਰਾਉਂਦਾ ਨਹੀਂ। ਮੈਂ ਤਾਂ ਡਟਕੇ ਸ਼ੇਰਾਂ ਵਾਂਗੂ ਲੜੂੰਗਾ। (ਸ਼ੋਰ) ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਕਾਰਸਪੌਂਡੈਂਟਸ ਨੇ ਆਪਣੇ ਆਪਣੇ ਨੁਕਤੇ ਨਜ਼ਰ ਨਾਲ ਜਿਹੜੇ ਜਿਹੜੇ ਉਨ੍ਹਾਂ ਦੇ ਵਿਊ ਹੁੰਦੇ ਨੇ ਉਹ ਉਸ ਜਨਰਲ ਸਟੇਟਮੈਂਟ ਵਿਚ ਐਵੇਂ ਗੱਲਾਂ ਬਣਾ ਲੈਂਦੇ ਹਨ (ਸ਼ੋਰ)। ਮੈਂ ਸਮਝਦਾ ਹਾਂ ਕਿ ਮੈਂ ਕੋਈ ਗਲਤ ਗੱਲ ਨਹੀਂ ਕੀਤੀ। ਮੈਂ ਇਸ ਉਤੇ ਹੁਣ ਵੀ ਸਟੈਂਡ ਲੈਂਦਾ ਹਾਂ ਕਿ ਜੋ ਕੁਝ ਮੈਂ ਕੀਤਾ ਵਿਦਿਨ ਮਾਈ ਰਾਈਟ ਸੀ। (ਸ਼ੋਰ)

**ਸਰਦਾਰ ਬਲਵੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਅਰਜ਼ ਕਰੂੰਗਾ......(ਸ਼ੋਰ)

**Mr. Speaker :** Shri Prabodh Chandra is also on a Point of Order.

**Shri Prabodh Chandra :** On a point of order, Sir. With your permission, I would like to make it clear that there are a number of rulings of the Privileges Committees of the House of Commons........

**Voices :** Please speak in Punjabi.

**श्री प्रबोध चन्द्र :** जनाबे आली, मैं आप की इजाज़त से यह वाजेह कर देना चाहता हूं कि हाऊस आफ कामन्ज़ की प्रिविलेजिज़ कमेटी के एक नहीं कई ऐसे रूलिंग्ज़ है कि अगर जनरल नेचर का कोई कमैंट फाइनैंस मिनिस्टर करे जिस से किसी इंडिविजुअल या किसी पार्टी को कोई माली फायदा पहुंचाने का कोई एहतमाल न हो तो वह ब्रीच आफ प्रिविलेज काऊंट नहीं होता (शोर) हाऊस उसी बात पर एतराज़ कर सकता है जिस के ऐलान करने से कुछ पार्टियों को माली फायदा पहुंच जाए। तब तो वह ब्रीच आफ़ प्रिविलेज़ है मगर अगर फाइनैंस मिनिस्टर अपनी जनरल पालेसी को वाजेह करता है जिस से किसी ज़ाती आदमी या किसी पार्टी को फायदा न हो तो मैं समझता हूं कि यह कहना कि यह ब्रीच आफ़ प्रिविलेज है तो यह एक बहुत आगे ले जाने वाली बात है।

I can quote dozens of rulings of the Privileges Committees. Only that lies within the scope of the Privileges Committee, or the House can .........

**डाक्टर बलदेव प्रकाश :** स्पीकर साहिब, आन ए प्वायंट आफ आर्डर, सर। मेरा प्वायंट आफ आर्डर यह है कि यह क्वैस्चन आफ प्रिविलेज नही है हाऊस आफ़ कामन्ज़ की तरफ जाने की कोई ज़रूरत नहीं है। हमारे लोक सभा में रूल्ज़ हैं कि अगर कोई टैक्स का प्रोपोज़ल स्पैसिफिक फाइनैंस मिनिस्टर साहिब बाहिर कह दें तो वह क्वैस्चन आफ प्रिविलेज़ नहीं बनता। लेकिन सवाल यह है कि यह क्वैस्चन आफ प्रोप्राइटी है। आप ने फाइनैंस

[डाक्टर बलदेव प्रकाश]

मिनिस्टर साहिब से यह पूछा था कि क्या उन्होंने इस क्वेस्चन आफ प्रोप्राइटी को मद्देनज़र रखते हुए यह बात बाहर कही है या नहीं कहो। उन्होंने बड़ी लम्बी चौड़ी बात कही कि खज़ाना खाली किया, यह किया, वह किया हालांकि जहां तक खज़ाना खाली करने का ताल्लुक है उन्होंने आते ही खुद बहुत सी रिलीफ दी है। मैं इस के अन्दर ज्यादा जाना नहीं चाहता। जब वक्त आएगा तो वह बातें आप के सामने रखेंगे। आते ही इन्होंने बहुत से रिलीफ डिक्लेयर किये जो कि यह रिज़िस्ट करते रहे। उन्हीं टीचर्ज़ को जब हम रिलीफ देने के लिए तैयार थे तो गिल साहिब रिज़िस्ट करते रहे और अब उन की गुड विशिज़ लेने के लिए उन्होंने खुद ही दे दी। मुझे इस में कोई मतभेद नहीं देना चाहिए। मैं इस के हक में हूं कि रिलीफ देनी चाहिए। उस समय हम कहते थे कि दो और यह कहते थे कि नहीं देंगे। लेकिन सवाल यह है कि उस के अन्दर न जाते हुए ......[प्वायंट आफ आर्डर की आवाजें]

**श्री अध्यक्ष** : वह पहले हो प्वायंट आफ आर्डर पर है। [An hon. Member is already on a Point of Order.]

**डाक्टर बलदेव प्रकाश** : स्पीकर साहिब, सिर्फ इतनी बात पूछने की है कि क्या इन्होंने यह बात बाहर कही और अगर बाहर कही है तो इम्प्रापर है और प्रोप्राइटी के खिलाफ है [शोर]

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਕੁਝ ਆਨਰੇਬਲ ਮੈਂਬਰਜ਼ ਸਾਹਿਬਾਨ ਨੇ ਲਿਖ ਕੇ ਦਿੱਤਾ ਹੈ ਕਿ ਪ੍ਰੀਵਿਲਜ ਹਾਊਸ ਦੀ ਜਿਹੜੀ ਹੈ ਉਸ ਦੇ ਮੁਤੱਲਕ ਕੋਈ ਜ਼ਿਆਦਤੀ ਕੀਤੀ ਹੈ ਜਾਂ ਕੋਈ ਐਸੀ ਗੱਲ ਕੀਤੀ ਹੈ ਜਿਸ ਦੇ ਨਾਲ ਹਾਊਸ ਦੀ ਤੌਹੀਨ ਹੋਈ ਹੈ। ਡਾਕਟਰ ਸਾਹਿਬ ਨੇ ਇਹ ਬੜਾ ਕਲੀਅਰ ਕਰ ਦਿਤਾ ਹੈ ਕਿਉਂਕਿ ਉਨ੍ਹਾਂ ਤੇ ਇਹ ਮੌਕਾ ਆ ਚੁਕਿਆ ਹੈ। ਜਿਸ ਤੇ ਤੁਸੀਂ ਫੈਸਲਾ ਦੇ ਚੁਕੇ ਹੋ। ਇਸ ਲਈ ਐਸ ਵੇਲੇ ਕੋਈ ਰੈਲੇਵੇਂਟ ਕੁਅੱਸਚਨ ਤਾਂ ਹੈ ਨਹੀਂ ਜਿਸ ਤੇ ਕੋਈ ਹੋਰ ਗੱਲ ਕੀਤੀ ਜਾਵੇ। ਪ੍ਰਿਵਿਲਜ਼ ਮੋਸ਼ਨ ਬਣਦੀ ਨਹੀਂ ਔਰ ਆਪ ਹੀ ਉਨ੍ਹਾਂ ਉਹ ਮੰਨ ਲਈ ਹੈ। ਮੇਰਾ ਖਿਆਲ ਹੈ ਕਿ ਅਗਲੀ ਕਾਰਵਾਈ ਹੋਣੀ ਚਾਹੀਦੀ ਹੈ (ਸ਼ੋਰ) ਜਦ ਪ੍ਰੋਪ੍ਰਾਇਟੀ ਦਾ ਸਵਾਲ ਆਏ ਜਦ ਕੋਈ ਇਹੋ ਇਹੋ ਜਿਹਾ ਮੂਵ ਕਰੇ ਤਾਂ ਡਿਸਕਸ਼ਨ ਕੀਤੀ ਜਾ ਸਕਦੀ ਹੈ। (ਸ਼ੋਰ)

**ਸ਼੍ਰੀ ਸਪੀਕਰ** : ਮੈਨੂੰ ਇਹ ਕਹਿਣਾ ਪੈਂਦਾ ਹੈ ਕਿ ਆਇਆ ਇਹ ਪ੍ਰਿਵੇਲਿਜ ਨਹੀਂ ਬਣਦਾ ਪ੍ਰੋਪ੍ਰਾਇਟੀ ਬਣਦੀ ਹੈ। ਜਦ ਪ੍ਰੋਪ੍ਰਾਇਟੀ ਬਣਦੀ ਹੈ ਤਾਂ ਵਜ਼ੀਰ ਸਾਹਿਬ ਨੂੰ ਉਸਦਾ ਬਿਆਨ ਦੇਣ ਦੀ ਬੜੀ ਜ਼ਰੂਰਤ ਸੀ (ਸ਼ੋਰ)। (It means it is not a question of privilege but a question of propriety. If it is a question of propriety, the hon. Minister should have given a statement.

**ਮੁੱਖ ਮੰਤਰੀ** : ਉਨ੍ਹਾਂ ਨੇ ਤਾ ਬੜਾ ਸਪੈਸੀਫਿਕ ਬਿਆਨ ਦੇ ਦਿਤਾ ਹੈ ਕਿ ਮੈਂ ਤਾਂ ਕਿਹਾ ਹੀ ਨਹੀਂ।

**ਸ਼੍ਰੀ ਸਪੀਕਰ :** ਫਿਰ ਇਨ੍ਹਾਂ ਨੂੰ ਕਹਿਣ ਦਿਉ ਕਿ ਮੈਂ ਇਹ ਨਹੀਂ ਕਿਹਾ। ਪੜ੍ਹ ਕੇ ਉਹ ਦੇ ਮੁਤਾਬਕ ਜਵਾਬ ਦੇ ਦੇਣ ਲਈ ਮੈਂ ਨਹੀਂ ਕਿਹਾ। (Let the hon. Minister say that he has not made such a statement. He should go th cugh the statement published in the Press and clarify his position accordingly.)

**ਮੁੱਖ ਮੰਤਰੀ :** ਸਪੀਕਰ ਸਾਹਿਬ, ਕਮ ਸੇ ਕਮ ਉਨ੍ਹਾਂ ਨੂੰ ਤਾਂ ਪਤਾ ਲੱਗਣਾ ਚਾਹੀਦਾ ਹੈ ਕਿ ਉਹ ਸਟੇਟਮੈਂਟ ਕੀ ਹੈ। ਜਦ ਤੱਕ ਉਨ੍ਹਾਂ ਪਾਸ ਆਈ ਨਹੀਂ ਤਾਂ ਉਨ੍ਹਾਂ ਨੂੰ ਕੀ ਪਤਾ ਲੱਗੇ ਕਿ ਕੀ ਚੀਜ਼ ਹੈ। ਉਨ੍ਹਾਂ ਪਾਸ ਆਵੇ, ਉਨ੍ਹਾਂ ਨੂੰ ਪੜ੍ਹ ਲੈਣ ਦਿਉ ਜਾਂ ਤੁਸੀਂ ਆਪ ਪੜ੍ਹ ਦਿਉ (ਸ਼ੋਰ)

**ਸ਼੍ਰੀ ਸਤਪਾਲ ਡਾਂਗ :** ਟੈਕਸ ਦੇ ਬਾਰੇ ਉਨ੍ਹਾਂ ਨੇ ਬਾਹਰ ਸਟੇਟਮੈਂਟ ਦਿਤੀ। ਉਸਨੂੰ ਨਾਂ ਉਹ ਡੀਨਾਈ ਕਰਦੇ ਹਨ ਔਰ ਨਾ ਹੀ ਅਕਸੈਪਟ ਕਰਦੇ ਹਨ। ਉਹ ਇਹ ਦੱਸਣ ਕਿ ਕੀ ਉਨ੍ਹਾਂ ਨੇ ਇਹ ਗੱਲ ਕਹੀ ਕਿ ਨਹੀਂ ਕਹੀ ਕਿ ਐਜੂਕੇਸ਼ਨ ਸੈਸ ਅਸੀ ਲਾਉਣਾ ਹੈ।

**ਵਿੱਤ ਮੰਤਰੀ :** ਬਿਲਕਲ ਗਲਤ ਗੱਲ ਕਰ ਰਹੇ ਹੋ। ਮੈਂ ਤੁਹਾਨੂੰ ਦੱਸਿਆ ਹੈ ਕਿ ਜਨਰਲ ਪਾਲਿਸੀ ਹੈ ਕਿ ਇਨਡਾਇਰੈਕਟ ਟੈਕਸੇਸ਼ਨ। ਅਸੀਂ ........ (ਸ਼ੋਰ) ਨਹੀਂ ਕਿਹਾ ਕਿ ਅਸੀਂ ਇਹ ਫੀਸ ਜ਼ਰੂਰ ਲਾਉਣੀ ਹੈ। ਬਿਲਕੁਲ ਗਲਤ ਹੈ। ਐਬਸੋਲਿਊਟਲੀ ਇਹ ਗਲਤ ਹੈ।

**Mr. Speaker :** He denies. He says that he did not say that he had to levy education cess............

(ਸ਼ੋਰ)

**Finance Minister :** I talked about the general policy ; this is my right and I shall exercise its.

**ਸ਼੍ਰੀ ਸਤਪਾਲ ਡਾਂਗ :** ਸਪੀਕਰ ਸਾਹਿਬ, ਇਹ ਦੱਸਣ ਕਿ ਉਨ੍ਹਾਂ ਦੀ ਜਨਰਲ ਪਾਲਿਸੀ ਸਟੇਟਮੈਂਟ ਵਿਚ ਇਹ ਗੱਲ ਸ਼ਾਮਿਲ ਸੀ ਕਿ ਨਵੇਂ ਟੈਕਸ ਲਗਣਗੇ ਜੋ ਇਨਡਾਇਰੈਕਟ ਹੋਣਗੇ ਔਰ ਜਿਨ੍ਹਾਂ ਦਾ ਬੋਝ ਆਮ ਲੋਕਾਂ ਤੇ ਪਵੇਗਾ।

**ਵਿੱਤ ਮੰਤਰੀ :** ਰੀਸੋਰਸਿਜ਼ ਨੂੰ ਵੀ ਅਸੀਂ ਵੇਖਣਾ ਹੈ।

**ਸ਼੍ਰੀ ਸਤਪਾਲ ਡਾਂਗ :** ਰੀਸੋਰਸਿਜ਼ ਦੀ ਗੱਲ ਪਿਛੋਂ ਕਰਨ ਪਹਿਲਾਂ ਇਹ ਦਸੋ ਕਿ ਇਹ ਗੱਲ ਕਹੀ ਕਿ ਨਹੀਂ ਕਹੀ ਕਿ "ਨਵੇਂ ਟੈਕਸ ਲਗਾਵਾਂਗੇ" ਰੀਸੋਰਸਿਜ਼ ਦੀ ਗੱਲ ਨਹੀਂ।

**ਮੁੱਖ ਮੰਤਰੀ :** ਜਿਹੜੀ ਗੱਲ ਉਨ੍ਹਾਂ ਨੇ ਕਹਿਣੀ ਹੈ ਉਹ ਕਹਿਣ ਤਾਂ ਦਿਉ।

**ਪੰਡਿਤ ਮੋਹਨ ਲਾਲ :** ਸਪੀਕਰ ਸਾਹਿਬ, ਇਹ ਤਾਂ ਕੁਐਸਚਨ ਔਰ ਕਰਾਸ ਕੁਐਸਚਨ ਸ਼ੁਰੂ ਹੋ ਗਏ ਹਨ। ਸਟੇਟਮੈਂਟ ਬਾਰੇ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਕੋਈ ਆਨਰੇਬਲ

[ਪੰਡਿਤ ਮੋਹਨ ਲਾਲ]

ਮੈਂਬਰ ਸਿਧਾ ਕਿਸੇ ਨੂੰ ਕੁਐਸਚਨ ਕਰ ਸਕਦਾ ਹੈ ਕਿ ਦਿੱਤੀ ਜਾਂ ਨਹੀਂ। ਇਹ ਤਰੀਕਾ ਠੀਕ ਨਹੀਂ। ਮੈਂ ਅਰਜ਼ ਕਰਦਾ ਹਾਂ ਕਿ ਡਾਕਟਰ ਬਲਦੇਵ ਪ੍ਰਕਾਸ਼ ਜੀ ਨੇ ਬਿਲਕੁਲ ਸਹੀ ਪੁਜ਼ੀਸ਼ਨ ਇਥੇ ਰਖੀ ਹੈ ਔਰ ਮੈਨੂੰ ਖੁਸ਼ੀ ਹੈ ਕਿ ਉਨ੍ਹਾਂ ਨੇ ਕੁਰੈਕਟ ਵਿਊਜ਼ ਦਿੱਤੇ ਹਨ। ਮੈਂ ਇਸ ਸਬੰਧ ਵਿਚ ਉਨ੍ਹਾਂ ਨੂੰ ਸਪੋਰਟ ਕਰਦਾ ਹਾਂ। ਔਰ ਇਸ ਵਿਚ ਪ੍ਰਿਵਿਲਜ ਦਾ ਕੋਈ ਕੁਐਸਚਨ ਐਰਾਈਜ਼ ਨਹੀਂ ਹੁੰਦਾ।

**ਸ਼੍ਰੀ ਸਪੀਕਰ :** ਫੇਰ ਪੰਡਤ ਜੀ, ਉਠ ਕੇ ਖੜੇ ਕਿਉਂ ਹੋ ਗਏ ਹੋ ? ਉਨ੍ਹਾਂ ਨੂੰ ਸਟੇਟਮੈਂਟ ਕਰ ਲੈਣ ਦਿਓ। He was saying that he never said and the question was going to be decided. (Pandit ji why are you standing ? Let the hon. Minister clarify his position......... He was saying that he never said and the question was going to be decided.)

**ਪੰਡਿਤ ਮੋਹਨ ਲਾਲ :** ਮੈਂ ਤਾਂ ਇਕ ਹੋਰ ਗੱਲ ਕਹਿਣ ਲਗਾ ਸੀ। ਤੁਸੀਂ ਸ਼ਾਂਤੀ ਦੇ ਨਾਲ ਹੁਣ ਤਾਂ ਲਉ (ਵਿਘਨ) ਮੈਂ ਇਕ ਖਾਸ ਗੱਲ ਕਹਿਣ ਲਗਾ ਹਾਂ ਔਰ ਉਹ ਇਹ ਹੈ ਕਿ ਬੜੀ ਹੈਲਦੀ ਕਨਵੈਨਸ਼ਨ ਹੁੰਦੀ ਹੈ ਕਿ ਹਾਊਸ ਜਦ ਵੀ ਇਨ ਸੈਸ਼ਨ ਹੋਵੇ ਤਾਂ ਕੋਈ ਵੀ ਮਨਿਸਟਰ ਗੌਰਮਿੰਟ ਦੇ ਕਿਸੇ ਵੀ ਪਾਲਸੀ ਮੈਟਰ ਉਤੇ ਬਾਹਰ ਸਟੇਟਮੈਂਟ ਨਾ ਦੇਵੇ ਬਲਕਿ ਹਾਊਸ ਦੇ ਵਿਚ ਹੀ ਪਹਿਲੇ ਉਹ ਸਟੇਟਮੈਂਟ ਦੇਵੇ।

**ਸ਼੍ਰੀ ਸਪੀਕਰ :** ਠੀਕ ਹੈ। (It is correct.)

**ਪੰਡਿਤ ਮੋਹਨ ਲਾਲ :** ਇਸ ਲਈ ਮੈਂ ਆਪਦੇ ਜ਼ਰੀਏ ਚੀਫ਼ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਉਹ ਉਠ ਕੇ ਹਾਊਸ ਵਿਚ ਇਹ ਕਹਿ ਦੇਣ ਕਿ ਹਾਊਸ ਜਦੋਂ ਇਨ ਸੈਸ਼ਨ ਹੋਵੇਗਾ ਜਿਹੜੀ ਵੀ ਇੰਪਾਰਟੈਂਟ ਪਾਲਸੀ ਹੋਵੇਗੀ ਉਹ ਹਾਊਸ ਵਿਚ ਹੀ ਦਿੱਤੀ ਜਾਇਆ ਕਰੇਗੀ।

**चौधरी बलबीर सिंह :** ग्रान ए प्वायंट ग्राफ ग्रार्डर, सर। मेरा प्वायंट ग्राफ ग्रार्डर यह है कि डाक्टर बलदेव प्रकाश ने ग्रभी ग्रभी यह कहा है कि कैबिनेट के ग्रन्दर मेरी राय यह थी ग्रौर गिल साहिब मुख्तलिफ राए रखते थे। मैं ग्राप से इस बात पर रूलिंग चाहता हूं कि क्या यह कहना ग्रोथ ग्राफ सीक्रेसी की उलंघना नहीं है ? [विघ्न] ग्रध्यक्ष महोदय, सवाल बड़ा क्लियर है। कैबिनेट के ग्रन्दर कई बार फैसले होते हैं। उन फैसलों का जिक्र ग्रगर बाहर किया जाए तो क्या यह ग्रोथ ग्राफ सीक्रेसी की उलंघना नहीं है ? कैबिनेट के ग्रन्दर तो पालेसीज़ डिस्कस होती रहती हैं। सब कुछ होता है। जब एक बार कैबिनेट में कोई फैसला होता है तो वह सारी कैबिनेट का फैसला होता है। उस के बारे में कोई ग्रादमी कहे कि कैबिनेट के ग्रन्दर मेरी राय यह थी या यह नहीं थी तो क्या यह बात कहना गलत नहीं है ? इस लिए इस

बारे में पहले आप रूलिंग दें कि क्या एक मिनिस्टर जो कि उस कैबिनेट में रहा हो कैबिनेट से बाहर निकलने के बाद वह ऐसा कह सकता है कि मेरी राय यह थी और फलाँ मिनिस्टर की राए यह थी ? कैबिनेट का फैसला मुश्तरका फैसला होता है और अगर उस सम्बन्ध में कोई भी मिनिस्टर बाहर आ कर ऐसी कोई बात करता है तो ओथ आफ सीक्रेसी की उलंघना है ।

**ਮੁੱਖ ਮੰਤਰੀ :** ਗੱਲ ਤਾਂ ਇਨ੍ਹਾਂ ਨੇ ਬੜੀ ਮਾਕੂਲ ਕਹੀ ਹੈ ।

**ਸ਼੍ਰੀ ਸਪੀਕਰ :** ਡਾਕਟਰ ਸਾਹਿਬ, ਮੈਂ ਚੌਧਰੀ ਸਾਹਿਬ ਦੇ ਨਾਲ ਐਗਰੀ ਕਰਦਾ ਹਾਂ ਕਿ ਕੈਬੀਨੇਟ ਦਾ ਸੀਕਰੇਟ ਬਾਹਰ ਨਹੀਂ ਨਿਕਲਣਾ ਚਾਹੀਦਾ ਹੈ । (Doctor Sahib, I agree with Chaudhri Sahib that the Cabinet secret should not be disclosed.)

**ਡਾਕਟਰ ਬਲਦੇਵ ਪ੍ਰਕਾਸ਼ :** ਸਪੀਕਰ ਸਾਹਿਬ ਕੈਬੀਨੇਟ ਵਿਚ ਕੋਈ ਐਸਾ ਮਸਲਾ ਨਹੀਂ ਆਇਆ ।

**ਸ. ਦਾਰ ਗੁਰਨਾਮ ਸਿੰਘ :** ਡਾਕਟਰ ਸਾਹਿਬ ਨੇ ਕੈਬੀਨੇਟ ਦਾ ਜ਼ਿਕਰ ਨਹੀਂ ਕੀਤਾ। ਇਸ ਵਿਚ ਪ੍ਰਿਵਿਲੇਜ ਦਾ ਨਹੀਂ ਪ੍ਰਪਰਾਈਟੀ ਦਾ ਸਵਾਲ ਹੈ । ਤੁਸੀਂ ਹੁਣੇ ਡਾਕਟਰ ਸਾਹਿਬ ਨੂੰ (ਵਿੱਤ ਮੰਤਰੀ ਨੂੰ) ਪੁਛਿਆ ਸੀ ਕਿ ਪਾਜ਼ੀਟਿਵਲੀ ਦਸੱਣ ਕਿ ਟੈਕਸ ਲਗਾਉਣ ਦੀ ਔਰ ਸਕੂਲਾਂ ਵਿਚ ਫ਼ੀਸਾ ਲਗਾਉਣ ਬਾਰੇ ਸਟੇਟਮੈਂਟ ਦਿਤੀ ਜਾਂ ਨਹੀਂ । ਇਹ ਉਸ ਦਾ ਜਵਾਬ ਦੇਣ ।

**ਮੁੱਖ ਮੰਤਰੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੇਰੇ ਦੋਸਤ ਆਨਰੇਬਲ ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਇਹ ਕਹਿਣ ਦੀ ਕੋਸ਼ਿਸ਼ ਕੀਤੀ ਹੈ ਕਿ ਡਾਕਟਰ ਬਲਦੇਵ ਪ੍ਰਕਾਸ਼ ਨੇ ਜੋ ਉਸ ਵਕਤ ਦੇ ਫ਼ਾਈਨੈਂਸ ਮਨਿਸਟਰ ਸੀ ਕੋਈ ਗੱਲ ਨਹੀਂ ਕੀਤੀ । ਇਹ ਗੱਲ ਨਹੀਂ ਬਹੁਤ ਸਾਰੇ ਸਵਾਲ ਆਏ । ਉਨ੍ਹਾਂ ਦੇ ਜਵਾਬ ਵੀ ਮੈਂ ਦਿੱਤੇ ਔਰ ਬਹੁਤ ਅਹਿਤਿਆਤ ਕਰਕੇ ਦਿੱਤੇ ਕਿਉਂ ਕਿ ਪੁਰਾਣੀ ਗੌਰਮੈਂਟ ਵਿਚ ਮੈਂ ਵੀ ਉਸ ਗੌਰਮੈਂਟ ਦਾ ਹਿੱਸਾ ਸੀ । ਡਾਕਟਰ ਸਾਹਿਬ ਨੂੰ ਮੰਨ ਲੈਣਾ ਚਾਹੀਦਾ ਹੈ ਕਿ ਵਾਕਈ ਇਹ ਸਵਾਲ ਕੈਬੀਨੇਟ ਵਿਚ ਆਇਆ ਗ਼ਾਲਬਨ ਕੈਬੀਨੇਟ ਸਬ ਕਮੇਟੀ ਵਿਚ ਆਇਆ । ਜਿਹੜੀਆਂ ਗੱਲਾਂ ਸਨ ਉਹ ਆਪਾਂ ਆਪਸ ਵਿਚ ਬੈਠ ਕੇ ਕੀਤੀਆਂ ਔਰ ਇਹ ਸਾਰੀਆਂ ਗੱਲਾਂ ਬਾਹਰ ਨਹੀਂ ਦਸੀਆਂ ਜਾ ਸਕਦੀਆਂ । ਉਨ੍ਹਾਂ ਨੂੰ ਇਹ ਲਫ਼ਜ਼ ਵਿਦਡ੍ਰਾ ਕਰਨੇ ਚਾਹੀਦੇ ਹਨ । ਉਨ੍ਹਾਂ ਨੂੰ ਇਸ ਤਰ੍ਹਾਂ ਚੀਪ ਪਾਪੁਲੈਰਟੀ ਵਿਚ ਜਾਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ ਸੀ । ਅਗਰ ਮੈਂ ਕੋਈ ਗੱਲ ਹੋਣ ਨਹੀਂ ਸਾਂ ਦਿੰਦਾ ਤਾਂ ਅਗਰ ਉਨ੍ਹਾਂ ਵਿਚ ਗਟਸ ਸਨ ਤਾਂ ਫੌਰਨ ਗੌਰਮੈਂਟ ਵਿਚੋਂ ਰੀਜ਼ਾਈਨ ਕਰਦੇ ਜਾਂ ਮੈਨੂੰ ਮਜਬੂਰ ਕਰ ਦਿੰਦੇ । ਸਾਫ਼ ਜ਼ਾਹਿਰ ਹੈ ਕਿ ਛਿਪਤੇ ਭੀ ਨਹੀਂ ਸਾਮਨੇ ਆਤੇ ਭੀ ਨਹੀਂ ਇਸ ਲਈ ਮੈਂ ਇਹ ਕਹਾਂਗਾ ਕਿ ਉਨ੍ਹਾਂ ਦਾ ਇਹ ਇਲਜ਼ਾਮ ਗਲਤ ਹੈ । ਇਹ ਡਾਕਟਰ ਸਾਹਿਬ ਨੂੰ ਵਿਦਡਰਾ ਕਰਨਾ ਚਾਹੀਦਾ ਹੈ। ।

**ਡਾਕਟਰ ਬਲਦੇਵ ਪ੍ਰਕਾਸ਼ :** ਸਪੀਕਰ ਸਾਹਿਬ, ਇਸ ਚੀਪ ਪਾਪੂਲੈਰਿਟੀ ਦੇ ਸਵਾਲ ਵਿਚ ਗਿੱਲ ਸਾਹਿਬ ਨੇ ਹੀ ਜਾਣ ਦੀ ਕੋਸ਼ਿਸ਼ ਕੀਤੀ ਹੈ । ਇਹ ਗੱਲ ਕੈਬੀਨੇਟ ਵਿਚ ਜਾਂ ਕੈਬੀਨੇਟ ਸਬ ਕਮੇਟੀ ਵਿਚ ਕਦੇ ਨਹੀਂ ਆਈ। ਟੀਚਰਜ਼ ਦੀਆਂ ਮੰਗਾਂ ਸਨ । ਇਨ੍ਹਾਂ ਵਲੋਂ ਉਨ੍ਹਾਂ ਨੂੰ

[ਡਾਕਟਰ ਬਲਦੇਵ ਪ੍ਰਕਾਸ਼]

ਬਹੁਤ ਦਫ਼ਾ ਟਾਲਿਆ ਗਿਆ। ਉਨ੍ਹਾਂ ਵਿੱਚ ਬੀਚ ਬਚਾਵ ਲਈ ਸਾਰੀ ਇਨਫਾਰਮਲੀ ਗੱਲ ਬਾਤ ਹੁੰਦੀ ਸੀ। ਉਨ੍ਹਾਂ ਨੂੰ ਜੱਜ ਸਾਹਿਬ ਨੇ ਚਿੱਠੀ ਲਿਖੀ। ਸ੍ਰੀ ਕ੍ਰਿਸ਼ਨ ਲਾਲ ਜੀ ਜੋ ਉਸ ਵਕਤ ਦੇ ਲੇਬਰ ਐਂਰ ਪਾਰਲੀਮੈਂਟਰੀ ਐਫੇਅਰਜ਼ ਦੇ ਮਨਿਸਟਰ ਵੀ ਸਨ ਟੀਚਰਜ਼ ਨਾਲ ਗਲ ਬਾਤ ਕਰਦੇ ਰਹੇ। ਮੈਂ ਵੀ ਸਾਂ। ਐਜੂਕੇਸ਼ਨ ਡੀਪਾਰਟਮੈਂਟ ਵੱਲੋਂ ਐਜੂਕੇਸ਼ਨ ਮਨਿਸਟਰ ਵੱਲੋਂ ਸਾਨੂੰ ਕਦੇ ਵੀ ਸਪੋਰਟ ਨਾ ਮਿਲੀ। ਉਹ ਹਮੇਸ਼ਾਂ ਇਸ ਦੀ ਮੁਖਾਲਫ਼ਤ ਹੀ ਕਰਦੇ ਰਹੇ। ਇਹ ਟੀਚਰਜ਼ ਨਾਲ ਗਲ ਬਾਤ ਕਰਨ ਦੀ ਡੀਮਾਂਡ ਐਜੂਕੇਸ਼ਨ ਮਨਿਸਟਰ ਵੱਲੋਂ ਕਦੇ ਨਹੀਂ ਆਈ ਸੀ। ਅਸੀਂ ਬੀਚ ਬਚਾਵ ਕਰਨਾ ਚਾਹੁੰਦੇ ਸੀ। ਉਸ ਵੇਲੇ ਇਨ੍ਹਾਂ ਦਾ ਐਟੀਚੂਡ ਹੋਰ ਸੀ। ਮੈਂ ਕੇਬੀਨੇਟ ਦੇ ਫੈਸਲੇ ਦਾ ਕੋਈ ਹਵਾਲਾ ਨਹੀਂ ਦਿੱਤਾ।

**ਮੁੱਖ ਮੰਤਰੀ :** ਇਹ ਫਿਰ ਫੈਕਟਸ ਨੂੰ ਕਨਸੀਲ ਕਰ ਰਹੇ ਹਨ। ਇਹ ਮੈਟਰ ਕੈਬੀਨੇਟ ਵਿਚ ਡੀਸਾਈਡ ਹੋ ਕੇ ਕੈਬੀਨੇਟ ਸਬ ਕਮੇਟੀ ਦੇ ਜ਼ੁੰਮੇ ਲਗਿਆ। ਉਸ ਕੈਬੀਨੇਟ ਸਬ ਕਮੇਟੀ ਦਾ ਮੈਂ ਭੀ ਮੈਂਬਰ ਸੀ, ਡਾਕਟਰ ਸਾਹਿਬ ਵੀ ਸਨ ਐਂਰ ਕਾਮਰੇਡ ਸਤ ਪਾਲ ਡਾਂਗ ਵੀ ਸਨ।

**Mr. Speaker :** Why should you disclose ?

**ਮੁੱਖ ਮੰਤਰੀ :** ਮੈਂ ਕਹਿੰਦਾ ਹਾਂ ਕਿ ਇਹ ਮੈਟਰ ਕੈਬੀਨੇਟ ਸਬ ਕਮੇਟੀ ਦੇ ਸਪੁਰਦ ਹੋ ਗਿਆ ਸੀ। ਉਹ ਕਹਿੰਦੇ ਹਨ ਕਿ ਨਹੀਂ ਸੀ ਹੋਇਆ। ਇਹ ਮਾਮਲਾ ਕੈਬੀਨੇਟ ਸਬ ਕਮੇਟੀ ਦੇ ਪਾਸ ਸੀ, ਜਿਸ ਦੇ ਉਹ ਵੀ ਮੈਂਬਰ ਸਨ ਐਂਰ ਮੈਂ ਵੀ ਮੈਂਬਰ ਸੀ।

**ਡਾਕਟਰ ਬਲਦੇਵ ਪ੍ਰਕਾਸ਼ :** ਕੈਬੀਨੇਟ ਨੇ ਇਹ ਮਾਮਲਾ ਕਿਸੇ ਸਬ ਕਮੇਟੀ ਦੇ ਜ਼ਿਮੇ ਕੋਈ ਨਹੀਂ ਸੀ ਲਗਾਇਆ। (ਵਿਘਨ) ਵੈਸੇ ਜੱਜ ਸਾਹਿਬ ਨੇ ਟੀਚਰਜ਼ ਨੂੰ ਚਿਠੀ ਲਿਖੀ ਸੀ ਕਿ ਗੌਰਮੈਂਟ ਨਾਲ ਆ ਕੇ ਗਲਬਾਤ ਕਰਨ। ਉਸ ਵਕਤ ਇਥੇ ਸਿਰਫ਼ ਡਾਂਗ ਸਾਹਿਬ ਐਂਰ ਮੈਂ ਸੀ। ਗਿੱਲ ਸਾਹਿਬ ਬਾਹਰ ਸੀ। ਇਹ ਕਿਹਾ ਗਿਆ ਸੀ ਐਜੂਕੇਸ਼ਨ ਡੀਪਾਰਟਮੈਂਟ ਦੇ ਹੈਡ ਦੇ ਨਾਲ ਐਂਰ ਇਨ੍ਹਾਂ ਨਾਲ ਗਲ ਕਰਨ। ਠੀਕ ਹੈ ਕਿ ਉਸ ਗੱਲ ਬਾਤ ਵਿਚ ਅਸੀਂ ਦੋਨੋ ਕੈਬੀਨੇਟ ਦੇ ਮੈਂਬਰ ਜ਼ਰੂਰ ਸੀ ਮਗਰ ਕੈਬੀਨੇਟ ਵਲੋਂ ਕੋਈ ਸਬ ਕਮੇਟੀ ਐਪੁਆਇੰਟ ਨਹੀਂ ਸੀ ਹੋਈ। ਦੈਟ ਇੱਜ਼ ਆਲ।

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ, ਤੁਸੀਂ ਇਸ ਬਾਰੇ ਆਪਣੀ ਰੂਲਿੰਗ ਦਿਉ ਤਾਂ ਕਿ ਅਗੋਂ ਲਈ ਇਸ ਬਾਰੇ ਸੁਵਿਧਾ ਰਹੇ ਐਂਰ ਕੋਈ ਵੀ ਕੈਬੀਨੇਟ ਦਾ ਮੈਂਬਰ ਇਸ ਤਰ੍ਹਾਂ ਦੀ ਸਟੇਟਮੈਂਟ ਬਾਹਰ ਨਾ ਕਰੇ।

**ਸ੍ਰੀ ਮਨਮੋਹਨ ਕਾਲੀਆ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੈਬੀਨੇਟ ਦੀ ਸੀਕਰੇਸੀ ਦੇ ਨਾਲ ਨਾਲ ਕੈਬੀਨੇਟ ਦੀ ਕੁਲੈਕਟਿਵ ਰੈਸਪਾਂਸੀਬਿਲਿਟੀ ਵੀ ਹੁੰਦੀ ਹੈ। ਇਥੇ 22 ਨਵੰਬਰ ਨੂੰ ਸਰਦਾਰ ਲਛਮਨ ਸਿੰਘ ਗਿੱਲ ਐਂਰ ਸ੍ਰੀ ਪਿਆਰਾ ਰਾਮ ਧਨੋਵਾਲੀ ਨੇ ਕੈਬੀਨੇਟ ਵਿਚ ਰਹਿੰਦੇ ਹੋਏ ਵੀ ਅਲਗ ਪਾਰਟੀ ਬਣਾ ਬੈਠੇ ਐਂਰ ਅਲਗ ਸੀਟਾਂ ਮੰਗੀਆਂ। ਮੈਂ ਆਪ ਤੋਂ ਇਸ ਗੱਲ ਉਤੇ ਰੂਲਿੰਗ ਮੰਗਦਾ ਹਾਂ ਕਿ ਕੀ ਕਾਂਸਟੀਚੂਸ਼ਨ ਦਾ ਆਰਟੀਕਲ 164 ਉਨ੍ਹਾਂ ਤੋਂ ਕੁਲੈਕਟਿਵ ਰੈਸਪਾਂਸੀਬਿਲਿਟੀ ਡੀਮਾਂਡ ਨਹੀਂ ਸੀ ਕਰਦਾ ਐਂਰ ਕੀ

ਇਹ ਦੋ ਮਨਿਸਟਰ ਕੈਬੀਨੇਟ ਦੇ ਮੈਂਬਰ ਰਹਿੰਦੇ ਹੋਏ ਵੀ ਆਪੋਜ਼ੀਸ਼ਨ ਵਿਚ ਜਾ ਸਕਦੇ ਸੀ ਔਰ ਅਗਰ ਇਨ੍ਹਾਂ ਨੇ ਆਪੋਜ਼ੀਸ਼ਨ ਵਿਚ ਜਾਣਾ ਸੀ ਤਾਂ ਕੀ ਉਸ ਵਕਤ ਇਹ ਕੈਬੀਨੇਟ ਦੇ ਮਨਿਸਟਰ ਰਹਿ ਸਕਦੇ ਸੀ ?

**ਮੁੱਖ ਮੰਤਰੀ :** ਅਸੀਂ ਤਾਂ ਪਹਿਲੇ ਹੀ ਇਨ੍ਹਾਂ ਨੂੰ ਛੱਡ ਦਿਤਾ ਸੀ । (ਸ਼ੋਰ)

**ਸ਼੍ਰੀ ਸੱਤਪਾਲ ਡਾਂਗ :** ਸਪੀਕਰ ਸਾਹਿਬ ਮੇਰੇ ਨਾਮ ਦਾ ਜ਼ਿਕਰ ਹੋਇਆ ਹੈ । ਡਾਕਟਰ ਸਾਹਿਬ ਨੇ ਮੇਰੇ ਨਾਮ ਦਾ ਜ਼ਿਕਰ ਕੀਤਾ ਹੈ । ਮੈਂ ਗਲ ਨੂੰ ਸਾਫ ਕਰਨੀ ਚਾਹੁੰਦਾ ਹਾਂ । ਕੈਬੀਨੇਟ ਸਬ ਕਮੇਟੀ ਕੋਈ ਨਹੀਂ ਸੀ । ਜਦੋਂ ਗੱਲਬਾਤ ਹੋਈ ਤਾਂ ਉਥੇ ਟੀਚਰਜ਼ ਦੇ ਵੀ ਪੰਜ ਰੀਪਰੀਜ਼ੈਂਟਟਿਵਜ਼ ਮੌਜੂਦ ਸਨ । ਸੀਕਰੇਸੀ ਦਾ ਕੋਈ ਸਵਾਲ ਨਹੀਂ, ਗੱਲਬਾਤ ਚਲ ਰਹੀ ਸੀ । ਗਿੱਲ ਸਾਹਿਬ 75 ਲੱਖ ਤੋਂ ਇਕ ਧੇਲਾ ਵੀ ਨਹੀਂ ਵਧਣਾ ਚਾਹੁੰਦੇ ਸੀ । ਉਹ ਉਠ ਕੇ ਕਮਰੇ ਵਿਚੋਂ ਬਾਹਰ ਚਲੇ ਗਏ ।

**ਮੁੱਖ ਮੰਤਰੀ :** ਮੈਂ ਜੋ ਵਿਊਜ਼ ਰਖਦਾ ਸਾਂ ਉਹ ਹਿੰਮਤ ਨਾਲ ਰਖਦਾ ਸਾਂ ।

**ਸ਼੍ਰੀ ਸਪੀਕਰ :** ਚੌਧਰੀ ਸਾਹਿਬ ਦਾ ਇਤਰਾਜ਼ ਠੀਕ ਹੈ । ਕੈਬੀਨੇਟ ਦੇ ਸੀਕਰਟਸ ਬਾਹਰ ਨਹੀਂ ਜਾਣੇ ਚਾਹੀਦੇ ਭਾਵੇਂ ਉਹ ਬੰਦਾ ਮਨਿਸਟਰੀ ਵਿਚ ਹੋਵੇ ਭਾਵੇਂ ਬਾਹਰ ਹੋਵੇ । **(Objection raised by Chaudhri Sahib is correct. Cabinet secrets should not be disclosed by the Minister irrespective of the fact whether he continues to be in the Ministry or not.)**

**ਵਿੱਤ ਮੰਤਰੀ :** ਸਪੀਕਰ ਸਾਹਿਬ, ਸਾਫ ਲਫਜ਼ਾਂ ਵਿਚ ਸਟੇਟਮੈਂਟ ਕਰਨਾ ਚਾਹੁੰਦਾ ਹਾਂ ਕਿ ਮੈਂ ਕੋਈ ਐਸੀ ਸਟੇਟਮੈਂਟ ਜਿਸ ਵਿਚ ਕੋਈ ਸਪੈਸੇਫਿਕ ਟੈਕਸ ਪ੍ਰਪੋਜ਼ਲ ਹੋਵੇ ......

**ਸ਼੍ਰੀ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ ਕਚਹਿਰੀ ਵਿਚ ਜੇਬ ਵਿਚ ਹਥ ਰਖ ਕੇ ਖੜੇ ਹੋਣਾ ਬਹੁਤ ਇਮਪਰਾਪਰ ਸਮਝਿਆ ਜਾਂਦਾ ਹੈ ......
(ਵਿਘਨ)

**ਵਿੱਤ ਮੰਤਰੀ :** (ਆਪਣੀ ਬਿਨਾਂ ਹਥ ਵਾਲੀ ਬਾਂਹ ਕਾਮਰੇਡ ਸਤਪਾਲ ਡਾਂਗ ਨੂੰ ਵਿਖਾਂਦੇ ਹੋਏ) ਅਗਰ ਆਪ ਚੰਗਾ ਸਮਝੋ ਤਾਂ ਇਸ ਤਰਾਂ ਰਖ ਛਡਾਂ । (ਹਾਸਾ) (ਵਿਘਨ)

ਜਨਾਬਆਲੀ ਕੋਈ ਐਸੀ ਪਾਲਸੀ ਸਟੇਟਮੈਂਟ ਜੋ ਕਿਸੇ ਸਪੈਸੇਫਿਕ ਟੈਕਸ ਪ੍ਰੋਪੋਜ਼ਲ ਨਾਲ ਸਬੰਧ ਰਖਦੀ ਹੋਵੇ ਅਤੇ ਜੋ ਕਿਸੇ ਜਮਾਤ ਜਾਂ ਕਿਸੇ ਆਦਮੀ ਨੂੰ ਇਫੈਕਟ ਕਰਦੀ ਹੋਵੇ ਰੀਗਾਰਡਿੰਗ ਦੀ ਟੈਕਸ, ਉਹ ਨਹੀਂ ਕੀਤੀ । ਮੈਂ ਤਾਂ ਇਕ ਜਨਰਲ ਅਤੇ ਆਮ ਗਲ ਕੀਤੀ ਸੀ ।......

**Mr. Speaker :** That will do that you have not said that. ਉਸ ਲਈ ਅਖਬਾਰ ਵਾਲੇ ਜਾਣਨ ਜਾਂ ਇਹ ਜਾਣਨ । (ਵਿਘਨ) ਇਤਬਾਰ ਕਰਨ ਜਾਂ ਨਾ ਕਰਨ, ਮੇਰਾ ਤਲੱਕ ਨਹੀਂ ਹੈ । (ਵਿਘਨ) (That will do that you have not said that. Now it is for the Press and the members

[Mr. Speaker]

of the Opposition to believe it or not. I am not concerned with it.)

**ਸਰਦਾਰ ਬਲਵੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਡਾਕਟਰ ਸਾਹਿਬ ਨੇ ਆਪਣੀ ਸਟੇਟਮੈਂਟ ਕੰਟਰਾਡਿਕਟ ਕੀਤੀ ਹੈ ਅਤੇ ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਐਸਾ ਬਿਆਨ ਨਹੀਂ ਦਿਤਾ...(ਵਿਘਨ) ਮੈਂ ਅਰਜ਼ ਕਰਦਾ ਹਾਂ ...(ਵਿਘਨ)

**Mr. Speaker :** I am not going to consider it when he has denied it.

**ਸ਼੍ਰੀ ਮਨਮੋਹਨ ਕਾਲੀਆ :** ਸਪੀਕਰ ਸਾਹਿਬ, ਡਾਕਟਰ ਜੀ ਇਸ ਕੈਬਨਿਟ ਵਿਚ ਵਿਚ ਸਭ ਤੋਂ ਵਧ ਪੜ੍ਹੇ ਲਿਖੇ ਹਨ। ਅਗਰ ਪ੍ਰੈਸ ਵਾਲੇ ਇਨ੍ਹਾਂ ਦੇ ਬਿਆਨਾਂ ਨੂੰ ਵੀ ਤੋੜ ਮਰੋੜ ਕੇ ਦੇਣ ਲਗ ਪਏ ਤਾਂ ਫਿਰ ਸਰਦਾਰਾ ਸਿੰਘ ਕੋਹਲੀ ਅਤੇ......(ਵਿਘਨ) ਦਾ ਕੀ ਹਾਲ ਹੋਵੇਗਾ। (ਵਿਘਨ)

**Mr. Speaker :** There should be no aspersions on any hon. Member of the House. The hon. Member should please withdraw the aspersions.

**Shri Man Mohan Kalia :** Sir, I withdraw.

**Mr. Speaker :** They are as hon. Members/hon. Ministers as the hon. Member himself.

**ਸਰਦਾਰ ਸਰਦਾਰਾ ਸਿੰਘ ਕੋਹਲੀ (ਡਿਪਟੀ ਮਿਨਿਸਟਰ)** ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਸ਼ਬਦ ਰੀਪੀਟ ਕੀਤੇ ਹਨ ਵਿਦਡਰਾ ਨਹੀਂ ਕੀਤੇ.........(ਵਿਘਨ) ਕੀ ਮਜ਼ਾਕ ਬਣਾਇਆ ਹੋਇਆ ਹੈ ਇਨ੍ਹਾਂ ਨੇ

**ਸ਼੍ਰੀ ਸਪੀਕਰ :** ਇਨ੍ਹਾਂ ਨੇ ਵਿਦਡਰਾ ਕਰ ਲਏ ਹਨ। (ਵਿਘਨ)
(The hon. Member has withdrawn his words (interruptions.)

## ADJOURNMENT MOTIONS

(Now there is a Call Attention motion by Shri Harbans Lal.)

**ਸ਼੍ਰੀ ਸਪੀਕਰ :** ਇਕ ਕਾਲ ਅਟੈਨਸ਼ਨ ਮੋਸ਼ਨ ਹੈ ਸ਼੍ਰੀ ਹਰਬੰਸ ਲਾਲ ਵਲੋਂ।

**ਸ਼੍ਰੀ ਕਮਰੇਡ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਅੰਮ੍ਰਿਤਸਰ ਦੇ ਵਾਕਿਆਤ ਬਾਰੇ ਇਕ ਐਡਜਰਨਮੈਂਟ ਮੋਸ਼ਨ ਦਿਤੀ ਹੋਈ ਸੀ। ਉਹ ਮੋਸ਼ਨ ਕਾਲ ਅਟੈਨਸ਼ਨ ਮੋਸ਼ਨ ਤੋਂ ਪਹਿਲਾਂ ਆਉਣੀ ਚਾਹੀਦੀ ਹੈ। ਮੇਰੀ ਐਡਜਰਨਮੈਂਟ ਮੋਸ਼ਨ ਦਾ ਨੰਬਰ 11 ਹੈ।

**ਸ਼੍ਰੀ ਸਪੀਕਰ :** ਆਪ ਨੂੰ ਉਸ ਬਾਰੇ ਇਤਲਾਹ ਪਹੁੰਚ ਚੁਕੀ ਹੋਵੇਗੀ। (ਵਿਘਨ)

(The hon. Member must have received the information in that respect.)

ਸ੍ਰੀ ਸੱਤਪਾਲ ਡਾਂਗ : ਨਹੀਂ ਜੀ ਉਹ ਮੈਨੂੰ ਨਹੀਂ ਮਿਲੀ । (ਵਿਘਨ) ਨਾਲ ਹੀ ਉਹ ਡਿਸਐਲਾਓ ਹੋਣ ਵਾਲੀ ਨਹੀਂ ਹੈ ।

ਸ੍ਰੀ ਸਪੀਕਰ : ਇਹ 21 ਤਾਰੀਖ ਨੂੰ ਡਿਸਐਲਾਊ ਹੋ ਚੁਕੀ ਹੈ । (It was disallowed on the 21st.) (ਵਿਘਨ)

ਸ੍ਰੀ ਸੱਤਪਾਲ ਡਾਂਗ : ਉਹ ਡਿਸਐਲਾਓ ਕਿਵੇਂ ਹੋਈ ਹੈ ? (ਵਿਘਨ)

**Mr. Speaker** : The hon. Member can discuss that matter with me in my Chamber and not here on the floor of the House.

ਮੁੱਖ ਮੰਤਰੀ : ਇਹ ਡੈਮੋਕਰੇਸੀ ਵਿਚ ਵਿਸ਼ਵਾਸ ਨਹੀਂ ਰਖਦੇ ।

ਸ੍ਰੀ ਸੱਤਪਾਲ ਡਾਂਗ : ਚੀਫ ਮਿਨਿਸਟਰ ਅੰਮ੍ਰਿਤਸਰ ਜਾਵੇ, ਲੋਕ ਪੁਰਅਮਨ ਮੁਜ਼ਾਹਰਾ ਕਰਨਾ ਚਾਹੁਣ, ਉਨ੍ਹਾਂ ਤੇ ਲਾਠੀ ਚਲੇ, ਟੀਅਰ ਗੈਸ ਛਡੀ ਜਾਵੇ, ਲੈਜਿਸਲੇਟਰ ਨੂੰ ਅੰਦਰ ਕਰ ਦਿੱਤਾ ਜਾਵੇ, ਇਹ ਡੈਮੋਕਰੇਸੀ ਹੈ ? (ਵਿਘਨ)

ਸ੍ਰੀ ਸਪੀਕਰ : ਮੈਂ ਕਾਮਰੇਡ ਸਤਪਾਲ ਜੀ ਨੂੰ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਇਨਫਰਮੇਸ਼ਨ ਪਹੁੰਚ ਚੁੱਕੀ ਹੈ, ਅਗਰ ਉਨ੍ਹਾਂ ਦੇ ਦਫਤਰ ਵਿਚੋਂ ਮਿਸਪਲੇਸ ਹੋ ਗਈ ਹੋਵੇ ਤਾਂ ਜੁਦੀ ਗਲ ਹੈ । ਅਗਰ ਇਸ ਮੋਸ਼ਨ ਬਾਰੇ ਇਹ ਮੇਰੇ ਨਾਲ ਗਲ ਕਰਨਾ ਚਾਹੁਣ ਤਾਂ ਮੈਂ ਇਨ੍ਹਾਂ ਨੂੰ ਪੋਜ਼ੀਸ਼ਨ ਐਕਸਪਲੇਨ ਕਰ ਦੇਵਾਂਗਾ ਜਾਂ ਇਹ ਮੈਨੂੰ ਐਕਸਪਲੇਨ ਕਰ ਦੇਣ । (I may inform the hon. Member that the information with respect to his adjournment motion had been supplied to him. If it had been misplaced in his office it was a separate thing. If the hon, Member wanted to have discussion with me with regard to his motion, he may do so. I shall explain the position to him or he may explain his position to me.)

ਸ੍ਰੀ ਬਲਰਾਮ ਜੀ ਦਾਸ ਟੰਡਨ : ਉਦੋਂ ਤਕ ਇਸ ਨੂੰ ਪੈਂਡਿੰਗ ਰਖਿਆ ਜਾਵੇ ।

**Mr. Speaker** : I have disallowed it. When it comes to me, if his reason is valid, I will certainly do it.

ਡਾ੦ ਬਲਦੇਵ ਪ੍ਰਕਾਸ਼ : ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ ਆਪਨੂੰ ਰੂਲਿੰਗ ਰੂਲਜ਼ ਦੇ ਅੰਦਰ ਹੀ ਦੇਣੀ ਹੁੰਦੀ ਹੈ । ਇਸ ਮੋਸ਼ਨ ਨੂੰ ਡਿਸਐਲਾਓ ਕਰਨ ਲਈ ਦੋ ਤਿੰਨ ਗਲਾਂ ਹਨ । ਅਗਰ ਮੈਟਰ ਪਬਲਿਕ ਇੰਪਾਰਟੈਂਸ ਦਾ ਹੋਵੇ...........

ਸ਼੍ਰੀ ਸਪੀਕਰ : ਤੁਸੀਂ ਮੇਰੇ ਨਾਲ ਗਲ ਕਰ ਲੈਣਾ............ (The hon. Member can discuss it with me in my chamber.)

**ਡਾ० ਬਲਦੇਵ ਪ੍ਰਕਾਸ਼ :** ਮੈਂ ਇਥੇ ਹੀ ਗਲ ਕਰਨਾ ਚਾਹੁੰਦਾ ਹਾਂ । ਦੂਜੀ ਗਲ ਹੈ ਕਿ ਉਹ ਰੀਸੈਂਟ ਅਕਰੈਂਸ ਦਾ ਮੈਟਰ ਹੋਣਾ ਚਾਹੀਦਾ ਹੈ ਇਹ ਬਜਟ ਸੈਸ਼ਨ ਤਾਂ ਹੈ ਨਹੀਂ ਜਿਸ ਵਿਚ ਹਰ ਗਲ ਡਿਸਕਸ ਹੋ ਜਾਵੇਗੀ ਡਿਮਾਂਡਜ਼ ਤੇ ਜਾਂ............

(ਇਸ ਸਮੇਂ ਸੈਕਰੇਟਰੀ ਸਾਹਿਬ ਸਪੀਕਰ ਸਾਹਿਬ ਨਾਲ ਗਲ ਕਰਨ ਲਗ ਪਏ)

When an hon. Member is on his legs the Secretary should not try to give you advice It is a question of privilege I have to speak and he has got no business to say anything like that. We have to stop midway when he rises and gives you advice I again submit that when I am on my legs he has no business to divert your attention from me. I must have your full attention. This is my right. Sir, either ask us to stop or the Secretary should not divert your attention (Interruptions).

ਸਪੀਕਰ ਸਾਹਿਬ ਮੈਂ ਇਹ ਕਹਿਣਾ ਹੈ ਕਿ ਇਹ ਰੀਸੈਂਟ ਅਕਰੈਂਸ ਦਾ ਅਤੇ ਪਬਲਿਕ ਇਮਪਾਰਟੈਂਸ ਦਾ ਮਸਲਾ ਹੈ । ਇਹ ਕਿਉਂ ਡਿਸਐਲਾਓ ਕੀਤੀ ਹੈ ? ਕੀ ਇਹ ਰੀਸੈਂਟ ਗਲ ਨਹੀਂ ? ਕੀ ਇਹ ਪਬਲਿਕ ਇਮਪਾਰਟੈਂਸ ਦਾ ਵਾਕਾ ਨਹੀਂ ? ਦੀ ਸਪੀਕਰ ਮਸਟ ਗਿਵ ਰੀਜ਼ਨ ਅਤੇ ਦਸੇ ਕਿ ਪੁਰਾਣੀ ਗਲ ਹੈ ਜਾਂ ਪਬਲਿਕ ਇਮਪਾਰਟੈਂਸ ਦੀ ਨਹੀਂ ਹੈ ਜਾਂ ਇਸ ਬਾਰੇ ਫਲਾਂ ਵਿੰਨ ਡਿਸਕਸ਼ਨ ਹੋ ਸਕਦੀ ਹੈ ਉਸ ਵਿਚ ਇਹ ਗਲ ਆ ਜਾਵੇਗੀ........

**Minister of State for Public Works** : On a point of order, Sir. Can any hon. Member ask the reasons for the rejection of his motion ? I want to understand (Interruption) whether any hon. Member can ask the Chair to give reasons for the rejection of his motion ?

**Voices from the Opposition Benches :** He has every right.

**Dr. Baldev Parkash** : That is the right of the House.

**ਪੰਡਿਤ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਕੁਛ ਇਸ ਦੇ ਮੁਤਲੱਕ ਅਰਜ਼ ਕਰਨੀ ਹੈ । ਜੋ ਪੁਆਇੰਟ ਡਾਕਟਰ ਸਾਹਿਬ ਨੇ ਰੇਜ਼ ਕੀਤਾ ਹੈ ਮੈਂ ਇਸ ਦੇ ਬਾਰੇ ਵਿਚ ਵਾਜ਼ੇ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਰੂਲਜ਼ ਕਮੇਟੀ ਜਿਸ ਵਿਚ ਸਾਰੀਆਂ ਪਾਰਟੀਆਂ ਅਤੇ ਗਰੁਪਸ ਹਨ ਉਸ ਦੀ ਮੀਟਿੰਗ ਵਿਚ ਆਪ ਦੀ ਮੌਜੂਦਗੀ ਵਿਚ ਯੂਨੈਨੀਮਸਲੀ ਡੀਸੀਜ਼ਨ ਹੋਇਆ ਸੀ ਕਿ ਜੋ ਐਡਜਰਨਮੈਂਟ ਮੋਸ਼ਨ ਆਪ ਡਿਸਐਲਾਓ ਕਰਦੇ ਹੋ ਉਸ ਦੀ ਇੰਟੀਮੇਸ਼ਨ ਆਪ ਮੈਂਬਰ ਸਾਹਿਬ ਨੂੰ ਦੇ ਦਿਉਗੇ ਅਤੇ ਉਹ ਮਾਮਲਾ ਹਾਊਸ ਵਿਚ ਨਹੀਂ ਉਠਾਇਆ ਜਾਵੇਗਾ ਉਸ ਮੈਂਬਰ ਵਲੋਂ ਜਾਂ ਕਿਸੇ ਹੋਰ ਮੈਂਬਰ ਵਲੋਂ । ਉਹ ਆਪ ਨਾਲ ਆਪਦੇ ਚੈਂਬਰ ਵਿਚ ਆਕੇ ਗਲ ਕਰ ਸਕਦਾ ਹੈ । ਇਸ ਲਈ ਆਪ ਦਾ ਇਹ ਫਰਮਾਣਾ ਸਹੀ ਹੈ ਕਿ ਇਥੇ ਰੀਜ਼ਨਜ਼ ਦੇ ਮੁਤਲੱਕ ਡਿਸਕਸ਼ਨ ਨਹੀਂ ਹੋ ਸਕਦੀ. ਅਗਰ ਗਲ ਕਰਨ ਦੀ ਜ਼ਰੂਰਤ ਮਹਿਸੂਸ ਹੋਵੇ ਤਾਂ ਉਹ ਆਪਦੇ ਚੈਂਬਰ ਵਿਚ ਆਪ ਨਾਲ ਗਲ ਕਰ ਲੈਣ ।

**ਡਾ० ਬਲਦੇਵ ਪ੍ਰਕਾਸ਼ :** ਚਿੱਠੀ ਵਿਚ ਕੋਈ ਰੀਜ਼ਨ ਨਹੀਂ ਦਿਤੇ ਗਏ ਅਤੇ ਨਾ ਹੀ ਚਿਠੀ ਆਈ ਹੈ । (ਵਿਘਨ)

**ਮੁਖ ਮੰਤਰੀ :** ਆਫਿਸ ਕਹਿੰਦਾ ਹੈ ਚਿਠੀ ਗਈ ਹੈ । (ਵਿਘਨ)

**ਸ੍ਰੀ ਸਪੀਕਰ :** ਜੇਕਰ ਉਸ ਚਿਠੀ ਦਾ ਜਵਾਬ ਨਹੀਂ ਗਿਆ ਤਾਂ ਇਨ੍ਹਾਂ ਨੂੰ ਪਤਾ ਕਿਵੇਂ ਲਗਾ ਕਿ ਇਸ ਵਿਚ ਕੀ ਲਿਖਿਆ ਹੈ (ਵਿਘਨ) ਜਵਾਬ ਚਲਾ ਗਿਆ ਹੈ may be the letter has been misplaced in his office. ਇਸ ਦੇ ਮੁਤਲੱਕ ਜਿਵੇਂ ਪੰਡਤ ਜੀ ਨੇ ਕਿਹਾ ਹੈ ਮੇਰੇ ਨਾਲ ਡਿਸਕਸ ਕਰ ਸਕਦੇ ਹੋ । (ਵਿਘਨ) I have disallowed the motion. ਜੋ ਮੋਸ਼ਨ ਮੈਂ ਡਿਸਐਲਾਓ ਕਰ ਚੁਕਾ ਹਾਂ ਉਸ ਤੇ ਮੈਂ ਡਿਸਕਸ਼ਨ ਕਰਨ ਲਈ ਤਿਆਰ ਨਹੀਂ ਹਾਂ । ਮੈਂ ਇਹ ਫੈਸਲਾ ਕਰ ਚੁਕਾ ਹਾਂ ਅਤੇ ਉਹ ਮੋਸ਼ਨ ਡਿਸਐਲਾਓ ਹੋ ਚੁਕੀ ਹੈ । (If the hon member has not received the letter how has he come to know about its contents ? (The reply has been sent to him. May be the letter has been misplaced in his office. The hon. Member can discuss the matter with me in my Chamber as has been suggeseted by Pandit Mohan Lal (interruption) I have disallowed the motion. Disallowed motion can-not be taken up in the House and I am not prepared to allow discussion thereon. I have already given my ruling that the motion is disallowed.)

**ਸ੍ਰੀ ਬਲਰਾਮਜੀ ਦਾਸ ਟੰਡਨ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ ਇਸ ਦਾ ਮਤਲਬ ਹੈ ਕਿ ਉਸ ਨੂੰ ਇਥੇ ਡਿਸਕਸ ਨਹੀਂ ਕੀਤਾ ਜਾਵੇਗਾ ਉਹ ਜੁਦੀ ਗਲ ਹੈ ਪਰ ਅਗਰ ਆਪਦੇ ਆਰਡਰ ਵਿਚ ਰੀਜ਼ਨ ਹੀ ਨਾ ਦਿਤੇ ਜਾਣ.........

**ਸ੍ਰੀ ਸਪੀਕਰ :** ਦਿਤੇ ਗਏ ਹਨ । ਉਹ ਤਾਂ ਕਹਿੰਦੇ ਹਨ ਕਿ ਚਿਠੀ ਹੀ ਨਹੀਂ ਪਹੁੰਚੀ, ਆਪ ਕਹਿੰਦੇ ਹੋ ਕਿ ਰੀਜ਼ਨ ਨਹੀਂ ਦਿਤੇ I have given the reasons. (The hon. Member Shri Sat Pal Dang says that he has not received the letter while you are saying that I have not given the reasons.) (interruption)

**ਸ੍ਰੀ ਸੱਤਪਾਲ ਡਾਂਗ :** ਇਹ ਦਸ ਦਿਤਾ ਜਾਵੇ ਸਪੀਕਰ ਸਾਹਿਬ ਕਿ ਜੋ ਆਪਨੇ ਚਿਠੀ ਭੇਜੀ ਹੈ ਉਸ ਵਿਚ ਵਜ਼ਾ ਦਿਤੀ ਹੈ ਜਾਂ ਨਹੀਂ । ਅਗਰ ਵਜ਼ਾ ਦਿਤੀ ਹੈ ਤਾਂ ਇਸ ਤੋਂ ਪਹਿਲਾਂ ਕਿ ਮੈਂ ਆਪਦੇ ਚੈਂਬਰ ਵਿਚ ਡਿਸਕਸ ਕਰਾਂ ਉਸ ਆਰਡਰ ਦੀ ਇਕ ਕਾਪੀ ਤਾਂ ਮੈਨੂੰ ਭੇਜ ਦਿਉ ।

**ਸ੍ਰੀ ਸਪੀਕਰ :** ਕਾਪੀ ਆਪ ਨੂੰ ਚਲੀ ਜਾਵੇਗੀ । Whether there are reasons in it or not it will be conveyed to you. (A copy will be supplied to you whether there are reasons in it or not it will be conveyed to you.)

**ਸ਼੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਇਹ ਅੰਮ੍ਰਿਤਸਰ ਦਾ ਇਸ਼ੂ ਹੈ, ਉਸ ਬਾਰੇ ਐਡਜਰਨਮੈਂਟ ਮੋਸ਼ਨ ਹੈ। ਇਹ 17 ਨੂੰ ਐਡਮਿਟ ਹੋ ਗਈ ਹੈ। ਮੈਂਨੂੰ ਆਪਦੇ ਦਫਤਰ ਨੇ ਇਤਲਾਹ ਕੀਤੀ ਸੀ......

**ਕਾਮਰੇਡ ਦਲੀਪ ਸਿੰਘ ਟਪਿਆਲਾ** : ਸਪੀਕਰ ਸਾਹਿਬ, ਮੇਰੀ ਐਡਜਰਨਮੈਂਟ ਮੋਸ਼ਨ ਨੰਬਰ 17 ਹੈ ਇਸ ਦੇ ਸਬੰਧ ਵਿਚ ਆਪਨੇ ਹੁਕਮ ਕੀਤਾ ਹੈ ਕਿ ਇਸ ਨੂੰ ਹੋਮ ਸਕੱਤਰੀ ਪਾਸ ਰੈਫਰ ਕਰ ਦਿਤਾ ਹੈ ਮੈਂ ਸਮਝਦਾ ਹਾਂ ਕਿ ਇਹ ਬਹੁਤ ਜ਼ਰੂਰੀ ਐਡਜਰਨਮੈਂਟ ਮੋਸ਼ਨ ਹੈ ਇਸ ਲਈ ਇਸ ਨੂੰ ਇਥੇ ਪੜ੍ਹਨ ਦੀ ਇਜਾਜ਼ਤ ਦੇਣੀ ਚਾਹੀਦੀ ਹੈ (ਵਿਘਨ)

**ਸ਼੍ਰੀ ਸਪੀਕਰ** : ਜਦ ਤਕ ਹੋਮ ਸੈਕਟਰੀ ਦਾ ਜਵਾਬ ਨਾ ਆ ਜਾਵੇ ਮੈਂ ਇਸ ਦੇ ਬਾਰੇ ਵਿਚ ਕੁਝ ਕਹਿ ਨਹੀਂ ਸਕਦਾ (ਵਿਘਨ) (Until I receive the reply from the Home Secretary, I cannot say anything more about it.)

**ਮੁੱਖ ਮੰਤਰੀ** : ਸਪੀਕਰ ਸਾਹਿਬ ਮੈਂ ਇਹ ਬੇਨਤੀ ਕਰਨੀ ਸੀ ਕਿ ਇਥੇ ਮੈਂਬਰ ਸਾਹਿਬਾਨ ਪਿਛਲੇ ਦਸ ਦਸ ਸਾਲ ਤੋਂ ਬੈਠੇ ਹੋਏ ਹਨ ਅਤੇ ਇਨ੍ਹਾਂ ਨੂੰ ਕਾਫੀ ਤਜਰਬਾ ਹੈ ਪ੍ਰੋਸੀਜਰ ਦਾ। ਸਤਿਕਾਰ ਯੋਗ ਡਾਕਟਰ ਬਲਦੇਵ ਪਰਕਾਸ਼ ਜੀ ਨੂੰ ਵੀ ਪਤਾ ਹੈ ਕਿ ਜਿਸ ਐਡਜਰਨ-ਮੈਂਟ ਮੋਸ਼ਨ ਦੇ ਬਾਰੇ ਵਿਚ ਸਪੀਕਰ ਸਾਹਿਬ, ਇਕ ਵੇਰ ਡਿਸਐਲਾਓ ਕਰ ਦੇਣ ਜਾਂ ਐਪਰੂਵ ਕਰਨ ਉਸ ਨੂੰ ਦੋਹਰਾਨ ਦੀ ਗਲ ਕੋਈ ਨਹੀਂ ਰਹਿ ਜਾਂਦੀ। ਫਿਰ ਇਨ੍ਹਾਂ ਨੂੰ ਅਪੋਜ਼ੀਸ਼ਨ ਵਿਚ ਰਹਿ ਕੇ ਵੀ ਪਤਾ ਹੈ ਕਿ ਜਿਸ ਕਿਸੇ ਮੈਂਬਰ ਦੀ ਐਡਜਰਨਮੈਂਟ ਮੋਸ਼ਨ ਡਿਸਐਲਾਉ ਹੋ ਜਾਵੇ ਰਵਾਇਤ ਹੈ ਕਿ ਉਸ ਦੇ ਬਾਰੇ ਵਿਚ ਕੁਐਸਚਨ ਨਹੀਂ ਕੀਤਾ ਜਾ ਸਕਦਾ। ਤੀਜਾ ਇਹ ਕਿ ਸੈਕਟਰੀ ਸਾਹਿਬ ਦੇ ਬਾਰੇ ਵਿਚ ਇਥੇ ਕੁਝ ਕਿਹਾ ਗਿਆ ਹੈ। ਸੈਕਟਰੀ ਸਾਹਿਬ ਨੂੰ ਹਰ ਵਕਤ ਰਾਈਟ ਹੈ ਸਪੀਕਰ ਸਾਹਿਬ ਨੂੰ ਐਡਵਾਈਸ ਦੇਣ ਦਾ (ਪ੍ਰਸੰਸਾ) ਅਤੇ ਉਹ ਆਪਣੇ ਫਰਜ਼ ਦੀ ਅਦਾਇਗੀ ਕਰ ਰਹੇ ਹਨ ਅਤੇ ਜੇਕਰ ਰਹਿ ਜਾਵੇ ਤਾਂ ਸੈਕਟਰੀ ਸਾਹਿਬ ਤੇ ਜ਼ਿਮੇਵਾਰੀ ਆਉਂਦੀ ਹੈ ਇਸ ਲਈ ਇਸ ਕਿਸਮ ਦੇ ਲਫਜ਼ ਸੈਕਟਰੀ ਸਾਹਿਬ ਲਈ ਵਰਤਣੇ ਠੀਕ ਨਹੀਂ। ਇਹ ਜ਼ਰੂਰੀ ਹੈ ਕਿ ਸੈਕਟਰੀ ਸਾਹਿਬ ਨੂੰ ਇਸ ਹਾਊਸ ਵਿਚ ਪੂਰਾ ਰੀਗਾਰਡ ਅਤੇ ਸਤਿਕਾਰ ਦਿਤਾ ਜਾਵੇ। ਕਿਉਂਕਿ ਉਹ ਹਾਊਸ ਵਿਚ ਜਵਾਬ ਨਹੀਂ ਦੇ ਸਕਦੇ ਇਸ ਲਈ ਅਸਾਂ ਨੂੰ ਉਨ੍ਹਾਂ ਦੇ ਬਾਰੇ ਵਿਚ ਕੋਈ ਗਲ ਨਹੀਂ ਕਹਿਣੀ ਚਾਹੀਦੀ ਅਤੇ ਇਸ ਤਰ੍ਹਾਂ ਦੀ ਪਾਬੰਦੀ ਨਹੀਂ ਲਗਾਈ ਜਾ ਸਕਦੀ। ਉਹ ਹਰ ਵਕਤ ਸਪੀਕਰ ਸਾਹਿਬ ਨੂੰ ਰਾਏ ਦੇ ਸਕਦੇ ਹਨ। ਇਨ੍ਹਾਂ ਦੇ ਰਾਜ ਵਿਚ ਅਤੇ ਅਪੋਜ਼ੀਸ਼ਨ ਵਿਚ ਰਹਿ ਕੇ ਵੀ ਹਮੇਸ਼ਾ ਅਸੀਂ ਇਸ ਗਲ ਨੂੰ ਸਪੋਰਟ ਕਰਦੇ ਰਹੇ ਹਾਂ ਕਿ ਸੈਕਟਰੀ ਸਾਹਿਬ ਦਾ ਰਾਈਟ ਹੈ ਸਪੀਕਰ ਸਾਹਿਬ ਨੂੰ ਓਪੀਨੀਅਨ ਉਸ ਵਕਤ ਹੀ ਦਿਤੀ ਜਾ ਸਕਦੀ ਹੈ ਜਦ ਕਿ ਕੋਈ ਗਲ ਹੋ ਰਹੀ ਹੋਵੇ। ਇਸ ਲਈ ਅਸਾਂਨੂੰ ਉਨ੍ਹਾਂ ਦੇ ਇਸ ਰਾਈਟ ਨੂੰ ਪ੍ਰੋਟੈਕਟ ਕਰਨਾ ਚਾਹੀਦਾ ਹੈ ਇਸ ਤਰ੍ਹਾਂ ਦੇ ਲਫਜ਼ ਇਸਤੇਮਾਲ ਨਹੀਂ ਕਰਨੇ ਚਾਹੀਦੇ। ਅਤੇ ਉਨ੍ਹਾਂ ਲਈ ਬੜੇ ਅਦਬ ਅਤੇ ਸਤਿ-ਕਾਰ ਨਾਲ ਬੋਲਣਾ ਚਾਹੀਦਾ ਹੈ। ਇਸ ਬਾਰੇ ਵਿਚ ਕੋਈ ਗਲਤ ਫਹਿਮੀ ਨਹੀਂ ਰਹਿਣੀ ਚਾਹੀਦੀ। (ਪ੍ਰਸੰਸਾ)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਤੁਹਾਡੇ ਤੋਂ ਪਹਿਲਾਂ ਢਿਲੋਂ ਸਾਹਿਬ ਵੇਲੇ

ਇਹ ਤਰੀਕਾ ਐਡਜਰਨਮੈਂਟ ਮੋਸ਼ਨ ਦਾ ਸੀ ਕਿ ਸਾਰੀਆਂ ਹੀ ਪੜ੍ਹ ਦਿੱਤੀਆਂ ਜਾਂਦੀਆਂ ਸਨ ਅਤੇ ਬਾਅਦ ਵਿਚ ਸਪੀਕਰ ਸਾਹਿਬ ਵਲੋਂ ਇਹ ਰੂਲਿੰਗ ਆ ਜਾਂਦੀ ਸੀ ਕਿ ਰੀਜੈਕਟਿਡ ਜਾਂ ਐਕਸੈਪਟਿਡ। ਫਿਰ ਇਹ ਹੋਇਆ ਕਿ ਇਸ ਤਰ੍ਹਾਂ ਬਹੁਤ ਸਾਰੀਆਂ ਐਡਜਰਨਮੈਂਟ ਮੋਸ਼ਨਾਂ ਆਉਣੀਆਂ ਸ਼ੁਰੂ ਹੋ ਗਈਆਂ ਤੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਇਹ ਪਾਸ ਹੋਇਆ ਕਿ ਜਿਨ੍ਹੀਆਂ ਇੰਪਾਰਟੈਂਟ ਹੋਣ ਉਹ ਹੀ ਸਿਰਫ ਪੜ੍ਹੀਆਂ ਜਾਇਆ ਕਰਨ ਹਾਊਸ ਵਿਚ ਬਾਕੀ ਨਹੀਂ। But important Adjournment Motions, even if disallowed, should be read in the House.

ਮੋਸ਼ਨਾਂ ਇਥੇ ਪੜ੍ਹੀਆਂ ਜਾਂਦੀਆਂ ਰਹੀਆਂ ਅਸੀਂ ਆਪ ਪੜ੍ਹਦੇ ਹੁੰਦੇ ਸੀ ਤੇ ਸਪੀਕਰ ਸਾਹਿਬ ਕਿਹਾ ਕਰਦੇ ਸੀ ਕਿ ਡਿਸਐਲਾਓ ਕਰ ਦਿਤੀ ਫਿਰ ਹੋਰ ਨੰਬਰ ਵਧ ਗਿਆ ਤਾਂ ਸਪੀਕਰ ਸਾਹਿਬ ਨੇ ਇਹ ਹੁਕਮ ਦਿਤਾ ਕਿ ਜਿਹੜੀਆਂ ਰੀਜੈਕਟ ਹੋਣਗੀਆਂ ਉਨ੍ਹਾਂ ਲਈ ਚਿਠੀ ਨੋਟਿਸ ਦੇਣ ਵਾਲੇ ਮੈਂਬਰ ਨੂੰ ਦਿੱਤੀ ਜਾਵੇਗੀ ਅਤੇ ਉਸ ਵਿਚ ਰੀਜ਼ਨ ਹੋਵੇਗਾ ਕਿ ਇਸ ਨੂੰ ਕਿਸ ਬਿਨਾ ਤੇ ਰੀਜੈਕਟ ਕੀਤਾ ਜਾਂ ਡਿਸਐਲਾਓ ਕੀਤਾ ਗਿਆ ਹੈ। ਜਾਂ ਇਹ ਕਿ ਚੈਂਬਰ ਵਿਚ ਆ ਕੇ ਸਪੀਕਰ ਸਾਹਿਬ ਨਾਲ ਡਿਸਕਸ ਕਰ ਲਿਆ ਜਾਵੇ ਅਤੇ ਆਪਣੀ ਮੋਸ਼ਨ ਬਾਰੇ ਆਰਗ੍ਯੂ ਕਰ ਲਿਆ ਜਾਵੇ।

ਜਿਥੋਂ ਤਕ ਸੈਕਟਰੀ ਸਾਹਿਬ ਦਾ ਸਬੰਧ ਹੈ ਮੈਂ ਤਾਂ ਇਹ ਕਿਹਾ ਹੈ ਕਿ ਸਪੀਕਰ ਸਾਹਿਬ ਦੀ ਬੋਲਣ ਵਾਲੇ ਮੈਂਬਰ ਲਈ ਫੁਲ ਅਟੈਨਸ਼ਨ ਹੋਣੀ ਚਾਹੀਦੀ ਹੈ ਤਾਂ ਕਿ ਬੋਲਣ ਵਾਲੇ ਮੈਂਬਰ ਦੇ ਨੁਕਤੇ ਬਾਰੇ ਉਹ ਆਪਣਾ ਮਾਈਂਡ ਐਪਲਾਈ ਕਰ ਸਕਣ। ਜਾਂ ਤਾਂ ਮੈਂਬਰ ਨੂੰ ਕਿਹਾ ਜਾਵੇ ਕਿ ਉਹ ਬੈਠ ਜਾਵੇ ਤੇ ਸਪੀਕਰ ਸਾਹਿਬ ਸੈਕਟਰੀ ਪਾਸੋਂ ਕੋਈ ਕਲੈਰੀਫੀਕੇਸ਼ਨ ਜਾਂ ਰਾਇ ਲੈਣਾ ਚਾਹੁਣ ਲੈ ਲੈਣ ਪਰ ਮੈਂਬਰ ਦਾ ਇਹ ਰਾਈਟ ਹੈ ਕਿ ਸਪੀਕਰ ਸਾਹਿਬ ਉਸ ਨੂੰ ਪੂਰੀ ਤਵਜੋਹ ਨਾਲ ਸੁਣਨ। ਅਤੇ ਬਾਅਦ ਵਿਚ ਐਡਵਾਈਸ ਲੈ ਲੈਣ ਸੈਕਟਰੀ ਪਾਸੋਂ। ਜਦ ਮੈਂ ਬੋਲ ਰਿਹਾ ਸਾਂ ਤਾਂ ਮੈਂ ਚਾਹੁੰਦਾ ਹਾਂ ਕਿ ਸਪੀਕਰ ਸਾਹਿਬ ਮੈਨੂੰ ਅਨਡੀਵਾਈਡਿਡ ਅਟੈਨਸ਼ਨ ਦੇਣ।

**ਸ੍ਰੀ ਸਪੀਕਰ :** ਮੈਂ ਹਾਊਸ ਨੂੰ ਦਸ ਦਿਆਂ ਕਿ ਸੈਕਟਰੀ ਸਾਹਿਬ ਮੈਨੂੰ ਐਡਵਾਈਸ ਨਹੀਂ ਕਰਦੇ ਸਗੋਂ ਕਿਸੇ ਪੁਆਇੰਟ ਤੇ ਇਨਫਾਰਮੇਸ਼ਨ ਦਿੰਦੇ ਹਨ ਜਿਹੜੀ ਚੀਜ਼ ਵੀ ਉਸ ਸਮੇਂ ਹਾਊਸ ਦੇ ਸਾਹਮਣੇ ਹੋਵੇ। Otherwise, the Secretary is not guiding me, nor he is advising me. (I may inform the House that the Secretary docs not advise me but gives me information about the point under discussion. Otherwise, the Secretary is not guiding me, nor is he advising me).

**ਡਾਕਟਰ ਬਲਦੇਵ ਪ੍ਰਕਾਸ਼ :** ਸਪੀਕਰ ਸਾਹਿਬ, ਕਈ ਵੇਰ ਡੀਵਾਈਡਿਡ ਅਟੈਨਸ਼ਨ ਵਿਚ ਕੋਈ ਗਲ ਮੈਂਬਰ ਦੀ ਕਹੀ ਮਿਸ ਕੀਤੀ ਜਾ ਸਕਦੀ ਹੈ। ਇਸ ਲਈ ਮੈਂ ਅਰਜ਼ ਕੀਤੀ ਸੀ। ਸਪੀਕਰ ਸਾਹਿਬ, ਇਹ ਠੀਕ ਹੈ ਕਿ ਜਿਹੜੀ ਐਡਜਰਨਮੈਂਟ ਮੋਸ਼ਨ ਨੂੰ ਡਿਸਅਲਾਓ ਤੁਹਾਡੇ ਵਲੋਂ ਕਰ ਦਿਤਾ ਜਾਵੇ ਉਸ ਨੂੰ ਜਿਵੇਂ ਕਿ ਰੂਲਜ਼ ਕਮੇਟੀ ਵਿਚ ਪਾਸ ਕੀਤਾ ਗਿਆ ਹੈ ਰੀਜ਼ਨਜ਼ ਦੇ ਕੇ ਕਿ ਰੀਜੈਕਟ ਕਿਉਂ ਕੀਤਾ ਗਿਆ ਹੈ ਉਸ ਮੈਂਬਰ ਨੂੰ ਜਿਸ ਨੇ ਨੋਟਿਸ ਦਿਤਾ ਹੋਵੇ ਭੇਜ ਦਿੱਤਾ ਜਾਂਦਾ ਹੈ

[ਡਾ: ਬਲਦੇਵ ਪ੍ਰਕਾਸ਼]

ਅਤੇ ਹਾਊਸ ਵਿਚ ਨਹੀਂ ਟੇਕ ਅਪ ਕੀਤਾ ਜਾਂਦਾ। ਜੇਕਰ ਮੈਂਬਰ ਫਿਰ ਵੀ ਚਾਹੇ ਤਾਂ ਸਪੀਕਰ ਸਾਹਿਬ ਨੂੰ ਆਪਣੇ ਚੈਂਬਰ ਵਿਚ ਮਿਲ ਕੇ ਆਪਣਾ ਵਿਊ ਪੁਆਇੰਟ ਦੇ ਸਕਦਾ ਹੈ ਅਤੇ ਜੇਕਰ ਸਪੀਕਰ ਸਾਹਿਬ ਨੂੰ ਕਨਵਿਨਸ ਕਰਵਾ ਲਏ ਤਾਂ ਵਖਰੀ ਗਲ ਹੈ।

**ਸ਼੍ਰੀ ਬਲਰਾਮਜੀ ਦਾਸ ਟੰਡਨ :** ਸਪੀਕਰ ਸਾਹਿਬ, ਇਹ ਤਾਂ ਹਰ ਐਡਜਰਨਮੈਂਟ ਮੋਸ਼ਨ ਦਾ ਕਾਇਦਾ ਹੈ ਕਿ ਇਹ ਗਲ ਜ਼ਰੂਰ ਲਿਖੀ ਹੋਈ ਮੈਂਬਰ ਪਾਸ ਜਾਂਦੀ ਹੈ ਕਿ 'ਅੰਡਰ ਵਟ ਰੂਲਜ਼ ਦੀ ਮੋਸ਼ਨ ਹੈਜ਼ ਬਿਨ ਰੀਜੈਕਟਿਡ'। ਉਸ ਦਾ ਕਾਰਨ ਦਸਿਆ ਜਾਂਦਾ ਹੈ ਕਿ ਇਸ ਨੂੰ ਕਿਉਂ ਐਡਮਿਟ ਨਹੀਂ ਕੀਤਾ ਜਾ ਸਕਿਆ। ਮੈਨੂੰ ਵੀ ਜਿਹੜਾ ਜਵਾਬ ਮੇਰੀਆਂ ਐਡਜਰਨਮੈਂਟ ਮੋਸ਼ਨਾਂ ਸਬੰਧੀ ਆਇਆ ਹੈ ਇਸ ਨਾਲ ਕਾਰਨ ਅਕੰਪਨੀ ਨਹੀਂ ਕੀਤੇ ਗਏ ਅਤੇ ਰੂਲਜ਼ ਵਿਚ ਇਹ ਕਲੀਅਰ ਹੈ ਕਿ ਸਪੀਕਰ ਆਪਣੀ ਸਵੀਟ ਵਿਲ ਤੇ ਕਿਸੇ ਮੋਸ਼ਨ ਨੂੰ ਰੀਜੈਕਟ ਨਹੀਂ ਕਰ ਸਕਦਾ ਮੇਰੀਆਂ ਦੋ ਐਡਜਰਨਮੈਂਟ ਮੋਸ਼ਨਾਂ ਰੀਜੈਕਟ ਕੀਤੀਆਂ ਗਈਆਂ ਹਨ ਪਰ ਇਨ੍ਹਾਂ ਦੇ ਨਾਲ ਰੀਜ਼ਨ ਨਹੀਂ ਦਿਤੇ ਗਏ ਕਿ ਆਇਆ ਇਹ ਰੀਸੈਂਟ ਅਕਰੈਂਸ ਨਹੀਂ ਜਾਂ ਅਰਜੰਟ ਪਬਲਿਕ ਇਮਪਾਰਟੈਂਸ ਨਹੀਂ। (ਵਿਘਨ)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ :** ਸਪੀਕਰ ਸਾਹਿਬ, ਟਪਿਆਲਾ ਜੀ ਦੀ ਜਿਹੜੀ ਮੋਸ਼ਨ ਹੈ ਉਸ ਨੂੰ ਤੁਸੀਂ ਅਜੇ ਪੈਂਡਿੰਗ ਰਖਿਆ ਹੋਇਆ ਹੈ। ਇਹ ਠੀਕ ਨਹੀਂ। ਕੀ ਮਨਿਸਟਰੀ ਨੂੰ ਇਕ ਹਫਤਾ ਲਗ ਜਾਂਦਾ ਹੈ ਜਵਾਬ ਦੇਣ ਵਿਚ? ਇਹ ਚਾਰ ਤਰੀਕ ਦੀ ਦਿਤੀ ਹੋਈ ਹੈ। ਅਤੇ ਐਡਜਰਨਮੈਂਟ ਮੋਸ਼ਨ ਇਸ ਲਈ ਹੁੰਦੀ ਹੈ ਕਿ ਇਸ ਨੂੰ ਉਸੇ ਵੇਲੇ ਡਿਸਕਸ ਕੀਤਾ ਜਾਵੇ। ਪਰ ਨਾਂ ਤਾਂ ਇਹ ਡਿਸਕਸ ਹੋਈ ਹੈ ਤੇ ਨਾ ਹੀ ਡਿਸਅਲਾਓ ਕੀਤੀ ਗਈ ਹੈ। ਇਸ ਗਲ ਲਈ ਸਰਕਾਰ ਨੂੰ ਜ਼ੋਰ ਦੇਣਾ ਚਾਹੀਦਾ ਹੈ ਕਿ ਜਵਾਬ ਜਲਦੀ ਆ ਜਾਇਆ ਕਰੇ ਤਾ ਕਿ ਸਪੀਕਰ ਸਾਹਿਬ ਉਸ ਗਲ ਬਾਰੇ ਇਥੇ ਦਸ ਸਕਣ।

**ਸ਼੍ਰੀ ਸਪੀਕਰ :** ਮੈਨੂੰ ਅਫਸੋਸ ਹੈ। ਸ਼ਾਇਦ ਕਲ ਤਕ ਜਵਾਬ ਆ ਜਾਵੇ। (Interruptions) I am really sorry. I will certainly pull him up. The Home Secretary will certainly be asked why he has not sent the reply. (I am sorry. Probably, the reply will come by tomorrow (interruptions) I am really sorry. I will certainly pull him up. The Home Secretary will certainly be asked why be had not sent the reply.)

**ਸ਼੍ਰੀ ਲਾਲ ਚੰਦ ਸਬਰਵਾਲ :** ਸਪੀਕਰ ਸਾਹਿਬ, ਐਡਜਰਨਮੈਂਟ ਮੋਸ਼ਨਾਂ ਬਾਰੇ ਤਾਂ ਬਿਲਕੁਲ ਰੂਲਜ਼ ਕਲੀਅਰ ਹਨ ਕਿ ਇਨ੍ਹਾਂ ਦਾ ਫੈਸਲਾ ਤਾਂ ਤੁਸੀਂ ਆਪ ਦੇਣਾ ਹੁੰਦਾ ਹੈ ਕਿਸੇ ਨੂੰ ਸਰਕਾਰ ਨੂੰ ਜਾਂ ਕਿਸੇ ਮਨਿਸਟਰੀ ਨੂੰ ਰੈਫਰ ਕਰਨ ਦੀ ਲੋੜ ਨਹੀਂ ਹੁੰਦੀ। ਅਤੇ ਇਨ੍ਹਾਂ ਵਿਚ ਤਾਂ ਕੋਈ ਗਲ ਐਸੀ ਨਹੀਂ ਹੁੰਦੀ ਕਿ ਜਿਸ ਬਾਰੇ ਤੁਹਾਨੂੰ ਜਵਾਬ ਲੈਣ ਦੀ ਮਨਿਸਟਰੀ ਤੋਂ ਲੋੜ ਪਏ। ਤੁਸੀਂ ਇਨ੍ਹਾਂ ਬਾਰੇ ਹਾਊਸ ਵਿਚ ਫੈਸਲਾ ਦੇ ਸਕਦੇ ਹੋ। ਹੋਮ ਸੈਕਟਰੀ ਪਾਸ ਭੇਜਣ ਦੀ ਤਾਂ ਲੋੜ ਹੀ ਨਹੀਂ ਸੀ ਅਤੇ ਨਾ ਹੀ ਰੂਲਜ਼ ਮੁਤਾਬਿਕ ਜ਼ਰੂਰੀ ਸੀ। ਰੂਲਜ਼ 66 ਤੋਂ 68 ਤਕ ਤੁਹਾਡੇ ਇਨ੍ਹਾਂ ਇਖਤਿਆਰਾਂ ਨੂੰ ਐਪਲਾਈ ਕਰਦੇ ਹਨ ਅਤੇ ਉਨ੍ਹਾਂ ਵਿਚ ਕਿਤੇ ਇਸ ਗਲ ਦਾ ਜ਼ਿਕਰ ਨਹੀਂ। ਕਾਲ

ਅਟੈਨਸ਼ਨਾਂ ਬਾਰੇ ਇਸ ਤਰ੍ਹਾਂ ਦਾ ਜ਼ਿਕਰ ਹੈ। ਇਸ ਲਈ ਇਸ ਦਾ ਫੈਸਲਾ ਤੁਸੀਂ ਆਪ ਹੀ ਕਰ ਦਿਉ ਹੋਮ ਸੈਕਟਰੀ ਪਾਸ਼ ਕਾਈੰਡਲੀ ਡੂ ਨਾਟ ਸੈਂਡ ਇਟ।

**Mr Speaker :** I have to satisfy myself first whether the Adjournment Motion is in order or not. So, I have to satisfy myself, before putting up the same before the House so that if it is not in order, the time of the House is not wasted. In order to satisfy myself, I have to send a note to the Home Secretary as to whether the subject-matter is a fact or not. The Home Secretary has not sent a reply to me uptil now and I am sorry on my behalf also that I could not pursue the matter on account of the death of my mother. Now the whole thing is finished.

**चौधरी बलबीर सिंह** : स्पीकर साहिब, आखिर सरकार को भी जवाब देने के लिए कुछ टाईम चाहिये। अगर आप ने ऐडमिट कर लिया तो उस पर गवर्नमैंट को जवाब देना ही होगा मगर अगर नो कर दी तो इस पर हाऊस में डिस्कशन चल नहीं सकती......

**श्री अध्यक्ष** : आप ने सुना नहीं, मैं पहले अपने आपको सैटिस्फाई करूंगा फिर वह हाऊस में पुट की जायेगी This is now finished मैं ने लिख दिया है। (The hon. Member has not listened to me. I shall satisfy myself first and thereafter it will be but before the House. This is now finished.)

**चौधरी बलबीर सिंह** : यह, डिप्टी स्पीकर साहिब, रूल्ज़ के विरूद्ध है, आप डिस्कस कर लें।

**Mr. Speaker .** No, please.

---

## Call Attention Notices

*(Deputy Speaker in the Chair)*

**ਜੱਥੇਦਾਰ ਜੰਗੀਰ ਸਿੰਘ ਫਗੁਵਾਲੀਆ :** ਡਿਪਟੀ ਸਪੀਕਰ ਸਾਹਿਬ, ਮੈਂ ਇਕ ਧਿਆਨ ਦਿਵਾਊ ਮਤਾ ਲਿਆਂਦਾ ਸੀ ਉਸ ਬਾਰੇ ਮੈਨੂੰ ਕੋਈ ਇਤਲਾਹ ਨਹੀਂ ਮਿਲੀ।

**Mr. Deputy Speaker :** Now we take up Call Attention Motions.

Call Attention Notice No. 1 has been given notice of by Shri Harbans Lal Khanna.

The hon. Member was not present.

**ਸ੍ਰੀ ਬਲਰਾਮਜੀ ਦਾਸ ਟੰਡਨ :** ਬੇਨਤੀ ਇਹ ਹੈ ਕਿ ਜਿਹੜੀਆਂ ਐਡਜਰਨਮੈਂਟ ਮੋਸ਼ਨਜ਼ ਹੈਲਡ ਇਨ ਅਬੇਐਂਸ ਹਨ ਉਨ੍ਹਾਂ ਵਿਚ ਮੇਰੀਆਂ ਵੀ ਐਡਜਰਨਮੈਂਟ ਮੋਸ਼ਨਜ਼ ਸਨ। ਕੀ ਉਹ ਵੀ ਇਨ੍ਹਾਂ ਨਾਲ ਡੀਲ ਕੀਤੀਆਂ ਜਾਣਗੀਆਂ ?

ਸ਼੍ਰੀ ਡਿਪਟੀ ਸਪੀਕਰ : ਇਹ ਤਾਂ ਸਪੀਕਰ ਸਾਹਿਬ ਹੀ ਆਕੇ ਦਸਣਗੇ ।

This will be explained by the hon. Speaker.

**Mr. Deputy Speaker :** Now Call Attention Notice No. 7 by Com. Dalip Singh Tapiala.

**ਸ਼੍ਰੀ ਸਤਪਾਲ ਡਾਂਗ :** ਇਥੇ ਹੋਰ ਵੀ ਕਾਲ ਅਟੈਨਸ਼ਨਜ਼ ਸਨ । ਕੀ ਉਨ੍ਹਾਂ ਬਾਰੇ ਸਪੀਕਰ ਸਾਹਿਬ ਆ ਕੇ ਦੱਸਣਗੇ ? ਡਿਪਟੀ ਸਪੀਕਰ ਸਾਹਿਬ, ਹੁਣ ਸਪੀਕਰ ਤੁਸੀਂ ਹੋ, ਤੁਹਾਡਾ ਕੀ ਫੈਸਲਾ ਹੈ ?

**ਸ਼੍ਰੀ ਡਿਪਟੀ ਸਪੀਕਰ :** ਜਿਨ੍ਹਾਂ ਦੇ ਮੁਤਾਲਿਕ, ਸਪੀਕਰ ਸਾਹਿਬ, ਆਪਣਾ ਰੂਲਿੰਗ ਦੇ ਗਏ ਹਨ ਉਹ ਹੀ ਇਨ ਐਬੇਐਂਸ ਕੀਤੇ ਗਏ ਹਨ । ਹੁਣ ਕਾਮਰੇਡ ਦਲੀਪ ਸਿੰਘ ਟਪਿਆਲਾ ਦੀ ਕਾਲ ਅਟੈਨਸ਼ਨ ਮੋਸ਼ਨ ਨੰ: 7 ਹੈ । (Only those motions have been held in abeyance about which the hon. Speaker has given his ruling. Now there is a Call Attention Notice No. 7 by Com. Dalip Singh Tapiala.)

**ਕਾਮਰੇਡ ਭਾਨ ਸਿੰਘ ਭੌਰਾ :** ਮੇਰਾ ਇਕ ਨੋਟਿਸ ਹੈ 14 ਨੰਬਰ ਤੇ ਇਕ ਐਡਜੋਰਨਮੈਂਟ ਮੋਸ਼ਨ ਦਾ । ਮੈਂ ਬੇਨਤੀ ਕਰਾਂਗਾ ਕਿ ਪਹਿਲਾਂ ਉਸ ਤੇ ਕੋਈ ਫੈਸਲਾ ਕਰਕੇ ਅੱਗੇ ਕਾਰਵਾਈ ਕੀਤੀ ਜਾਵੇ ।

(ਨੋ, ਨੋ ਦੀਆਂ ਆਵਾਜ਼ਾਂ ਦਾ ਸ਼ੋਰ)

**Mr. Deputy Speaker :** Just wait, Mr. Bhaura.

**Comrade Bhan Singh Bhaura :** Sir, I move for adjournment of the business of the House...... (noise from the Govt. Benches......No, No.)

**Mr. Deputy Speaker :** I have not called you Mr. Bhaura.

**ਮੁੱਖ ਮੰਤਰੀ :** ਜਿਥੋਂ ਤਕ ਮੈਂ ਸਮਝਦਾ ਹਾਂ ਉਨ੍ਹਾਂ ਨੇ ਕੋਈ ਐਸੀ ਚੀਜ਼ ਲਿਖ ਕੇ ਨਹੀਂ ਭੇਜੀ । ਜਦੋਂ ਤੱਕ ਆਪ ਦੀ ਮਨਜ਼ੂਰੀ ਨਾ ਹੋ ਜਾਵੇ ਭੌਰਾ ਜੀ ਨੂੰ ਹਾਊਸ ਵਿਚ ਕੋਈ ਐਸੀ ਚੀਜ਼ ਪੜ੍ਹਨ ਦੀ ਆਗਿਆ ਨਹੀਂ ਹੋਣੀ ਚਾਹੀਦੀ ।

**ਸ਼੍ਰੀ ਡਿਪਟੀ ਸਪੀਕਰ :** ਪਹਿਲਾਂ ਮੈਨੂੰ ਇਹ ਕਨਫਰਮ ਕਰ ਲੈਣ ਦੇਉ ਆਇਆ ਇਸ ਦੀ ਕਾਪੀ ਸਾਡੇ ਕੋਲ ਆਈ ਵੀ ਹੈ ਯਾ ਕਿ ਨਹੀਂ । I will request the hon'ble Member to resume his seat. ਇਹ ਐਡਜਰਨਮੈਂਟ ਮੋਸ਼ਨ ਡੇਢ ਘੰਟਾ ਪਹਿਲਾਂ ਆਉਣੀ ਚਾਹੀਦੀ ਸੀ, ਜਿਹੜੀ ਕਿ ਨਹੀਂ ਆਈ । ਅਸੀਂ ਪਹਿਲਾਂ ਉਹ ਮੋਸ਼ਨਜ਼ ਕਨਿਸਡਰ ਕਰਨੀਆਂ ਹਨ ਜਿਹੜੀਆਂ ਕਿ ਇਸ ਤੋਂ ਪਹਿਲਾਂ ਆਈਆਂ ਹਨ ਇਸ ਬਾਰੇ ਫੇਰ ਦੱਸਾਂਗਾ । (Let me first confirm whether a copy of the Adjournment Motion has been received by this office or not. I will request the hon. Member to resume his seat. This adjournment Motion should have been received by this office earlier by 1½ hour. So this motion has not been received in time.

This House is to take up those motions first notice of which had been received prior to this motion. Thereafter, I shall explain the position about this motion.)

**ਡਾਕਟਰ ਬਲਦੇਵ ਪ੍ਰਕਾਸ਼ :** ਇਹ ਆਨਰੇਬਲ ਮੈਂਬਰ ਨੂੰ ਹ ਉਸ ਦੇ ਵਿਚ ਹੀ ਦੱਸਿਆ ਜਾਵੇ ਕਿ ਇਹ ਐਡਮਿਟ ਹੋਈ ਵੀ ਹੈ ਯਾ ਨਹੀਂ ।

**Mr. Deputy Speaker :** Now we take up Call Attention Motion No. 7 given notice of by Com. Dalip Singh Tapiala.

**Comrade Dalip Singh Tapiala :** Sir, I beg to draw the attention of the Government towards a month long lock out in the OCM Mills, Chheherta, Amritsar and the refusal to re-instate 13 workers, and undue repression unleashed by the Police and management on the workers has caused great stir amongst the people in general and working class in particular.

Due to the arrogant attitude of the management hundreds of workers have been forced to lead a semistarvation life.

The Government should immediately intervene and get the genuine grievances of the workers redressed.

**Mr. Deputy Speaker :** The Call Attention Motion is admitted and the Hon. Minister is requested to make a statement.

Now we take up Call Attention Motion No. 8 given notice of by Chaudhry Balbir Singh.

**Chaudhri Balbir Singh :** Sir, I beg to draw the attention of the Government to a matter of urgent public importance, namely, the beating of a respectable Municipal Commissioner (Shri Vishwa Mitter Dhir) of Nakodar by a Head constable and three o'her Police constables on 16.9.1967 in utter defiance of Law. Although the Head constable and his companions were suspended and sent to Police line but to great surprise they were reinstated without being waiting for the enquiry.

**Mr Deputy Speaker :** This Call Attention Motion is admitted. The hon. Minister concerned is requested to make a statement.

Now we take up Call Attention Motion No. 9 given notice of by Chaudhry Balbir Singh.

**Chaudhri Balbir Singh :** Sir, I beg to draw the attention of the Government to a matter of urgent public importance, namely, the beating of a very respectable citizen who was also Chairman of the Hoshiarpur Central Cooperative Bank by an A.S.I. at Police Station, Tanda Urmar, District Hoshiarpur. Although more than two months have elapsed, the A.S.I. is evading enquiry and the Government is helplessly waiting. The people of the Ilaqa are panic stricken. The witnesses are harassed by the Police. One respectable witness was

[Chaudhry Balbir Singh]

wrongly challanned by the S.H.O. Tanda Urmar and no action has been taken against the said S.H.O. except transfer although the case has been withdrawn.

**Mr. Deputy Speaker** : This Call Attention Motion is admitted and the Govt. is requested to make a statement. (At this stage Chaudhry Balbir Singh rose to speak.)

**Mr. Deputy Speaker** : No speech can be allowed. The Call Attention Motion has been admitted and the Govt. has been requested to make a statement. You are requested, Chaudhry Sahib, to resume your seat.

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਕੋਈ ਲੈਕਚਰ ਨਹੀਂ ਦੇਣਾ । ਮੈਂ ਇਸ ਸਿਲਸਲੇ ਵਿਚ ਇਕ ਬਾਤ ਕਹਿਣੀ ਚਾਹੁੰਦਾ ਹਾਂ ਅਤੇ ਉਹ ਇਹ ਕਿ 22 ਤਾਰੀਖ ਨੂੰ ਇਕ ਨੋਟਿਸ ਦਿੱਤਾ ਗਿਆ ਸੀ, ਇਹ ਇਕ ਸਪੈਸਿਫਿਕ ਮੈਟਰ ਸੀ ਜਿਹੜਾ ਕਿ ਵਧ ਤੋਂ ਵਧ ਇਕ ਹਫਤੇ ਦੇ ਅੰਦਰ ਅੰਦਰ ਆਉਣਾ ਚਾਹੀਦਾ ਸੀ, ਪਰ ਇਸ ਮੈਟਰ ਨੂੰ ਅੱਜ ਤਿੰਨ ਹਫਤੇ ਹੋ ਗਏ ਹਨ ।

**Mr. Deputy Speaker** : Now we take up Call Attention Motion No. 11 given notice of by Com. Satya Pal Dang

**Shri Satya Pal Dang** : Sir, I beg to draw the attention of the Government towards a matter of urgent public importance, namely, the general strike of the private teachers.

The situation is resulting in great loss to the State and especially the students of the private schools due to this strike.

It is understood that the private teachers have been forced to take this step because their grades have not been revised as recommended by the Kothari Commission

In view of the seriousness of the matter the Hon'ble Minister for Education may please make a statement in the House.

**Mr. Deputy Speaker** : The Call Attention Motion is admitted. In view of the seriousness of the matter the hon. Minister for Education to please make a statement in the House.

**चौधरी बलबीर सिंह** : On a Point of Order, Sir. उपाध्यक्ष महोदय, मैं आप के ज़रिये एक point clear करना चाहता हूं। वह यह कि यह जो Call Attention Motion डांग साहिब ने दी है इसके बारे में पहले फैसला हो चुका है। इसकी हाऊस को इत्तलाह हो जानी चाहिये थी ।

ਡਿਪਟੀ ਸਪੀਕਰ ਸਾਹਿਬ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਡਾਂਗ ਸਾਹਿਬ ਨੇ ਕਿਹਾ

ਸੀ ਕਿ ਹੜਤਾਲ ਖਤਮ ਹੋ ਚੁਕੀ ਹੈ, ਇਸ ਕਰਕੇ ਕਾਲ ਅਟੈਨਸ਼ਨ ਮੋਸ਼ਨ ਦੀ ਲੋੜ ਨਹੀਂ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਤੁਹਾਡੇ ਸੈਕਟਰੀਏਟ ਵਿਚ ਅਤੇ ਗੌਰਮੈਂਟ ਦੇ ਸੈਕਟੇਰੀਏਟ ਵਿਚ ਕੋਆਰਡੀਨੇਸ਼ਨ ਹੋਣੀ ਚਾਹੀਦੀ ਹੈ ਤਾਂ ਜੋ ਜਿਹੜੀ ਚੀਜ਼ ਦਾ ਵਕਤ ਸਿਰ ਫੈਸਲਾ ਹੋ ਜਾਵੇ ਹਾਊਸ ਵਿਚ ਪੇਸ਼ ਕਰਕੇ ਹਾਊਸ ਦਾ ਟਾਈਮ ਜ਼ਾਇਆ ਨਾ ਕੀਤਾ ਜਾਵੇ ।

**Mr. Deputy Speaker :** When the hon. Member who has given noice of this Call Attention Motion says that decision has already been taken by the Government, I think there is no need of asking the Government to make a statement.

**ਸ਼੍ਰੀ ਸਤਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਸੀ ਕਿ ਭਾਵੇਂ ਹੜਤਾਲ ਖਤਮ ਹੋ ਚੁਕੀ ਹੈ ਪਰ ਤੁਸੀਂ ਗੌਰਮਿੰਟ ਨੂੰ ਕਹੋ ਕਿ ਉਹ ਸਟੇਟਮੈਂਟ ਦੇਵੇ ਤਾ ਕਿ ਟਰਮਜ਼ ਆਫ਼ ਸੈਟਲਮੈਂਟ ਵੀ ਹਾਊਸ ਨੂੰ ਪਤਾ ਲਗ ਜਾਣ ।

**Mr. Deputy Speaker :** The Minister concerned is requested to make a statement on the terms on which the strike has been called off.

The next Call Attention Motion (No. 12) stands in the name of Comrade Satya Pal Dang.

**Shri Satya Pal Dang :** Sir, I beg to draw the attention of the Government towards a matter of urgent public importance, namely the decision of the Punjab Government employees to go on one day protest strike on the 15th December, 1967.

The situation is likely to result in a great loss to the State due to cessation of work on that day.

It is understood that the employees have been forced to take this step because they have not been given Central Govt. D.A. rates as recommended by the Gajinderagadkar Commission, even though the amount necessary for the purpose has been provided in the Plan expenditure.

In view of the urgency of the matter the Hon'ble Chief Minister may please make a statement in the House.

**Mr. Deputy Speaker :** It is admitted. The Minister concerned is requested to make a statement.

Call Attention Notice No. 13 stands in the name of Shri Harbans Lal Khanna.

(Shri Harbans Lal Khanna was not present in the House).

The Call Attention Motion No. 17 has been given notice of by the hon. Members Shri Man Mohan Kalia and Shri Satya Dev.

**ਸ਼੍ਰੀ ਮਨਮੋਹਨ ਕਾਲੀਆ :** ਕਾਪੀ ਨਹੀਂ ਆਈ। (ਵਿਘਨ) ਮੈਨੂੰ ਉਸ ਦੀ ਕਾਪੀ ਨਹੀਂ ਮਿਲੀ ਮੈਂ ਪੜ੍ਹ ਕਿਥੋਂ ਦਿਆਂ ?

**ਸ਼੍ਰੀ ਸਤਦੇਵ :** ਮੇਰੇ ਕੋਲ ਕਾਪੀ ਆ ਗਈ ਹੈ, ਮੈਂ ਪੜ੍ਹ ਦਿੰਦਾ ਹਾਂ।

ਅਸੀਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਾ ਚਾਹੁੰਦੇ ਹਾਂ। ਅਰਥਾਤ ਜੂਨ, 1967, ਵਿਚ ਵੇਅਰ ਐਸਟੇਟ ਫਿਰੋਜ਼ਪੁਰ ਦੇ ਸੈਂਕੜੇ ਮੁਜ਼ਾਰਿਆਂ ਨੂੰ ਬੇਦਖਲੀ ਦੇ ਨੋਟਸ ਦਿਤੇ ਗਏ ਸਨ। ਮੁਜ਼ਾਰਿਆਂ ਅਤੇ ਉਨ੍ਹਾਂ ਦੇ ਹੱਕਾਂ ਦੇ ਕੇਸ ਨੂੰ ਧਿਆਨ ਵਿਚ ਰਖਦੇ ਹੋਏ ਇਰੀਗੇਸ਼ਨ ਮਨਿਸਟਰੀ ਨੇ ਬੇਦਖਲੀ ਨੂੰ ਰੋਕਣ ਦਾ ਹੁਕਮ ਦਿਤਾ ਅਤੇ ਵੇਅਰ ਐਸਟੇਟ ਦੀਆਂ ਜ਼ਮੀਨਾਂ ਦੇ ਭਵਿਖ ਬਾਰੇ ਰਿਪੋਰਟ ਦੇਣ ਲਈ ਇਕ ਕਮੇਟੀ ਨਿਯੁਕਤ ਕੀਤੀ। ਫਿਰੋਜ਼ਪੁਰ ਜ਼ਿਲ੍ਹੇ ਦੇ ਇਕ ਸਾਬਕਾ ਰਾਜ ਮੰਤਰੀ, ਜੋ ਕਿ ਮਹਿਕਮਾ ਨਹਿਰ ਦਾ ਇੰਚਾਰਜ ਹੁੰਦਾ ਸੀ, ਡਿਪਟੀ ਕਮਿਸ਼ਨਰ ਅਤੇ ਈਸਟਰਨ ਡਿਵੀਜ਼ਨ ਦੇ ਨਵੇਂ ਐਕਸ. ਈ.ਐਨ. ਅਤੇ ਸ਼੍ਰੀ ਸਤਪਾਲ ਬਾਗੀ, ਇਕ ਸਪਤਾਹਕ ਪੱਤਰ, ਜੋ ਕਿ ਬਲੈਕ ਲਿਸਟ ਤੇ ਰਿਹਾ ਹੈ, ਦੇ ਐਡੀਟਰ ਨੇ ਮਿਲ ਕੇ ਵੇਅਰ ਐਸਟੇਟ ਦੇ ਇਕ ਮੁਜ਼ਾਰੇ ਸਰਦਾਰ ਕੁਲਬੀਰ ਸਿੰਘ ਸਾਬਕਾ ਐਮ. ਐਲ. ਏ. ਨੂੰ ਨੁਕਸਾਨ ਪੁਚਾਉਣ ਤੰਗ ਕਰਨ ਅਤੇ ਜ਼ੁਲਮ ਦਾ ਸ਼ਿਕਾਰ ਬਣਾਉਣ ਲਈ ਉਸਨੂੰ ਨੋਟਸ ਜਾਂ ਇਤਲਾਹ ਦਿਤੇ ਬਿਨਾ 30 ਨਵੰਬਰ, 1967 ਨੂੰ ਉਸਦੀਆਂ ਜ਼ਮੀਨਾਂ ਨੀਲਾਮ ਕਰਨ ਦਾ ਫੈਸਲਾ ਕੀਤਾ। ਪਰੰਤੂ ਵੇਲੇ ਸਿਰ ਮੁੱਖ ਮੰਤਰੀ ਦੇ ਦਖਲ ਦੇਣ ਨਾਲ ਹਾਲਾਤ ਬਚ ਗਏ। ਉਕਤ ਜ਼ਮੀਨਾਂ ਦਾ ਕਾਸ਼ਤ ਪੈਟ੍ਰੀਆਟ ਕੋਅਪ੍ਰੇਟਿਵ ਕੁਲੈਕਟਿਵ ਫਾਰਮਿੰਗ ਸੁਸਾਇਟੀ ਲਿ : ਇਕ ਰਜਿਸਟਰਡ ਸੁਸਾਇਟੀ ਦੁਆਰਾ ਕੀਤੀ ਜਾ ਰਹੀ ਹੈ ਅਤੇ ਇਹ ਜ਼ਮੀਨਾਂ ਖੁਲੀ ਨੀਲਾਮੀ ਦੁਆਰਾ ਪੱਟੇ ਤੇ ਦਿਤੀਆਂ ਗਈਆਂ ਸਨ।

ਜਦੋਂ ਇਹ ਮਾਮਲਾ ਮਨਿਸਟਰੀ ਦੇ ਧਿਆਨ ਵਿਚ ਸੀ, ਸਰਕਾਰੀ ਕਮੇਟੀ ਨੇ ਹਾਲਾਂ ਮੀਟਿੰਗ ਕਰਨੀ ਸੀ ਅਤੇ ਰਿਪੋਰਟ ਦੇਣੀ ਸੀ ਅਤੇ ਵੇਅਰ ਐਸਟੇਟ ਦੀਆਂ ਜ਼ਮੀਨਾਂ ਦੀ ਨੀਲਾਮੀ ਰੋਕਣ ਸਬੰਧੀ ਸਟੇ ਆਰਡਰ ਹਾਲਾਂ ਲਾਗੂ ਸੀ ਤਾਂ ਸਥਾਈ ਅਫਸਰਾਂ ਨੇ ਕਿਸ ਤਰ੍ਹਾਂ ਉਸ ਹੁਕਮ ਦੀ ਉਲੰਘਣਾ ਕਰਨ ਦਾ ਹੌਸਲਾ ਕੀਤਾ ਅਤੇ ਨੀਲਾਮੀ ਲਈ 30 ਨਵੰਬਰ, 1967 ਤਰੀਕ ਮੁਕੱਰਰ ਕੀਤੀ।

ਮੁੱਖ ਮੰਤਰੀ ਲਈ ਇਹ ਬਹੁਤ ਜ਼ਰੂਰੀ ਹੈ ਕਿ ਉਹ ਲੋੜੀਂਦੀ ਕਾਰਵਾਈ ਕਰਨ ਅਤੇ ਇਸ ਮਾਮਲੇ ਵਿਚ ਇਕ ਬਿਆਨ ਦੇਣ।

**Mr. Deputy Speaker :** It is admitted. The Minister concerned is requested to make a statement.

Call Attention Motion No. 19 has been given notice of by Sardar Mohinder Singh Gill,

**ਸਰਦਾਰ ਮਹਿੰਦਰ ਸਿੰਘ ਗਿੱਲ :** ਡਿਪਟੀ ਸਪੀਕਰ ਸਾਹਿਬ, ਮੈਨੂੰ ਪਤਾ ਲਗਾ ਹੈ ਕਿ ਪਰਾਈਵੇਟ ਟੀਚਰਾਂ ਦੀ ਹੜਤਾਲ ਖਤਮ ਹੋ ਗਈ ਹੈ ਇਸ ਕਰਕੇ ਇਸ ਦੀ ਹੁਣ ਕੋਈ ਲੋੜ ਨਹੀਂ। ਫੈਸਲਾ ਵੀ ਹੋ ਗਿਆ ਹੈ ਸਰਕਾਰ ਨਾਲ। ਇਸ ਲਈ ਇਸ ਦੀ ਲੋੜ ਨਹੀਂ।

**Mr. Deputy Speaker :** Call Attention Motion No. 20 stands in the name of Comrade Bhan Singh Bhaura. M.L.A.

**Comrade Bhan Singh Bhaura** : Sir, I beg to draw the attention of the Government towards a matter of public importance namely, mass casual leave by Doctors in Government Hospitals of Patiala and Amritsar and their threatened complete strike from 7th December, 1967. This is very serious matter and the Government should state the position of the Government and steps being taken by the Government to meet their demands.

**Mr. Deputy Speaker** : It is admitted. The Minister concerned is requested to make a statement.

---

## ANNOUNCEMENT BY THE DEPUTY SPEAKER

**ਸ਼੍ਰੀ ਡਿਪਟੀ ਸਪੀਕਰ** : ਇਹ ਇਕ ਜ਼ਰੂਰੀ ਅਨਾਊਂਸਮੈਂਟ ਕਰਨੀ ਹੈ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ 12-30 ਤੇ ਹੋਣੀ ਸੀ ਪਰ ਉਹ ਨਹੀਂ ਹੋ ਸਕੀ। ਹੁਣ ਉਹ ਸਪੀਕਰ ਸਾਹਿਬ ਦੇ ਕਮਰੇ ਵਿਚ 1-00 ਵਜੇ ਹੋਵੇਗੀ। (I am to make an important announcement. The meeting of the Business Advisory Committee which was to be held at 12-30 p. m. has been postponed. Now it will be held at 1.00 p. m. in the chamber of the hon. Speaker.)

**ਸ਼੍ਰੀ ਸਤਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਅਜੇ ਕਾਲ ਅਟੈਨਸ਼ਨ ਮੋਸ਼ਨਜ਼ ਪਈਆਂ ਹਨ ?

**ਸ਼੍ਰੀ ਡਿਪਟੀ ਸਪੀਕਰ** : ਜਿਹੜੀਆਂ ਐਡਮਿਟ ਕੀਤੀਆਂ ਗਈਆਂ ਹਨ ਉਹ ਸਾਰੀਆਂ ਹਾਊਸ ਵਿਚ ਪੇਸ਼ ਹੋ ਚੁਕੀਆਂ ਹਨ। ਜੋ ਐਡਮਿਟ ਨਹੀਂ ਕੀਤੀਆਂ ਗਈਆਂ ਉਨ੍ਹਾਂ ਬਾਰੇ ਇਨਫਰਮੇਸ਼ਨ ਜਾਂ ਤਾਂ ਪੁਜ ਗਈ ਹੋਵੇਗੀ ਜਾਂ ਪੁਜ ਜਾਵੇਗੀ। (ਵਿਘਨ) ਜਿਹੜੀਆਂ ਅਜ ਆਈਆਂ ਹਨ ਉਹ ਰੂਲਜ਼ ਦੇ ਮੁਤਾਬਕ ਕਲ ਪੇਸ਼ ਹੋਣਗੀਆਂ। (All the Call Attention Motions, which had been admitted have been taken up in the House. The Members concerned might have received or will shortly receive information about all those Motions which have not been admitted. (Interruptions) Call Attention Motions received to-day will be taken up to-morrow in accordance with the rules.)

---

## PRESENTATION OF THE SECOND REPORT OF THE RULES COMMITTEE.

**ਸ਼੍ਰੀ ਬ੍ਰਿਸ਼ ਭਾਨ** : ਡਿਪਟੀ ਸਪੀਕਰ ਸਾਹਿਬ, ਸਪੀਕਰ ਸਾਹਿਬ ਨੇ ਰੂਲਜ਼ ਕਮੇਟੀ ਦੀ ਰਿਪੋਰਟ ਹਾਊਸ ਵਿਚ ਪੇਸ਼ ਕਰਨੀ ਸੀ, ਉਹ ਨਹੀਂ ਕੀਤੀ ਗਈ।

**Mr. Deputy Speaker** : I beg to present the Second Report of the Rules Committee of the Punjab Vidhan Sabha.

---

## PRESENTATION OF THE FIRST REPORT OF THE COMMITTEE OF PRIVILEGES.

**Shri Lal Chand Suberwal** (Chairman, Privileges Committee) : Sir,

[Shri Lal Chand Suberwal]

I beg to present the First Report of the Committee of Privileges on the question of privilege regarding publication of certain objectionable remarks made by Shri Prabodh Chandra, M.L.A in the daily 'Hind Samachar' dated the 18th May, 1967, in contravention of the orders of the Speaker expunging these remarks.

---

## FINANCIAL BUSINESS

**ਵਿੱਤ ਮੰਤਰੀ :** ਜਨਾਬ, ਮੈਂ ਹਾਊਸ ਵਿਚ 1967-68 ਦੇ ਸਪਲੀਮੈਂਟਰੀ ਬਜਟ ਦੀ ਪਹਿਲੀ ਕਿਸਤ ਪੇਸ਼ ਕਰਦਾ ਹਾਂ। ਇਹ ਮੰਗਾਂ ਗਵਰਨਰ ਸਾਹਿਬ ਦੀ ਸਿਫ਼ਾਰਸ਼ ਤੇ ਕੀਤੀਆਂ ਗਈਆਂ ਹਨ।

**ਜਥੇਦਾਰ ਜੰਗੀਰ ਸਿੰਘ ਫਗੂਵਾਲੀਆ :** ਡਿਪਟੀ ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਸੀ, ਉਸ ਦਾ ਕੀ ਬਣਿਆ ਹੈ ?

**ਸ਼੍ਰੀ ਡਿਪਟੀ ਸਪੀਕਰ :** ਜਥੇਦਾਰ ਜੀ, ਉਹ ਕਲ ਆ ਜਾਵੇਗੀ। ਲੇਟ ਪਹੁੰਚੀ ਹੋਵੇਗੀ। (Jathedar ji, that will be taken up to-morrow Your motion must have been received late in the offic .)

**Shri Balramji Dass Tandon** (Chairman, Estimates Committee): Sir, I beg to present the Report of the Committee on Estimates on the Supplementary Estimates (First Instalment) for the year 1967-68.

---

## PAPERS LAID ON THE TABLE

**Chief Minister :** Sir, I beg to lay on the Table the following Ordinances -

1. The Punjab General Sales Tax (Amendment) Ordinance, 1967,
   (Punjab Ordinance No. 1 of 1967).
2. The Punjab Land Revenue (Amendment) Ordinance, 1967,
   (Punjab Ordinance No. 2 of 1967),
3. The East Punjab War Awards (Amendment) Ordinance, 1967,
   (Punjab Ordinance No. 3 of 1967).
4. The Land Acquisition (Punjab Amendment) Ordinance, 1967,
   (Punjab Ordinance No. 5 of 1967).
5. The Punjab Public Premises and Land (Eviction and Rent Recovery) Amendment Ordinance, 1967,
   (Punjab Ordinance No. 6 of 1967),
6. The Punjab Municipal (Amendment) Ordinance, 1967,
   (Punjab Ordinance No. 7 of 1967).

7. The Pepsu Tenancy and Agricultural Lands (Amendment) Ordinance, 1967,
(Punjab Ordinance No. 8 of 1967).

8. The Punjab Security of Land Tenures (Amendment) Ordinance, 1967,
(Punjab Ordinance No. 9 of 1967).

9. The Punjab State Legislature (Prevention of Disqualification) Amendment Ordinance, 1967,
(Punjab Ordinance No. 10 of 1967).

10. Punjab Passengers and Goods Taxation (Amendment) Ordinance, 1967,
(Punjab Ordinance No. 11 of 1967).

11. The Punjab General Sales Tax (Amendment and Validation) Ordinance, 1967,
(Punjab Ordinance No. 12 of 1967).

12. The Punjab Local Authorities (Aided Schools) Amendment Ordinance, 1967,
(Punjab Ordinance No. 13 of 1967).

13. The Punjab Cattle Fairs (Regulation) Ordinance, 1967,
(Punjab Ordinance No. 14 of 1967).

14. The Punjab Professions, Trades, Callings and Employment Taxation (Repealing) Ordinance, 1967,
(Punjab Ordinance No. 4 of 1967).

Sir, I also beg to lay on the Table :—

(i) the Audit Reports on the Accounts of the Punjab Financial Corporation for the year 1963-64 and 1965-66, as required under section 37 (7) of the State Financial Corporations Act, 1951,

(ii) the Punjab Cattle Fairs (Regulation) Rules, 1967, as required under section 22 (3) of the Punjab Cattle Fairs (Regulation) Ordinance, 1967,

(iii) the Finance Accounts of the Government of Punjab for the year 1965-66,

(iv) five Notifications issued under Motor Vehicles Act, 1939, as required under section 133 ibid,

(v) the Report of the Punjab Police Commission, 1961-62,

(vi) the Annual Report on the working and affairs of Punjab State Small Industries Corporation Ltd., for the year 1965-66 together with the Audit Report thereon as required under section 619-A (3) (b) of the Companies Act, 1956,

[Chief Minister]

(vii) the Fourteenth Annual Report and Accounts of the Punjab Financial Corporation for the year ended on 31-3-1967, as required under section 38 (3) of the Financial Corporations Act, 1951,

(viii) Notification No. 5693-1L&E-67/36289, dated the 17th October, 1967, issued under section 40(1) of the Industrial Disputes Act 1947, as required under section 40 (3) ibid.

(ix) the Annual Report and Accounts of the Punjab Agro-Industrial Corporation Ltd., for the year ended 31st May, 1967, as required under section 619-A(3)(b) of the Companies Act, 1956 and

(x) the amendments/additions (4 Notifications) made by the Governor in the Punjab Public Service Commission (Limitation of Functions) Regulations, 1955, as required under Article 320 (5) of the Constitution.

---

ANNOUNCEMENT BY THE SECRETARY

**Mr. Deputy Speaker**: Now the Secretary has to make some announcement.

**Secretary**: I have to inform the House that the Punjab Appropriation (No. 2) Bill, 1967, which was passed by the Punjab State Legislature during its Budget Session, 1967, has since been assented to by the Governor.

Under Rule 2 of the Punjab State Legislature (Communications) Rules, 1959, I have to inform the House that the following Bills passed by the Punjab Vidhan Parishad on the dates shown against each have been received :

| | |
|---|---|
| 1. The Northern India Canal and Drainage (Punjab Amendment) Bill, 1967. | 5-12-1967 |
| 2. The Punjab Public Premises and Land (Eviction and Rent Recovery) Amendment Bill, 1967. | |
| 3. The Punjab Security of Land Tenures (Amendment) Bill, 1967. | |
| 4. The Pepsu Tenancy and Agricultural Lands (Amendment) Bill, 1967. | |
| 5. The Punjab Gram Panchayat (Amendment) Bill, 1967. | 6-12-1967 |
| 6. The Punjab Panchayat Samitis and Zila Parishads (Amendment) Bill, 1967. | |

7. The Punjab Courts (Amendment) Bill, 1967. 6-12-67.

I also lay a copy each of these bills on the Table of the House.

---

## BILL (S)

### THE PUNJAB REQUISITIONING AND ACQUISITION OF IMMOVABLE PROPERTY (AMENDMENT) BILL, 1967.

**Chief Minister :** Sir, I beg to introduce the Punjab Requisitioning and Acquisition of Immovable Property (Amendment) Bill, 1967.

**Chief Minister :** Sir, I beg to move.

That the Punjab Requisitioning and Acquisition of Immovable Property (Amendment) Bill be taken into consideration at once.

ਇਹ ਜਿਹੜਾ ਬਿਲ ਤੁਹਾਡੇ ਸਾਹਮਣੇ ਪੇਸ਼ ਕੀਤਾ ਹੈ ਇਹ ਇਕ ਛੋਟਾ ਜਿਹਾ ਬਿੱਲ ਹੈ। ਲੰਬੀ ਚੌੜੀ ਗੱਲ ਇਸ ਦੇ ਵਿਚ ਕਹਿਣ ਵਾਲੀ ਕੋਈ ਨਹੀਂ। ਅਜੇ ਤੱਕ ਵੀ ਹਾਉਸਿਜ ਐਸੇ ਹਨ ਜਿਹੜੇ ਗੌਰਮਿੰਟ ਐਂਪਲਾਈਜ਼ ਵਾਸਤੇ ਕਾਫ਼ੀ ਨਹੀਂ। ਉਸ ਦੀ ਤੁਹਾਡੇ ਪਾਸੋਂ ਮਨਜ਼ੂਰੀ ਮੰਗੀ ਗਈ ਹੈ। ਕੋਈ ਖਾਸ ਗੱਲ ਨਹੀਂ ਜਿਹੜੀ ਮੈਂ ਉਸਦੇ ਵਿਚ ਕਹੀ ਹੋਵੇ।

**Mr. Deputy Speaker :** Motion moved—

That the Punjab Requisitioning and Acquisition of Immovable Property (Amendment) Bill be taken into consideration at once.

**श्री बलरामजी दास टण्डन** (अमृतसर, सेंट्रल) : डिप्टी स्पीकर साहिब जहां तक इस बिल का ताल्लुक है इस बिल के बारे में मुझे इतना कहना है कि सरकार को मकानों की ज़रुरत है। जगहों की जरुरत है ताकि सरकारी दफतर जो हैं वे प्रापरली हाऊस किए जा सकें। कई बार इस हाऊस के भीतर इस बारे में डिसकशन हुई। जनरल डिस्कशन आफ दी बजट पर भी इस के बारे में बहस हुई। और यह बात कई बार जो भी सरकार यहां पर रही उन के गोश गुज़ार की गई कि लोगों के मकान जो सरकार रिक्वीज़ीशन करती है और वह कई बार कई एक मकान साल साल तक सरकार के कब्जे में रहते हैं। और उन लोगों को उनके जायज़ हक से महरूम कर दिया जाता है। मैं समझता हूँ जहां तक इस बात का ताल्लुक है आज भी जरुरत है। इस में कोई शक की बात नहीं। लेकिन सरकार को चाहिये कि इस के बारे में मुनासब इन्तजाम करे। इन्तजाम करके इस लिये प्रापर प्रोवीजन फंड्ज़ को करें। जिस से जल्द से जल्द डिस्ट्रिक्ट प्लेसिज़, तहसील प्लेसिज़ के ऊपर सरकार जो सरकारी मुलाज़म, ज़िम्मेदार सरकारी मुलाज़म हैं, कई बार उनकी हालत यहां तक होती है कि उनको मुनासब एकामोडेशन मिलती ही नहीं। उनको कई बार लोगों को हाथ भी जोड़ने पडते हैं। अगर कोई

[श्री बलरामजी दास टन्डन]

खाली पड़ा मकान सरकार को मिल जाय, तो उसके बारे सरकार के रेक्वी-ज़ीशनिंग प्रासैस पर चलना पड़ता है। लेकिन कई बार अगर वैसा मकान नहीं मिलता तो उनको भी लोगों के पास जा कर के गोश गुज़ार करना पड़ता है। खाली को तो रीक्वीज़ीशन किया जा सकता है। लेकिन जो खाली न हो और जो आक्यूपाईड हो उसको सरकार अकारडिन्ग टू दी रुल्ज़ रीकोज़ीशन कर नहीं सकती। तो उसके लिये कई बार दिक्कतें आती हैं। उन लोगों को भी सरकारी मुलाज़म जो बड़े जिम्मेदारी के ओहदे पर बैठे होते हैं, उन लोगों को भी इतनी दिक्कतों का सामना करना पड़ता है, उन के सामने उन को भी कई बार गिड़गिड़ाना पड़ता है। चूंकि सरकार का हुकम होता है कि वहां पर जा कर के चार्ज लो। किसी भी ढंग से वहां पर मौके पर जा करके पहुंचो और फिर वह स्टेशन लीव कर नहीं सकते। ऐसी हालत में मिनिस्टर साहिबान से इस बात पर डिप्टी स्पीकर साहिब आप के ज़रिए गुजारिश करूंगा कि उन को चाहियें कि जल्द से जल्द खास कर डिस्ट्रिक्ट व तहसील प्लेसज़ के ऊपर सरकार एक प्लान बना कर के अपने जितने भी ज़िम्मेदार सरकारी अफसरान हैं, उन के लिये रहने का और सरकारी दफतरों का मुनासब इन्तज़ाम किया जाये। उस के लिये सरकार ने पीछे बहुत थोड़ा सा रुपया रखा था। इसलिये मैं समझता हूँ कि यह जो इस की लाइफ एक्सटैंड करने के लिये जो समय रखा गया है इस समय को भी थोड़ा सा कम करना चाहिने और इतनी देर के अन्दर सरकार को प्लान बना करके अपने मकान और उसके साथ जो जो अपने दफ्तर हैं, डिस्ट्रिक्ट और तहसील हैडक्वार्टर के ऊपर बनाने चाहियें ताकि जल्द से जल्द इस कानून से छुटकारा पाया जा सके और लोगों को राहत मिले।

ਪੰਡਿਤ ਮੋਹਨ ਲਾਲ (ਬਟਾਲਾ) : ਡਿਪਟੀ ਸਪੀਕਰ ਸਾਹਿਬ ਇਸ ਬਿੱਲ ਦੇ ਰਾਹੀਂ ਪੁਰਾਣੇ ਐਕਟ ਦੀ ਮਿਆਦ ਪੰਜ ਸਾਲ ਹੋਰ ਵਧਾਉਣ ਦੀ ਮੰਗ ਕੀਤੀ ਗਈ ਹੈ। ਮੈਂ ਗੌਰਮਿੰਟ ਦਾ ਧਿਆਨ ਇਸ ਗੱਲ ਵਾਸਤੇ ਵਾਅਜ਼ਿਆ ਤੌਰ ਤੇ ਦਿਲਾਉਣਾ ਚਾਹੁੰਦਾ ਹਾਂ ਕਿ ਇਹ ਕਾਨੂੰਨ ਬਹੁਤ ਪੁਰਾਣਾ ਬਣ ਗਿਆ ਹੈ। ਪਹਿਲਾਂ ਇਹ 1953 ਵਿਚ ਐਕਟ ਪਾਸ ਹੋਇਆ ਸੀ। ਉਸ ਵੇਲੇ ਵੀ ਇਸ ਦੀ ਜ਼ਿੰਦਗੀ 5 ਸਾਲ ਰੱਖੀ ਗਈ ਸੀ। ਪੰਜ ਸਾਲ ਗੁਜ਼ਰਨ ਦੇ ਬਾਅਦ ਫਿਰ 1958 ਵਿਚ ਦੁਬਾਰਾ ਇਸ ਐਕਟ ਦੀ ਪੰਜ ਸਾਲ ਹੋਰ ਜ਼ਿੰਦਗੀ ਵਧਾਈ ਗਈ। 1962 ਵਿਚ ਫਿਰ ਇਸਦੀ ਜ਼ਿੰਦਗੀ ਪੰਜ ਸਾਲ ਵਧਾਈ ਗਈ। ਇਹ ਹੁਣ ਫਿਰ ਸਰਕਾਰ ਵਲੋਂ ਮੰਗ ਹੈ ਪੰਜ ਸਾਲ ਹੋਰ ਇਸਦੀ ਜ਼ਿੰਦਗੀ ਵਧਾਉਣ ਦੀ। ਮੈਂ ਸਿਰਫ ਇਨ੍ਹਾਂ ਦਾ ਧਿਆਨ ਇਕ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ 1962 ਵਿਚ ਜਿਸ ਵੇਲੇ ਇਹ ਬਿਲ ਇਸ ਹਾਊਸ ਦੇ ਸਾਹਮਣੇ ਪੇਸ਼ ਹੋਇਆ ਸੀ। ਉਸ ਵੇਲੇ 1962 ਦੀ ਐਮਰਜੈਂਸੀ ਸੀ, ਚਾਈਨੀਜ਼ ਅਗਰੈਸ਼ਨ ਦੀ ਵਜਾਹ ਨਾਲ। ਉਸ ਵੇਲੇ ਦੀ ਸਰਕਾਰ ਦੇ ਚੀਫ ਮਨਿਸਟਰ ਨੇ ਇਥੇ ਕੁਝ ਗੱਲਾਂ ਆਖੀਆਂ ਸਨ। ਉਨ੍ਹਾਂ ਦੀ ਸਪੀਚ ਡੀਬੇਟ ਵਿਚ ਰੀਕਾਰਡਿਡ ਹੈ ਕਿ ਐਮਰਜੈਂਸੀ ਨੇ ਸਾਨੂੰ ਮਜਬੂਰ ਕੀਤਾ ਹੈ ਕਿ ਇਸ ਐਕਟ ਦੀ ਜ਼ਿੰਦਗੀ

ਵਧਾਉਣ ਵਾਸਤੇ, ਵਰਨਾ ਸਰਕਾਰ ਚਾਹੁੰਦੀ ਨਹੀਂ ਸੀ ਕਿ ਇਸ ਐਕਟ ਦੀ ਜ਼ਿੰਦਗੀ ਨੂੰ ਵਧਾਈ ਜਾਈਏ। ਸਰਕਾਰ ਚਾਹੁੰਦੀ ਹੈ ਕਿ ਅਸੀਂ ਆਪਣਾ ਇੰਤਜ਼ਾਮ ਸਰਕਾਰੀ ਕਰਮਚਾਰੀਆਂ ਦਾ ਜ਼ਰੂਰੀ ਤੌਰ ਤੇ ਕਰ ਲਈਏ। ਕੁਝ ਪਲਾਨਾਂ ਦਾ ਵੀ ਜ਼ਿਕਰ ਕੀਤਾ ਸੀ। ਇਹ ਵੀ ਉਨ੍ਹਾਂ ਨੇ ਜ਼ਿਕਰ ਕੀਤਾ ਸੀ ਕਿ ਅਸੀਂ ਕੁਝ ਦੂਸਰਿਆਂ ਅਦਾਰਿਆਂ ਨੂੰ ਅਪ੍ਰੋਚ ਕਰਤੇ ਰਹੇ ਹਾਂ, ਕਮੇਟੀਆਂ ਨੂੰ, ਜ਼ਿਲ੍ਹਾ ਪ੍ਰੀਸ਼ਦਾਂ ਜਾਂ ਹੋਰ ਪ੍ਰਾਈਵੇਟ ਪ੍ਰਸਨਜ਼ ਨੂੰ ਵੀ ਸਰਕਾਰ ਦੀ ਮੱਦਦ ਦੇ ਨਾਲ ਕੁਝ ਪੈਸਾ ਲੈ ਕੇ ਜਾਂ ਆਪਣੇ ਆਪ ਅਗਰ ਜਿਹੜੇ ਬਣਾਉਣਗੇ ਉਨ੍ਹਾਂ ਨਾਲ ਵੀ ਸਰਕਾਰ ਗੱਲਬਾਤ ਕਰਕੇ ਤੇ ਉਹ ਮਕਾਨ ਬਣਾਇਆਂ ਹੋਇਆਂ ਦਾ ਉਨ੍ਹਾਂ ਨੂੰ ਮੁਨਾਸਬ ਕਿਰਾਇਆ ਦੇ ਕੇ ਤੇ ਇਹ ਜਿਹੜੀ ਐਕਟ ਦੀ ਮੁਦੱਤ ਹੈ ਇਸ ਨੂੰ ਦੂਰ ਕਰਨ ਦਾ ਯਤਨ ਕਰਨਗੇ। ਮੈਂ ਸਿਰਫ ਇਹੋ ਹੀ ਇਸ ਸਰਕਾਰ ਦੇ ਸਾਹਮਣੇ ਗੱਲ ਰਖਣਾ ਚਾਹੁੰਦਾ ਸੀ ਕਿ ਇਸ ਐਕਟ ਦੀ ਬਾਰ ਬਾਰ ਜ਼ਿੰਦਗੀ ਚਾਰ ਚਾਰ; ਪੰਜ ਪੰਜ ਸਾਲ ਕਰਕੇ ਵਧਾਈ ਜਾਈਏ ਕੁਝ ਬਹੁਤੀ ਚੰਗੀ ਗੱਲ ਨਹੀਂ ਲਗਦੀ। ਔਰ ਜਿਸ ਤਰ੍ਹਾਂ ਹੁਣ ਟੰਡਨ ਸਾਹਿਬ ਨੇ ਦੱਸਿਆ ਹੈ ਕਿ ਇਹ ਜਿਹੜੇ ਹਾਊਸਿਜ਼ ਰੀਕੁਈਜ਼ੀਸ਼ਨ ਹੁੰਦੇ ਹਨ ਉਨ੍ਹਾਂ ਦੇ ਮੁਤੱਲਕ ਕਈ ਕਿਸਮ ਦੀਆਂ ਚਰਚਾ ਹੁੰਦੀਆਂ ਹਨ। ਗਲਤ ਜਾਂ ਸਹੀ ਸ਼ਕਾਇਤਾਂ ਵੀ ਹੁੰਦੀਆਂ ਨੇ। ਕਈ ਦਫ਼ਾ ਮੋਟਿਵਜ਼ ਵੀ ਐਟਰੀਬਿਊਟ ਕੀਤੇ ਜਾਂਦੇ ਹਨ। ਕਿਉਂਕਿ ਤੁਸੀਂ ਸਰਕਾਰੀ ਕਰਮਚਾਰੀਆਂ ਦੇ ਵਾਸਤੇ ਵੀ ਹਾਊਸਿਜ਼ ਨੂੰ ਰੀਕੁਈਜ਼ੀਸ਼ਨ ਕਰਦੇ ਹੋ। ਇਹ ਵੀ ਕਈ ਦਫ਼ਾ ਇਲਜ਼ਾਮ ਆਉਂਦੇ ਹਨ ਕਿ ਕਿਸੇ ਨੂੰ ਫਾਇਦਾ ਪਹੁੰਚਾਣ ਵਾਸਤੇ ਇਹ ਗੱਲ ਕੀਤੀ ਜਾਂਦੀ ਹੈ। ਇਹ ਵੀ ਕਈ ਵਾਰੀ ਇਲਜ਼ਾਮ ਆਉਂਦੇ ਹਨ ਕਿ ਜਦੋਂ ਲੋੜ ਮੁੱਕ ਜਾਂਦੀ ਹੈ ਉਸ ਵੇਲੇ ਵੀ ਹਾਊਸਿਜ਼ ਨੂੰ ਡੀਰੀਕੁਈਜ਼ੀਸ਼ਨ ਨਹੀਂ ਕੀਤਾ ਜਾਂਦਾ।

ਹਾਲਾਂਕਿ ਸਰਕਾਰ ਦੀ ਨੀਤੀ ਹੈ ਔਰ ਮੈਂ ਸਮਝਦਾ ਹਾਂ ਕਿ ਉਹ ਨੀਤੀ ਅਜੇ ਤਕ ਜਾਰੀ ਹੈ ਕਿ ਜੋ ਹਾਊਸਿਜ਼ ਸਰਕਾਰੀ ਕਰਮਚਾਰੀਆਂ ਦੇ ਵਾਸਤੇ ਰੀਕੁਈਜ਼ੀਸ਼ਨ ਕੀਤੇ ਜਾਣ ਉਨ੍ਹਾਂ ਨੂੰ ਜੇਕਰ ਕੋਈ ਖਾਸ ਵਜਾਹ ਨਾ ਹੋਵੇ ਤਾਂ ਪੰਜ ਸਾਲ ਬਾਅਦ ਡੀਰੀਕੁਈਜ਼ੀਸ਼ਨ ਕੀਤਾ ਜਾਵੇ, ਲੇਕਿਨ ਇਸ ਦੇ ਬਾਵਜੂਦ ਅਸੀਂ ਔਰ ਤੁਸੀਂ ਜਾਣਦੇ ਹਾਂ ਕਿ ਬਹੁਤ ਸਾਰੇ ਐਸੇ ਹਾਊਸਿਜ਼ ਪੰਜ ਸਾਲਾਂ ਬਾਅਦ ਵੀ ਡੀਰੀਕੁਈਜ਼ੀਸ਼ਨ ਨਹੀਂ ਹੁੰਦੇ ਸਗੋਂ ਉਨ੍ਹਾਂ ਦੀ ਫ਼ਰਦਰ ਰੀਕੁਈਜ਼ੀਸ਼ਨਿੰਗ ਹੋ ਜਾਂਦੀ ਹੈ। ਇਸ ਕਰਕੇ ਇਕ ਗੱਲ ਮੈਂ ਸਰਕਾਰ ਦੇ ਧਿਆਨ ਗੋਚਰੇ ਕਰਨੀ ਚਾਹੁੰਦਾ ਹਾਂ ਕਿ ਸਮਾਂ ਆ ਗਿਆ ਹੈ ਕਿ ਅਸੀਂ ਇਸ ਐਕਟ ਦੇ ਬਾਰੇ ਕੋਈ ਵਾਜ਼ਿਹ ਫੈਸਲਾ ਕਰੀਏ ਅਗਰ ਸਮਝਦੇ ਹਾਂ ਕਿ ਐਮਰਜੈਂਸੀ ਖਤਮ ਹੀ ਨਹੀਂ ਹੋਣੀ ਤਾਂ ਫਿਰ ਇਸ ਐਕਟ ਨੂੰ ਪੱਕਾ ਕਰ ਦਿਓ ਔਰ ਅਗਰ ਸਮਝਦੇ ਹਾਂ ਜਿਹੜੀਆਂ ਪੇਚੀਦਗੀਆਂ ਕਈ ਦਫ਼ਾ ਪੈ ਜਾਂਦੀਆਂ ਹਨ ਉਨ੍ਹਾਂ ਨੂੰ ਮੁਕਾਉਣਾ ਹੈ ਤਾਂ ਸਰਕਾਰੀ ਕਰਮਚਾਰੀਆਂ ਲਈ ਕੋਈ ਮੁਤਬਦਲ ਇੰਤਜ਼ਾਮ ਐਕਾਮੋਡੇਸ਼ਨ ਦਾ ਕਰਕੇ ਇਸ ਐਕਟ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਮੈਂ ਇਹ ਰਾਏ ਰਖਦਾ ਹਾਂ ਕਿ ਇਸ ਐਕਟ ਨੂੰ ਬਾਰ ਬਾਰ ਜ਼ਿੰਦਗੀ ਨਹੀਂ ਦੇਣੀ ਚਾਹੀਦੀ। ਹੁਣ ਵੀ ਇਹ ਬਿਲ ਬਹੁਤ ਮੁਨਾਸਬ ਨਹੀਂ। ਲੇਕਿਨ ਫੇਰ ਵੀ ਚੂੰਕਿ ਸਰਕਾਰ ਨੇ ਇਸ ਦੇ ਮੁਤਲੱਕ ਕੁਝ ਸੋਚਣਾ ਹੈ ਔਰ ਇਨ੍ਹਾਂ ਨੇ ਇਸ ਸਬੰਧ ਵਿਚ ਆਂਕੜੇ ਅਤੇ ਵਾਕਫ਼ੀਅਤ ਲੈਣੀ ਹੈ ਇਸ ਲਈ ਥੋੜ ਜਿਹਾ ਸਮਾਂ ਤਾਂ ਇਨ੍ਹਾਂ ਨੂੰ ਚਾਹੀਦਾ ਹੀ ਹੈ। ਕੋਈ ਬਹੁਤ ਲੰਬੀ ਚੌੜੀ ਤਾਦਾਦ ਨਹੀਂ ਰੀਕੁਈਜ਼ੀਸ਼ੰਡ ਹਾਊਸਿਜ਼ ਦੀ। ਇਸ ਲਈ ਅਗਰ ਸਰਕਾਰ ਮਨ ਬਣਾ ਲਵੇ ਕਿ ਲੋੜ ਨਹੀਂ ਤਾਂ ਕੋਈ ਬਹੁਤ ਲੰਬਾ ਕੰਮ ਨਹੀਂ ਹੋਣ ਲਗਾ। ਸਰਕਾਰ ਨੂੰ ਨਵੀਂ ਨੀਤੀ ਦਾ ਫੈਸਲਾ ਕਰਨ ਵਾਸਤੇ

[ਪੰਡਿਤ ਮੋਹਨ ਲਾਲ]

ਕੁਝ ਚਿਰ ਚਾਹੀਦਾ ਹੈ। ਇਸ ਲਈ ਮੈਂ ਪ੍ਰਾਰਥਨਾ ਕਰਾਂਗਾ ਕਿ ਪੰਜ ਸਾਲ ਤੋਂ ਇਹ ਮਿਆਦ ਕੁਝ ਘਟ ਕਰ ਦੇਣੀ ਚਾਹੀਦੀ ਹੈ। ਅਗਰ ਮੁਨਾਸਬ ਸਮਝਣ ਤਾਂ ਇਸ ਅਰਸੇ ਵਿਚ ਅਪਣਾ ਮਨ ਲੈਣ ਕਿ ਕੀ ਇਸ ਐਕਟ ਨੂੰ ਰਖਣਾ ਹੈ ਜਾਂ ਖਤਮ ਕਰਕੇ ਸਰਕਾਰ ਨੇ ਕੋਈ ਮੁਤਬਾਦਲ ਇੰਤਜ਼ਾਮ ਕਰਨਾ ਹੈ। ਮੈਂ ਇਹੋ ਪ੍ਰਾਰਥਨਾ ਕਰਨਾ ਚਾਹੁੰਦਾ ਸਾਂ ਔਰ ਮੈਂ ਆਸ ਕਰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਇਸ ਪਾਸੇ ਧਿਆਨ ਦੇਣਗੇ।

**ਸ਼੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ-ਦੱਖਣ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਕਾਨਾਂ ਬਾਰੇ ਰੀਕੁਈਜ਼ੀਸ਼ਨਿੰਗ ਐਂਡ ਐਕੁਈਜ਼ੀਸ਼ਨਿੰਗ ਬਿਲ ਹੈ ਇਸ ਬਾਰੇ ਮੇਰੇ ਤੋਂ ਪਹਿਲੇ ਆਨਰੇਬਲ ਮੈਂਬਰ ਸਾਹਿਬ ਨੇ ਦਸਿਆ ਹੈ ਕਿ ਇਹ ਹਰ ਪੰਜ ਸਾਲ ਤੋਂ ਬਾਅਦ ਮਿਆਦ ਵਧਾਉਣ ਲਈ ਲਿਆਂਦਾ ਜਾਂਦਾ ਹੈ। ਮੈਂ ਹਾਊਸ ਦੇ ਨੋਟਿਸ ਵਿਚ ਇਹ ਚੀਜ਼ ਲਿਆਉਣੀ ਚਾਹੁੰਦਾ ਹਾਂ ਕਿ ਇਸ ਐਕਟ ਥੱਲੇ ਜਿਹੜੀਆਂ ਪਾਵਰਜ਼ ਸਰਕਾਰ ਨੂੰ ਦਿਤੀਆ ਜਾਂਦੀਆਂ ਹਨ ਉਨ੍ਹਾਂ ਨੂੰ ਕਈ ਵਾਰ ਮਿਸਯੂਜ਼ ਕੀਤਾ ਜਾਂਦਾ ਹੈ। ਇਸ ਵਿਚ ਕੋਈ ਸ਼ਕ ਨਹੀਂ ਕਿ ਡਿਸਟ੍ਰਿਕਟ ਔਰ ਤਹਿਸੀਲ ਹੈਡਕੁਆਰਟਜ਼ ਤੇ ਜਿਹੜੇ ਅਫ਼ਸਰ ਹੁੰਦੇ ਹਨ ਉਨ੍ਹਾਂ ਨੂੰ ਐਕਾਮੋਡੇਸ਼ਨ ਫ਼ਸਿਲੀਟੀਜ਼ ਜ਼ਰੂਰ ਪ੍ਰੋਵਾਈਡ ਹੋਣੀਆਂ ਚਾਹੀਦੀਆਂ ਹਨ। ਸਰਕਾਰ ਨੂੰ ਇਸ ਬਾਰੇ ਕੋਈ ਟਾਰਗੈਟਸ ਫ਼ਿਕਸ ਕਰ ਲੈਣੇ ਚਾਹੀਦੇ ਹਨ। ਜਿਸ ਵਕਤ ਉਨ੍ਹਾਂ ਜਗਾਹਾਂ ਤੇ ਸਰਕਾਰੀ ਮਕਾਨ ਨਹੀਂ ਹੁੰਦੇ ਤਾਂ ਪ੍ਰਾਈਵੇਟ ਐਕਾਮੋਡੇਸ਼ਨ ਰੀਕੁਈਜ਼ੀਸ਼ਨ ਕੀਤੀ ਜਾਂਦੀ ਹੈ ਇਸ ਵਿਚ ਪਾਵਰਜ਼ ਦਾ ਇਸ ਕਦਰ ਮਿਸਯੂਜ਼ ਹੁੰਦਾ ਹੈ ਕਿ ਬਜਾਏ ਚੰਗਿਆਈ ਦੇ - ਕੋਈ ਵੀ ਸਰਕਾਰ ਹੋਵੇ - ਪਬਲਿਕ ਵਿਚ ਬਦਨਾਮ ਹੋ ਜਾਂਦੀ ਹੈ। ਕਈ ਵੇਰ ਰੀਕੁਈਜ਼ੀਸ਼ਨ ਕੀਤੇ ਹੋਏ ਮਕਾਨਾਂ ਨੂੰ ਡੀਰੀਕੁਈਜ਼ੀਸ਼ਨ ਨਹੀਂ ਕੀਤਾ ਜਾਂਦਾ ਔਰ ਜਿਸ ਤਰ੍ਹਾਂ ਇਥੇ ਬਿਲਜ਼ ਦੇ ਜ਼ਰੀਏ ਉਸ ਐਕਟ ਦੀ ਮਿਆਦ ਪੰਜ ਪੰਜ ਸਾਲ ਵਧਾਈ ਜਾਂਦੀ ਹੈ ਉਧਰ ਮਕਾਨਾਂ ਦੀ ਕਿਰਾਏ ਦੀ ਮਿਆਦ ਵੀ ਪੰਜ ਪੰਜ ਸਾਲ ਕਰਕੇ ਵਧਾਏ ਜਾਂਦੇ ਹਨ। ਇਸ ਲਈ ਆਪ ਦੇ ਜ਼ਰੀਏ ਸਾਹਮਣੇ ਬੈਠੇ ਮਨਿਸਟਰਜ਼ ਨੂੰ ਅਰਜ਼ ਕਰਾਗਾਂ ਕਿ ਇਸ ਸਬੰਧ ਵਿਚ ਕੋਈ ਨਾ ਕੋਈ ਟਾਰਗੇਟ ਨਿਸ਼ਚਿਤ ਕਰ ਦਿਓ ਤਾਕਿ ਦੋ ਸਾਲ ਜਾਂ ਤਿੰਨ ਸਾਲ ਤਕ ਡਿਸਟ੍ਰਿਕਟ ਔਰ ਤਹਿਸੀਲ ਲੈਵਲ ਤੇ ਜਿਹੜੀ ਸਰਕਾਰੀ ਕਰਮ-ਚਾਰੀਆਂ ਲਈ ਅਕਾਮੋਡੇਸ਼ਨ ਦੀ ਸਮਸਿਆ ਹੈ ਇਹ ਹਲ ਹੋ ਸਕੇ ਔਰ ਜਿਸ ਵਕਤ ਵੀ ਕੋਈ ਸਰਕਾਰੀ ਕਰਮਚਾਰੀ ਜਾਂ ਅਫਸਰ ਟਰਾਂਸਫ਼ਰ ਹੋਕੇ ਉਥੇ ਜਾਣ ਤਾਂ ਉਨ੍ਹਾਂ ਨੂੰ ਮਕਾਨ ਆਸਾਨੀ ਨਾਲ ਮਿਲ ਜਾਣ ਕਿਉਂਕਿ ਅਗਰ ਉਨ੍ਹਾਂ ਨੂੰ ਐਕਾਮੋਡੇਸ਼ਨ ਨਾ ਮਿਲੇ ਤਾਂ ਕੰਮ ਵਿਚ ਬੜਾ ਹਰਜ ਹੁੰਦਾ ਹੈ। ਪਬਲਿਕ ਦੀ ਮੁਸ਼ਕਿਲ ਵੀ ਦੂਰ ਹੋ ਜਾਵੇਗੀ। ਇਸ ਲਈ ਇਸ ਚਲਦੀ ਆ ਰਹੀ ਬੀਮਾਰੀ ਦਾ ਕੋਈ ਪੱਕਾ ਹੱਲ ਹੋਣਾ ਚਾਹੀਦਾ ਹੈ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਕਹਾਂਗਾ ਕਿ ਪੰਜ ਸਾਲ ਦੀ ਬਜਾਏ ਇਹ ਟਾਰਗੇਟ ਦੋ ਜਾਂ ਤਿੰਨ ਸਾਲ ਕਰ ਦੇਣਾ ਚਾਹੀਦਾ ਹੈ।

**ਡਾਕਟਰ ਭਗਤ ਸਿੰਘ** (ਫ਼ਰੀਦਕੋਟ-ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਮੇਰੇ ਮੋਹਤਰਿਮ ਮੈਂਬਰ ਪੰਡਿਤ ਮੋਹਨ ਲਾਲ ਜੀ ਨੇ ਫ਼ਰਮਾਇਆ ਹੈ ਮੈਂ ਉਨ੍ਹਾਂ ਨਾਲ ਸਹਿਮਤ ਹਾਂ ਕਿ ਇਸ ਐਕਟ ਨੂੰ ਬਾਰ ਬਾਰ ਲਾਈਫ਼ ਦੇਣ ਨਾਲ ਡਿਸਟਰਿਕਟ ਔਰ ਤਹਿਸੀਲਾਂ ਵਿਚ ਜਿਸ ਲੋਕਲ ਪਾਪੂਲੇਸ਼ਨ ਨੇ ਮਕਾਨ ਬਣਾਏ ਹੋਏ ਹੁੰਦੇ ਹਨ ਉਨ੍ਹਾਂ ਦੀ ਕਾਫ਼ੀ ਹੈਰਾਸਮੈਂਟ ਹੁੰਦੀ ਹੈ ਔਰ ਉਨ੍ਹਾਂ ਦਾ ਬੜਾ ਨੁਕਸਾਨ ਹੁੰਦਾ ਹੈ। ਕਈ ਦਫ਼ਾ ਦੇਖਿਆ ਗਿਆ ਹੈ ਕਿ ਡਿਸਟ੍ਰਿਕਟ ਐਡਮਿਨਿਸ-

ਟਰੇਸ਼ਨ ਕਈਆਂ ਨੂੰ ਤੰਗ ਕਰਨ ਦੀ ਖਾਤਰ ਹੀ ਮਕਾਨਾਂ ਦੀ ਰੀਕੁਈਜੀਸ਼ਨ ਕਰ ਲੈਂਦੀ ਹੈ। ਜਦ ਇਹ ਅਮਰ ਵਾਕਿਆ ਹੈ ਕਿ ਹਰ ਇਕ ਡਿਸਟ੍ਰਿਕਟ ਔਰ ਤਹਿਸੀਲ ਹੈਡਕੁਆਟਰਜ਼ ਉਤੇ ਪਰਮਾਨੈਂਟ ਅਫ਼ਸਰ ਹਨ, ਉਨ੍ਹਾਂ ਦੇ ਦਫ਼ਤਰ ਹਨ ਤਾਂ ਹਰ ਸਾਲ ਜਿਹੜਾ ਇਤਨਾ ਰੁਪਿਆ ਕਿਰਾਇਆਂ ਤੇ ਖਰਚ ਹੁੰਦਾ ਹੈ ਉਸ ਦੇ ਖਰਚ ਨੂੰ ਬਚਾਉਣ ਲਈ ਔਰ ਇਸ ਪ੍ਰਾਬਲਮ ਦਾ ਇਕ ਪਰਮਾਨੈਂਟ ਹਲ ਕਰਨ ਲਈ ਜ਼ਰੂਰੀ ਹੈ ਕਿ ਕੁਝ ਐਮਾਉਂਟ ਗਰੇਜੂਅਲੀ ਹਰ ਸਾਲ ਜਾਂ ਇਕੋ ਵੇਰ ਇਨ੍ਹਾਂ ਬਿਲਡਿੰਗਜ਼ ਦੀ ਉਸਾਰੀ ਵਾਸਤੇ ਈਅਰ ਮਾਰਕ ਕੀਤੀ ਜਾਵੇ। ਇਸ ਤਰ੍ਹਾਂ ਨਾਲ ਅਫ਼ਸਰਾਂ ਦੀ ਤਕਲੀਫ਼ ਵੀ ਬੜੀ ਘਟ ਹੋ ਜਾਵੇਗੀ ਔਰ ਜਿਹੜਾ ਕਈ ਦਫ਼ਾ ਉਨ੍ਹਾਂ ਨੂੰ ਟਰਾਂਸਫ਼ਰ ਤੋਂ ਬਾਅਦ ਨਵੀਂ ਜਗਾਹ ਜਾ ਕੇ ਮਕਾਨ ਨਹੀਂ ਮਿਲਦੇ ਉਸ ਤੋਂ ਵੀ ਬਚਾ ਹੋ ਜਾਵੇਗਾ। ਇਸ ਲਈ ਪ੍ਰਾਰਥਨਾ ਕਰਾਂਗਾ ਕਿ ਇਸ ਐਕਟ ਦੀ ਲਾਈਫ਼ ਵਧਾਉਣੀ ਨਹੀਂ ਚਾਹੀਦੀ ਔਰ ਸਰਕਾਰ ਨੂੰ ਅਪਣੇ ਰੀਸੋਰਸਿਜ਼ ਨੂੰ ਦੇਖਦੇ ਹੋਏ ਡਿਸਟਰਿਕਟ ਔਰ ਤਹਿਸੀਲ ਹੈਡਕੁਆਰਟਰਜ਼ ਤੇ ਅਪਣੇ ਅਫ਼ਸਰਾਂ ਲਈ ਐਕਾਮੋਡੇਸ਼ਨ ਦਾ ਪ੍ਰਬੰਧ ਕਰਨ ਲਈ ਰੁਪਿਆ ਈਅਰਮਾਰਕ ਕਰਨਾ ਚਾਹੀਦਾ ਹੈ।

**चौधरी बलबीर सिंह** (हुशियारपुर) : स्पीकर साहिब, यह जो कानून आप के सामने हाऊस में पेश किया गया है इस का इस्तेमाल बहुत ही गलत तरीके से किया जाता रहा है। कई जगहों पर तो जिन मालिक मकानों के मकान लिये जाते थे उन को फायदा पहुंचाने की गर्ज़ से लिए जाते थे और कई जगहों पर उन लोगों के हाऊसिज़ लिए जाते रहे जिन को कि नुक्सान पहुंचाना था। जिन लोगों को फायदा पहुंचाना होता था उन के मकान और जमीन की कीमत भी ज्यादा दी जाती थी। इतनी ज्यादा कि मार्कीट प्राइस पर किसी और जगह ऐसा मकान इस से सस्ते किराए पर मिल सकता था। सरकार ने ज़मीन वगैरा लेने के बारे में फैसला किया हुआ है कि पिछले तीन सालों की औसत निकाली जाए लेकिन कई जगहों पर यह ज़मीनें उस मौके पर ऐसी ज़मीनों की कीमत के मुकाबले में इस कीमत पर ली गई कि वहां पर वैसी ज़मीनें मार्कीट प्राइस पर सस्ती मिल सकती है ऐसी बेशुमार मिसालें हैं कि सरकार ने अपने कुछ आदमियों को खुश करने के लिए उन की ज़मीनें एक्वायर कर ली और उन को नाजायज़ तौर पर फायदा पहुँचाया गया। इस के विरुद्ध दूसरी तरफ इस किस्म की हज़ारों मिसालें हैं कि किन्हीं लोगों के मकान या ज़मीन सरकार ने इस लिए एक्वायर कीं क्योंकि उन को पुलिटीकल तौर पर विक्टेमाईज़ करना था या वे सरकार के साथ पुलिटीकल तौर पर इख्तलाफ रखते थे। इस सम्बन्ध में इसी हाऊस में आगे भी कई बार सवाल उठाए गए। श्री बलवन्त राए हरयाणा प्रान्त में चले गए हैं। उन्होंने भी यहां पर इस सम्बन्ध में सवाल उठाया कि उन की जमीन सिर्फ इस लिए ली गई क्योंकि उस वक्त की सरकार के जो कर्णधार थे वह उन को नुक्सान पहुंचाना चाहते थे।

तो कहने का भाव यह है कि इस ऐक्ट को ठीक तरीके से और उस मकसद के लिए इस्तेमाल नहीं किया जाता रहा जिस मकसद के लिये बनाया गया था बल्कि इस का गलत इस्तेमाल होता रहा है। तो मैं कहूंगा कि बजाए इस के कि सरकार इस की आयु पांच साल बढ़ाए सरकार इस बिल को वापिस ले ले

[चौधरी बलबीर सिंह]
और इस बारे में हाऊस को कांफीडैंस में लेकर मुख्तलिफ पार्टियों के मैम्बर साहिबान से सलाह करके एक कमेटी बनाए जो कि इस मामला को हर पहलू से देखे और इस पर गौर करके वाज़े ऐक्ट हाऊस के आगे पेश कर सके ताकि यह कानून जो कि नाजायज तौर पर इस्तेमाल होता रहा है उस में सही तरमीम कर के इस का जायज इस्तेमाल कराया जा सके।

**ਸਰਦਾਰ ਬਲਵੰਤ ਸਿੰਘ** (ਸੁਲਤਾਨਪੁਰ) : ਡਿਪਟੀ ਸਪੀਕਰ ਸਾਹਿਬ, ਇਹ ਜੋ ਐਕਟ ਹੈ ਇਸ ਨੂੰ ਇਸ ਦੀ ਸਪਿਰਟ ਦੇ ਮੁਤਾਬਕ ਇਸਤੇਮਾਲ ਨਹੀਂ ਕੀਤਾ ਜਾਂਦਾ ਐਜ਼ ਐਨ ਇਨਸਟਰੂਮੈਂਟ ਆਫ ਹੈਰਾਸਮੈਂਟ ਇਸਤੇਮਾਲ ਕੀਤਾ ਜਾਂਦਾ ਹੈ ਅਤੇ ਜਿਵੇਂ ਚੌਧਰੀ ਸਾਹਿਬ ਨੇ ਕਿਹਾ ਹੈ ਇਸ ਨੂੰ ਪੁਲੀਟੀਕਲ ਵਿਕਟੇਮਾਈਜ਼ੇਸ਼ਨ ਲਈ ਵਰਤਿਆ ਜਾਂਦਾ ਹੈ। ਇਸ ਐਕਟ ਦੀ ਵਜ੍ਹਾ ਕਰਕੇ ਸ਼ਹਿਰਾਂ ਵਿਚ ਹਾਊਸਿੰਗ ਐਕਟਿਵਿਟੀ ਘਟੀ ਹੈ ਕਿਉਂਕਿ ਮਕਾਨਾਂ ਤੇ ਪੈਸਾ ਲਾਉਣ ਵਾਲਿਆਂ ਨੂੰ ਡਰ ਰਹਿੰਦਾ ਹੈ ਕਿ ਕਿਤੇ ਸਰਕਾਰ ਮਕਾਨ ਐਕਵਾਇਰ ਨਾ ਕਰ ਲਵੇ। ਉਨ੍ਹਾਂ ਨੂੰ ਕਿਰਾਇਆ ਲੈਣ ਵਿਚ ਵੀ ਦਿਕੱਤ ਹੁੰਦੀ ਹੈ..... (ਵਿਘਨ) ਕੈਬਨਿਟ ਦਾ ਫੈਸਲਾ ਤਾਂ ਮਜਮੂਈ ਤੌਰ ਤੇ ਹੁੰਦਾ ਹੈ, ਹਰ ਮਿਨਿਸਟਰ ਦਾ ਆਪਣਾ ਵਿਊ ਵੀ ਤਾਂ ਹੋ ਸਕਦਾ ਹੈ।

**ਮੁੱਖ ਮੰਤਰੀ** : ਵਿਊ ਤਾਂ ਰਾਤ ਵਿਚ ਹੀ ਬਦਲ ਜਾਂਦਾ ਹੈ।

**ਸਰਦਾਰ ਬਲਵੰਤ ਸਿੰਘ** : ਰਾਤ ਵਿਚ ਹੀ ਨਹੀਂ 3-4 ਘੰਟਿਆਂ ਵਿਚ ਹੀ ਬਦਲ ਜਾਂਦਾ ਹੈ (ਹਾਸਾ) ਨਵੀਆਂ ਪਾਰਟੀਆਂ ਬਣ ਜਾਂਦੀਆ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ ਮੈਂ ਕਹਿ ਰਿਹਾ ਸੀ ਕਿ ਇਸ ਐਕਟ ਕਰਕੇ ਹਾਊਸਿੰਗ ਐਕਟਿਵਿਟੀ ਦੀ ਡਿਵੈਲਪਮੈਂਟ ਨਹੀਂ ਹੋ ਰਹੀ। ਇਨ੍ਹਾਂ ਨੇ ਕਿਹਾ ਹੈ ਕਿ ਇਹ ਥੋੜੇ ਸਮੇਂ ਵਿਚ ਹੀ ਅਫਸਰਾਂ ਲਈ ਹਾਊਸਿੰਗ ਦੀ ਸ਼ਾਰਟੇਜ ਪੂਰੀ ਕਰ ਲੈਣਗੇ ਪਰ ਮੈਨੂੰ ਯਕੀਨ ਹੈ ਕਿ ਜਿਤਨੀ ਦੇਰ ਪੰਜਾਬ ਵਿਚ ਇਹ ਕਾਨੂੰਨ ਲਾਗੂ ਹੈ ਇਥੇ ਹਾਊਸਿੰਗ ਐਕਟਿਵਿਟੀ ਨਹੀਂ ਵਧੇਗੀ ਅਤੇ ਹਾਊਸਿਜ਼ ਦੀ ਸ਼ਾਰਟੇਜ ਵਧੇਗੀ। ਇਸ ਲਈ ਮੇਰੀ ਰਾਏ ਹੈ ਕਿ ਇਸ ਐਕਟ ਤੇ ਦੋਬਾਰਾ ਗੌਰ ਹੋਣਾ ਚਾਹੀਦਾ ਹੈ। ਮੈਂ ਮਿਸਾਲ ਦਿੰਦਾ ਹਾਂ ਕਿ ਕਪੂਰਥਲਾ ਵਿਚ 10 ਸਾਲ ਤੋਂ ਪੀ. ਐਂਡ. ਟੀ. ਦਾ ਸਟਾਫ ਹੈ। ਲੋਕਾਂ ਦੇ ਘਰ ਦਸਾਂ ਸਾਲਾਂ ਤੋਂ ਐਕਵਾਇਰ ਹੋਏ ਹੋਏ ਹਨ, ਉਨ੍ਹਾਂ ਨੂੰ ਆਪਣੇ ਰਹਿਣ ਲਈ ਵੀ ਨਹੀਂ ਮਿਲਦੇ। ਲੋਕ ਚਾਹੁੰਦੇ ਹਨ ਕਿ ਉਨ੍ਹਾਂ ਦੇ ਘਰ ਡੀਰੇਕਵੀਜ਼ੀਸ਼ਨ ਹੋਣੇ ਚਾਹੀਦੇ ਹਨ। ਉਨ੍ਹਾਂ ਨੂੰ ਵਾਪਸ ਨਹੀਂ ਮਿਲਦੇ। ਰੈਂਟਸ ਵਧ ਗਏ ਹਨ। ਜਦ ਦੇ ਉਹ ਐਕਵਾਇਰ ਹੋ ਗਏ ਹਨ ਉਨ੍ਹਾਂ ਦੀਆਂ ਸਫੇਦੀਆਂ ਅਤੇ ਮੁਰੰਮਤਾਂ ਨਹੀਂ ਹੋਈਆ। ਨਾਜਾਇਜ਼ ਇਸਤੇਮਾਲ ਕਰਕੇ ਉਨ੍ਹਾਂ ਮਕਾਨਾਂ ਦੀ ਲਾਈਫ ਅਧੀ ਰਹਿ ਗਈ ਹੈ। ਜੋ ਲੋਕ ਚਾਹੁੰਦੇ ਹਨ ਉਨ੍ਹਾਂ ਦੇ ਮਕਾਨ ਡੀਰੇਕਵੀਜ਼ੀਸ਼ਨ ਹੋਣੇ ਚਾਹੀਦੇ ਹਨ। ਇਸ ਲਈ ਮੇਰੀ ਦਰਖਾਸਤ ਹੈ ਕਿ ਇਸ ਬਿਲ ਤੇ ਦੋਬਾਰਾ ਗੌਰ ਕੀਤਾ ਜਾਵੇ ਅਤੇ ਇਨ੍ਹਾਂ ਦੇ ਵਿਊਜ਼ ਬੜੇ ਲਿਬਰਲ ਹਨ ਇਸ ਲਈ ਮੈਨੂੰ ਪੂਰੀ ਉਮੀਦ ਹੈ ਕਿ ਇਹ ਗਲ ਮੰਨ ਲੈਣਗੇ।

**ਸਰਦਾਰ ਸਿਕੰਦਰ ਸਿੰਘ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ ਸਰ। ਸਪੀਕਰ ਸਾਹਿਬ ਹਾਊਸ ਦੀ ਵਾਕਫੀ ਲਈ ਇਹ ਪੁਛਿਆ ਜਾਵੇ ਕਿ ਇਨ੍ਹਾਂ ਨੇ ਪਹਿਲਾਂ ਕੈਬਨਿਟਕੀ ਵਿਚ ਵਿਊ ਦਿਤਾ ਸੀ ? (ਵਿਘਨ)

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਬਿਲ ਤਾਂ ਬੜਾ ਸਿੰਪਲ ਹੈ........

**चौधरी बलबीर सिंह** : आन ए प्वायंट आफ आर्डर सर। अगर कोई कानून उस वक्त बनाया जाता है जबकि कोई मेम्बर वज़ीर हो क्या वह उसी ऐक्ट के खिलाफ बोल सकता है बाद में जबकि वह मेंम्बर न रहे? इस बारे मैं कानून को पोज़ीशन क्लियर है। आप को पता है कि जब सिलैक्ट कमेटीयां बनती हैं तो उस कमेटी के मेंम्बर अगर नोट आफ डाइसैंट साथ न लगाएं तो वह उस की मुखाल्फत नही कर सकते। अगर सिलैक्ट कमेटी का मेंम्बर ही नहीं बोल सकता तो केबनेट का मेंम्बर तो साथ शामिल होता हैं। इन्होंने कोई नोट आफ डाइसैंट भी नहीं दिया, न यही पता है कि यह उस वक्त इस के खिलाफ थे या हक में। जब हाऊस में एक सिलैक्ट कमेटी का मेंम्बर नहीं बोल सकता तो क्या कैबनेट का मैंबर बोल सकता है? इस बारे में मैं आप की रूलिंग चाहता हूं।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ ਕੈਬਨਿਟ ਦੀਆਂ ਜੋ ਪ੍ਰੋਸੀਡਿੰਗਜ਼ ਹੁੰਦੀਆਂ ਹਨ ਉਹ ਸੀਕਰਿਟ ਹੁੰਦੀਆਂ ਹਨ। As an hon. Member of the House, he has every right to give his argument on the Bill. (Chaudhri Sahib, proceedings of the Cabinet meeting are secret. As an hon. Member of the House, he has every right to give his arguments on the Bill.)

**ਸ੍ਰੀ ਡਿਪਟੀ ਸਪੀਕਰ** : ਕੈਬਨਿਟ ਦੀਆਂ ਪ੍ਰੋਸੀਡਿੰਗਜ਼ ਹਾਊਸ ਵਿਚ ਡਿਸਕਸ ਨਹੀਂ ਹੋ ਸਕਦੀਆਂ ਕਿਉਂਕਿ ਉਹ ਇਕ ਸੀਕਰਿਟ ਆਫ ਦੀ ਸਟੇਟ ਹੈ। ਸਾਨੂੰ ਕੀ ਪਤਾ ਉਥੇ ਆਨਰੇਬਲ ਮਿਨਿਸਟਰ ਨੇ ਕੀ ਰਾਏ ਦਿਤੀ। (Proceedings of the Cabinet meeting can not be discussed in the House because these are considered as State secrets. Moreover we cannot know about the opinion of the hon. Minister which was put forward in the Cabinet meeting.)

**चौधरी बलबीर सिंह** : मैं ने एक दूसरी बात कही है। हाऊस की सीलैक्ट कमेटी या दूसरी कमेटियों का कोई मैंबर जब तक नोट आफ डाइसैंट न दे तो वह बोल नही सकता। मैं आप की इस रूलिंग से सहमत हूं कि हर मेंबर को बोलने का हक हैं मगर कोई मैंबर जो किसी कमेटी का मैंबर हो तो उस ने अगर कुछ पास किया है और वह उस के साथ था तो जब यहाँ पेश हो तो उस को उस पर बोलने का हक नहीं है।

**ਚੌਧਰੀ ਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ। ਤੁਸੀਂ ਕਿਹਾ ਕਿ ਕੈਬਨਿਟ ਦੀਆਂ ਪ੍ਰੋਸੀਡਿੰਗਜ਼ ਸੀਕਰਿਟ ਹੁੰਦੀਆਂ ਹਨ ਅਤੇ ਹਾਊਸ ਵਿਚ ਡਿਸਕਸ ਨਹੀਂ ਹੋ ਸਕਦੀਆਂ। ਮੰਨ ਲਿਆ। ਲੇਕਿਨ ਪ੍ਰੀਂਸਪਸ਼ਨ ਇਹ ਹੈ ਕਿ ਕੈਬਨਿਟ ਦੇ ਸਾਰੇ ਫੈਸਲੇ ਉਹ ਕੈਸੇ ਵੀ ਹੋਣ ਯੂਨਾਨੀਮਸਲੀ ਹੁੰਦੇ ਹਨ। ਉਨ੍ਹਾਂ ਦੀ ਕੁਲੈਕਟਿਵ ਰਿਸਪੌਂਸੀਬਿਲਟੀ ਹੁੰਦੀ ਹੈ। ਤੁਸੀਂ ਇਸ ਗਲ ਤੇ ਫੈਸਲਾ ਦਿਉ ਕਿ ਕੋਈ ਮੈਂਬਰ ਜੋ ਕੈਬਨਿਟ ਵਿਚ ਨਾ ਰਹੇ ਬਾਅਦ ਵਿਚ ਇਸ ਬਿਲ ਤੇ ਬੋਲ ਸਕਦਾ ਹੈ? (ਵਿਘਨ)

**ਸ਼੍ਰੀ ਡਿਪਟੀ ਸਪੀਕਰ** : Now he is not in the Cabinet. ਉਨ੍ਹਾ ਦਾ ਇਰਾਦਾ ਹੋਵੇ ਤਾਂ ਬੋਲ ਸਕਦਾ ਹੈ। (Now he is not in the Cabinet. If he wants to speak, he can.)

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨ ਲਗਾ ਸੀ ਕਿ ਇਸ ਐਕਟ ਵਿਚ ਇਕ ਗਲ ਦੀ ਮੰਗ ਕੀਤੀ ਗਈ ਹੈ ਕਿ ਇਸ ਐਕਟ ਦੀ ਲਾਈਫ 1973 ਤਕ ਵਧਾ ਦਿਤੀ ਜਾਵੇ। ਡਿਪਟੀ ਸਪੀਕਰ ਸਾਹਿਬ ਇਸ ਬਿਲ ਤੇ ਬਹੁਤ ਸਾਰੇ ਮੈਂਬਰ ਬੋਲੇ ਹਨ। ਟੰਡਨ ਜੀ ਪੰਡਤ ਮੋਹਨ ਲਾਲ ਜੀ ਅਤੇ ਡਾ. ਭਗਤ ਸਿੰਘ ਹੋਰਾਂ ਨੇ ਇਸ ਪਾਸੇ ਤਵਜੁਹ ਦਿਵਾਈ ਹੈ। ਇਹ ਗਲ ਠੀਕ ਹੈ ਕਿ ਲੋਕਾਂ ਨੂੰ ਇਹ ਸ਼ਿਕਾਇਤ ਆਮ ਰਹੀ ਹੈ ਕਿ ਲੋਕਾਂ ਦੇ ਘਰ ਲੈ ਕੇ ਉਨ੍ਹਾਂ ਨੂੰ ਪ੍ਰਾਪਰਲੀ ਵਾਈਟਵਾਸ਼ ਜਾਂ ਰੀਪੇਅਰ ਨਹੀਂ ਕੀਤਾ ਜਾਂਦਾ ਅਤੇ ਕਈ ਦਫਾ ਗਲਤ ਇਸਤੇਮਾਲ ਕੀਤਾ ਜਾਂਦਾ ਹੈ। ਜਦੋਂ ਮਕਾਨ ਦੀ ਲੋੜ ਨਾ ਵੀ ਰਹੇ ਉਹ ਵਾਪਸ ਨਹੀਂ ਕੀਤੇ ਜਾਂਦੇ। ਇਨ੍ਹਾਂ ਸਾਰੀਆਂ ਗਲਾਂ ਵਲ ਉਨ੍ਹਾਂ ਨੇ ਸਰਕਾਰ ਦਾ ਧਿਆਨ ਦਵਾਇਆ ਹੈ। ਮੈਂ ਐਸ਼ੋਅਰ ਕਰਦਾ ਹਾਂ ਕਿ ਜੋ ਜੋ ਗਲਾਂ ਪਬਲਿਕ ਇਨਟਰੈਸਟ ਦੇ ਖਿਲਾਫ ਹਨ ਉਹ ਨਹੀਂ ਹੋਣ ਦਿੱਤੀਆਂ ਜਾਣਗੀਆਂ। ਜਿਨ੍ਹਾਂ ਗਲਾਂ ਦਾ ਮੈਂਬਰ ਸਾਹਿਬਾਨ ਨੇ ਜ਼ਿਕਰ ਕੀਤਾ ਹੈ ਕਿ ਮਕਾਨ ਜਦ ਖਾਲੀ ਹੋਵੇ ਤਾਂ ਮਾਲਕ ਨੂੰ ਦਿਤਾ ਜਾਵੇ, ਕਿਸੇ ਨੂੰ ਪੋਲੀਟੀਕਲ ਗ੍ਰਾਊਂਡ ਤੇ ਇਸ ਨਾਲ ਹੈਰਾਸ ਨਾ ਕੀਤਾ ਜਾਵੇ, ਨਾਜਾਇਜ਼ ਤੌਰ ਤੇ ਕਿਸੇ ਨੂੰ ਤੰਗ ਕਰਨ ਲਈ ਕਿਸੇ ਦਾ ਮਕਾਨ ਨਾ ਲਿਆ ਜਾਵੇ, ਅਗਰ ਕਨਟ੍ਰੈਕਟ ਦੇ ਮੁਤਾਬਕ ਮਕਾਨ ਦੀ ਰੀਪੇਅਰ ਕਰਨ ਦੀ ਸਰਕਾਰ ਦੀ ਜ਼ਿਮੇਦਾਰੀ ਹੋਵੇ ਤਾਂ ਉਹ ਵੀ ਕੀਤੀ ਜਾਵੇ ਆਦਿ ਇਨ੍ਹਾਂ ਸਾਰੀਆਂ ਗਲਾਂ ਤੇ ਅਮਲ ਕੀਤਾ ਜਾਵੇਗਾ। ਤੁਸੀਂ ਜਾਣਦੇ ਹੋ ਕਿ ਸਰਕਾਰੀ ਮੁਲਾਜ਼ਮਾਂ ਨੂੰ ਸਹੂਲਤਾਂ ਦੇਣਾ ਹਰ ਸਰਕਾਰ ਦਾ ਫਰਜ ਹੈ। ਬਹੁਤ ਸਾਰੀਆਂ ਗਲਾਂ ਕਰਕੇ ਜਿਵੇਂ ਕਿ ਮੈਟੀਰੀਅਲ ਦੀ ਕਮੀ ਵਗੈਰਾ ਕਰਕੇ ਉਨੇ ਮਕਾਨ ਨਹੀਂ ਬਣ ਸਕਦੇ ਜਿੰਨੇ ਕਿ ਸਰਕਾਰੀ ਐਮਪਲਾਈਜ਼ ਲਈ ਹੋਣੇ ਚਾਹੀਦੇ ਹਨ। ਮੈਂ ਮੰਨਦਾ ਹਾਂ ਕਿ ਹਾਊਸਿਜ਼ ਤਿਆਰ ਹੋਣੇ ਚਾਹੀਦੇ ਹਨ ਅਤੇ ਮੈਂ ਇਸ ਤੇ ਜ਼ੋਰ ਦਿਆਂਗਾ ਅਤੇ ਅਸੀਂ ਕੋਸ਼ਿਸ਼ ਕਰਾਂਗੇ ਹਾਊਸਿਜ਼ ਬਣਨ ਅਤੇ ਇਹ ਜ਼ਰੂਰੀ ਨਹੀਂ ਹੈ ਕਿ ਇਸ ਐਕਟ ਨੂੰ 1973 ਤਕ ਲਾਗੂ ਰਹਿਣ ਦਿਤਾ ਜਾਵੇ। ਅਗਰ ਜ਼ਰੂਰਤ ਦੇ ਮੁਤਾਬਕ ਸਾਡੇ ਹਾਊਸਿਜ਼ ਪਹਿਲਾਂ ਬਣ ਗਏ ਤਾਂ ਜੋ ਮਕਾਨ ਪਬਲਿਕ ਨੇ ਆਪਣੇ ਲਈ ਬਣਵਾਏ ਹਨ ਉਹ ਛਡ ਦਿਤੇ ਜਾਣਗੇ। ਇਸਲਈ ਕਹਾਂਗਾ ਕਿ ਇਸ ਐਕਟ ਨੂੰ ਜਿਸ ਤਰ੍ਹਾਂ ਇਹ ਹੈ ਇਸ ਨੂੰ ਪਾਸ ਕਰ ਦਿਤਾ ਜਾਵੇ।

**Mr. Deputy Speaker** : Question is--

That the Punjab Requisitioning and Acquisition of Immovable Property (Amendment) Bill be taken into consideration at once.

THE MOTION WAS CARRIED.

---

**Mr. Deputy Speaker** : Now the House will take up the Bill Clause by Clause.

**Clause 2**

**ਸ਼੍ਰੀ ਬਲਰਾਮਜੀ ਦਾਸ ਟੰਡਨ** : ਡਿਪਟੀ ਸਪੀਕਰ ਸਾਹਿਬ, ਮੈਂ ਹੁਣੇ ਹੀ ਇਸ ਕਲਾਜ਼ ਨੰਬਰ 2 ਤੇ ਆਪਣੀ ਅਮੈਂਡਮੈਂਟ ਦਿਤੀ ਹੈ ਅਤੇ ਮੇਰਾ ਖਿਆਲ ਹੈ ਕਿ ਇਸ ਨੂੰ ਚੀਫ ਮਨਿਸਟਰ ਸਾਹਿਬ ਮੰਨ ਲੈਣਗੇ ਕਿ ਇਸ ਨੂੰ 1970 ਤਕ ਐਕਸਟੈਂਡ ਕਰ ਦਿਤਾ ਜਾਵੇ।

**ਸ਼੍ਰੀ ਡਿਪਟੀ ਸਪੀਕਰ :** ਇਹ ਅਮੈਂਡਮੈਂਟ ਤੁਹਾਡੀ ਲੇਟ ਪੁਜੀ ਹੈ । (This amendment has been received late in the office.)

**ਸ਼੍ਰੀ ਬਲਰਾਮਜੀ ਦਾਸ ਟੰਡਨ :** ਡਿਪਟੀ ਸਪੀਕਰ ਸਾਹਿਬ, ਮੈਂ ਇਹ ਮੰਨਦਾ ਹਾਂ ਕਿ ਇਸ ਨੂੰ ਲੇਟ ਭੇਜਿਆ ਗਿਆ ਹੈ ਅਤੇ ਇਹ ਮੈਂਬਰ ਸਾਹਿਬਾਨ ਵਿਚ ਅਜੇ ਸਰਕੂਲੇਟ ਹੋਣ ਵਾਲੀ ਹੈ । ਇਸ ਲਈ ਆਪ ਇਜਾਜ਼ਤ ਦਿਉ ਤਾਂ ਇਸ ਤੇ ਕਿਹਾ ਜਾ ਸਕਦਾ ਹੈ । ਇਸ ਵਿਚ ਕੋਈ ਖਾਸ ਗਲ ਨਹੀਂ । ਮੈਂ ਤਾਂ ਸਿਰਫ ਇੰਨਾਂ ਕਹਿੰਦਾ ਹਾਂ ਕਿ 20 ਸਾਲ ਦੀ ਬਜਾਏ 17 ਸਾਲ ਕਰ ਦਿਤਾ ਜਾਵੇ । ਇਸ ਨੇ 1968 ਵਿਚ ਐਕਪਾਇਰ ਹੋਣਾ ਸੀ । ਹੁਣ ਇਸ ਨੂੰ 1970 ਤਕ ਐਕਸਟੈਂਡ ਕਰ ਦਿਤਾ ਜਾਵੇ । ਅਸੀਂ 1970 ਤਕ ਕੰਮ ਸਾਰਾ ਮੁਕੰਮਲ ਕਰ ਲਵਾਂਗੇ । (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਤੁਹਾਡੀ ਅਮੈਂਡਮੈਂਟ ਲੇਟ ਆਈ ਹੈ ਤੁਸੀਂ ਸਿਰਫ ਇਸ ਕਲਾਜ਼ ਤੇ ਬੋਲ ਸਕਦੇ ਹੋ । ਮੈਂ ਰੂਲਜ ਦੇ ਅਗੇਂਸਟ ਨਹੀਂ ਜਾ ਸਕਦਾ । (The amendment given notice by the hon. Member has been received late in the office. The hon. Member can speak only on this clause. I cannot go against the rules.) (Interruptions)

**ਸ਼੍ਰੀ ਬਲਰਾਮਜੀ ਦਾਸ ਟੰਡਨ :** ਸਪੀਕਰ ਸਾਹਿਬ, ਮੈਂ ਤਾਂ ਇੰਨੀ ਬੇਨਤੀ ਕਰ ਰਿਹਾ ਹਾਂ ਕਿ ਜੇਕਰ ਇਸ ਤਰਮੀਮ ਨੂੰ ਚੀਫ ਮਨਿਸਟਰ ਸਾਹਿਬ ਮੰਨ ਲੈਣ ਤਾਂ ਇਸ ਵਿਚ ਕੋਈ ਹਰਜ ਵਾਲੀ ਗਲ ਨਹੀਂ । ਸੀ. ਐਮ ਸਾਹਿਬ ਨੇ ਆਪ ਮੰਨਿਆ ਹੈ ਕਿ ਗਲਤੀਆਂ ਹੋ ਜਾਂਦੀਆਂ ਹਨ ਅਤੇ ਕਈ ਲੋਕਾਂ ਨੂੰ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ ਇਸ ਲਈ ਉਨ੍ਹਾਂ ਦੀ ਸਹਾਇਤਾ ਲਈ ਇਸ ਬਿਲ ਦੀ ਮਿਆਦ ਨੂੰ ਐਕਸਟੈਂਡ ਨਹੀਂ ਕਰ ਦੇਣਾ ਚਾਹੀਦਾ । ਮੈਂ ਸੀ. ਐਮ. ਸਾਹਿਬ ਪਾਸ ਦਰਖਾਸਤ ਕਰਾਂਗਾ ਕਿ ਜਲਦੀ ਤੋਂ ਜਲਦੀ ਇਸ ਸਾਰੇ ਕੰਮ ਨੂੰ ਜਿਸ ਲਈ ਕਿ ਇਹ ਮਿਆਦ ਲਈ ਗਈ ਹੈ ਖਤਮ ਕਰ ਲੈਣਾ ਚਾਹੀਦਾ ਹੈ ਅਤੇ ਸਰਕਾਰ ਆਪਣਾ ਧਿਆਨ ਇਸ ਪਾਸੇ ਦੇ ਕੇ ਦੋ ਤਿੰਨ ਸਾਲਾਂ ਵਿਚ ਹੀ ਇਸ ਸਾਰੇ ਕੰਮ ਨੂੰ ਸਿਰੇ ਚੜ੍ਹਾ ਲਏ ਤਾਂ ਕਿ ਇਸ ਦੀ ਐਕਸਟੈਂਸ਼ਨ ਕਰਨ ਦੀ ਹੋਰ ਲੋੜ ਨਾ ਪਏ । ਅਤੇ ਜਿਸ ਤਰ੍ਹਾਂ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਇਹ ਕੰਮ ਜ਼ਰੂਰ ਹੀ 1970 ਤਕ ਖਤਮ ਕਰ ਲੈਣਗੇ । ਇਸ ਲਈ ਸਾਨੂੰ ਕੋਈ ਟਾਰਗਟ ਡੇਟ ਮੁਕਰਰ ਕਰ ਦੇਣੀ ਚਾਹੀਦੀ ਹੈ ਤਾਂ ਕਿ ਇਸ ਸਮੇਂ ਵਿਚ ਤਸੀਲ ਹੈਡਕੁਆਰਟਜ਼ ਤੇ ਅਤੇ ਡਿਸਟ੍ਰਿਕਟ ਹੈਡ ਕੁਆਰਟਰਜ਼ ਤੇ ਸਰਕਾਰੀ ਕਰਮਚਾਰੀਆਂ ਲਈ ਰਿਹਾਇਸ਼ੀ ਮਕਾਨ ਤਾਮੀਰ ਕੀਤੇ ਜਾ ਸਕਣ ਤੇ ਜਿੰਨੀ ਐਕਮੋਡੇਸ਼ਨ ਰਿਹਾਇਸ਼ ਲਈ ਅਤੇ ਆਫ਼ਿਸਿਜ਼ ਲਈ ਚਾਹੀਦੀ ਹੈ ਉਸ ਨੂੰ ਮੁਕੰਮਲ ਕਰ ਲਿਆ ਜਾ ਸਕੇ । ਤਿੰਨ ਸਾਲ ਦਾ ਅਰਸਾ ਕੋਈ ਥੋੜ੍ਹਾ ਅਰਸਾ ਨਹੀਂ ਸਰਕਾਰ ਨੂੰ ਜਲਦੀ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਅਤੇ ਜਿਹੜੇ ਮਕਾਨ ਲਏ ਗਏ ਹਨ ਉਨ੍ਹਾਂ ਦੇ ਮਾਲਕਾਂ ਨੂੰ ਕਿਸੇ ਕਿਸਮ ਦੀ ਤਕਲੀਫ ਨਾ ਹੋਏ ਅਤੇ ਨਾ ਹੀ ਉਨ੍ਹਾਂ ਨਾਲ ਵਧੀਕੀ ਕੀਤੀ ਜਾਵੇ । ਅਤੇ ਇਹ ਕੰਮ ਛੇਤੀ ਤੋਂ ਛੇਤੀ ਖਤਮ ਹੋ ਜਾਵੇ । ਆਸ ਹੈ ਸੀ. ਐਮ ਸਾਹਿਬ ਮੇਰੀ ਇਸ ਅਮੈਂਡਮੈਂਟ ਨੂੰ ਮੰਨ ਲੈਣਗੇ ।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਡਿਪਟੀ ਸਪੀਕਰ ਸਾਹਿਬ, ਮੈਂ ਮੁਢ ਤੋਂ ਇਸ ਬਿਲ ਦੇ ਬਾਰੇ ਵਿਚ ਦਸਣਾ ਚਾਹੁੰਦਾ ਹਾਂ ਕਿ ਜਦ 1953 ਵਿਚ.........

**Mr. Deputy Speaker :** The Bill is not under consideration, but

[Mr. Deputy Speaker]

clause 2 is under consideration. You can speak on clause 2 and not on the whole of the Bill.

**ਕਾਮਰੇਡ ਜੰਗੀਰ ਸਿੰਘ ਜੋਗਾ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਸੰਨ 1953 ਵਿਚ ਤਾਂ ਇਹ ਸਮਝਿਆ ਜਾਂਦਾ ਸੀ ਕਿ ਸਰਕਾਰ ਅਜੇ ਤਕ ਸਾਰਾ ਇੰਤਜ਼ਾਮ ਰਿਹਾਇਸ਼ ਅਤੇ ਦਫਤਰਾਂ ਦਾ ਨਹੀਂ ਕਰ ਸਕੀ ਇਸ ਲਈ ਇਸ ਦੀ ਮਿਆਦ ਨੂੰ ਐਕਸਟੈਂਡ ਕਰ ਦਿਤਾ ਜਾਵੇ। ਪਰ ਇਨ੍ਹਾਂ ਨੇ ਫਿਰ ਪੰਜ ਸਾਲ ਲੈ ਲਏ ਫਿਰ ਪੰਜ ਸਾਲ ਲੈ ਲਏ ਇਸ ਤਰਾਂ ਪੰਜ ਪੰਜ ਸਾਲ ਕਰਦਿਆਂ ਅਜ ਵੀਹ ਸਾਲ ਹੋ ਗਏ ਹਨ ਸਰਕਾਰ ਆਪਣੀਆਂ ਸਰਵਿਸਾਂ ਵਾਸਤੇ ਮਕਾਨ ਤਿਆਰ ਨਹੀਂ ਕਰ ਸਕੀ। ਇਸ ਤੋਂ ਵਧ ਗੌਰਮੈਂਟ ਦੀ ਕੀ ਨਾ ਅਹਿਲੀਅਤ ਦਾ ਬੂਤ ਹੋ ਸਕਦਾ ਹੈ। ਇਹ ਤਾਂ ਇਨ੍ਹਾਂ ਦੀ ਅਹਿਲੀਅਤ ਦਾ ਦਿਵਾਲਾ ਨਿਕਲ ਗਿਆ ਹੈ ਕਿ 20 ਸਾਲ ਵਿਚ ਇਹ ਆਪਣੇ ਮੁਲਾਜ਼ਮਾਂ ਦੀਆਂ ਰਿਹਾਇਸ਼ੀ ਲੋੜਾਂ ਨੂੰ ਪੂਰਿਆਂ ਨਹੀਂ ਕਰ ਸਕੇ ਮੈਂ ਸਮਝਦਾ ਹਾਂ ਕਿ ਸੀ. ਐਮ. ਸਾਹਿਬ ਨੂੰ ਇਕ ਜਾਂ ਡੇਢ ਸਾਲ ਵਿਚ ਇਸ ਸਾਰੇ ਕੰਮ ਨੂੰ ਮੁਕੰਮਲ ਕਰ ਲੈਣਾ ਚਾਹੀਦਾ ਹੈ ਅਤੇ ਇੰਨਾ ਹੀ ਸਮਾਂ ਇਸ ਲਈ ਲੈਣਾ ਚਾਹੀਦਾ ਹੈ। ਕਿਉਂਕਿ ਰਿਹਾਇਸ਼ੀ ਮਕਾਨਾਂ ਤੋਂ ਬਿਨਾ ਮੁਲਾਜ਼ਮ ਡਿਫਿਕਲਟੀ ਵਿਚ ਆਉਂਦੇ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਘਟ ਤੋਂ ਘਟ ਸਮਾਂ ਲੈਣਾ ਚਾਹੀਦਾ ਹੈ ਤਾਂ ਕਿ ਸਰਕਾਰ ਮਕਾਨ ਛੇਤੀ ਨਾਲ ਤਿਆਰ ਕਰਵਾ ਸਕੇ। ਪੰਜ ਸਾਲ ਦਾ ਵਕਫਾ ਬਹੁਤ ਜ਼ਿਆਦਾ ਹੈ। ਇਹ ਕਿਸੇ ਸਰਕਾਰ ਲਈ ਤਰੱਕੀ ਦੀ ਰਫਤਾਰ ਨਹੀਂ ਅਤੇ ਨਾ ਹੀ ਇਸ ਤੋਂ ਗੌਰਮੈਂਟ ਦੀ ਅਤੇ ਮੁਲਕ ਦੀ ਤਰੱਕੀ ਦਾ ਪਰਭਾਵ ਪੈਂਦਾ ਹੈ। ਪਹਿਲੀ ਗੌਰਮੈਂਟ ਆਈ ਉਸ ਪੰਜ ਸਾਲ ਲੈ ਲਏ ਦੂਜੀ ਆਈ ਉਸ ਪੰਜ ਸਾਲ ਲੈ ਲਏ ਅਤੇ ਫਿਰ ਇਸ ਤਰ੍ਹਾਂ ਜਿਹੜੀ ਸਰਕਾਰ ਆਈ ਉਸ ਪੰਜ ਸਾਲ ਮੰਗ ਲਏ ਅਤੇ ਮਕਾਨਾਂ ਦੀ ਸਮਸਿਆ ਅਜੇ ਤਕ ਉਥੇ ਹੀ ਖੜੀ ਹੈ ਇਸ ਦੇ ਨਾਲ ਹੀ ਜਿਨ੍ਹਾਂ ਦੇ ਮਕਾਨ ਲਏ ਜਾਂਦੇ ਹਨ ਉਨ੍ਹਾਂ ਨੂੰ ਜਿਹੜੀਆਂ ਤਕਲੀਫਾਂ ਹੁੰਦੀਆਂ ਹਨ ਉਹ ਵੀ ਜ਼ਿਆਦਾ ਦੇਰ ਲਈ ਬਚ ਜਾਣਗੇ ਜੇਕਰ ਇਸ ਦੀ ਮਿਆਦ ਪੰਜ ਸਾਲ ਨਾ ਰਖੀ ਜਾਵੇ ਸਗੋਂ ਘਟ ਕਰ ਦਿਤੀ ਜਾਵੇ। ਸਰਕਾਰ ਨੂੰ ਇਸ ਤਰਾਂ ਦਾ ਤਰੀਕਾ ਛਡ ਦੇਣਾ ਚਾਹੀਦਾ ਹੈ।

**ਸਰਦਾਰ ਗੁਰਧਾਰਾ ਸਿੰਘ** (ਫਿਰੋਜ਼ਪੁਰ) : ਡਿਪਟੀ ਸਪੀਕਰ ਸਾਹਿਬ, ਇਸ ਬਿਲ ਵਿਚ ਮਿਆਦ ਨੂੰ ਵਧਾਣ ਦੀ ਮੰਗ ਕੀਤੀ ਗਈ ਹੈ। ਸਰਕਾਰ ਅਜ ਵੀਹ ਸਾਲ ਤੋਂ ਤਸੀਲ ਹੈਡ-ਕੁਆਟਰਜ਼ ਤੇ ਅਤੇ ਜ਼ਿਲਾ ਹੈਡਕੁਆਟਰਜ਼ ਤੇ ਆਪਣੇ ਮੁਲਾਜ਼ਮਾਂ ਅਤੇ ਸਰਕਾਰੀ ਦਫਤਰਾਂ ਲਈ ਥਾਂ ਦੀ ਲੋੜ ਨੂੰ ਪੂਰਾ ਨਹੀਂ ਕਰ ਸਕੀ। ਪਰ ਹਰ ਵਕਤ ਮਿਆਦ ਨੂੰ ਵਧਾਣ ਲਈ ਬਿਲ ਲਿਆਂਦਾ ਜਾਂਦਾ ਹੈ। ਇਹ ਤਰਮੀਮ ਪੇਸ਼ ਕੀਤੀ ਗਈ ਹੈ ਕਿ ਮਿਆਦ ਘਟ ਕੀਤੀ ਜਾਵੇ ਪਰ ਇਹ ਜ਼ੇਬ ਨਹੀਂ ਦਿੰਦਾ। ਮੈਂ ਸਮਝਦਾ ਹਾਂ ਕਿ ਇਸ ਅਰਸੇ ਵਿਚ ਅਸੀਂ ਬਜਾਏ ਇਹ ਕਹਿਣ ਦੇ ਕਿ ਮਿਆਦ ਨੂੰ ਘਟ ਕੀਤਾ ਜਾਵੇ ਇਹ ਸਰਕਾਰ ਤੇ ਜ਼ੋਰ ਦੇਈਏ ਕਿ ਮੁਲਾਜ਼ਮਾਂ ਲਈ ਤਸੀਲ ਹੈਡਕੁਆਟਰਜ਼ ਤੇ ਅਤੇ ਜ਼ਿਲਾ ਹੈਡਕੁਆਟਰਜ਼ ਤੇ ਇਸ ਮਕਾਨਾਂ ਦੀ ਸਮਸਿਆਂ ਨੂੰ ਪੂਰਾ ਕੀਤਾ ਜਾਵੇ ਛੇਤੀ ਤੋਂ ਛੇਤੀ ਅਤੇ ਇਸ ਦੇ ਨਾਲ ਹੀ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਦੇ ਮਕਾਨ ਜਾਂ ਖਾਲੀ ਥਾਂ ਰੀਕੁਈਜ਼ੇਸ਼ਨ ਕੀਤੀ ਜਾਵੇ ਪੂਰਾ ਮੁਆਵਜ਼ਾ ਮਿਲਣਾ ਚਾਹੀਦਾ ਹੈ ਕਿਰਾਏ ਦੇ ਤੌਰ ਤੇ ਅਤੇ ਪੇਮੈਂਟ ਵੀ ਵਕਤ ਸਿਰ ਹੋਣੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਨੂੰ ਕਿਸੇ ਕਿਸਮ ਦੀ ਤਕਲੀਫ ਨਾ ਹੋਵੇ। ਜੇਕਰ

ਇਸ ਤਰਾਂ ਮਾਲਕ ਮਕਾਨਾਂ ਦੀਆਂ ਤਕਲੀਫਾਂ ਨੂੰ ਦੂਰ ਕਰ ਦਿਤਾ ਜਾਵੇ ਅਤੇ ਉਨ੍ਹਾਂ ਦੀ ਜਾਇਦਾਦ ਦਾ ਮਾਕੂਲ ਕਿਰਾਇਆ ਵਕਤ ਸਿਰ ਦਿਤਾ ਜਾਵੇ ਤਾਂ ਸ਼ਾਇਦ ਇਸ ਬਿਲ ਦੀ ਲੋੜ ਹੀ ਨਾ ਪਏ ਐਨੇ ਮਕਾਨ ਪ੍ਰਾਇਵੇਟ ਤੌਰ ਤੇ ਹੀ ਤਿਆਰ ਹੋ ਜਾਣ। ਇਸ ਬਿਲ ਦੀ ਲੋੜ ਇਸ ਲਈ ਪਈ ਕਿ ਪਿਛਲੇ ਬਜਟ ਵਿਚ ਪਹਿਲੀ ਸਰਕਾਰ ਨੇ ਕੋਈ ਰਕਮ ਸਰਕਾਰੀ ਅਕਾਮੋਡੇਸ਼ਨ ਨੂੰ ਪੂਰਾ ਕਰਨ ਲਈ ਨਹੀਂ ਰਖੀ। ਜੇਕਰ ਰਖੀ ਹੁੰਦੀ ਤਾਂ ਇਸ ਬਿਲ ਦੀ ਲੋੜ ਨਾ ਪੈਂਦੀ। ਉਸ ਸਰਕਾਰ ਨੇ ਬਜਟ ਵਿਚ ਕੋਈ ਪ੍ਰੋਵੀਜ਼ਨ ਨਹੀਂ ਸੀ ਕੀਤਾ ਹੋਇਆ। ਮੈਂ ਇਹ ਵੀ ਕਹਾਂਗਾ ਕਿ ਸਰਕਾਰ ਪਿਛਲੇ 10 ਸਾਲ ਵਿਚ ਅਕਾਮੋਡੇਸ਼ਨ ਪੂਰੀ ਨਹੀਂ ਕਰ ਸਕੀ ਜੇਕਰ ਇਹ ਦੋ ਸਾਲਾਂ ਵਿਚ ਕਮੀ ਪੂਰੀ ਕਰ ਦੇਵੇ ਤਾਂ ਬਿਲ ਤਾਂ ਆਪਣੇ ਆਪ ਹੀ ਖਤਮ ਹੋ ਜਾਵੇਗਾ। ਇਸ ਦਾ ਮਕਸਦ ਫੌਤ ਹੋ ਜਾਵੇਗਾ ਅਤੇ ਇਸ ਬਿਲ ਦੀ ਲੋੜ ਨਹੀਂ ਪਏਗੀ। ਇਸ ਲਈ ਸਰਕਾਰ ਤੇ ਇਸ ਗਲ ਦਾ ਜ਼ੋਰ ਦੇਣਾ ਚਾਹੀਦਾ ਹੈ ਕਿ ਉਹ ਮਕਾਨ ਤਿਆਰ ਕਰਾਵੇ ਅਤੇ ਅਕਾਮੋਡੇਸ਼ਨ ਤੇਜੀ ਨਾਲ ਪੂਰੀ ਕੀਤੀ ਜਾਵੇ। ਤਾਂ ਕਿ ਬਿਲ ਦੀ ਮਿਆਦ ਦੇ ਖਤਮ ਹੋਣ ਤੋਂ ਪਹਿਲਾਂ ਹੀ ਮਕਾਨਾਂ ਦੀ ਲੋੜ ਪੂਰੀ ਹੋ ਸਕੇ। ਜੇਕਰ ਸਰਕਾਰ ਨੇ ਇਸ ਪਾਸੇ ਧਿਆਨ ਨਾ ਦਿਤਾ ਤਾਂ ਪੰਜਾਂ ਸਾਲਾਂ ਬਾਅਦ ਫਿਰ ਸਰਕਾਰ ਨੂੰ ਹੋਰ ਪੰਜ ਸਾਲਾਂ ਦੀ ਮਿਆਦ ਮੰਗਣੀ ਪਏਗੀ। ਜਿਸ ਵਕਤ ਕੋਈ ਪੈਰਲਲ ਅਤੇ ਆਲਟਰਨੇਟਿਵ ਪ੍ਰਬੰਧ ਹੋ ਜਾਵੇ ਤਾਂ ਬਿਲ ਆਪਣੀ ਮੌਤੇ ਆਪ ਹੀ ਮਰ ਜਾਵੇਗਾ। ਇਸ ਲਈ ਜ਼ੋਰ ਤਾਂ ਇਸ ਗਲ ਲਈ ਦੇਣਾ ਚਾਹੀਦਾ ਹੈ ਕਿ ਮਕਾਨਾਂ ਨੂੰ ਸਰਕਾਰ ਛੇਤੀ ਤੋਂ ਛੇਤੀ ਬਣਾਵੇ।

**ਭਗਤ ਗੁਰਾਂਦਾਸ ਹੰਸ (ਸ਼ਾਮ ਚੌਰਾਸੀ) (ਐਸ. ਸੀ)** : ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੀ ਕਲਾਜ਼ 2 ਅਨੁਸਾਰ ਮਿਆਦ ਨੂੰ 1973 ਤਕ ਮੰਗਿਆ ਜਾ ਰਿਹਾ ਹੈ। ਮੈਂ ਇਸ ਗਲ ਨੂੰ ਮੰਨਦਾ ਹਾਂ ਅਤੇ ਇਸ ਬਿਲ ਦੀ ਹਿਮਾਇਤ ਲਈ ਖੜਾ ਹੋਇਆ ਹਾਂ ਪਰ ਮੇਰੀ ਬੇਨਤੀ ਇਹ ਹੈ ਕਿ ਮਕਾਨ ਜਿਹੜੇ ਲਏ ਜਾਂਦੇ ਹਨ ਉਹ ਵਡਿਆਂ ਵਡਿਆਂ ਅਫਸਰਾਂ ਨੂੰ ਹੀ ਮਿਲਦੇ ਹਨ ਛੋਟੇ ਸਰਕਾਰੀ ਮੁਲਾਜ਼ਮਾਂ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ ਅਤੇ ਉਨ੍ਹਾਂ ਲਈ ਮਕਾਨਾਂ ਦਾ ਕੋਈ ਪ੍ਰਬੰਧ ਨਹੀਂ ਕੀਤਾ ਜਾਂਦਾ। ਮੈਂ ਇਹ ਤਾਂ ਕਹਿੰਦਾ ਹਾਂ ਕਿ ਮਿਆਦ ਬੇਸ਼ਕ ਵਧਾ ਦਿਤੀ ਜਾਵੇ ਪਰ ਛੋਟੇ ਮੁਲਾਜ਼ਮਾਂ ਲਈ ਮਕਾਨਾਂ ਦਾ ਪ੍ਰਬੰਧ ਜ਼ਰੂਰ ਹੋਣਾ ਚਾਹੀਦਾ ਹੈ। ਅਤੇ ਇਸ ਪਾਸੇ ਸਰਕਾਰ ਨੂੰ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਇਸ ਲਈ ਮੈਂ ਵਜ਼ੀਰ ਸਾਹਿਬ ਪਾਸ ਰਿਕਵੈਸਟ ਕਰਾਂਗਾ ਕਿ ਛੋਟੇ ਮੁਲਾਜ਼ਮਾਂ ਨੂੰ ਮਕਾਨਾਂ ਦਾ ਪ੍ਰਬੰਧ ਕਰ ਕੇ ਦੇਣ ਲਈ ਜ਼ਿਲ੍ਹੇ ਵਿਚ ਹਿਦਾਇਤਾਂ ਜਾਰੀ ਕਰ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਉਨ੍ਹਾਂ ਨੂੰ ਜ਼ਿਲ੍ਹਾ ਹੈਡਕੁਆਟਰ ਤੇ ਅਤੇ ਤਸੀਲ ਹੈਡਕੁਆਟਰ ਤੇ ਮਕਾਨ ਮਿਲ ਸਕਣ। ਅਤੇ ਉਨ੍ਹਾਂ ਨੂੰ ਕੋਈ ਕਿਸੇ ਕਿਸਮ ਦੀ ਦਿਕਤ ਪੇਸ਼ ਨਾ ਆਵੇ।

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਅਸੀਂ ਟਾਈਮ ਲਿਮਿਟ ਨੂੰ 1973 ਤਕ ਮੰਗਿਆ ਹੈ। ਅਤੇ ਇਸ ਸਮੇਂ ਦੀ ਪਾਪੂਲਰ ਸਰਕਾਰ ਇਸ ਗਲ ਦੀ ਕੋਸ਼ਿਸ਼ ਕਰੇਗੀ ਕਿ ਇਸ ਟਾਇਮ ਲਿਮਟ ਦੇ ਅੰਦਰ ਹੀ ਮਕਾਨਾਂ ਦਾ ਮਸਲਾ ਹਲ ਕਰ ਲਏ। ਅਤੇ ਮੁਲਾਜ਼ਮਾਂ ਅਤੇ ਸਰਕਾਰੀ ਦਫਤਰਾਂ ਲਈ ਅਕ ਮੋਡੇਸ਼ਨ ਇਸ ਟਾਇਮ ਲਿਮਿਟ ਤੋਂ

[ਮੁੱਖ ਮੰਤਰੀ]

ਕਾਫੀ ਚਿਰ ਪਹਿਲਾਂ ਤਿਆਰ ਕਰ ਲਈ ਜਾਵੇ। ਅਤੇ ਮਕਾਨ ਬਣਾ ਕੇ ਦੇ ਦਿਤੇ ਜਾਣ ਪਰ ਅਜ ਕਲ ਜਿਵੇਂ ਕਿ ਮੈਂਬਰ ਸਾਹਿਬਾਨ ਜਾਣਦੇ ਹਨ ਮਕਾਨ ਬਨਾਣ ਲਈ ਮੈਟੀਰੀਅਲ ਵਿਚ ਕੁਝ ਦਿਕਤ ਹੈ ਆਮ ਨਹੀਂ ਮਿਲਦਾ ਇਸੇ ਤਰ੍ਹਾਂ ਮੁਨਾਸਿਬ ਜ਼ਮੀਨ ਮਿਲਣ ਵਿਚ ਦੇਰ ਲਗਦੀ ਹੈ। ਜੇਕਰ ਸਰਕਾਰ ਇਸ ਸਾਰੇ ਕੰਮ ਨੂੰ 1970 ਤਕ ਪੂਰਾ ਕਰ ਸਕੀ ਤਾਂ ਕੋਈ ਵਜਾਹ ਨਹੀਂ ਰਹਿ ਜਾਂਦੀ ਕਿ ਸਰਕਾਰ ਮਾਲਕਾਂ ਨੂੰ ਉਨ੍ਹਾਂ ਦੇ ਮਕਾਨ ਵਾਪਸ ਨਾ ਕਰ ਦੇਵੇ। ਮੈਂ ਪਹਿਲਾਂ ਵੀ ਅਤੇ ਹੁਣ ਵੀ ਇਸ ਗਲ ਤੇ ਜ਼ੋਰ ਦਿੰਦਾ ਹਾਂ ਕਿ ਇਸ ਕੰਮ ਨੂੰ ਤੇਜ਼ੀ ਨਾਲ ਸਰਕਾਰ ਆਪਣੇ ਹਥ ਵਿਚ ਲਏਗੀ ਤਾਂ ਕਿ ਸਰਕਾਰੀ ਮੁਲਾਜ਼ਮਾਂ ਨੂੰ ਰਿਹਾਇਸ਼ ਲਈ ਥਾਂ ਪ੍ਰੋਵਾਈਡ ਕਰ ਦਿਤੀ ਜਾਵੇ। ਅਤੇ ਇਸ ਟਾਈਮ ਲਿਮਿਟ ਤੋਂ ਪਹਿਲਾਂ ਪਹਿਲਾਂ ਮੈਂ ਅਤੇ ਮੇਰੀ ਇਹ ਸਰਕਾਰ ਇਸ ਗਲ ਦਾ ਯਤਨ ਕਰੇਗੀ ਕਿ ਕੰਮ ਬਹੁਤ ਪਹਿਲਾਂ ਮੁਕੰਮਲ ਕਰ ਲਿਆ ਜਾਵੇ ਤਾਂ ਕਿ ਬਾਰ ਬਾਰ ਹਾਊਸ ਦੇ ਸਾਹਮਣੇ ਮਿਆਦ ਵਧਾਣ ਲਈ ਨਾ ਆਉਣਾ ਪਏ। ਮੈਂ ਆਸ ਕਰਦਾ ਹਾਂ ਕਿ ਹੁਣ ਇਸ ਬਿਲ ਨੂੰ ਪਾਸ ਕੀਤਾ ਜਾਵੇਗਾ।

**Mr. Deputy Speaker :** Question is :

That clause 2 stands part of the Bill.

*The motion was carried.*

**Clause I**

**Mr. Deputy Speaker :** Question is :

That clause 1 stands part of the Bill.

*The motion was carried.*

**Title**

**Mr. Deputy Speaker :** Question is :

That the title be the title of the Bill.

*The motion was carried.*

**Chief Minister :** Sir, I beg to move :

That the Punjab Requisitioning and Acquisition of Immovable Property (Amendment) Bill, 1967, be passed.

**Mr. Deputy Speaker :** Motion moved :

That the Punjab Requisitioning and Acquisition of Immovable Property (Amendment) Bill, 1967 be passed.

**Mr. Deputy Speaker :** Question is :

That the Punjab Requisitioning and Acquisition of Immovable Property (Amendment) Bill, 1967, be passed,

*The motion was carried.*

---

## THE PUNJAB LOCAL AUTHORITIES (AIDED SCHOOLS) AMENDMENT ORDINANCE, 1967 AND THE PUNJAB LOCAL AUTHORITIES (AIDED SCHOOLS) AMENDMENT BILL, 1967

**Pandit Mohan Lal** : Sir, I beg to move :

That this House disapproves the Punjab Local Authorities (Aided Schools) Amendment Ordinance, 1967 (Punjab Ordinance No. 13 of 1967).

**ਸ਼੍ਰੀ ਡਿਪਟੀ ਸਪੀਕਰ** : ਪਹਿਲਾਂ ਬਿਲ ਨੂੰ ਮੂਵ ਕਰ ਦਿਓ, ਯਾ ਮੈਂ ਸੁਣਾ ਦਿੰਦਾ ਹਾਂ। ਇਸ ਦੇ ਨਾਲ ਹੀ ਬਿਲ ਵੀ ਮੂਵ ਹੋ ਲੈਣ ਦੇਓ ਫੇਰ ਦੋਨਾਂ ਤੇ ਇਕਠੀ ਬਹਿਸ ਹੋ ਜਾਵੇਗੀ। (The hon. Chief Minister should first move the Bill or I may read it. Let the Bill be moved alongwith the first motion so that both the motions are be discussed together.)

**Chief Minister** : Sir, I beg to introduce the Punjab Local Authorities ( Aided Schools) Amendment Bill, 1967.

**Chief Minister** : Sir, I beg to move :

That the Punjab Local Authorities (Aided Schools) Amendment Bill be taken into consideration at once.

**Mr. Deputy Speaker** : Motion moved :

That the Punjab Local Authorities (Aided Schools) Amendment Bill be taken into consideration at once.

**Mr. Deputy Speaker** : Motion moved :

That this House disapproves the Punjab Local Authorities (Aided Schools) Amendment Ordinance, 1967 (Punjab Ordinance No 13 of 1967).

**Mr. Deputy Speaker** : Now the House will discuss both the motions together but the voting will be held at different stages.

**ਪੰਡਿਤ ਮੋਹਨ ਲਾਲ** (ਬਟਾਲਾ) : ਮੈਂ ਅਰਜ਼ ਕਰਾਂ ਕਿ ਇਹ ਰੈਜ਼ੋਲਿਊਸ਼ਨ ਮੂਵ ਕਰਨ ਲੱਗਿਆਂ ਇਹ ਮੈਂ ਜਾਣਦਾ ਹਾਂ ਕਿ ਜਿਸ ਸਰਕਾਰ ਨੇ ਇਹ ਆਰਡੀਨੇਂਸ ਲਿਆਂਦਾ ਸੀ ਉਹ ਸਰਕਾਰ ਨਾ ਰਹੀ, ਸਾਰੇ ਹਾਲਾਤ ਹੀ ਬਦਲ ਗਏ ਹਨ। (ਤਾਲੀਆਂ) ਇਸ ਕਰਕੇ ਮੇਰੇ ਇਸ ਰੇਜ਼ੋਲਿਊਸ਼ਨ ਦੀ ਅਹਿਮੀਅਤ ਨਹੀਂ ਰਹੀ ਹੈ। ਇਸ ਦੇ ਬਾਵਜੂਦ ਵੀ ਮੈਂ ਇਕ ਮਕਸਦ ਰਖਦਾ ਹਾਂ। ਜਿਸ ਭਾਵਨਾ ਨਾਲ ਮੈਂ ਇਹ ਰੈਜ਼ੋਲਿਊਸ਼ਨ ਮੂਵ ਕੀਤਾ ਹੈ ਉਹ ਇਹ ਹੈ ਕਿ ਹੁਣ ਦੇ ਚੀਫ ਮਨਿਸਟਰ ਸਾਹਿਬ ਨੂੰ ਮੈਂ ਪਰਾਰਥਨਾ ਕਰਾਂਗਾ ਕਿ ਜਿੱਥੋਂ ਤੱਕ ਆਰਡੀਨੇਂਸ ਦਾ ਸਬੰਧ ਹੈ ਉਹ ਇਹ ਹੈ ਕਿ ਪਿਛਲੀ ਸਰਕਾਰ ਬੜੇ ਮਾੜੇ ਰਸਤੇ ਤੇ ਚਲਦੀ ਸੀ। (ਇਕ ਮਾਨਯੋਗ ਮੈਂਬਰ : ਉਹ ਨਕਸ਼ੇ ਕਦਮ ਤਾਂ ਤੁਹਾਡੇ ਤੇ ਚਲਦੀ ਸੀ), ਸਾਡੇ ਨਕਸ਼ੇ ਕਦਮ ਤੇ ਜੇ ਚਲਦੀ ਤਾਂ ਇਹ ਹਾਲ ਨਾ ਹੁੰਦਾ। ਐਸਾ ਹਾਲ ਮੈਂ ਸਮਝਦਾ ਹਾਂ ਨਾ ਕਦੇ ਪੰਜਾਬ ਦੀ ਹਿਸਟਰੀ ਵਿਚ ਅਤੇ ਨਾ ਹੀ ਕਦੇ ਹਿੰਦੁਸਤਾਨ ਦੀ ਹਿਸਟਰੀ ਦੇ ਵਿਚ ਵੇਖਿਆ ਹੈ। ਪਿਛਲੇ ਬਜਟ ਸੈਸ਼ਨ ਦੇ ਬਾਅਦ ਅਤੇ ਇਸ ਸੈਸ਼ਨ ਤਾਈਂ ਇਨ੍ਹਾਂ ਨੇ 14 ਆਰਡੀਨੇਂਸ ਜਾਰੀ ਕੀਤੇ

[ਪੰਡਿਤ ਮੋਹਨ ਲਾਲ]

ਜਿਹੜੇ ਕਿ ਨਹੀਂ ਸਨ ਹੋਣੇ ਚਾਹੀਦੇ। ਮੈਂ ਸਾਰੀਆਂ ਮੋਸ਼ਨਜ਼ ਨੂੰ ਬੜੇ ਧਿਆਨ ਦੇ ਨਾਲ ਪੜ੍ਹਿਆ ਹੈ ਮੈਂ ਸਮਝਦਾ ਹਾਂ ਕੁਝ ਆਰਡੀਨੈਂਸਿਜ਼ ਐਸੇ ਹਨ ਜਿਨ੍ਹਾਂ ਦੀ ਕਿ ਜਾਰੀ ਕਰਨ ਦੀ ਲੋੜ ਹੀ ਨਹੀਂ ਸੀ। ਕੁਝ ਆਰਡੀਨੈਂਸਿਜ਼ ਸਰਦਾਰ ਗੁਰਨਾਮ ਸਿੰਘ ਜੀ ਦੀ ਵਜ਼ਾਰਤ ਨੇ ਇਹੋ ਜਿਹੇ ਜਾਰੀ ਕੀਤੇ ਜਿਹੜੇ ਕਿ ਇਕ ਖਾਸ ਮਕਸਦ ਨੂੰ ਸਾਹਮਣੇ ਰੱਖਕੇ ਜਾਰੀ ਕੀਤੇ ਗਏ ਸਨ। ਇਹੋ ਜਿਹੇ ਆਰਡੀਨੈਂਸ ਸਨ ਜਿਨ੍ਹਾਂ ਦਾ ਕਿ ਕੁਝ ਖਾਸ ਸਖਸ਼ਾਂ ਨੂੰ ਹੀ ਫਾਇਦਾ ਸੀ......(ਵਿਘਨ)

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ, ਸਾਰੇ ਆਰਡੀਨੈਂਸ ਇਸ ਹਾਊਸ ਦੇ ਵਿਚ ਪੇਸ਼ ਹੋਣੇ ਹਨ, ਇਹ ਕਿਸ ਤਰ੍ਹਾਂ ਪਹਿਲਾਂ ਡਿਸਕਸ ਕਰ ਸਕਦੇ ਹਨ।

**Mr. Deputy Speaker :** He is within his right to give his general opinion on the policy of ordinance issued by the previous Government.

**ਸ਼੍ਰੀ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਵੇਲੇ ਜਿਹੜੀ ਡਿਸਕਸ਼ਨ ਚਲ ਰਹੀ ਹੈ ਉਹ ਜਨਰਲ ਪਾਲਿਸੀ ਆਫ ਦੀ ਗੌਰਮਿੰਟ ਨਹੀਂ ਹੈ। ਜਿਸ ਤਰ੍ਹਾਂ ਇਥੇ ਜ਼ਿਕਰ ਕੀਤਾ ਜਾ ਰਿਹਾ ਹੈ ਭਾਵੇਂ ਇਹ ਪਿਛਲੀ ਸਰਕਾਰ ਦੇ ਆਰਡੀਨੈਂਸ ਹਨ, ਪਰ ਉਹ ਸਬੰਧਤ ਗੱਲਾਂ ਹੀ ਕਰਨ। ਤੁਹਾਨੂੰ ਚਾਹੀਦਾ ਹੈ ਕਿ ਹੋਰ ਗੱਲਾਂ ਤੁਸੀਂ ਅਲਾਓ ਨਾ ਕਰੋ। ਇਸ ਵੇਲੇ ਉਹ ਇਕ ਸਪੈਸਿਫਿਕ ਇਸ਼ੂ ਦੀ ਹਮਾਇਤ ਕਰਦੇ ਹਨ ਪਰ ਜਨਰਲ ਗੱਲਾਂ ਤੇ ਬੋਲੀ ਜਾਂਦੇ ਹਨ। ਇਹ ਸਿਲਸਲਾ ਬੰਦ ਹੋਣਾ ਚਾਹੀਦਾ ਹੈ।

**Mr. Deputy Speaker :** It can be allowed only with reference to this ordinance.

**ਪੰਡਤ ਮੋਹਨ ਲਾਲ :** ਮੈਨੂੰ ਉਨ੍ਹਾਂ ਦੇ ਸਮਝਾਉਣ ਦੀ ਜ਼ਰੂਰਤ ਨਹੀਂ ਸੀ। ਮੈਂ ਇਨ੍ਹਾਂ ਆਰਡੀਨੈਂਸਿਜ਼ ਤੇ ਇਸ ਲਈ ਅਟੈਕ ਕਰਦਾ ਹਾਂ ਕਿ ਪਿਛਲੀ ਸਰਕਾਰ ਨੇ ਇਹ ਕਾਇਦਾ ਹੀ ਬਣਾ ਲਿਆ ਸੀ ਕਿ ਹਰ ਕੰਮ ਜਿਹੜਾ ਉਨ੍ਹਾਂ ਨੇ ਕਰਨਾ ਹੈ ਆਰਡੀਨੈਂਸ ਬਣਾ ਕੇ ਹੀ ਕਰਨਾ ਹੈ। ਇਸ ਤੇ ਕੋਈ ਬਹੁਤੀ ਲੰਬੀ ਚੌੜੀ ਤਕਰੀਰ ਕਰਨ ਦਾ ਮੇਰਾ ਇਰਾਦਾ ਨਹੀਂ ਹੈ। ਮੈਂ ਤਾਂ ਸਿਰਫ ਸਰਦਾਰ ਗੁਰਨਾਮ ਸਿੰਘ ਅਤੇ ਇਨ੍ਹਾਂ ਦੇ ਸਾਥੀਆਂ ਨੂੰ ਇਹ ਯਾਦ ਦਿਲਾਉਂਦਾ ਹਾਂ ਕਿ ਇਨ੍ਹਾਂ ਨੇ ਆਪਣੀ ਇਤਨੇ ਥੋੜੇ ਸਮੇਂ ਦੀ ਹਕੂਮਤ ਦੇ ਵਿਚ ਇਤਨੇ ਆਰਡੀਨੈਂਸ ਜਾਰੀ ਕੀਤੇ। ਕਿਸੇ ਵੇਲੇ ਜਦੋਂ ਇਹ ਪਹਿਲਾਂ ਅਪੋਜ਼ੀਸ਼ਨ ਬੈਂਚਾਂ ਤੇ ਬੈਠਦੇ ਸੀ ਜੇ ਇਕ ਵੀ ਆਰਡੀਨੈਂਸ ਇਧਰੋਂ ਜਾਰੀ ਹੋ ਜਾਂਦਾ ਤਾਂ ਕਿਹਾ ਕਰਦੇ ਸੀ ਕਿ ਇਹ ਆਰਡੀਨੈਂਸਾਂ ਦੀ ਸਰਕਾਰ ਹੈ, ਇਹ ਡਿਕਟੇਟਰਾਨਾ ਢੰਗ ਨਾਲ ਆਪਣਾ ਰਾਜ ਚਲਾਉਂਦੇ ਹਨ। ਜੇ ਉਨ੍ਹਾਂ ਦੀਆਂ ਪਿਛਲੀਆਂ ਤਕਰੀਰਾਂ ਯਾਦ ਕਰਾਈਏ ਤਾਂ ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਉਨ੍ਹਾਂ ਨੇ ਆਪਣੇ ਡੈਮੋਕਰੈਟਿਕ ਲੈਵਲ ਦੇ ਬਰਖਲਾਫ ਸਾਰੇ ਤਰੀਕੇ ਵਰਤੇ ਹਨ। ਇਸੇ ਦਾ ਨਤੀਜਾ ਹੈ ਜੋ ਉਨ੍ਹਾਂ ਦੀ ਅੱਜ ਹਾਜ਼ਰੀ ਹੈ ਉਹ ਸਾਡੇ ਸਾਹਮਣੇ ਹੈ। ਮੈਂ ਤਾਂ ਸਰਦਾਰ ਲਛਮਣ ਸਿੰਘ ਗਿੱਲ ਨੂੰ ਇਹੋ ਅਰਜ਼ ਕਰ ਰਿਹਾ ਸੀ ਕਿ ਉਹ ਇਕ ਮਾੜੇ ਰਸਤੇ ਤੇ ਚਲੇ ਹੋਏ ਸੀ ਉਨ੍ਹਾਂ ਦੀ ਗੌਰਮਿੰਟ ਨੇ ਬਹੁਤ ਹੀ ਮਾੜਾ ਰਵਇਆ ਇਖਤਿਆਰ

ਕੀਤਾ । ਜਦੋਂ ਕੋਈ ਖਾਸ ਐਮਰਜੈਂਸੀ ਹੋਵੇ ਆਰਡੀਨੈਂਸ ਉਦੋਂ ਲਗਦਾ ਹੈ, ਪਰ ਗੱਲ ਗੱਲ ਪਿਛੇ ਆਰਡੀਨੈਂਸ ਕਰਨਾ ਕਿਵੇਂ ਵੀ ਮੁਨਾਸਿਬ ਨਹੀਂ । ਸਰਦਾਰ ਗੁਰਨਾਮ ਸਿੰਘ ਨੂੰ ਜਿਹੜੇ 14 ਆਰਡੀਨੈਂਸ ਜਾਰੀ ਕਰਨ ਦੀ ਲੋੜ ਪਈ ਮੈਂ ਸਮਝਦਾ ਹਾਂ ਇਨ੍ਹਾਂ ਵਿਚੋਂ ਇਕ ਦੀ ਵੀ ਲੋੜ ਨਹੀਂ ਸੀ । ਮੈਂ ਅਰਜ਼ ਕਰਾਂ ਕਿ ਇਹ ਆਰਡੀਨੈਂਸ 3 ਅਕਤੂਬਰ ਨੂੰ ਜਾਰੀ ਹੋਇਆ, ਜਿਸ ਐਕਟ ਦੀ ਜ਼ਿੰਦਗੀ ਦਾ ਮਿਆਦ ਇਹ ਆਡੀਨੈਂਸ ਰਾਹੀ ਮੰਗਦੇ ਹਨ, ਇਕ ਸਾਲ ਲਈ ਹੋਰ ਉਸ ਦੀ ਮਿਆਦ ਐਕਚੁਅਲ 30 ਸਤੰਬਰ ਨੂੰ ਖਤਮ ਹੋ ਗਈ ਸੀ, ਉਸ ਦੇ ਚਾਰ ਦਿਨ ਬਾਅਦ ਉਨ੍ਹਾਂ ਨੇ ਇਹ ਆਰਡੀਨੈਂਸ ਜਾਰੀ ਕੀਤਾ । ਜ਼ਰਾ ਅੰਦਾਜ਼ਾ ਤਾਂ ਲਗਾਓ ।

ਜਿਸ ਐਕਟ ਦੀ ਜ਼ਿੰਦਗੀ ਵਿਚ ਇਹ ਮਿਆਦ ਇਕ ਸਾਲ ਹੋਰ ਮੰਗਦੇ ਹਨ, ਉਸ ਦੀ ਜ਼ਿੰਦਗੀ 30 ਸਤੰਬਰ ਨੂੰ ਖਤਮ ਹੋ ਗਈ ਸੀ । ਡਿਪਟੀ ਸਪੀਕਰ ਸਾਹਿਬ ਜ਼ਰਾ ਗੌਰ ਕਰੋ 30 ਸਤੰਬਰ ਨੂੰ ਉਸ ਦੀ ਜ਼ਿੰਦਗੀ ਦੀ ਮਿਆਦ ਖਤਮ ਹੋ ਗਈ । ਉਸ ਤੋਂ 4 ਦਿਨ ਬਾਅਦ ਆਰਡੀਨੈਂਸ ਜਾਰੀ ਕੀਤਾ । ਜੇ ਇਸ ਐਕਟ ਦੀ ਮਿਆਦ ਨੂੰ ਵਧਾਉਣਾ ਜ਼ਰੂਰੀ ਸਮਝਦੇ ਸਨ, ਜੋ ਕਿ ਮੇਰੇ ਖਿਆਲ ਵਿੱਚ ਜ਼ਰੂਰੀ ਨਹੀਂ ਸੀ, ਤਾਂ ਪਿਛਲੇ ਸੈਸ਼ਨ ਵਿਚ ਜਾਂ ਇਸ ਦੀ ਮਿਆਦ ਖਤਮ ਹੋ ਜਾਣ ਤੋਂ ਪਹਿਲਾਂ ਪਹਿਲਾਂ ਇਹ ਗਲ ਹੋ ਸਕਦੀ ਸੀ । ਐਕਟ ਦੇ ਖਤਮ ਹੋਣ ਤੋਂ ਬਾਅਦ 4 ਦਿਨ ਬਾਅਦ, ਡਿਪਟੀ ਸਪੀਕਰ ਸਾਹਿਬ ਅੰਦਾਜ਼ਾ ਲਗਾਉ ਕਿ 4 ਦਿਨ ਦਾ ਵਕਫ਼ਾ ਕਿਤਨਾ ਮੈਟੀਰੀਅਲ ਵਕਫ਼ਾ ਹੈ । ਦਸ ਸਾਲ ਮਿਆਦ ਕਿਸ ਗਲ ਲਈ ਸੀ । ਉਹ ਇਸ ਲਈ ਸੀ ਕਿ ਲੋਕਲ ਬਾਡੀਜ਼ ਇਕ ਰੇਜ਼ੋਲਿਊਸ਼ਨ ਪਾਸ ਕਰਨ ਕਿ ਸਰਕਾਰ ਸਕੂਲ ਲੈ ਲਵੇ । ਜੇ ਉਹ ਇਹ ਰੈਜ਼ੋਲਿਊਸ਼ਨ ਪਾਸ ਨਹੀਂ ਕਰਦੀਆਂ ਤਾਂ ਸਰਕਾਰ ਉਹ ਸਕੂਲ ਆਪਣੇ ਅਧਿਕਾਰ ਵਿਚ ਲੈ ਲਏਗੀ । ਪਰ ਉਹ ਕੇਵਲ ਦਸ ਸਾਲ ਤਕ ਹੀ ਆਪਣੇ ਕਬਜ਼ੇ ਵਿਚ ਰਖ ਸਕੇਗੀ । 30 ਸਤੰਬਰ ਨੂੰ 10 ਸਾਲ ਦਾ ਵਕਫ਼ਾ ਪੂਰਾ ਹੋ ਗਿਆ ਤਾਂ ਉਸ ਦਾ ਮਤਲਬ ਸੀ ਕਿ ਉਹ ਸਕੂਲ ਆਪਣੇ ਆਪ ਉਨ੍ਹਾਂ ਕੋਲ ਟਰਾਂਸਫਰ ਹੋ ਗਏ । ਅੰਦਾਜ਼ਾਂ ਲਗਾਉ ਇਨ੍ਹਾਂ ਨੇ ਇਹ ਵਿਚਾਰ ਨਹੀਂ ਕੀਤਾ ਕਿ ਉਨ੍ਹਾਂ ਸਕੂਲਾਂ ਦਾ ਪ੍ਰਬੰਧ, ਉਨ੍ਹਾਂ ਦੀ ਮੈਨੇਜਮੈਂਟ ਆਟੋਮੈਟੀਕਲੀ ਬਦਲ ਗਿਆ ਹੈ ਉਨ੍ਹਾਂ 4 ਦਿਨਾਂ ਵਿਚ । ਪਰ 4 ਦਿਨਾਂ ਬਾਅਦ ਸਰਦਾਰ ਗੁਰਨਾਮ ਸਿੰਘ ਦੇ ਧਿਆਨ ਵਿਚ ਆਇਆ ਕਿ ਹਾਲੇ ਉਨ੍ਹਾਂ ਨੂੰ ਹੋਰ ਕਬਜ਼ੇ ਵਿਚ ਰਖਣਾ ਹੈ । ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਬੜਾ ਨਾਵਾਜਿਬ ਗਲ ਕੀਤੀ ਕਿ ਇਕ ਮਰੇ ਹੋਏ ਕਾਨੂੰਨ ਨੂੰ ਮਰੇ ਹੋਏ ਐਕਟ ਨੂੰ ਪਿਛੋਂ ਇਕ ਆਰਡੀਨੈਂਸ ਨਾਲ ਜ਼ਿੰਦਗੀ ਦੇਣ ਦੀ ਕੋਸ਼ਿਸ਼ ਕੀਤੀ । ਮੈਂ ਆਪਣੀ ਬਹਿਸ ਨੂੰ ਲੰਬਾ ਨਹੀਂ ਕਰਨਾ ਚਾਹੁੰਦਾ । ਉਥੇ ਸਰਦਾਰ ਗੁਰਨਾਮ ਸਿੰਘ ਬੈਠੇ ਹੁੰਦੇ ਤਾਂ ਮੈਂ ਆਰਗੂਮੈਂਟ ਕਰਦਾ ਪਰ ਹੁਣ ਇਸ ਸਰਕਾਰ ਨੂੰ ਪਹਿਲੀ ਸਰਕਾਰ ਦੇ ਕੰਮਾਂ ਕਰਕੇ ਐਮਬੈਰਸਮੈਂਟ ਵਿਚ ਨਹੀਂ ਪਾਉਣਾ ਚਾਹੁੰਦਾ । (ਹਾਸਾ) ਕੰਮ ਕੀਤੇ ਸਰਦਾਰ ਗੁਰਨਾਮ ਸਿੰਘ ਨੇ ਤੇ ਬਿਪਤਾ ਪਾ ਦੇਈਏ ਸਰਦਾਰ ਲਛਮਣ ਸਿੰਘ ਦੇ ਗਲ, ਮੈਂ ਇਹ ਮੁਨਾਸਬ ਨਹੀਂ ਸਮਝਦਾ । (ਹਾਸਾ, ਸ਼ੋਰ) ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਤੁਹਾਡੇ ਲਈ ਅਜਿਹੀ ਸਿਚੂਏਸ਼ਨ ਪੈਦਾ ਕਰ ਗਏ ਹਨ ਕਿ ਹੁਣ ਤੁਹਾਨੂੰ ਇਸ ਬਿਲ ਰਾਹੀਂ ਇਖਤਿਆਰ ਮਿਲਣੇ ਜ਼ਰੂਰੀ ਹਨ ਪਰ ਮੈਂ ਉਨ੍ਹਾਂ ਨੂੰ ਇਸ ਬਿਲ ਦੇ ਪੇਸ਼ ਹੋਣ ਵਲੇ ਦੀ ਬਹਿਸ ਜ਼ਰੂਰ ਯਾਦ ਕਰਵਾਉਣੀ ਚਾਹੁੰਦਾ ਹਾਂ । ਉਸ ਵੇਲੇ ਵੀ ਇਸ ਹਾਊਸ ਦੀ ਅਤੇ ਬਾਹਰ ਵੀ ਇਕ ਬੜੀ ਮਜ਼ਬੂਤ ਰਾਏ ਇਹ ਸੀ ਕਿ ਲੋਕਲ ਬਾਡੀ ਦੇ

[ਪੰਡਿਤ ਮੋਹਨ ਲਾਲ]

ਸਕੂਲਾਂ ਨੂੰ ਸਰਕਾਰ ਨਾ ਲਵੇ। ਪਰ ਇਸ ਹਾਊਸ ਨੇ ਉਸ ਬਿਲ ਨੂੰ ਮੰਨਜ਼ੂਰੀ ਦੇ ਕੇ ਉਸ ਨੂੰ ਐਕਟ ਬਣਾ ਦਿਤਾ। ਸਿਰਫ਼ 10 ਸਾਲ ਦੀ ਮਿਆਦ ਵਾਜ਼ਿਆ ਤੌਰ ਤੇ ਮੁਕਰਰ ਹੋਈ ਸੀ। ਹੁਣ ਉਸ ਮਿਆਦ ਨੂੰ ਵਧਾਉਣਾ ਮਨਾਸਬ ਨਹੀਂ। ਪਰ ਉਹ ਮਿਆਦ ਸਰਦਾਰ ਗੁਰਨਾਮ ਸਿੰਘ ਦੀ ਅਣਗਹਿਲੀ ਕਰਕੇ ਟਪ ਗਈ। ਮੈਂ ਤੁਹਾਨੂੰ ਅਰਜ਼ ਕਰਾਂਗਾ ਕਿ ਤੁਹਾਨੂੰ ਇਹ ਮਿਆਦ ਜ਼ਰੂਰ ਮਿਲਣੀ ਚਾਹੀਦੀ ਹੈ, ਪਰ ਇਸ ਸਾਲ ਤੋਂ ਬਾਅਦ ਫਿਰ ਤੁਸੀਂ ਕੁਝ ਹੋਰ ਨਾ ਸੋਚਣ ਲਗ ਪੈਣਾ। ਮੈਂ ਅਜ ਵੀ ਇਹ ਫੀਲਿੰਗ ਸਮਝਦਾ ਹਾਂ ਕਿ ਲੋਕਲ ਬਾਡੀਜ਼ ਚਾਹੁੰਦੀਆਂ ਹਨ ਕਿ ਉਨ੍ਹਾਂ ਦੇ ਸਕੂਲ ਉਨ੍ਹਾਂ ਦੇ ਕੰਟਰੋਲ ਵਿਚ ਰਹਿਣ। ਪਬਲਿਕ ਦਾ ਵੀ ਕਾਫ਼ੀ ਹੱਦ ਤਕ ਇਹ ਉਪੀਨੀਅਨ ਹੈ ਤੇ ਮੈਂ ਸਮਝਦਾ ਹਾਂ ਕਿ ਇਸ ਹਾਊਸ ਦੇ ਵੀ ਇਕ ਬੜੇ ਇੰਮਪੋਰਟੈਂਟ ਸੈਕਸ਼ਨ ਦੀ ਇਹ ਉਪੀਨੀਅਨ ਹੋਵੇਗੀ। ਹੁਣ ਇਕ ਸਾਲ ਉਹ ਇਸ ਦਾ ਪ੍ਰਬੰਧ ਕਰਨ ਤੇ ਫਿਰ ਇਕ ਸਾਲ ਬਾਅਦ ਜਿਹੜੀਆਂ ਲੋਕਲ ਬਾਡੀਜ਼ ਆਪੇ ਆਪਣੇ ਸਕੂਲ ਚਲਾਉਣਾ ਚਾਹੁੰਣ, ਉਹ ਉਨ੍ਹਾਂ ਨੂੰ ਵਾਪਸ ਦੇ ਦੇਣੇ ਚਾਹੀਦੇ ਹਨ। ਮੈਨੂੰ ਆਸ ਹੈ ਕਿ ਮੇਰੀ ਇਸ ਰਾਏ ਨੂੰ ਮੁਖ ਰਖਕੇ ਉਹ ਜ਼ਰੂਰ ਇਸ ਹਾਊਸ ਵਿਚ ਗੌਰਮਿੰਟ ਵਲੋਂ ਕਿਸੇ ਰਾਏ ਦਾ ਇਜ਼ਹਾਰ ਕਰਨਗੇ।

**ਸ੍ਰੀ ਸਤਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਜਿਹੜਾ ਮਸਲਾ ਇਸ ਬਿਲ ਦੇ ਰਾਹੀਂ ਇਸ ਹਾਊਸ ਵਿਚ ਪੇਸ਼ ਹੈ, ਉਹ ਬੜਾ ਹੀ ਅਹਿਮ ਮਸਲਾ ਹੈ ਪੰਡਤ ਜੀ ਨੇ ਜੋ ਗੱਲਾਂ ਕਹੀਆਂ ਉਨ੍ਹਾਂ ਵਿਚੋਂ ਬਹੁਤ ਸਾਰੀਆਂ ਨਾਲ ਮੈਂ ਸਹਿਮਤ ਨਹੀਂ ਹਾਂ। ਜਿਸ ਕਾਨੂੰਨ ਦਾ ਜ਼ਿਕਰ ਉਨ੍ਹਾਂ ਨੇ ਕੀਤਾ ਹੈ ਉਹ ਕਾਨੂੰਨ ਪੰਡਤ ਜੀ ਦੀ ਪਾਰਟੀ ਦੀ ਸਰਕਾਰ ਵੇਲੇ ਪਾਸ ਹੋਇਆ ਸੀ। ਉਸ ਕਾਨੂੰਨ ਦੀ ਰਾਹੀਂ ਸਰਕਾਰ ਨੇ ਲੋਕਲ ਬਾਡੀਜ਼ ਨੂੰ ਪੁਛਿਆਂ ਬਗੈਰ, ਕਿਸੇ ਹੋਰ ਦੀ ਰਾਏ ਲਏ ਬਗੈਰ ਆਪਣੇ ਅਫਸਰਾਂ ਨੂੰ ਹੁਕਮ ਦਿਤਾ ਕਿ ਉਹ ਲੋਕਲ ਬਾਡੀਜ਼ ਦੇ ਸਕੂਲਾਂ ਨੂੰ ਆਪਣੇ ਕਬਜ਼ੇ ਵਿਚ ਲੈ ਲੈਣ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਆਪਣੇ ਫਾਜ਼ਲ ਦੋਸਤ ਨੂੰ ਯਾਦ ਦਿਵਾਉਣੀ ਚਾਹੁੰਦਾ ਹਾਂ ਕਿ ਇਹ ਇਕ ਗੈਰ-ਕਾਨੂੰਨੀ ਕਾਰਵਾਈ ਕਰਕੇ ਉਸ ਨੂੰ ਕਾਨੂੰਨੀ ਬਣਾਉਣ ਲਈ ਇਹ ਕਾਨੂੰਨ ਬਣਾਇਆ ਗਿਆ ਸੀ। ਉਸ ਵੇਲੇ ਕਾਂਗਰਸ ਸਰਕਾਰ ਨੇ ਬਗੈਰ ਕਿਸੇ ਅਖਤਿਆਰ ਦੇ ਕਾਨੂੰਨ ਬਣਾਇਆਂ ਆਪਣੇ ਅਫਸਰਾਂ ਨੂੰ ਹੁਕਮ ਕਰ ਦਿਤਾ ਕਿ ਲੋਕਲ ਬਾਡੀਜ਼ ਦੇ ਸਕੂਲ 1 ਸਤੰਬਰ 1957 ਤੋਂ ਸਰਕਾਰੀ ਹੋਣਗੇ। ਇਸ ਹੁਕਮ ਦੇ ਖਿਲਾਫ਼ ਕਈ ਕਮੇਟੀਆਂ ਨੇ ਹਾਈ ਕੋਰਟ ਵਿਚ ਰਿਟ ਕਰ ਦਿਤੀ। ਉਸ ਸ਼ਿਕੰਜੇ ਵਿਚੋਂ ਨਿਕਲਣ ਲਈ ਇਹ ਕਾਨੂੰਨ 2 ਸਾਲ ਬਾਅਦ ਅਸੈਂਬਲੀ ਵਿਚ ਪਾਸ ਕੀਤਾ ਗਿਆ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਇਨ੍ਹਾਂ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਕਾਨੂੰਨ ਵਿਚ ਇਹ ਗਲ ਆਖੀ ਗਈ ਸੀ ਕਿ ਲੋਕਲ ਕਮੇਟੀ ਰੈਜ਼ੋਲਿਊਸ਼ਨ ਪਾਸ ਕਰੇ। ਪਰ ਕਈ ਕਮੇਟੀਆਂ ਨੇ ਇਸ ਗਲ ਤੋਂ ਇਨਕਾਰ ਕਰ ਦਿਤਾ ਤਾਂ ਸਰਕਾਰ ਨੇ ਇਕ ਹੋਰ ਗੈਰ-ਕਾਨੂੰਨੀ ਨੂੰ ਦੂਰ ਕਰਨ ਵਾਸਤੇ ਇਕ ਹੋਰ ਤਰਮੀਮ ਲਿਆਂਦੀ। ਉਸ ਤਰਮੀਮ ਰਾਹੀਂ ਗੌਰਮਿੰਟ ਨੂੰ ਅਧਿਕਾਰ ਦਿਤਾ ਗਿਆ ਕਿ ਉਹ ਜਬਰੋ-ਜਬਰੀ ਵੀ ਸਕੂਲ ਆਪਣੇ ਅਧਿਕਾਰ ਵਿਚ ਲੈ ਸਕਦੀ ਹੈ ਪੰਡਤ ਜੀ ਨੂੰ ਯਾਦ ਹੋਵੇਗਾ ਕਿ ਮੈਂ ਵੀ ਉਸ ਵੇਲੇ ਇਕ ਕਮੇਟੀ ਦਾ ਪ੍ਰਧਾਨ ਸਾਂ। ਸਾਰੇ ਪੰਜਾਬ ਵਿਚ ਕਾਫ਼ੀ ਬਹਿਸ ਮੁਬਾਹਿਸਾ ਹੋਇਆ। ਉਸ ਵੇਲੇ ਇਕ ਇਖਲਾਕੀ ਸਵਾਲ ਇਹ ਪੈਦਾ ਹੋਇਆ ਸੀ ਕਿ ਜੇ ਸਰਕਾਰ ਉਨ੍ਹਾਂ ਸਕੂਲਾਂ ਨੂੰ ਸਰਕਾਰੀ

ਕਰ ਲਏ ਤਾਂ ਉਨ੍ਹਾਂ ਨੂੰ ਚਲਾਏ। ਸਾਡੀ ਕਮੇਟੀ ਨੇ ਫੈਸਲਾ ਕੀਤਾ ਸੀ ਕਿ ਸਕੂਲ ਵਾਪਸ ਨਹੀਂ ਮੰਗਾਂਗੇ। ਇਹ ਤਾਂ ਦੁਨੀਆਂ ਵਿਚ ਸੁਣਿਆ ਸੀ ਕਿ ਇਕ ਛੋਟੀ ਜਿਹੀ ਕਮੇਟੀ ਜਿਸ ਦੀ ਆਮਦਨ ਦੇ ਜ਼ਰਾਏ ਘਟ ਹਨ ਸਰਕਾਰ ਕੋਲੋਂ ਗਰਾਂਟ ਮੰਗਦੀ ਹੈ। ਪਰ ਇਹ ਗਲ ਨਹੀਂ ਸੀ ਸੁਣੀ ਕਿ ਸਰਕਾਰ ਕਿਸੇ ਜ਼ਿਲਾ ਪਰਿਸ਼ਦ, ਮਿਉਨਿਸਪਲ ਕਮੇਟੀ ਜਾਂ ਬਲਾਕ ਸੰਮਤੀ ਦੇ ਸਕੂਲ ਲੈ ਕੇ ਕਹੇ ਕਿ ਸਰਕਾਰ ਇਨ੍ਹਾਂ ਸਕੂਲਾਂ ਨੂੰ ਚਲਾ ਨਹੀਂ ਸਕਦੀ ਜੇ ਤੁਸੀਂ ਫੰਡਜ਼ ਨਾ ਦਿਉਗੇ। ਤੁਹਾਡੀ ਮਾਰਫਤ. ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਕਈ ਕਮੇਟੀਆਂ ਨੂੰ ਸਰਕਾਰ ਨੇ ਪੈਸਾ ਨਾ ਦੇਣ ਦਾ ਫੈਸਲਾ ਕੀਤਾ ਸੀ।

ਬਾਕੀ ਰਹੀ ਆਰਡੀਨੈਂਸ ਦੀ ਗਲ। 10 ਸਾਲ ਦੀ ਮਿਆਦ ਪੰਡਤ ਜੀ ਨੇ ਇਸ ਲਈ ਨਹੀਂ ਸੀ ਰਖੀ ਕਿ ਉਸ ਤੋਂ ਬਾਅਦ ਇਹ ਸਕੂਲ ਕਮੇਟੀਆਂ ਨੂੰ ਮਿਲ ਜਾਣਗੇ। ਉਸ ਦੀ ਵਜ੍ਹਾ ਹੋਰ ਸੀ। ਤੇ ਉਹ ਵਜ੍ਹਾ ਇਹ ਸੀ ਕਿ ਸਰਕਾਰ ਨੇ 10 ਸਾਲ ਕਰਕੇ ਜੋ ਵਧੀਕੀ ਕੀਤੀ ਸੀ ਉਹ ਵਧੀਕੀ ਮੁਸਤਕਿਲ ਤੌਰ ਤੇ ਸਕੂਲ ਲੈ ਕੇ ਨਹੀਂ ਸੀ ਕਰ ਸਕਦੀ। ਜੇ ਸਰਕਾਰ ਮੁਸਤਕਿਲ ਤੌਰ ਤੇ ਇਹ ਸਕੂਲ ਆਪਣੇ ਕਬਜ਼ੇ ਵਿਚ ਲਵੇ ਤਾਂ ਸਰਕਾਰ ਨੂੰ ਬਿਲਡਿੰਗ, ਫਰਨੀਚਰ ਅਤੇ ਹੋਰ ਸਮਾਨ ਜੋ ਕਮੇਟੀਆਂ ਨੇ ਆਪਣੇ ਫੰਡਜ਼ ਵਿਚੋਂ ਲਿਆ ਹੈ ਸਰਕਾਰ ਨੂੰ ਉਸ ਦਾ ਮੁਆਵਜ਼ਾ ਦੇਣਾ ਪੈਂਦਾ ਸੀ। 10 ਸਾਲ ਦੀ ਮਿਆਦ ਇਸ ਲਈ ਦਿਤੀ ਗਈ ਕਿ ਕਾਂਗਰਸ ਸਰਕਾਰ ਬੜੀ ਨਿਕੰਮੀ ਹੈ। ਉਸ ਨੂੰ 10 ਸਾਲਾਂ ਵਿਚ ਮਨ ਬਣਾ ਲੈਣ ਦਿਉ ਕਿ ਇਹ ਸਕੂਲ ਮੁਸਤਕਿਲ ਤੌਰ ਤੇ ਮੁਆਵਜ਼ਾ ਦੇ ਕੇ ਲੈ ਲੈਣੇ ਹਨ ਜਾਂ ਕਮੇਟੀਆਂ ਨੂੰ ਵਾਪਸ ਦੇ ਦੇਣੇ ਹਨ। ਜੇ ਉਹ ਕਮੇਟੀਆਂ ਨੂੰ ਵਾਪਿਸ ਦੇਣੇ ਹਨ ਤੇ ਉਹ 10 ਸਾਲ ਦਾ ਲੰਬਾ ਵਕਫਾ ਇਸ ਕਾਂਗਰਸ ਦੀ ਸਰਕਾਰ ਨੂੰ ਇਸ ਕਰਕੇ ਦਿੱਤਾ ਸੀ ਅਸੈਂਬਲੀ ਨੇ, ਡਿਪਟੀ ਸਪੀਕਰ ਸਾਹਿਬ, ਕਿ ਜਿਸ ਵੇਲੇ ਕਮੇਟੀਆਂ ਨੂੰ ਇਹ ਸਕੂਲ ਵਾਪਸ ਹੋਏ, ਉਦੋਂ ਕੋਈ ਗਰੇਡ ਹੋਰ ਹੋਣਗੇ। ਜਦੋਂ ਕਮੇਟੀਆਂ ਅੱਗੇ ਚਲਾਉਂਦੀਆਂ ਸਨ ਉਦੋਂ ਕੋਈ ਗਰੇਡ ਹੋਰ ਸਨ, ਜਦੋਂ ਕਮੇਟੀਆਂ ਪਹਿਲਾਂ 1957 ਵਿਚ ਸਕੂਲ ਚਲਾਉਂਦੀਆਂ ਸਨ ਉਦੋਂ ਫੀਸਾਂ ਲੈਂਦੀਆਂ ਸਨ, ਬਾਅਦ ਵਿਚ ਗੌਰਮਿੰਟ ਨੇ ਫੈਸਲਾ ਕੀਤਾ ਕਿ ਸਰਕਾਰੀ ਸਕੂਲਾਂ ਵਿਚ ਫੀਸਾਂ ਨਹੀ ਲੱਗਣਗੀਆਂ। ਇਸ ਕਰਕੇ ਜਦੋਂ 10 ਸਾਲ ਲੰਘ ਜਾਣ ਤੇ ਜੇ ਸਕੂਲ ਮੁੜਕੇ ਕਮੇਟੀਆਂ ਨੂੰ ਵਾਪਸ ਦੇਣੇ ਹੋਣ ਸਰਕਾਰ ਨੇ ਤਾਂ ਸਰਕਾਰ ਇਸ ਗਲ ਦਾ ਕੀ ਪ੍ਰਬੰਧ ਕਰੇ ਕਿ ਉਹ ਕਮੇਟੀਆਂ ਕੋਲ ਸਕੂਲ ਚਲਾਉਣ ਦੇ ਲਈ ਪੈਸਾ ਹੋਵੇ ਟੀਚਰਾਂ ਨੂੰ ਪੂਰੀਆਂ ਤਨਖਾਹਾਂ ਦੇਣ ਲਈ ਪੈਸਾ ਹੋਵੇ। ਉਨ੍ਹਾਂ ਸਕੂਲਾਂ ਨੇ ਬਗੈਰ ਫੀਸਾਂ ਤੋਂ ਮੁੜਕੇ ਚਲਣਾ ਹੈ। ਜਦੋਂ ਸਰਦਾਰ ਗੁਰਨਾਮ ਸਿੰਘ ਦੀ ਚੀਫ ਮਨਿਸਟਰ ਸਨ, ਅਸੀਂ ਵੇਖ ਕੇ ਬੜੇ ਹੈਰਾਨ ਹੋਏ ਕਿ 10 ਸਾਲਾਂ ਦੀ ਮੋਹਲਤ ਜਿਸ ਸਰਕਾਰ ਨੂੰ ਅਸੈਂਬਲੀ ਨੇ ਦਿਤੀ ਸੀ, ਉਨ੍ਹਾਂ ਨੇ 10 ਸਾਲਾਂ ਦੇ ਵਿਚ ਇਸ ਸਵਾਲ ਤੇ ਕੋਈ ਰਤੀ ਭਰ ਵਿਚਾਰ ਨਹੀਂ ਕੀਤਾ। ਕੋਈ ਹੋਰ ਹੀ ਕੰਮ ਕਰਦੇ ਰਹੇ ਨੇ। 10 ਸਾਲ ਦੇ ਬਾਅਦ ਪੰਜਾਬ ਦੀ ਕਾਂਗਰਸ ਦੀ ਸਰਕਾਰ ਇਹ ਕੋਈ ਸਿੱਟਾ ਕੱਢਕੇ ਨਹੀਂ ਸੀ ਗਈ। ਜਦੋਂ 31 ਮਾਰਚ 1967 ਨੂੰ ਇਸ ਸਾਲ ਨੇ ਮੁਕਣਾ ਸੀ, ਸਤੰਬਰ ਦੇ ਕੁਝ ਉਤਲੇ ਮਹੀਨੇ ਸਨ ਕਿ ਇਹ ਸਕੂਲ ਕਮੇਟੀਆਂ ਨੂੰ ਮਾਲੀ ਜ਼ਰਾਏ ਦਿੱਤੇ ਨੇ ਕਿ ਉਹ ਇਨ੍ਹਾਂ ਸਕੂਲਾਂ ਨੂੰ ਚਲਾਉਣ ਦੇ ਕਾਬਲ ਹੋਣਗੀਆਂ, ਜਿਥੇ ਸਕੂਲ ਅੱਜ ਇਹ ਖੜੇ ਹਨ ਬਗੈਰ ਫੀਸ। ਜਿਹੜੇ ਅੱਜ ਗਰੇਡ ਨੇ ਵਗੈਰਾ, ਵਗੈਰਾ, ਜਾਂ ਸਰਕਾਰ ਨੇ ਮੁਸਤਕਿਲ

[ਸ੍ਰੀ ਸੱਤਪਾਲ ਡਾਂਗ]

ਤੌਰ ਤੇ ਇਹ ਸਕੂਲ ਲੈ ਲੈਣੇ ਹਨ ਔਰ ਕਮੇਟੀਆਂ ਨੂੰ ਜਾਇਦਾਦ ਦਾ ਪੈਸਾ ਦੇਣਾ ਹੈ ਆਦਿ। ਮਨਿਸਟਰੀ ਬਣ ਗਈ ਨਵੀਂ। ਇਹ ਮਨਿਸਟਰੀ ਅਗਰ ਇਹ ਆਰਡੀਨੈਂਸ ਕਰਨ ਤੇ ਮਜਬੂਰ ਹੋਈ ਡਿਪਟੀ ਸਪੀਕਰ ਸਾਹਿਬ ਤਾਂ ਇਸ ਮਨਿਸਟਰੀ ਦਾ ਕਸੂਰ ਨਹੀਂ। ਅਗਰ ਇਸ ਆਰਡੀਨੈਂਸ ਲਈ ਕਿਸੇ ਨੂੰ ਕਸੂਰਵਾਰ ਠਹਿਰਾਉਣਾ ਹੈ, ਤੇ ਮੇਰੇ ਮੋਹਤਰਿਮ ਦੋਸਤ ਪੰਡਤ ਮੋਹਨ ਲਾਲ ਦੀ ਸਰਕਾਰ ਕਾਂਗਰਸ ਸਰਕਾਰ ਜਿਸ ਨੇ 10 ਸਾਲ ਇਸ ਗੱਲ ਦੇ ਉਤੇ ਕੋਈ ਮਨ ਨਾ ਬਣਾਇਆ (ਥੰਪਿੰਗ) ਕਿ ਜਦੋਂ 10 ਸਾਲ ਮੁਕ ਜਾਣਗੇ ਫਿਰ ਇਨ੍ਹਾਂ ਸਕੂਲਾਂ ਦਾ ਕੀ ਕਰਨਾ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ, ਜ਼ਿਮੇਵਾਰੀ ਨਾਲ ਕਹਿੰਦਾ ਹਾਂ ਕਿ ਪੰਡਿਤ ਮੋਹਨ ਲਾਲ ਜ ਜਿਹੜੇ ਇਸ ਸਰਕਾਰ ਨੂੰ ਚਲਾਉਂਦੇ ਨੇ, ਅੱਜ ਦੱਸ ਦੇਣ ਕੀ ਚਾਹੁੰਦੇ ਹਨ ਕਿ ਸਕੂਲ ਵਾਪਿਸ ਹੋਣ। ਉਨ੍ਹਾਂ ਬੜੀ ਪੋਲੀ ਜਿਹੀ ਗਲ ਕਹਿ ਦਿੱਤੀ, ਡਿਪਟੀ ਸਪੀਕਰ ਸਾਹਿਬ, ਕਿ ਸਕੂਲ ਕਮੇਟੀਆਂ ਨੂੰ ਵਾਪਿਸ ਦੇ ਦਿਉ। ਅੱਜ ਇਨ੍ਹਾਂ ਮਿਉਨਿਸਿਪਲ ਕਮੇਟੀਆਂ ਨੂੰ ਵਾਪਸ ਦੇ ਦਿਉ ਕੋਈ ਵੀ ਕਮੇਟੀ ਸਣੇ ਅੰਮ੍ਰਿਤਸਰ ਦੇ ਜਿਹੜੀ ਸਾਰੀਆਂ ਕਮੇਟੀਆਂ ਨਾਲੋਂ ਵੱਡੀ ਕਮੇਟੀ ਹੈ, ਲੁਧਿਆਣਾ ਦੀ, ਜਲੰਧਰ ਦੀ ਚਾਰ ਦਿਨ ਵੀ ਸਕੂਲ ਨਹੀਂ ਚਲਾ ਸਕਣਗੀਆਂ। ਇਹ ਸਕੂਲ ਫੇਲ੍ਹ ਹੋ ਜਾਣਗੇ। ਇਕ ਐਜੀਟੇਸ਼ਨ ਟੀਚਰਾਂ ਦਾ ਪਰਸੋਂ ਮੁੱਕਿਆ ਹੈ ਇਕ ਨਵਾਂ ਐਜੀਟੇਸ਼ਨ ਸ਼ੁਰੂ ਹੋ ਜਾਵੇਗਾ ਇਸ ਕਰਕੇ ਜਿਸ ਵੇਲੇ ਸਰਦਾਰ ਗੁਰਨਾਮ ਸਿੰਘ ਹੋਰਾਂ ਦੀ ਮਨਿਸਟਰੀ ਬਣੀ ਸੀ, ਇਹ ਇਕ ਬੜਾ ਅਹਿਮ ਸਵਾਲ ਸੀ। ਸਾਡੀ ਇਕ ਮੁਸੀਬਤ ਹੋਰ ਵੀ ਸੀ, ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਐਜੂਕੇਸ਼ਨ ਦਾ ਕੰਮ ਘੱਟ ਕਰਦੇ ਸਨ। ਜ਼ਿਆਦਾ ਕੰਮ ਉਹ ਨਵੀਂ ਪਾਰਟੀ ਬਨਾਉਣ ਦਾ ਕਰਦੇ ਸਨ। (ਥੰਪਿੰਗ) ਉਹ 30 ਦਿਨ ਇਸੀ ਕੰਮ ਨੂੰ ਲੱਗੇ ਰਹਿੰਦੇ ਸਨ। ਇਸ ਕਰਕੇ 30 ਸਤੰਬਰ ਵੀ ਲੰਘ ਗਈ। ਚਾਰ ਦਿਨ ਉਤੇ ਟੱਪ ਗਏ। ਫਿਰ ਸਾਡੇ ਕੋਲ ਇਕੋ ਹੀ ਰਸਤਾ ਸੀ ਕਿਸ ਆਰਡੀਨੈਂਸ ਕਰੀਏ। ਜੇ ਆਰਡੀਨੈਂਸ ਨਾ ਹੋਵੇ ਤਾਂ ਇਹ ਸਕੂਲ ਆਪਣੇ ਆਪ ਕਮੇਟੀਆਂ ਕੋਲ ਜਾਂਦੇ ਹਨ। ਪੰਜਾਬ ਦੀ ਸਾਰੀ ਐਜੂਕੇਸ਼ਨ ਤਹਿਸ ਨਹਿਸ ਹੋ ਜਾਂਦੀ ਹੈ। ਨਵੇਂ ਐਜੀਟੇਸ਼ਨ ਸ਼ੁਰੂ ਹੋ ਜਾਂਦੇ ਹਨ। ਟੀਚਰਾਂ ਨੂੰ ਤਨਖਾਹਾਂ ਨਹੀਂ ਮਿਲਦੀਆਂ। ਬੱਚਿਆਂ ਦ ਪੜ੍ਹਾਈ ਨਹੀਂ ਹੁੰਦੀ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਫ਼ਾਜ਼ਿਲ ਦੋਸਤ ਨੂੰ ਦੱਸਦਾ ਪਿਆ ਹਾਂ ਕਿ ਇਨ੍ਹਾਂ ਦੀ ਨਾ ਅਹਿਲੀਅਤ ਕਰਕੇ ਇਹ ਦੂਜੇ ਕੰਮਾਂ ਦੀ ਮਸਰੂਫੀਅਤ ਲਏ ਔਰ ਸਾਡੇ ਜਿਹੜੇ ਐਜੂਕੇਸ਼ਨ ਮਨਿਸਟਰ ਸਾਹਿਬ ਸਨ, ਇਹ ਕਿਉਂਕਿ ਦੂਜੀ ਜਨਤਾ ਪਾਰਟੀ ਬਨਾਉਣ ਵਿਚ ਲੱਗੇ ਰਹਿੰਦੇ ਸਨ, ਤੇ ਐਜੂਕੇਸ਼ਨ ਦਾ ਕੰਮ ਘੱਟ ਕਰਦੇ ਸਨ, ਸਰਦਾਰ ਗੁਰਨਾਮ ਸਿੰਘ ਜੀ ਹੋਰਾਂ ਨੂੰ ਇਹ ਆਰਡੀਨੈਂਸ ਕਰਨਾ ਪਿਆ। ਮੈਂ ਹੁਣ ਵੀ ਡਿਪਟੀ ਸਪੀਕਰ ਸਾਹਿਬ ਬੜੀ ਸੰਜੀਦਗੀ ਦੇ ਨਾਲ ਆਖਿਰ ਵਿਚ ਕਹਿਣਾ ਚਾਹਵਾਂਗਾ ਕਿ ਮਾਮਲਾ ਬੜਾ ਸੰਜੀਦਾ ਹੈ। ਕਿਉਂਕਿ ਇਕ ਸਾਲ ਦਾ ਆਰਡੀਨੈਂਸ ਕੀਤਾ ਗਿਆ ਹੈ। ਇਨ੍ਹਾਂ ਨੇ 10 ਸਾਲ ਦੀ ਮਿਆਦ ਲਈ ਸੀ। ਅਸੀਂ ਉਸ ਆਰਡੀਨੈਂਸ ਵਿਚ 10 ਸਾਲ ਨਹੀਂ ਮਿਆਦ ਮੰਗੀ। ਇਕ ਸਾਲ ਮੰਗੀ ਸਿਰਫ ਇਸ ਕਰਕੇ ਕਿ ਜਿਹੜਾ ਕੰਮ ਇਨ੍ਹਾਂ 10 ਸਾਲ ਵਿਚ ਨਹੀਂ ਕੀਤਾ ਇਕ ਸਾਲ ਦੇ ਵਿਚ ਉਸਦਾ ਆਖਰੀ ਫੈਸਲਾ ਹੋ ਜਾਣਾ ਚਾਹੀਦਾ ਹੈ ਔਰ ਮੈਂ ਹੁਣ ਦੀ ਸਰਕਾਰ ਨੂੰ ਵੀ ਇਹ ਕਹਾਂਗਾ ਕਿ ਇਹ ਸੰਜੀਦਾ ਸਵਾਲ ਹੈ। ਇਸ ਦੇ ਉਤੇ

ਫੈਸਲਾ ਹੋਣਾ ਚਾਹੀਦਾ ਹੈ ਕਿ ਕੀ ਸਰਕਾਰ ਨੂੰ ਇਹ ਸਕੂਲ ਆਪ ਲੈ ਲੈਣੇ ਹਨ ਜਾਂ ਕਮੇਟੀਆਂ ਨੂੰ ਵਾਪਿਸ ਦੇਣੇ ਹਨ। ਅਗਰ ਕਮੇਟੀਆਂ ਨੂੰ ਵਾਪਸ ਦੇਣੇ ਹਨ ਤਾਂ ਮੈਂ ਡਿਪਟੀ ਸਪੀਕਰ ਸਾਹਿਬ, ਬੜੀ ਸਪਸ਼ਟ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿੰਨਾ ਚਿਰ ਮਿਊਨਿਸਿਪਲ ਕਮੇਟੀਆਂ ਦੇ ਜਿਹੜੇ ਅਜ ਦੇ ਜ਼ਰਾਏ ਨੇ ਇਨ੍ਹਾਂ ਜ਼ਰਾਇਆਂ ਦੇ ਵਿਚ ਇਹ ਸਕੂਲ ਅਗਰ ਕਮੇਟੀਅ ਨੂੰ ਵਾਪਿਸ ਦਿੱਤੇ ਜਾਣ, ਮੈਂ ਹੱਕ ਵਿਚ ਹਾਂ। ਲੇਕਿਨ ਇਨ੍ਹਾਂ ਜ਼ਰਾਇਆਂ ਦੇ ਨਾਲ ਕੋਈ ਕਮੇਟੀ ਸਕੂਲ ਨਹੀਂ ਚਲਾ ਸਕੇਗੀ। ਸਾਰੀ ਐਜੂਕੇਸ਼ਨ ਤਬਾਹ ਹੋ ਜਾਵੇਗੀ। ਇਸ ਕਰਕੇ ਅਗਰ ਇਹ ਸਕੂਲ ਕਮੇਟੀਆਂ ਨੂੰ ਵਾਪਿਸ ਦੇਣੇ ਹਨ, ਇਸ ਸਾਲ ਦੇ ਵਿਚ ਜਿਹੜਾ ਇਸ ਆਰਡੀਨੈਂਸ ਦੇ ਰਾਹੀਂ ਸਰਕਾਰ ਨੇ ਲਿਆ ਹੈ, ਅੱਜ ਦੀ ਸਰਕਾਰ ਇਸ ਗੱਲ ਦਾ ਫੈਸਲਾ ਕਰੇ ਕਿ ਕਮੇਟੀਆਂ ਨੂੰ ਹੋਰ ਕਿਹੜੇ ਮਾਲੀ ਜ਼ਰਾਏ ਦੇਣੇ ਹਨ। ਇਸ ਗੱਲ ਦੀ ਗਰੰਟੀ ਕਰਨ ਦੇ ਲਈ ਕਿ ਜਿਹੜੇ ਕਮੇਟੀਆਂ ਦੇ ਸਕੂਲ ਹੋਣਗੇ, ਉਨ੍ਹਾਂ ਨੂੰ ਸਰਕਾਰੀ ਸਕੂਲਾਂ ਦੇ ਮੁਤਾਬਿਕ ਉਨ੍ਹਾਂ ਦੇ ਟੀਚਰਾਂ ਨੂੰ ਉਹੋ ਗ੍ਰੇਡ ਮਿਲਣਗੇ। ਅਗਰ ਸਰਕਾਰੀ ਸਕੂਲਾਂ ਵਿਚ ਫੀਸਾਂ ਨਹੀਂ ਹੋਣਗੀਆਂ ਤਾਂ ਮਿਊਂਸੀਪਲ ਸਕੂਲਾਂ ਦੇ ਵਿਚ ਵੀ ਫੀਸਾਂ ਨਹੀਂ ਹੋਣਗੀਆਂ। ਔਰ ਅਗਰ ਸਰਕਾਰ ਇਹ ਗੱਲ ਨਹੀਂ ਕਰ ਸਕਦੀ, ਕਮੇਟੀਆਂ ਨੂੰ ਏਨੇ ਜ਼ਰਾਏ ਹੋਰ ਨਹੀਂ ਦੇ ਸਕਦੀ ਤਾਂ ਇਸ ਸਾਲ ਦੇ ਵਿਚ ਡਿਪਟੀ ਸਪੀਕਰ ਸਾਹਿਬ ਇਹ ਫੈਸਲਾ ਹੋ ਜਾਣਾ ਚਾਹੀਦਾ ਹੈ ਕਿ ਇਹ ਸਕੂਲ ਸਰਕਾਰੀ ਹੋਣਗੇ ਤੇ ਇਕ ਸਾਲ ਦੀ ਮਿਆਦ ਬਾਅਦ ਸਰਕਾਰ ਇਨ੍ਹਾਂ ਸਕੂਲਾਂ ਨੂੰ ਮੁਸਤਕਿਲ ਤੌਰ ਦੇ ਉਤੇ ਆਪ ਲੈ ਲਵੇਗੀ। ਮੈਂ ਤੁਹਾਡੇ ਰਾਹੀਂ ਪੰਡਤ ਮੋਹਨ ਲਾਲ ਜੀ ਨੂੰ ਪ੍ਰਾਰਥਨਾ ਕਰਾਂਗਾ ਕਿ ਜਿਹੜੀਆਂ ਉਹ ਗੱਲਾਂ ਕਰਦੇ ਹਨ ਕਿ ਕਮੇਟੀਆਂ ਬਹੁਤੀਆਂ ਚਾਹੁੰਦੀਆਂ ਹਨ, ਉਹ ਅੱਜ ਠੀਕ ਨਹੀਂ। ਜਦੋਂ ਸਰਕਾਰ ਨੇ ਸਕੂਲ ਸਰਕਾਰੀ ਕੀਤੇ ਸਨ, ਬਹੁਤੀਆਂ ਕਮੇਟੀਆਂ ਇਸ ਦੇ ਖਿਲਾਫ ਸਨ। ਸਿਰਫ ਮੇਰੀ ਇਕ ਕਮੇਟੀ ਸੀ ਜਿਹੜੀ ਕਹਿੰਦੀ ਸੀ ਕਿ ਸਰਕਾਰ ਨੂੰ ਲੈ ਲੇਣ ਦਿਉ। ਲੇਕਿਨ ਅੱਜ ਇਕ ਕਮੇਟੀ ਸਾਰੇ ਪੰਜਾਬ ਦੇ ਵਿਚ ਪੰਡਤ ਜੀ ਨੂੰ ਨਹੀਂ ਲਭੇਗੀ ਡਿਪਟੀ ਸਪੀਕਰ ਸਾਹਿਬ, ਜਿਹੜੀ ਇਹ ਸਕੂਲ ਵਾਪਿਸ ਮੰਗੇਗੀ। ਇਸ ਕਰਕੇ ਨਹੀਂ ਮੰਗਦੀ ਕਿਉਂਕਿ ਉਨ੍ਹਾਂ ਪਾਸ ਸਕੂਲ ਚਲਾਉਣ ਲਈ ਮਾਲੀ ਜ਼ਰਾਏ ਨਹੀਂ। ਇਸ ਕਰਕੇ ਸਵਾਲ ਏਨਾ ਆਸਾਨ ਨਹੀਂ ਕਿ 10 ਸਾਲ ਲੰਘ ਗਏ ਤੇ ਹੁਣ ਕਮੇਟੀਆਂ ਨੂੰ ਸਕੂਲ ਵਾਪਿਸ ਦੇ ਦਿਉ। ਆਰਡੀਨੈਂਸ ਕੀਤਾ ਹੀ ਕਿਉਂ। ਜੇ ਅਸੀਂ ਆਰਡੀਨੈਂਸ ਨਾ ਕਰਦੇ ਤਾਂ ਸਕੂਲ ਕਮੇਟੀਆਂ ਨੂੰ ਵਾਪਿਸ ਹੋ ਜਾਂਦੇ। ਸਕੂਲ ਕਿਸੇ ਨੇ ਚਲਾਣਾ ਕੋਈ ਨਹੀਂ ਸੀ। ਐਜੂਕੇਸ਼ਨ ਜਿਹੜੀ ਸੀ ਉਹ ਸਾਰੀ ਖਤਮ ਹੋ ਜਾਣੀ ਸੀ। ਇਸ ਕਰਕੇ ਡਿਪਟੀ ਸਪੀਕਰ ਸਾਹਿਬ ਇਕ ਸਾਲ ਦੀ ਮਿਆਦ ਲਈ ਉਹ ਇਸ ਬਿੱਲ ਦੇ ਰਾਹੀਂ ਵੀ ਲੈਣਾ ਚਾਹੁੰਦੇ ਨੇ। ਪੰਡਤ ਹੋਰਾਂ ਨੇ ਸਿਰਫ ਮੁਖ਼ਾਲਫਤ ਦੀ ਖਾਤਰ ਮੁਖਾਲਫਤ ਕੀਤੀ ਹੈ। ਕਹਿ ਜੁ ਦਿਤਾ ਕਿ ਜੇ ਸਰਦਾਰ ਗੁਰਨਾਮ ਸਿੰਘ ਹੋਰੀ ਉਥੇ ਹੁੰਦੇ ਫਿਰ ਮੈਂ ਬੜੀ ਡਟਵੀਂ ਮੁਖਾਲਫਤ ਕਰਨੀ ਸੀ, ਚੂੰਕਿ ਉਥੇ ਹੁਣ ਸਰਦਾਰ ਲਛਮਣ ਸਿੰਘ ਗਿਲ ਨੇ ਉਹ ਮੇਰੇ ਭਰਾ ਹੀ ਨੇ। ਇਨ੍ਹਾਂ ਨੂੰ ਪਿਛੋਂ ਚਲਾਉਂਦਾ ਹੀ ਮੈਂ ਹਾਂ। ਇਹ ਮੇਰੇ ਕਹਿਣ ਤੇ ਹੀ ਚਲਦੇ ਨੇ ਪੰਜਾਬ ਦੀ ਜਨਤਾ ਦੇ ਕਹਿਣ ਤੇ ਨਹੀਂ। ਕਾਂਗਰਸ ਦੇ ਕਹਿਣ ਤੇ ਚਲਦੇ ਨੇ। ਜਿਸ ਕਾਂਗਰਸ ਨੂੰ ਪਿਛਲੀਆਂ ਚੋਣਾਂ ਵਿਚ ਲੋਕਾਂ ਨੇ ਸਿਰਫ 100 ਵਿਚੋਂ 37 ਵੋਟਾਂ ਦਿੱਤੀਆਂ, ਇਸ ਕਰਕੇ ਜਿਸ ਗੱਲ ਦੀ ਉਨ੍ਹਾਂ ਨੇ ਮੁਖਾਲਫਤ

[ਸ਼੍ਰੀ ਸੱਤਪਾਲ ਡਾਂਗ]

ਕਰਨੀ ਸੀ । ਜੇ ਸਰਦਾਰ ਗੁਰਨਾਮ ਸਿੰਘ ਹੋਰੀਂ ਉਥੇ ਹੁੰਦੇ (ਸ਼ੋਰ) (ਲੈਫਟੀਨੈਂਟ ਭਾਗ ਸਿੰਘ ਵਲੋਂ ਵਿਘਨ)

**ਲੈਫਟੀਨੈਂਟ ਭਾਗ ਸਿੰਘ :-** ਪੁਆਇੰਟ ਆਫ ਆਰਡਰ ਸਰ । ਡਿਪਟੀ ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਇਕ ਨਿਕੀ ਜਿਹੀ ਗੱਲ ਪੁਛਣੀ ਚਾਹੁੰਦਾ ਹਾਂ । ਕਾਂਗਰਸ ਨੂੰ ਤਾਂ 37 ਪੁਆਇੰਟ ਕੁਝ ਵੋਟਾਂ ਮਿਲੀਆਂ ਪਰ ਡਾਂਗ ਸਾਹਿਬ ਨੂੰ ਕਿੰਨੀਆਂ ਮਿਲੀਆਂ, ਉਹ ਵੀ ਜਰਾ ਦੱਸ ਦੇਣ(ਸ਼ੋਰ) ।

**ਸ਼੍ਰੀ ਸਤਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਸਮਝਾ ਦਿਉ ਕਿ ਪੁਆਇੰਟ ਆਫ਼ ਆਰਡਰ ਕੀ ਹੁੰਦਾ ਹੈ । 37% ਵੋਟਾਂ ਲੈ ਕੇ ਵੀ 20 ਸਾਲ ਰਾਜ ਕਰਕੇ ਵੀ ਪੁਆਇੰਟ ਆਫ ਆਰਡਰ ਕੀ ਹੁੰਦਾ ਹੈ, ਇਨ੍ਹਾਂ ਨੂੰ ਹਾਲਾਂ ਨਹੀਂ ਪਤਾ । ਇਨ੍ਹਾਂ ਨੂੰ ਜ਼ਰੂਰ ਸਮਝ ਦਿਉ । ਬਾਕੀ ਇਨ੍ਹਾਂ ਨੂੰ 37% ਵੋਟਾਂ ਮਿਲੀਆਂ ਹਨ, ਉਸ ਪਾਰਟੀ ਨੂੰ ਜਿਹੜੀ ਪਾਰਟੀ ਕਹਿੰਦੀ ਸੀ ਕਿ ਉਨ੍ਹਾਂ ਦੇ ਇਲਾਵਾ ਪੰਜਾਬ ਵਿਚ ਕੋਈ ਰਾਜ ਨਹੀਂ ਕਰ ਸਕਦਾ । 37% ਵੋਟਾਂ ਮਿਲੀਆਂ, ਉਹ ਵੋਟਾਂ ਵੀ ਪਾ ਕੇ ਚੰਦੇ ਦੇ ਜ਼ੋਰ ਨਾਲ, ਓਹ ਵੋਟਾਂ ਵੀ ਪਾ ਕੇ ਜਿਹੜੀਆਂ ਪੰਜ ਹਜ਼ਾਰ ਜਾਲੀ ਵੋਟਾਂ ਬਣਾਈਆਂ ਗਈਆਂ ਸਨ, ਔਰ ਭੁਗਤਾਈਆਂ ਗਈਆਂ ਸਨ । ਮੈਂ ਇਤਨੀ ਤਫਸੀਲ ਦੇ ਵਿਚ ਨਹੀਂ ਜਾਣਾ ਚਾਹੁੰਦਾ । ਮੈਂ ਅਰਜ਼ ਕਰ ਰਿਹਾ ਹਾਂ ਕਿ ਪੰਡਤ ਮੋਹਨ ਲਾਲ ਜੀ ਮੇਰੇ ਬੜੇ ਫਾਜ਼ਿਲ ਦੋਸਤ ਹਨ । ਉਨ੍ਹਾਂ ਨੇ ਇਕ ਗੱਲ ਕਹੀ, ਮੈਂ ਉਨ੍ਹਾਂ ਨੂੰ ਜ਼ਰੂਰ ਪ੍ਰਾਰਥਨਾ ਕਰਾਂਗਾ ਕਿ ਉਹ ਬੜੀ ਜ਼ਿਮੇਵਾਰੀ ਦੀ ਗੱਲ ਨਹੀਂ ਸੀ । ਜੇ ਗੱਲ ਠੀਕ ਹੈ ਤਾਂ ਠੀਕ ਹੈ । ਇਹ ਗੱਲ ਹੋਈ ਕਿ ਜੇ ਸਰਦਾਰ ਗੁਰਨਾਮ ਸਿੰਘ ਜੀ ਹੋਰੀਂ ਉਥੇ ਬੈਠੇ ਹੋਣ ਤਾਂ ਮੈਂ ਇਸ ਗੱਲ ਦੀ ਬੜੀ ਮੁਖਾਲਫਤ ਕਰੂੰ ਅਤੇ ਜੇ ਸਰਦਾਰ ਲਛਮਣ ਸਿੰਘ ਜੀ ਗਿੱਲ ਬੈਠੇ ਹੋਣ ਤੇ ਮੈਂ ਉਨ੍ਹਾਂ ਦੀ ਹਿਮਾਇਤ ਕਰੂੰ (ਸ਼ੋਰ) (ਥੰਪਿੰਗ) । ਇਹ ਗੱਲ ਡਿਪਟੀ ਸਪੀਕਰ ਸਾਹਿਬ ਸਾਨੂੰ ਸਮਝ ਹੀ ਨਹੀਂ ਆਈ ਨਾ ਹੀ ਕੋਈ ਅਸੂਲ ਹੈ । ਬਦਕਿਸਮਤੀ ਹੈ ਕਿ ਅੱਜ ਇਹ 37% ਵੋਟਾਂ ਲੈ ਕੇ ਖੁਸ਼ ਹਨ । ਅੱਜ ਤੋਂ 20 ਸਾਲ ਜੋ ਕਿ ਕੌਮ ਦੀ ਜ਼ਿੰਦਗੀ ਵਿਚ ਇਕ ਦਿਨ ਤੇ ਰਾਤ ਦੇ ਬਰਾਬਰ ਹੁੰਦੇ, ਇਹ ਕਾਂਗਰਸ 100 ਵਿਚੋਂ 97 ਵੋਟਾਂ ਲੈਂਦੀ ਸੀ, ਅੱਜ 37 ਤੇ ਪਹੁੰਚ ਗਈ ਹੈ । ਜੇ ਹੁਣ ਵੀ ਹੋਸ਼ ਨਾ ਕਰਨਗੇ ਤਾਂ ਅਗਲੀ ਵਾਰੀ 100 ਵਿਚੋਂ 17 ਵੀ ਨਹੀਂ ਲੱਭਣਗੀਆਂ (ਅਪੋਜ਼ੀਸ਼ਨ ਵਲੋਂ ਥੰਪਿੰਗ) । ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਦੂਜਿਆਂ ਦੀ ਨੁਕਤਾਚੀਨੀ ਕਰਨ ਦੀ ਥਾਂ ਠੰਡੇ ਦਿਲ ਨਾਲ ਸੋਚ ਵਿਚਾਰ ਕਰਨ ।

**ਸ੍ਰੀ ਡਿਪਟੀ ਸਪੀਕਰ :-** ਡਾਂਗ ਸਾਹਿਬ ਮੇਰਾ ਖਿਆਲ ਹੈ ਕਿ ਤੁਸੀਂ ਵੋਟਾਂ ਦਾ ਝਗੜਾ ਛੱਡ ਕੇ ਅਸਲੀ ਪੁਆਇੰਟ ਵਲ ਆ ਜਾਵੋ ।

**ਸ਼੍ਰੀ ਸਤਪਾਲ ਡਾਂਗ :-** ਡਿਪਟੀ ਸਪੀਕਰ ਸਾਹਿਬ ਮੈਂ ਆਪਣੇ ਅਸਲੀ ਪੁਆਇੰਟ ਤੇ ਹੀ ਆ ਰਿਹਾ ਹਾਂ । ਇਨ੍ਹਾਂ ਨੇ ਪੁੱਛਿਆ ਹੈ ਮੈਂ ਉਸ ਦਾ ਜਵਾਬ ਦੇ ਰਿਹਾ ਹਾਂ । ਹੁਣ ਤੁਸੀਂ ਮਨ੍ਹਾਂ ਕਰ ਦਿਤਾ ਹੈ ਮਨ੍ਹਾਂ ਹੋ ਜਾਵਾਂਗਾ । ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰ ਰਿਹਾ

ਸੀ ਕਿ ਅੱਜ ਸਾਡੇ ਦੇਸ ਦੀ ਜੋ ਹਾਲਤ ਹੈ ਜੋ ਟੈਕਸੇਸ਼ਨ ਦੀ ਹਾਲਤ ਹੈ ਉਸ ਵਿਚ ਇਸ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਕਿ ਗੌਰਮਿੰਟ ਆਪ ਸਕੂਲ ਲਵੇ ਤੇ ਆਪ ਚਲਾਏ। ਇਸ ਇਕ ਸਾਲ ਦੇ ਅਰਸੇ ਵਿਚ, ਮੈਂ ਆਸ ਕਰਦਾ ਹਾਂ ਕਿ ਇਹ ਸਰਕਾਰ ਇਸ ਦੇ ਲਈ ਮੁਨਾਸਿਬ ਬੰਦੋਬਸਤ ਕਰ ਲਏਗੀ ਕਿਉਂਕਿ ਇਹ ਗੱਲ ਬੜੀ ਗੈਰ ਵਾਜਿਬ ਹੈ ਕਿ ਦਸ ਸਾਲ ਬਾਅਦ ਇਹ ਕਰ ਦਿਉ, ਫਿਰ ਦੋ ਸਾਲ ਬਾਅਦ ਇਹ ਕਰ ਦਿਉ ਔਰ ਫਿਰ ਚਾਰ ਸਾਲਾਂ ਬਾਅਦ ਇਹ ਕਰ ਦਿਉ। ਇਸ ਸਾਲ ਵਿਚ ਡੈਫਿਨਿਟ ਫੈਸਲਾ ਹੋ ਜਾਣਾ ਚਾਹੀਦਾ ਹੈ ਔਰ ਪਰੈਕਟੀਕਲ ਫ਼ੈਸਲਾ ਇਕ ਹੀ ਹੈ ਕਿ ਪੰਜਾਬ ਸਰਕਾਰ ਇਨ੍ਹਾਂ ਸਾਰੇ ਸਕੂਲਾਂ ਨੂੰ ਲੈ ਲਵੇ। ਕਮੇਟੀਆਂ ਨੂੰ ਜਿਹੜਾ ਮੁਆਵਜ਼ਾ ਦੇਣਾ ਪੈਂਦਾ ਹੈ ਉਹ ਦੇਵੇ ਔਰ ਸਰਕਾਰੀ ਸਕੂਲਾਂ ਦੀ ਤਰ੍ਹਾਂ ਉਨ੍ਹਾਂ ਨੂੰ ਵੀ ਚਲਾਇਆ ਜਾਵੇ। ਇਸ ਤੋਂ ਅਲਾਵਾ, ਡਿਪਟੀ ਸਪੀਕਰ ਸਾਹਿਬ, ਹੋਰ ਕੋਈ ਦੂਸਰਾ ਰਸਤਾ ਨਹੀਂ ਹੈ।

**श्री प्रबोध चन्द्र** (गुरदासपुर) : जनाब, डिप्टी स्पीकर साहिब, मुझे अफसोस है कि मेरे फाज़िल दोस्त डांग साहिब ने अकल की बात कम की है लेकिन डांग चलाने की बात ज्यादा की है (विघ्न) इन्होंने इस हाऊस को अखाड़ा बनाया पुलिटीकल प्रापेगंडा का. कांग्रेस के खिलाफ अपना गुस्सा निकालने के लिये, बजाए इस के कि जो बिल हाऊस में पेश है उस के मैरिट पर तकरीर करते, अपनी राए का इज़हार करते। शायद उन को उन हालात का पता नहीं कि किन हालात में प्राइवेट या लोकल बाडीज़ के स्कूलों को प्रोविंशलाईज़ करना पड़ा। जनाब, आप जानते हैं कि दस साल पहले जितने लोकल बाडीज़ के स्कूल थे डिस्ट्रिक्ट बोर्डज़ के स्कूल थे वहां पर टीचर्ज़ का काम सिर्फ इतना ही था कि डिस्ट्रिक्ट बोर्डज़ के मैम्बरान के बच्चों को पढ़ा दिया करें या उन के और कोई ज़ाती काम कर दिया करें। आम बच्चों की पढ़ाई की तरफ वह बिल्कुल ख्याल नहीं करते थे। उनकी तन्खाह इतनी कम थी कि जब तक दो चार लड़कों की मजबूरी तौर पर टयूशन न रखें उन के लिए दो वक्त की रोटी पैदा करना काफी मुश्किल होता था ; इन हालात में गवर्नमैंट आफ इंडिया की मदाखलत पर इन स्कूलों को प्रोविंशलाईज़ किया गया। पंजाब गवर्नमैंट ने लोकल बाडीज़ और डिस्ट्रिक्ट बोर्डज़ से सिर्फ इतनी मांग की कि जितना रुपया आप उस वक्त इन स्कूलों को चलाने पर खर्च करते थे वह हिस्सा आप को इस फंड में ज़रूर डालना चाहिए और फिर, जनाब, कई लोकल बाडीज़ ऐसी थीं जो चार आने या दो आने ऐजूकेशन सैस लगाती थी और वह इस के लिए ईयरमार्क था तो कोई वजह नहीं थी कि जब वह स्कूल पंजाब गवर्नमैंट ने अपने पास ले लिए तो वह रुपया जो तालीम के लिए इकट्ठा किया जाता था किसी और मद के लिए खर्च किया जाए। यह गवर्नमैंट की मजबूरी थी। तालीम को एक अच्छी

[श्री प्रबोध चन्द्र]

हालत पर लाने के लिए ज़रूरी था कि जो बेचारे टीचर्ज़ लोकल बाडीज़ के स्कूलों में होते थे उनको गवर्नमैंट टीचर्ज़ की सतह पर लाया जाए और उस के लिए गवर्नमैंट ने यह फैसला किया कि मुनासिब होगा कि जो तालीम के नाम पर वह बाडीज़ रुपया इकट्ठा करती थीं वह रुपया उन्हें गवर्नमैंट को देना चाहिए। यह कोई नामुनासिब बात नहीं थीं। ठीक है कि दस साल में भी गवर्नमैंट एक पालेसी वाज़ेह नहीं कर सकी और उस में मैं भी पार्टी हूं, क्योंकि दो अढ़ाई साल तालीम का वज़ीर रहा हूं लेकिन मेरे दोस्त जानते नहीं कितनी मुश्किलात हैं यह पालेसी तय करने में। कुछ लोकल बाडीज़ हाई कोर्ट तक गई हुई थी कि हम कोई हिस्सा नहीं देते। जब तक हाई कोर्ट इस बारे में एक तरफ, किसी न किसी तरफ कोई फैसला न करती, पंजाब गवर्नमैंट के लिए आगे कदम उठाना मुमकिन नहीं था, कोई फैसला नहीं कर सकती थी। इसलिए कानूनी अड़चन और मजबूरियों की वजह से गवर्नमैंट को काफी डीले करनी पडी और अब मैं समझता हूं कि अब एक साल का अर्सा जो मौजूदा वज़ारत ने मांगा है वह दे देना चाहिए और उन्हें यह ताकीद करनी चाहिए कि कम अज़ कम तालीम के बारे में और लोकल बाडीज़ के स्कूल जो कि गवर्नमैंट ने अपनी तहवील में लिए हैं, उन के बारे में जो वाज़ेह पालिसी हो, वह तय की जाए।

आज यहां पर गिल साहिब को ताना दिया गया है कि वह ऐजूकेशन के मामलों में इंटरेस्ट नहीं लेते थे और अपनी पार्टी बनाने में लगे रहे; उन को मैं कहना चाहता हूं कि क्या उन्हें आज ही इस बात का इलहाम हुआ है? कल तक तो वह भी उन के साथ सांझीदार थे और जैसे कहते हैं कि क्या उन्होंने तब अपने मुंह में घुंगनियां डाल रखी थीं? क्या वह कल तक यह बात बोल नहीं सकते थे? लेकिन आज जब कि इन्होंने उन को देशद्रोही और देश के साथ गद्दारी की पालिसी के कारण उन को एक तरफ करने का फैसला किया ता आज वह कहते हैं कि गिल साहिब बुरे आदमी हैं। मैं उन से कहूंगा कि खुद तो अपने दामन में झांक कर देखें कि वह आप क्या हैं? जब हमारे नौजवान चीन की लड़ाई में अपना खून बहा रहे थे तो यह उन की ही एक पार्टी थी जो देश के अन्दर मार्कसिज्म का नारा लगा रही थी। मैं कहूंगा कि कांग्रेस की, डैमोक्रेसी की कमजोरी थी कि इस देश में उन की इन बातों को बर्दाश्त किया गया वरना अगर वह यही बातें किसी और जगह पर करते तो उनको गोलियों से उड़ा दिया गया होता और वह इस वक्त यहां पर न बैठे हुए होते।

**ਸ੍ਰੀ ਸਤਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਪ੍ਰਬੋਧ ਚੰਦਰ ਸਾਹਿਬ ਨੇ ਇਲੈਕਸ਼ਨ ਦੀ ਗੱਲ ਕੀਤੀ ਹੈ। ਇਲੈਕਸ਼ਨਾਂ ਵਿਚ ਇਨ੍ਹਾਂ ਨੂੰ ਹੋਰ ਪਤਾ ਲਗ ਜਾਵੇਗਾ ਕਿ ਉਨ੍ਹਾਂ ਦੀ ਜਗ੍ਹਾ ਕਿਥੇ ਹੈ। ਇਹ ਜਿਹੜੇ ਅਮਰੀਕਾ ਦੇ ਏਜੰਟ ਹਨ ਲੋਕ ਇਨ੍ਹਾਂ ਨੂੰ ਪਤਾ ਦਸ ਦੇਣਗੇ।

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ** (ਮੋਰਿੰਡਾ—ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਹਾਊਸ ਦੇ ਸਾਹਮਣੇ ਹੈ ਇਹ ਉਪਰ ਵਿਰੋਧੀ ਪਕਸ਼ ਵਿਚ ਬੈਠੇ ਹੋਏ ਜਿਸ ਸਜਨ ਨੇ ਜਿਸ ਢੰਗ ਨਾਲ ਅਪਣੇ ਵਿਚਾਰ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਹੈ ਉਹ ਉਤਨੇ ਸ਼ਿਕਸ਼ਾ ਦੇ ਨਾਲ ਸਬੰਧ ਨਹੀਂ ਰਖਦੇ ਜਿਨਾ ਕਿ ਪਾਰਟੀਬਾਜ਼ੀ ਦੀ ਵਿਚਾਰਧਾਰਾ ਦੇ ਨਾਲ ਅਤੇ ਰਾਜਨੀਤੀ ਦੀ ਵਿਚਾਰਧਾਰਾ ਦੇ ਨਾਲ ਸਬੰਧ ਰਖਦੇ ਹਨ ।

ਮੈਂ ਅਰਜ਼ ਕਰਦਾ ਹਾਂ ਕਿ ਜਦ ਕਾਂਗਰਸ ਸਰਕਾਰ ਨੇ ਇਹ ਨਿਸ਼ਚਾ ਕੀਤਾ ਸੀ ਕਿ ਸਥਾਨਕ ਸੰਸਥਾਵਾਂ ਦੇ ਸਕੂਲ ਅਪਣੇ ਕੰਟਰੋਲ ਥੱਲੇ ਲਿਤੇ ਜਾਣ ਉਦੋਂ ਨਿਰੀ ਪੂਰੀ ਟੀਚਰਜ਼ ਦੀ ਮੰਗ ਹੀ ਨਹੀਂ ਸੀ ਬਲਕਿ ਜਨਤਾ ਦੀ ਮੰਗ ਸੀ ਕਿਉਂਕਿ ਲੋਕਲ ਬਾਡੀਜ਼ ਦੁਵਾਰਾ ਚਲਾਏ ਜਾ ਰਹੇ ਸਕੂਲਾਂ ਵਿਚ ਸ਼ਿਕਸ਼ਾ ਦੀ ਹਾਲਤ ਬਹੁਤ ਬੁਰੀ ਸੀ । ਅਧਿਆਪਕਾਂ ਦੀ ਹਾਲਤ ਬੁਰੀ ਸੀ । ਇਸ ਵਾਸਤੇ ਕੇਂਦਰ ਦੀਆਂ ਹਦਾਇਤਾਂ ਨੂੰ ਮੁਖ ਰਖਦੇ ਹੋਏ ਉਸ ਸਮੇਂ ਦੀ ਸਰਕਾਰ ਨੇ ਇਹ ਨਿਸ਼ਚਾ ਕੀਤਾ ਸੀ ਕਿ ਕਮੇਟੀਆਂ ਜਾਂ ਲੋਕਲ ਬਾਡੀਜ਼ ਦੇ ਦੁਵਾਰਾ ਚਲਾਏ ਜਾਣ ਵਾਲੇ ਜਿਤਨੇ ਸਕੂਲ ਹਨ ਉਹ ਸਰਕਾਰ ਅਪਣੇ ਅਧੀਨ ਕਰ ਲਵੇ । ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਸਕੂਲਾਂ ਨੂੰ ਜਿਸ ਤਰ੍ਹਾਂ ਕਿ ਤੁਹਾਡਾ ਖੁਦ ਦਾ ਅਨੁਭਵ ਹੈ ਸਰਕਾਰ ਦੇ ਅਧੀਨ ਲਏ ਜਾਣ ਦੇ ਪਸ਼ਚਾਤ ਉਨ੍ਹਾਂ ਸਕੂਲਾਂ ਦੀ ਜੋ ਹਾਲਤ ਬਦਲੀ ਉਹ ਅਪਣੀ ਮਿਸਾਲ ਆਪ ਪੇਸ਼ ਕਰਦਾ ਹੈ । ਉਹ ਲੋਕਲ ਬਾਡੀਜ਼ ਦੇ ਸਕੂਲ ਜਦ ਤੋਂ ਸਰਕਾਰ ਦੇ ਅਧੀਨ ਆਏ ਹਨ ਉਨ੍ਹਾਂ ਦੀ ਐਜੂਕੇਸ਼ਨ ਦੀ ਹਾਲਤ ਜੇ ਕਿਸੇ ਤੋਂ ਅਗੇ ਨਹੀਂ ਹੈ ਤਾਂ ਕਿਸੇ ਦੂਸਰੇ ਸਕੂਲ ਤੋਂ ਬੁਰੀ ਵੀ ਨਹੀਂ ਹੈ । ਇਸ ਵਾਸਤੇ ਇਹ ਕਹਿਣਾ ਕਿ ਇਹ ਸਰਕਾਰ ਨੇ ਬਿਨਾ ਸੋਚੇ ਸਮਝੇ ਸਕੂਲ ਲੈ ਲਏ ਔਰ ਇਹ ਧਕੇਸ਼ਾਹੀ ਸੀ, ਇਹ ਸਰਾਸਰ ਨਾਵਾਜਿਬ ਬਾਤ ਹੈ । ਬਲਕਿ ਜਿਹੜੇ ਲੋਕ ਅੱਜ ਇਹ ਆਕਸ਼ੇਪ ਕਰਦੇ ਹਨ ਉਹ ਅਪਣੀ ਉਸ ਮਨੋਵਰਿਤੀ ਦਾ ਜਿਹੜੀ ਕਿ ਧੱਕੇਸ਼ਾਹੀ ਔਰ ਡਿਕਟੇਟਰਸ਼ਿਪ ਦੇ ਰੂਪ ਵਿਚ ਉਨ੍ਹਾਂ ਨੂੰ ਵਿਰਸੇ ਵਿਚ ਮਿਲੀ ਹੈ ਉਸ ਦਾ ਹੀ ਮੁਜ਼ਾਹਿਰਾ ਕਰਦੇ ਹਨ ।

ਡਿਪਟੀ ਸਪੀਕਰ ਸਹਿਬ, ਇਸ ਬਿਲ ਵਿਚ ਜਿਹੜਾ ਇਕ ਸਾਲ ਦਾ ਸਮਾਂ ਰਖਿਆ ਗਿਆ ਹੈ ਸਾਡੇ ਸਤਕਾਰ ਯੋਗ ਸਰਦਾਰ ਲਛਮਣ ਸਿੰਘ ਜੀ ਗਿੱਲ ਅਗਰ ਇਕ ਸਾਲ ਦੇ ਸਮੇਂ ਵਿਚ ਇਸ ਕੰਮ ਨੂੰ ਸਿਰੇ ਚਾੜ੍ਹ ਸਕਣ ਤਾਂ ਮੈਂ ਸਮਝਦਾ ਹਾਂ ਕਿ ਉਹ ਇਕ ਬੜਾ ਤਕੜਾ ਕੰਮ ਕਰਨਗੇ । ਜਿਸ ਤਰ੍ਹਾਂ ਕਿ ਅੱਜ ਕਲ ਮਿਉਨਿਸਪਲ ਕਮੇਟੀਆਂ ਦੇ ਕੰਮ ਦਾ ਤਰੀਕਾ ਹੈ, ਜ਼ਿਲ੍ਹਾ ਪਰੀਸ਼ਦ ਦਾ ਕੰਮ ਕਰਨ ਦਾ ਤਰੀਕਾ ਹੈ ਉਹ ਅਪਣੀ ਰਿਆਸਤ ਵਿਚ ਛੋਟੀਆਂ ਰਿਆਸਤਾਂ ਕਾਇਮ ਰਖਣਾ ਚਾਹੁੰਦੇ ਹਨ । ਇਸ ਲਈ ਅਜ ਦੀ ਸਰਕਾਰ ਤੋਂ ਮੇਰੀ ਇਹ ਮੰਗ ਹੈ...... (ਵਿਘਨ) ਕਿ ਉਹ ਇਹ ਕੋਸ਼ਿਸ਼ ਕਰੇ ਕਿ ਇਨ੍ਹਾਂ ਸਾਰੇ ਸਕੂਲਾਂ ਨੂੰ ਲੋਕਲ ਬਾਡੀਜ਼ ਪਾਸੋਂ ਕਾਨੂੰਨੀ ਤੌਰ ਤੇ ਜਾਂ ਜਿਸ ਢੰਗ ਨਾਲ ਹੋਵੇ ਉਹ ਅਪਣੇ ਤਹਿਤ ਲੈ ਕੇ ਇਨ੍ਹਾਂ ਦੀ ਜੋ ਐਜੂਕੇਸ਼ਨ ਦੀ ਬੁਰੀ ਹਾਲਤ ਹੈ ਉਸ ਨੂੰ ਸੁਧਾਰੇ ।

ਦੂਜੀ ਅਰਜ਼ ਮੈਂ ਇਹ ਕਰਨੀ ਹੈ ਕਿ ਲੋਕਲ ਬਾਡੀਜ਼ ਨੇ 10 ਸਾਲਾਂ ਵਿਚ ਫੈਸਲਾ ਨਹੀਂ ਕੀਤਾ । ਲੇਖਾ ਸਮਿਤੀ ਦੇ ਸਾਹਮਣੇ ਇਹ ਸਵਾਲ ਆਇਆ ਸੀ ਕਿ ਲੋਕਲ ਬਾਡੀਜ਼ ਦੀ

[ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ]

ਤਰਫ ਬਹੁਤ ਸਾਰਾ ਪੈਸਾ ਬਕਾਇਆ ਹੈ ਅਤੇ ਅਜ ਜੋ ਉਨ੍ਹਾਂ ਦੀ ਹਾਲਤ ਹੈ ਉਹ ਇਹ ਪੈਸਾ ਦੇ ਨਹੀਂ ਸਕਦੀਆਂ ਉਨ੍ਹਾਂ ਦੇ ਪਲੇ ਪੈਸਾ ਨਹੀਂ ਹੈ, ਉਨ੍ਹਾਂ ਦੇ ਖਾਤੇ ਵਿਚ ਧਨ ਨਹੀਂ ਹੈ, ਕਾਗਜ਼ਾਂ ਵਿਚ ਪੈਸਾ ਖੜ੍ਹਾ ਹੈ ਦਰਅਸਲ ਹੈ ਨਹੀਂ। ਇਸ ਲਈ ਸਰਕਾਰ ਪਾਸ ਬੇਨਤੀ ਹੈ ਕਿ ਇਨ੍ਹਾਂ ਸਕੂਲਾਂ ਨੂੰ ਆਪਣੇ ਤਹਿਤ ਲੈ ਕੇ ਇਨ੍ਹਾਂ ਦੀ ਉਨਤੀ ਕਰੇ, ਬਿਲਡਿੰਗਜ਼ ਅਤੇ ਫਰਨੀਚਰ ਚੰਗਾ ਬਣਾਵੇ। ਇਨ੍ਹਾਂ ਸਕੂਲਾਂ ਦਾ ਫਰਨੀਚਰ ਬਾਬਾ ਆਦਮ ਦੇ ਜ਼ਮਾਨੇ ਦਾ ਹੈ। ਮਿਉਨੀਸੀਪਲ ਕਮੇਟੀਆਂ ਇਨ੍ਹਾਂ ਸਕੂਲਾਂ ਦੀ ਹਾਲਤ ਸੁਧਾਰਨ ਦੀ ਹਾਲਤ ਵਿਚ ਨਹੀਂ ਹਨ। ਇਸ ਲਈ ਮੈਂ ਗਿਲ ਸਰਕਾਰ ਨੂੰ ਪ੍ਰਾਰਥਨਾ ਕਰਾਂਗਾ ਕਿ ਇਨ੍ਹਾਂ ਸਕੂਲਾਂ ਨੂੰ ਆਪਣੇ ਪਾਸ ਲੈਕੇ ਇਨ੍ਹਾਂ ਦੀ ਉਨਤੀ ਕਰੇ ਅਤੇ ਦੂਜੇ ਸਕੂਲਾਂ ਦੇ ਬਰਾਬਰ ਲਿਆਵੇ।

ਬਾਕੀ ਰਹੀ ਗਲ ਕਿ ਇਹ ਬਿਲ ਕਿੰਨੇ ਦਿਨ ਅਗੇ ਪਿਛੇ ਪੇਸ਼ ਹੋਇਆ ਹੈ। ਇਸ ਗਲ ਨੂੰ ਨਜ਼ਰਅੰਦਾਜ਼ ਕਰ ਦੇਣਾ ਚਾਹੀਦਾ ਹੈ। ਗਲਤੀ ਹੋਈ ਹੈ ਇਸ ਤੋਂ ਇਨਕਾਰ ਨਹੀਂ ਹੈ ਅਤੇ ਇਹ ਗਲਤੀ ਉਸ ਪਾਸੋਂ ਹੋਈ ਹੈ ਜੋ ਆਪਣੇ ਆਪ ਨੂੰ ਜੱਜ ਕਹਿਲਾਉਂਦਾ ਹੈ ਉਹ ਜੱਜ ਇਹ ਗਲਤੀ ਇਸ ਲਈ ਕਰ ਗਿਆ ਕਿ ਉਸ ਦੇ ਪਿਛੇ ਡਾਂਗ ਸੀ। ਅਗਰ ਇਸ ਤਰ੍ਹਾਂ ਨਾ ਹੁੰਦਾ ਤਾਂ ਜੱਜ ਗਲਤੀ ਨਾ ਕਰਦਾ (ਤਾੜੀਆਂ) ਇਨ੍ਹਾਂ ਸ਼ਬਦਾਂ ਨਾਲ ਮੈਂ ਮੰਗ ਕਰਦਾ ਹਾਂ ਕਿ ਇਸ ਨੂੰ ਪਾਸ ਕੀਤਾ ਜਾਵੇ।

Sardar Gurnam Singh : Cheap, Cheap. The last part is cheap.

**ਸ੍ਰੀ ਡਿਪਟੀ ਸਪੀਕਰ :** ਮੈਂ ਹਾਊਸ ਅਗੇ ਰੀਕੁਐਸਟ ਕਰਾਂਗਾ ਕਿ ਮੈਂਬਰ ਸਾਹਿਬਾਨ ਥੋੜੇ ਸਮੇਂ ਵਿਚ ਹੀ ਆਪਣੇ ਵੀਊਜ਼ ਹਾਊਸ ਸਾਹਮਣੇ ਰਖ ਦੇਣ, ਕਿਉਂਕਿ ਟਾਈਮ ਹੋਣ ਲਗਾ ਹੈ। (I would request that the hon. Members should place their views briefly before the House as we have got very limited time at our disposal.)

*(Mr. Speaker in the Chair)*

**चौधरी बलबीर सिंह** [होशियारपुर] : स्पीकर साहिब, यह जो आर्डिनैंस है जिसको अब कानून को शक्ल देने के लिये पेश किया गया है, मैं इस की बुनयादी तौर पर मुखालिफत करता हूं। हमारे देश में ताकत का केन्द्रीकरण या पावर को सैंट्रलाईज़ेशन करने का रिवाज बनता जा रहा है। मुल्क में जो शासनकर्त्ता हैं उन को ऐसा करने में रोकने को जरुरत है।

यह कहा गया है कि लोकल बाडीज़ इन स्कूलां को नहीं चला सकती लेकिन इन बाडीज़ को अगर आप दिल्ली पैटर्न पर पैसा देंगे तो यह उन स्कूलों को चला सकेंगी। दस साल से यह स्कूल सरकार के पास हैं और इन की जो हालत है उस का आप को भी पता है। होशियारपुर में

एक स्कूल की छत गिरी और बच्चे उस के नीचे दब कर मर गए। जालंधर शहर में एक स्कूल जो गवर्नमैंट ने सम्भाला था उस की छत गिरी और कुछ बच्चे मर गए थे। इन 10 सालों में सरकार ने स्कूलों की इमारतों पर एक पैसा खर्च नहीं किया। कहा जाता है कि वह जायदादें इन म्युनिसिपैलिटीज़ की हैं। अगर सरकार स्कूल सम्भाल सकती हैं तो क्या कानून बना कर इन को मुन्तिकल करने का समझ 20 साल राज करने वाली सरकार को नहीं थी ताकि उन का ठीक इन्तज़ाम किया जा सकता। अभी मेरे दोस्त आचार्य जी ने कहा कि उनका फर्नीचर 18वीं सदी का है। अरे भाई आप का राज 20 साल चलता रहा। आप का फर्ज़ था कि आप उन की ज़रुरतों की तरफ ध्यान देते। बिल्डिंग्ज़ ठीक करवाते, फरनीचर ठीक करवाते, अध्यापकों की तनखाहें ठीक करते। अध्यक्ष महोदय जिस जगह भी सैंट्रलाइज़ेशन हुई हैं काम में गड़बड़ी हुई है, खराबी हुई है। अगर सरकारी और गैर सरकारी स्कूलों को देखा जाए तो पता चलेगा कि प्राईवेट स्कूलों में थर्ड डिवीज़न लड़के आते हैं और फर्स्ट डिवीज़न हो कर निकलते है और गवर्नमैंट स्कलों में लड़के फर्स्ट डिवीज़न से थर्ड डिवीज़न हो कर निकलते हैं और उन में से बहुत ज्यादा ऐसे होते हैं जो अपना कैरियर खत्म करके घर को वापस हो जाते हैं। स्टेट ऐजूकेशन कमेटी की मीटिंग जो गिल साहिब की अध्यक्षता में हुई थी, उस में इन्होंने खुद तसलीम किया था कि प्राईवेट स्कूलों का इन्तज़ाम सरकारी स्कूलों से अच्छा है और इसलिए अच्छा है कि वहां पर कार्यवाही मुकामी तौर और जल्दी हो जाती है। यही हाल लोकल बाडीज़ का है। वह नुक्स जल्दी दूर कर सकती है। अगर सरकार सारा इन्तज़ाम अपने हाथ में लेने की बजाय निचली सतह पर काम चलने दे और ओवर आल कंट्रोल अपने हाथ में रखे तो काम ज्यादा अच्छी तरह से हो सकता है। पिछले 10 सालों में इन स्कूलों में जो हालात रहे हैं उन को देखा जाए तो ऐसे स्कूल मिलेंगे जहाँ हैडमास्टर नहीं थे, जहां साईस टीचर्ज़ या सामाजिक अध्यन के अध्यापक नहीं पहुंच पाए और जो स्कूल सरकार ने बाहरी इलाकों में डिस्ट्रिक्ट बोर्डज़ से सम्भाले उन में पूरा स्टाफ नहीं पहुँच पाया। पंडित मोहन लाल की 20 साल जो सरकार रही उस के यह काम हैं। पंडित जी का यह कहना बिलकुल दरुस्त है कि मुल्क में दो धड़े हैं। एक धड़ा इस बात के हक में है कि सारी ताकत सरकार की मुठी में कर दी जाए, सैंट्रलाइज़ेशन कर दी जाए और दूसरा धड़ा कहता है कि केन्द्रीकरण न किया जाए, ताकत को सैंट्रलाईज़शन न की जाए। एक तरफ हम पंचायत राज का नारा देते हैं कि गाँव के लोग ही अपना इन्तज़ाम करें। दूसरी तरफ अगर हम उन से ऐसे छोटे छोटे इन्त-

[चौधरी बलबीर सिंह]

ज़ाम छीन लें तो यह कैसे अन्दाज़ा लगाया जा सकता है कि इस मुल्क में पंचायत राज आगे बढ़ेगा ।

सरकार अगर अपना कंट्रोल अच्छे तरीके से करना चाहती है तो अपने इन्सपैक्टरेट स्टाफ जो है इस का इन स्कूलों पर नियन्त्रण बेहतर करे । नीचे जो पंचायतें हैं डिस्ट्रिक्ट बोर्ड हैं और म्युनिसिपल कमेटीयां हैं उनके पास जितनी देर अंग्रेज़ सरकार रही है तालीम रही है । तालीम लोकल बाडीज़ के पास रही है । यहाँ पर प्राइवेट स्कूल थे और लोकल अथारेटीज़ के स्कूल थे सरकार उस जमाने में जितनी जरूरत थी तालीम फैलाने की वह उतनी ही इन लोकल अथारेटीज़ के स्कूलों द्वारा की गई । मैं इस वक्त उस बहस में नहीं जाना चाहता । आज बीस साल में तालीम को अच्छी जिस तरह से फैलाना चाहिए था वह हम इन सालों में नहीं फैला सके । क्योंकि सरकार की गलत नीति थी और इतना खर्च इस की तरफ किया गया कि देश को दिवालिया बना दिया गया । [विघ्न] आप एक तवजो इस बात की तरफ दें कि यह जो हायर सैकंडरी सिस्टम लागू किया गया तो प्राईवेट स्कूलों की मैनेजमैंट ने इस बात को सरकार के नोटिस में लाया कि हम से ज्यादती न करो । [विघ्न] [घंटी]

मैं स्पीकर साहिब जल्दी ही खत्म कर रहा हूं । मैं सिर्फ यह कह रहा था कि हायर सैकंडरी सिस्टम जब जारी किया गया तो क्या हुआ । सरकार का कोई वज़ीर या कोई सैक्टरी विलायत या किसी और बाहर के मुल्क में जाता है और दूसरे मुल्क में जा कर वह किसी एक सिस्टम को देखता है और बगैर सोचे समझे कि वह सिस्टम इस मुल्क में लाया जा सकता है या नहीं हमारे पास सिस्टम को चलाने के लिए साधन हैं या नहीं वह उसे यहां पर चालू करने का आदेश दे देता है । कोई सरकारी अफसर वहां जा कर चीज़ें यहाँ पर ले आता है और मुल्क का अरबों रुपया खर्च कर दिया जाता है और उस स्कीम पर केन्द्र की सरकार और सूबों की सरकारें दोनों ही रुपया खर्च कर रही हैं और इन सब को आज यह राए बन गई है कि हायर सैकंडरी सिस्टम फेल हो गया है । और जिस मकसद के लिए इस सिस्टम को लागू किया गया था वह मकसद फौत हो गया है । आज दस साल के बाद जब से कि लोकल बाडीज़ के स्कूलों को लिया गया था यह कहा जाए कि शिक्षा का स्तर ऊँचा हुआ है और आज़ाद साहिब अपने मन को इस तरह शांति देना चाहें तो ठीक नहीं । [विघ्न] आज जो स्कूलों की हालत है वह सब अच्छी तरह से जानते हैं । मैं गिल साहिब के नोटिस में यह बात लाया था कि अगर हम ज़ोर से और सख्ती से काम नहीं लेंगे तो हालात बेहतर नहीं हो सकते । आज यह हालत है कि कोएजूकेशन

स्कूल हैं उस में दो टीचर हैं और दो लेडी टीचर्ज़ हैं और दोनों की जोड़ी पढ़ाने की बजाये अपनी खुश गप्पियों में मशगूल रहती है। और पढ़ाई की तरफ ध्यान नहीं दिया जाता। अगर प्राइवेट स्कूलों को पचायतों के सुपुर्द कर दिया जाए और हायर सैकन्डरी स्कूलों को ज़िला परिषद के सुपूर्द कर दिया जाये तो इन्तज़ाम मैं समझता हूं कि बेहतर हो जाएगा। इसी सबंध में डाँग साहिब ने पैसे की कमी का ज़िक्र किया है। इस के बारे में मैं कहूंगा कि इन्तेज़ामात को बेहतर बनाना सरकार का फर्ज़ हैं और इस वक्त भी खर्च तो होता ही है और जो रुपया खर्च होता है वह लोकल बाडीज़ को ज़िला परिषद को दिया जाए ताकि वह इंतज़ाम को बेहतर बना सकें। आज एक अहम काम सरकार के सुपुर्द है कि आने वाले देश के निर्माता को और बनने वाली नस्लों को अच्छी तालीम दी जाए ताकि वह अपनी जिन्दगी में मुल्क को आगे ले जा सकें। आज दुनिया तो चाँद और सूरज तक पहुंचने वाली है और हम अभी तका गड्डा चला रहे हैं। इसलिए मैं सरकार से कहूंगा कि सरकार डीसैंट्रलाईज़ेशन की पालेसी को अपनाए और केन्द्रीयकरण को खत्म कर दे नहीं तो इन्तज़ाम बिगड़ता जा रहा है स्कूलों में पढ़ाई कम हो रही है और हालात खराब हो रहे हैं। इस लिए मैं दोबारा कहूंगा कि सरकार इस काम को डीसैंट्रलाईज़ कर के लोकल बाडीज़ को और पंचायतों को और ज़िला परिषदों को यह काम सोंप दे ताकि वहाँ पर जो जनता के चुने हुए नुमांइदे होते है वह लोकल हालात के मुताबिक काम को अच्छे तरीके से चला सकें। यह न हो कि उनको हुक्म चण्डीगढ़ से चले जाएँ ऐसा नहीं करना चाहिए। मैं यह कहूंगा कि सरकार का जो पैसा लोकल बाडीज़ के पास है वह उन के पास रहे ताकि उनका इन्तज़ाम बेहतर तरीके से हो सके। और जहां कोई खराबी हो या गड़बड़ी हो उसे चद आदमी दखल देकर ठीक कर सकें।

**ਸ੍ਰੀ ਸਪੀਕਰ :** ਤੁਸੀਂ ਕੁਝ ਮਿੰਟਾਂ ਵਿਚ ਹੀ ਖਤਮ ਕਰ ਦਿਉ ਤਾਂਕਿ ਇਸ ਬਿਲ ਨੂੰ ਅਜ ਖਤਮ ਕਰ ਲਈਏ। (ਵਿਘਨ) (The hon. Member may wind up his speech in a few minutes so that all the stages of the Bill may be completed today.)

**ਸ੍ਰੀ ਬਲਰਾਮਜੀ ਦਾਸ ਟੰਡਨ** (ਅੰਮ੍ਰਿਤਸਰ ਸੈਂਟਰਲ) : ਸਪੀਕਰ ਸਾਹਿਬ, ਇਹ ਬਿਲ

[ਸ਼੍ਰੀ ਬਲਰਾਮਜੀ ਦਾਸ ਟੰਡਨ]

ਬੜਾ ਅਹਿਮ ਬਿਲ ਹੈ ਅਤੇ ਬੜਾ ਇੰਪਾਰਟੈਂਟ ਲੈਜਿਸਲੇਸ਼ਨ ਹੈ ਇਸ ਲਈ ਇਸ ਤੇ ਕਈਆਂ ਮੈਂਬਰ ਸਾਹਿਬਾਨ ਨੇ ਬੋਲਣਾ ਹੈ। ਖੁਲ੍ਹਾ ਟਾਈਮ ਦੇਣਾ ਚਾਹੀਦਾ ਹੈ। ਇਸ ਸਬੰਧੀ ਕਈ ਰਿਟ ਪਟੀਸ਼ਨਾਂ ਹਾਈ ਕੋਰਟ ਵਿਚ ਪੈਂਡਿੰਗ ਹਨ। (ਵਿਘਨ)।

स्पीकर साहिब, यह बिल जो हाऊस के सामने है इस के बारे में मेरी राए है कि आज से दस साल पहले कांग्रेस की हकूमत ने यह काला कारनामा पेश किया था और उस के मुताबिक म्युनिसिपल कमेटियों के सारे के सारे स्कूल और उस के साथ ही ज़िला परिषदों के सारे के सारे स्कूल और अदारों को सरकार ने अपनी तावील में लिया था (विघ्न) यह एक लम्बी चौड़ी हिस्टरी है मैं इस में नहीं जाना चाहता क्योंकि आज इस बात को करने का मौका नहीं है। इस वक्त जो हालात हमारे सामने हैं उस वक्त नहीं थे। उस वक्त सरकार ने यह कहा था कि लोकल बाडीज़ अपने स्कूल ठीक ढंग से नहीं चला रहे थे इस लिए 10 साल के मैनेजमैंट को सरकार अपने हाथों में लेती है और सरकार ने यह कहा था कि इन दस सालों के अन्दर हम मैनेजमैंट को बेहतर बना देंगे पढ़ाई को ठीक कर देंगे और बच्चों को अच्छी तालीम दी जाएगी। लेकिन आज वह दस साल खत्म होने के बाद अफसोसनाक हालत है स्कूलों का इन्तज़ाम आगे से भी बुरा हो गया है कोई अटैंड करने वाला नहीं। क्लासिज़ को बैठने की जगह नहीं। मैं आज के सी.एम. और कल के ई. ऐम. को साथ लेकर स्कूल देखने गया था और अपनी आँखों से देखा था कि स्कूलों की क्या हालत है। एक लड़कियों का स्कूल था और छत के नीचे सिर्फ इतनी जगह थी कि तीन क्लासें बैठ सकती थीं। और वह स्कूल हायर सैकंडरी था। और उस में 20 क्लासें थी जिन में से 17 क्लासों को बैठने के लिए कोई जगह नही थी। मई और जून का महीना था और हम ने मौका पर जाकर देखा कि जहां पर दरख्त थे लड़कियाँ उन के साया में बैठी पढ़ रही थीं, और जैसे जैसे दरख्त का साया पीछे चलता जा रहा था क्लासें भी वैसे वैसे अपनी जगह बदलती रहती थीं। सूरज के घूमने के साथ 15 मिंट के बाद मासूम बच्चियां जगह बदलती थीं। उन के लिए बैठने को टाट नहीं पीने को पानी तक नहीं। दस साल तक सरकार उन स्कूलों का हालत को सुधार नहीं सकी। यह बिगड़ गई है जब म्युनिसिपल कमेटियों के पास यह अदारे थे तो 4 या 5 म्युनिसिपल कमिश्नर इन सब बातों को देखते थे और जितनी कमियां होती थीं उन्हें दूर कराने की कोशिश करते थे। आज यह हालत है कि बिजली नहीं है, पानी का

नलका बंद है जो 2 साल से बंद चला आ रहा है और बच्चों के पीने का पानी का इन्तजाम भी नहीं है। मुरम्मत नहीं की गई छतें गिर रही हैं कोई परवाह नहीं। और जिन स्कूलों की छतों की हालत डिलेपीडेटिड हैं वहां पर कोई फौरी तौर पर क      नहीं की गई। और हालत आगे से भी गई गुजरी हो गई है।

ਸ਼੍ਰੀ ਸਪੀਕਰ : ਹਾਊਸ ਕਲ ਮੰਗਲਵਾਰ 12 ਦਸੰਬਰ, 1967 ਨੂੰ ਸਵੇਰੇ ਸਾਢੇ ਨੌਂ ਵਜੇ ਮੀਟ ਕਰੇਗਾ। (The House stands adjourned till 9.30 a. m. on Tuesday, the 12th December, 1967.)

200 p.m.

*The House then adjourned till 9.30 a. m. on Tuesday, the 12th December, 1967.*

---

# PUNJAB VIDHAN SABHA

## DEBATES

*12th December, 1967*

Vol. II—No. 8

OFFICIAL REPORT

CONTENTS

*Tuesday, the 12th December, 1967*



Punjab Vidhan Sabha Secretariat, Chandigarh.

Price : 1.25

# *ERRATA*

**to**

## Punjab Vidhan Sabha

*Debates*

*Vol. II, No. 8, dated the 12th December, 1967.*

| *Read* | *For* | *Page* | *Line* |
|---|---|---|---|
| ਹਨ | ਹੈ | (8)2 | 9 |
| ਸੁਪਰੀਮ ਕੋਰਟ | ਸੁਪਰੀਮ ਕੋਟਰ | (8)2 | 10 |
| ਹਾਰਟ ਅਟੈਕ | ਹਾਂਰਟ ਅਟੈਕ | (8)2 | 19 |
| ਤਾਂ | ਤਾ | (8)3 | 12 |
| ਉਨ੍ਹਾਂ ਦਾ ਦਿਲ | ਉਨ੍ਹਾਂ ਤਾ ਦਿਲ | (8)3 | 2 ਹੇਠੋਂ |
| ਸ਼੍ਰੀ ਮਿਹਰ ਚੰਦ | ਸ਼੍ਰੀ ਮਿਹਰ ਚਦ | (8)5 | 19 |
| ਮਹਾਜਨ ਜੀ ਦਾ ਨਾਂ | ਮਹਾਜਨ ਜੀ | (8)8 | 26 |

## PUNJAB VIDHAN SABHA

Tuesday, the 12th December, 1967

The Vidhan Sabha met in the Hall of the Vidhan Bhavan, Sector 1, Chandigarh, at 9.30 A. M. of the Clock. Mr. Speaker (Lt. Col. Joginder Singh Mann) in the Chair.

---

### (QUESTION HOUR (DISPENSED WITH)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਜਸਟਿਸ ਮਹਾਜਨ ਜੀ ਬਾਰੇ ਕੁਝ ਕਹਾਂ ਮੈਂ ਬੇਨਤੀ ਕਰਾਂਗਾ ਕਿ ਜੇ ਤੁਸਾਂ ਕੁਐਸਚਨ ਆਵਰ ਲੈ ਲਿਆ ਤਾਂ ਅਸਾਂ ਜਸਟਿਸ ਮਹਾਜਨ ਜੀ ਦੇ ਸੰਸਕਾਰ ਤੇ ਵੀ ਜਾਣਾ ਹੈ, ਟਾਈਮ ਨਹੀਂ ਰਹਿਣਾ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਕੁਐਸਚਨ ਆਵਰ ਡਿਸਪੈਂਸ ਵਿਦ ਕਰ ਦਿੱਤਾ ਜਾਵੇ ।

**Mr. Speaker** : Is it the will of the House that the Question Hour be dispensed with ?

**Voices** : Yes.

**Mr. Speaker** : The Question Hour is dispensed with.

---

### OBITUARY REFERENCES

**ਮੁੱਖ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਸਪੀਕਰ ਸਾਹਿਬ, ਬਹੁਤ ਹੀ ਦੁਖ ਦੀ ਗੱਲ ਹੈ ਅਤੇ ਅੱਜ ਦਾ ਦਿਨ ਪੰਜਾਬ ਦੀ ਹਿਸਟਰੀ ਦੇ ਵਿਚ ਬਹੁਤ ਹੀ ਅਫਸੋਸਨਾਕ ਦਿਨ ਹੈ । ਸ੍ਰੀ ਮਿਹਰ ਚੰਦ ਜੀ ਮਹਾਜਨ, ਜਿਨ੍ਹਾਂ ਤੇ ਸਾਰਾ ਪੰਜਾਬ ਨਾਜ਼ ਕਰ ਸਕਦਾ ਹੈ, ਜਿਨ੍ਹਾਂ ਨੇ ਐਜੂਕੇਸ਼ਨ ਵਿਚ ਇਸ ਮੁਲਕ ਦੀ ਇਤਨੀ ਸੇਵਾ ਕੀਤੀ, ਉਨ੍ਹਾਂ ਦਾ ਕੋਈ ਦੂਸਰਾ ਸਾਨੀ ਨਹੀਂ ਹੋ ਸਕਦਾ । ਖਾਸ ਤੌਰ ਤੇ ਜਿਤਨਾ ਦੁਖ ਪੰਜਾਬੀਆਂ ਨੂੰ ਇਸ ਮੌਤ ਦਾ ਹੋਇਆ ਹੈ ਹੋਰ ਕਿਸੇ ਨੂੰ ਹੋ ਨਹੀਂ ਸਕਦਾ । ਉਨ੍ਹਾਂ ਦੇ ਮੁਤੱਲਿਕ ਜਿਤਨੇ ਵੀ ਮੈਨੂੰ ਇਨਸਾਨ ਮਿਲੇ, ਚਾਹੇ ਕੋਈ ਪੋਲੀਟੀਕਲ ਜਮਾਤ ਦਾ ਸੀ, ਚਾਹੇ ਕੋਈ ਕਿਸੇ ਧਰਮ ਦੇ ਨਾਲ ਤਆਲੁਕ ਰੱਖਣ ਵਾਲਾ ਸੀ, ਸਭ ਨੇ ਇਸ ਚੀਜ਼ ਦਾ ਦੁਖ ਪਰਗਟ ਕੀਤਾ ਹੈ । ਉਹ ਇਕ ਬੜੇ ਲਾਇਕ ਜੱਜ ਸਨ ਅਤੇ ਪੰਜਾਬ ਦੇ ਗਰੀਬਾਂ ਨਾਲ ਹਮਦਰਦੀ ਰੱਖਣ ਵਾਲੇ ਬੰਦੇ ਸਨ । ਪੰਜਾਬ ਦੇ ਲੋਕਾਂ ਨੂੰ ਤਾਲੀਮ ਦੇਣ ਵਾਲੇ ਸਨ । 1957 ਦੇ ਵਿਚ ਜਦੋਂ ਇਸ ਮੁਲਕ ਦੇ ਹਾਲਾਤ ਖਰਾਬ ਸਨ ਓਦੋਂ ਵੀ ਇਹ ਮੁਲਕ ਦੀ ਸੇਵਾ ਵਿਚ ਲੱਗੇ ਰਹੇ । ਜ਼ਿੰਦਗੀ ਵਿਚ ਰੀਟਾਇਰ ਹੋਣ ਤੋਂ ਬਾਅਦ ਇਹ ਪੂਰੀ ਤਰ੍ਹਾਂ ਐਕਟਿਵ ਰਹੇ । ਜਿਤਨੇ ਵੀ ਇੰਸਟੀਚਿਊਸ਼ਨਜ਼ ਹਨ ਚਾਹੇ ਉਹ ਸਰਕਾਰੀ ਹੋਣ ਜਾਂ ਆਰੀਆ ਸਮਾਜ ਦੇ ਹੋਣ, ਕੋਈ ਟੈਕਨੀਕਲ ਹੋਵੇ ਜਾਂ ਨਾਨਟੈਕਨੀਕਲ, ਕੋਈ ਵੀ ਐਸਾ ਅਦਾਰਾ ਨਹੀਂ ਜਿਥੇ ਕਿ ਮਹਾਜਨ ਜੀ ਦੀ ਦਿਲਚਸਪੀ ਨਾ ਹੋਵੇ । ਕੋਈ ਇਨਸਾਨ ਐਸਾ ਨਹੀਂ ਜਿਸ ਨੇ ਜਦੋਂ ਵੀ ਉਨ੍ਹਾਂ ਦੀ ਮੌਤ ਦੀ ਖ਼ਬਰ ਪੇਪਰ ਵਿਚ ਪੜ੍ਹੀ ਅਫਸੋਸ ਨਾ ਮਨਾਇਆ ਹੋਵੇ।

ਆਪ ਨੂਰਪੁਰ ਕਾਂਗੜਾ ਵਿਚ 1899 ਵਿਚ ਪੈਦਾ ਹੋਏ । ਇਹ ਤੁਸੀਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ 1899 ਦੇ ਵਿਚ ਨੂਰਪੁਰ ਕਾਂਗੜਾ ਕਿਤਨਾ ਕੁ ਪਿੱਛੇ ਸੀ, ਇਸ ਵਿਚ ਕਿਸੇ ਦੀਆਂ ਦੋ ਰਾਵਾਂ ਨਹੀਂ ਹੋ ਸਕਦੀਆਂ । ਤਾਲੀਮ ਹਾਸਲ ਕਰਕੇ 20-21 ਸਾਲ ਦੀ

[ਮੁੱਖ ਮੰਤਰੀ]

ਉਮਰ ਵਿਚ ਹੀ ਆਪ ਨੇ ਵਕਾਲਤ ਪਾਸ ਕਰ ਲਈ। ਆਪ ਕਾਲਜ ਵਿਚ ਪਰੋਫੈਸਰ ਵੀ ਰਹੇ ਅਤੇ ਬਾਅਦ ਵਿਚ ਲੀਡਰ ਆਫ਼ ਦੀ ਬਾਰ ਵੀ ਹੋਏ, ਏਥੋਂ ਤੱਕ ਕਿ ਹਾਈ ਕੋਰਟ ਦੇ ਜੱਜ ਵੀ ਰਹੇ। ਉਨ੍ਹਾਂ ਦੇ ਫੈਸਲਿਆਂ ਤੇ ਅੱਜ ਵੀ ਕਾਨੂੰਨਦਾਨ ਨਾਜ਼ ਕਰਦੇ ਹਨ। ਜਿਤਨੇ ਵੀ ਫੈਸਲੇ ਉਨਾਂ ਨੇ ਲਿਖੇ ਹਨ, ਜਦੋਂ ਤੱਕ ਕਾਨੂੰਨਦਾਨ ਲੋਕ ਰਹਿਣਗੇ,ਪੰਜਾਬ ਦੀ ਹਾਈ ਕੋਰਟ ਰਹੇਗੀ ਅਤੇ ਹਿੰਦੁਸਤਾਨ ਦੇ ਵਿਚ ਡੈਮੋਕਰੇਟਿਕ ਰਾਜ ਰਹੇਗਾ,ਇਹ ਫੈਸਲੇ ਉਨ੍ਹਾਂ ਦੀ ਯਾਦ ਹਰਦਮ ਤਾਜ਼ਾ ਕਰਨਗੇ। ਉਹ ਜੱਜ ਹਾਈ ਕੋਰਟ ਤੋਂ ਬਾਅਦ ਪ੍ਰਾਈਮ ਮਨਿਸਟਰ ਕਸ਼ਮੀਰ ਵੀ ਰਹੇ ਕਸ਼ਮੀਰ ਦੀ ਜੋ ਅੱਜ ਹਾਲਤ ਹੈ ਜੇਕਰ ਉਸ ਨੂੰ ਬੁਨਿਆਦੀ ਤੌਰ ਤੇ ਵੇਖਿਆ ਜਾਵੇ ਤਾਂ ਉਹ ਸਾਡੇ ਸਤਿਕਾਰਯੋਗ ਬਜ਼ੁਰਗ ਸ੍ਰੀ ਮਿਹਰਚੰਦ ਮਹਾਜਨ ਜੀ ਦੀ ਵਜ਼ਾ, ਨਾਲ ਹੈ। ਓਥੇ ਜਿਤਨੇ ਵੀ ਰਿਫਾਰਮਜ਼ ਹੋਏ ਹਨ, ਇਨ੍ਹਾਂ ਤੇ ਕੋਈ ਦੂਸਰੀ ਰਾਏ ਨਹੀਂ ਹੋ ਸਕਦੀ ਕਿ ਸਾਰੇ ਉਨ੍ਹਾਂ ਦੀ ਮੇਹਰਬਾਨੀ ਦਾ ਨਤੀਜਾ ਹੈ। ਉਹ ਸੁਪਰੀਮ ਕੋਟਰ ਦੇ ਜੱਜ ਵੀ ਰਹੇ, ਇਸ ਤੇ ਪੰਜਾਬੀਆਂ ਨੂੰ ਨਾਜ਼ ਹੈ ਉਨ੍ਹਾਂ ਦੇ ਦੋਸਤ, ਉਨ੍ਹਾਂ ਦੇ ਬਜ਼ੁਰਗ ਭਾਵੇਂ ਉਹ ਸੁਪਰੀਮ ਕੋਰਟ ਦੇ ਜੱਜ ਬਣ ਗਏ ਸੀ ਜਦੋਂ ਵੀ ਉਨ੍ਹਾਂ ਨੂੰ ਮਿਲਦੇ ਉਹ ਬੜੀ ਇਹਤਾਰਾਮ ਦੀ ਨਜ਼ਰ ਨਾਲ ਮਿਲਦੇ ਸੀ। ਹਰ ਇਨਸਾਨ ਦੇ ਨਾਲ ਉਹ ਹਮਦਰਦੀ ਰੱਖਦੇ ਸੀ। ਜਿਸ ਪੁਰਤਪਾਕ ਤਰੀਕੇ ਨਾਲ ਉਹ ਮਿਲਦੇ ਸੀ, ਉਹ ਮੈਂ ਕਹੇ ਬਗੈਰ ਨਹੀਂ ਰਹਿ ਸਕਦਾ। ਉਹ ਨਿਹਾਇਤ ਹੀ ਮਿਲਨਸਾਰ ਸਨ, ਉਨ੍ਹਾਂ ਦੇ ਦਿਮਾਗ਼ ਵਿਚ ਆਪਣੇ ਵੱਡੇਪਨ ਦੀ ਕਦੇ ਵੀ ਸ਼ੈ ਨਜ਼ਰ ਨਹੀਂ ਆਉਂਦੀ ਸੀ ਪਾਰਟੀਸ਼ਨ ਵੇਲੇ ਸਰਦਾਰ ਤੇਜਾ ਸਿੰਘ ਜੱਜ ਨਾਲ ਮਿਲਕੇ ਜੋ ਅਣਥਕ ਕੰਮ ਉਨ੍ਹਾਂ ਨੇ ਕੀਤੇ ਉਹ ਮੇਰੇ ਵਰਨਣ ਤੋਂ ਬਾਹਰ ਹਨ। ਜੇਕਰ ਉਹ ਇਤਨੀ ਮੇਹਨਤ ਨਾ ਕਰਦੇ ਤਾਂ ਸ਼ਾਇਦ ਇਸ ਪੰਜਾਬ ਦਾ ਹੋਰ ਵੀ ਹਿਸਾ ਮੌਜੂਦਾ ਹੱਦਾਂ ਤੋਂ ਬਾਹਰ ਹੁੰਦਾ। ਮੈਂ ਕਿਹੜੇ ਕਿਹੜੇ ਸ਼ਬਦਾਂ ਵਿਚ ਉਨ੍ਹਾਂ ਦੇ ਗੁਣ ਗਾਇਨ ਕਰਾਂ! ਇਕ ਦਫ਼ਾ ਉਹ ਮੇਰੇ ਰਿਸ਼ਤੇਦਾਰ ਸਰਦਾਰ ਹਰਨਾਮ ਸਿੰਘ ਦੇ ਘਰ ਆਏ, ਉਨ੍ਹਾਂ ਨੂੰ ਹਾਰਟ ਅਟੈਕ ਦੀ ਸ਼ਕਾਇਤ ਸੀ। ਮਹਾਜਨ ਜੀ ਨੇ ਆਪਣੇ ਮੁਤਾਲਿਕ ਉਨ੍ਹਾਂ ਨੂੰ ਇਹ ਗੱਲ ਸੁਣਾਈ ਕਿ ਅੱਜ ਪੂਰੇ 23 ਸਾਲ ਹੋ ਗਏ ਹਨ ਜਦੋਂ ਕਿ ਮੈਨੂੰ ਹਾਰਟ ਅਟੈਕ ਹੋਇਆ ਸੀ, ਇਹ ਅਟੈਕ ਇਤਨਾਂ ਸਵੀਅਰ ਸੀ ਕਿ ਜਿਸ ਦੀ ਕੋਈ ਇਨਤਹਾ ਨਹੀਂ ਸੀ। ਉਸ ਦਿਨ ਤੋਂ ਮੈਂ ਪ੍ਰਹੇਜ਼ਗਾਰੀ ਦੀ ਜ਼ਿੰਦਗੀ ਬਸਰ ਕੀਤੀ ਕਿ ਜਿਸ ਦੇ ਕਾਰਨ ਮੈਂ ਅੱਜ ਤੱਕ ਵੀ ਬਿਲਕੁਲ ਨਵਾਂ ਨਰੋਆ ਹਾਂ, ਮੇਰੇ ਤੇ ਕਿਸੇ ਦੁਖ ਤਕਲੀਫ ਦਾ ਹੁਣ ਕੋਈ ਅਸਰ ਨਹੀਂ। ਮੈਂ ਅੱਜ ਸਵੇਰ ਤੋਂ ਇਹੋ ਗੱਲ ਸੋਚ ਰਿਹਾ ਹਾਂ ਕਿ ਉਹੀ ਜ਼ਾਲਮ ਹਾਰਟ ਅਟੈਕ ਉਨ੍ਹਾਂ ਨੂੰ ਸਾਡੇ ਤੋਂ ਅੱਜ ਜੁਦਾ ਕਰ ਗਿਆ ਹੈ। ਇਤਨੇ ਮੁਸਮੱਮ ਇਰਾਦੇ ਦੇ ਉਹ ਸਨ ਕਿ ਜਿਸ ਦੀ ਕੋਈ ਹਦ ਨਹੀਂ, ਉਹ ਈਸ਼ਵਰ ਤੇ ਭਰੋਸਾ ਕਰਨ ਵਾਲੇ ਸਨ। ਇਕ ਗੱਲ ਮੈਂ ਹੋਰ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਪੰਜਾਬ ਯੂਨੀਵਰਸਟੀ ਜੋ ਇਸ ਵਕਤ ਪੰਜਾਬ ਨੂੰ ਮਿਲੀ ਹੈ, ਉਹ ਸਾਰੀ ਇਹ ਬਜ਼ੁਰਗ ਮਹਾਜਨ ਜੀ ਦੀ ਹੀ ਦੇਣ ਹੈ। ਜਿਤਨੀ ਦੇਰ ਰਹੇ ਉਹ ਮੈਂਬਰ ਆਫ ਦੀ ਸੈਨੇਟ ਆਫ ਪੰਜਾਬ ਯੂਨੀਵਰਸਟੀ ਦੇ ਤੌਰ ਤੇ ਸੇਵਾ ਕਰਦੇ ਰਹੇ। ਉਨ੍ਹਾਂ ਨੇ ਇਹ ਗੱਲ ਸਿਧ ਕਰਕੇ ਦਸੀ ਹੈ ਕਿ ਇਨਸਾਨੀਅਤ ਬੁਲੰਦ ਹੈ, ਇਸ ਦੇ ਵਿਚ ਕੋਈ ਧਰਮ ਦਾਂ ਝਗੜਾ ਨਹੀਂ, ਕੋਈ ਮਜ਼ਹਬ ਦਾ ਸਵਾਲ ਨਹੀਂ। ਆਪਣੀ ਨੇਕ ਨੀਅਤ ਅਤੇ ਮੇਹਨਤ ਦੁਆਰਾ ਜੋ ਭਲਾ ਮਹਾਜਨ ਜੀ ਨੇ ਕੀਤਾ ਉਹ ਕਿਸੇ ਪੰਜਾਬੀ ਤੋਂ ਛੁਪਿਆ ਹੋਇਆ ਨਹੀਂ। ਬਤੌਰ ਆਰੀਆ ਸਮਾਜੀ ਦੇ, ਉਨ੍ਹਾਂ ਦੇ ਸਾਥੀਆਂ ਦੀ ਉਨ੍ਹਾਂ ਤੋਂ ਮੁਖਾਲਿਫ ਰਾਏ ਹੁੰਦਿਆਂ, ਉਨ੍ਹਾਂ ਪੰਜਾਬੀ ਮਾਤਰੀ ਭਾਸ਼ਾ ਨੂੰ ਉੱਚਾ ਦਰਜਾ ਦਵਾਉਣ ਵਿਚ ਜੋ ਇਮਦਾਦ ਕੀਤੀ ਉਹ ਕਿਸੇ ਤੋਂ ਭੁਲਾਈ ਨਹੀਂ ਜਾ ਸਕਦੀ। ਜਦੋਂ ਤੱਕ ਪੰਜਾਬੀ

ਕਾਇਮ ਰਹੇਗੀ, ਪੰਜਾਬੀ ਜ਼ਬਾਨ ਕਾਇਮ ਰਹੇਗੀ, ਮਹਾਜਨ ਜੀ ਦਾ ਨਾਉਂ ਹਮੇਸ਼ਾ ਚਮਕਦਾ ਰਹੇਗਾ । ਮੈਨੂੰ ਸਖਤ ਅਫਸੋਸ ਹੈ, ਪਰ ਇਸ ਮੌਕੇ ਤੇ ਕੋਈ ਕਰ ਕੁਝ ਨਹੀਂ ਸਕਦਾ । ਈਸ਼ਵਰ ਦਾ ਭਾਣਾ ਹਰ ਹਾਲਤ ਵਿਚ ਮੰਨਣਾ ਪੈਂਦਾ ਹੈ, ਪਰ ਐਸੇ ਆਦਮੀ ਦਾ ਸਾਡੇ ਤੋਂ ਜੁਦਾ ਹੋਣਾ ਇਕ ਵਡਾ ਭਾਰੀ ਖਲਾਅ ਹੈ ਜੋ ਕਦੇ ਵੀ ਪੂਰਾ ਨਹੀਂ ਹੋ ਸਕਦਾ ।

ਇਹ ਇੰਨਾ ਵਡਾ ਖਲਾਅ ਹੈ, ਜਿਹੜਾ ਪੂਰਾ ਨਹੀਂ ਹੋ ਸਕਦਾ ਲੇਕਿਨ ਕਿਉਂਕਿ ਇਨਸਾਨ ਮਜਬੂਰ ਹੈ, ਅਸੀਂ ਕੇਵਲ ਅਰਦਾਸ ਹੀ ਕਰ ਸਕਦੇ ਹਾਂ । ਅੱਜ ਸਾਰੇ ਪੰਜਾਬ ਦੀ ਅਰਦਾਸ ਹੈ ਕਿ ਵਾਹਿਗੁਰੂ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਸ਼ਾਂਤੀ ਬਖਸ਼ਣਾ ਅਤੇ ਉਨ੍ਹਾਂ ਦੇ ਖਾਨਦਾਨ ਵਿਚ, ਉਨ੍ਹਾਂ ਦੀ ਜਗਾਈ ਹੋਈ ਜੋਤ ਵਿਚ ਜੋ ਕਿ ਸਾਡੇ ਹਾਈਕੋਰਟ ਦੇ ਜਸਟਸ ਹਨ, ਉਨ੍ਹਾਂ ਵਿਚ ਇਹ ਸਾਰੇ ਗੁਣ ਭਰਨੇ ਅਤੇ ਉਨ੍ਹਾਂ ਨੂੰ ਇਹ ਭਾਣਾ ਮੰਨਣ ਦਾ ਬਲ ਬਖਸ਼ਣਾ । ਇਨ੍ਹਾਂ ਸ਼ਬਦਾਂ ਨਾਲ ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

**ਸਰਦਾਰ ਗੁਰਨਾਮ ਸਿੰਘ (ਕਿਲ੍ਹਾ ਰਾਏਪੁਰ)** : ਸਪੀਕਰ ਸਾਹਿਬ, ਜਦੋਂ ਅੱਜ ਸਵੇਰੇ ਉਠਦੇ ਹੀ ਇਹ ਖਬਰ ਅਖਬਾਰ ਵਿਚ ਪੜ੍ਹੀ ਤਾ ਦਿਲ ਨੂੰ ਬੜਾ ਦੁਖ ਪਹੁੰਚਿਆ । ਸ਼੍ਰੀ ਮਿਹਰ ਚੰਦ ਜੀ ਮਹਾਜਨ ਦੇ ਮੁਤਾਲਕ ਜ਼ਿਆਦਾ ਕਹਿਣ ਦੀ ਜ਼ਰੂਰਤ ਨਹੀਂ ਹੈ । ਸਾਰੇ ਪੰਜਾਬ ਦੇ, ਸਾਰੇ ਹਿੰਦੁਸਤਾਨ ਦੇ ਲੋਕ ਉਨ੍ਹਾਂ ਦੇ ਮੁਤਲਕ ਚੰਗੀ ਤਰ੍ਹਾਂ ਜਾਣਦੇ ਹਨ ।

ਉਨ੍ਹਾਂ ਨੇ ਗੌਰਮੈਂਟ ਕਾਲਜ ਲਾਹੌਰ ਤੋਂ ਤਾਲੀਮ ਪਾਈ । ਉਹ ਟੈਨਿਸ ਅਤੇ ਹਾਕੀ ਦੇ ਬੜੇ ਵਡੇ ਖਿਡਾਰੀ ਸਨ । ਉਨ੍ਹਾਂ ਦੀ ਪੈਦਾਇਸ਼ ਨੂਰਪੁਰ ਤਸੀਲ ਵਿਚ ਹੋਈ ਸੀ ਜਿਹੜੀ ਕਿ ਹੁਣ ਹਿਮਾਚਲ ਪ੍ਰਦੇਸ਼ ਵਿਚ ਆ ਗਈ ਹੈ ਮੈਂ ਉਨ੍ਹਾਂ ਨੂੰ ਜ਼ਾਤੀ ਤੌਰ ਤੇ ਬੜੀ ਮੁਦਤ ਤੋਂ ਜਾਣਦਾ ਹਾਂ ਜਦ ਕਿ ਉਹ ਲਾਹੌਰ ਵਿਚ ਵਕਾਲਤ ਕਰਦੇ ਸੀ । ਉਨ੍ਹਾਂ ਨੇ ਜਸਟਿਸ ਤੇਜਾ ਸਿੰਘ ਜੀ ਨਾਲ ਮਿਲ ਕੇ ਬਾਊਂਡਰੀ ਕਮਿਸ਼ਨ ਵਿਚ ਬੜਾ ਸ਼ਾਨਦਾਰ ਕੰਮ ਕੀਤਾ । ਤੇਜਾ ਸਿੰਘ ਜੀ ਵੀ ਮਹਾਜਨ ਹੀ ਸਨ । ਬਤੌਰ ਵਕੀਲ ਉਹ ਨਿਹਾਇਤ ਆਲਾ ਦਰਜੇ ਦੇ, ਉਚੇ ਦਰਜੇ ਦੇ ਵਕੀਲ ਸਨ । ਹਾਈ ਕੋਰਟ ਦੀ ਜੱਜੀ ਲਈ ਵੀ ਉਨ੍ਹਾਂ ਨੂੰ ਮੁਸ਼ਕਲ ਨਾਲ ਮਨਾਇਆ ਗਿਆ ਸੀ । ਹਾਈ ਕੋਰਟ ਦੀ ਜੱਜੀ ਵੀ ਜਿਸ ਤਰ੍ਹਾਂ ਦੀ ਉਨ੍ਹਾਂ ਨੇ ਕੀਤੀ ਬਹੁਤ ਘਟ ਸਜਣ ਉਸ ਤਰ੍ਹਾਂ ਦੀ ਕਰ ਸਕਦੇ ਹਨ । ਜ਼ਿੰਦਗੀ ਦੇ ਹਰ ਪਹਿਲੂ ਵਿਚ ਉਹ ਲੀਡਰ ਰਹੇ ਹਨ । ਤਾਲੀਮ ਵਿਚ ਉਹ ਸਾਰੇ ਡੀ. ਏ, ਵੀ, ਕਾਲਜਾਂ ਦੀ ਕਮੇਟੀ ਦੇ ਚੇਅਰਮੈਨ ਰਹੇ ਹਨ । ਕਈ ਕਮਿਸ਼ਨਾਂ ਦੇ ਮੈਂਬਰ ਰਹੇ । ਪੁਲਿਸ ਕਮਿਸ਼ਨ ਪੰਜਾਬ ਦੇ ਚੇਅਰਮੈਨ ਰਹੇ ਔਰ ਹੁਣੇ ਜਿਹੜੀ ਮੈਸੂਰ ਅਤੇ ਮਹਾਂਰਾਸ਼ਟਰ ਦੀ ਬਾਊਂਡਰੀ ਕਮਿਸ਼ਨ ਦੀ ਰਿਪੋਰਟ ਆਈ ਹੈ ਉਸ ਦੇ ਵੀ ਇਹ ਮੈਂਬਰ ਰਹੇ । ਪਰ ਸਭ ਤੋਂ ਉਚੀ ਪਦਵੀ ਜੋ ਉਨ੍ਹਾਂ ਨੇ ਪਾਈ ਉਹ ਸੀ ਇੰਡੀਆ ਦੇ ਸੁਪਰੀਮ ਕੋਰਟ ਦੇ ਚੀਫ ਜਸਟਿਸ ਦੀ ਪਦਵੀ । ਚੀਫ ਜਸਟਿਸ ਦੇ ਨਾਤੇ ਉਨ੍ਹਾਂ ਨੇ ਬਹੁਤ ਅਛਾ ਕੰਮ ਕੀਤਾ । ਮਹਾਜਨ ਸਾਹਿਬ ਵਿਚ ਦੋ ਗੱਲਾਂ ਬੜੀਆਂ ਸਪਸ਼ਟ ਸਨ, ਇਕ ਦਰਿੜਤਾਂ ਅਤੇ ਦੂਜੀ ਅਜ਼ਾਦੀ । ਜ਼ਿੰਦਗੀ ਦੇ ਜਿਸ ਵੀ ਪਹਿਲੂ ਵਿਚ ਉਹ ਰਹੇ, ਚਾਂਹੇ ਉਹ ਵਕੀਲ ਰਹੇ ਚਾਹੇ ਉਹ ਜਸਟਿਸ ਰਹੇ, ਚਾਹੇ ਕਮਿਸ਼ਨ ਦੇ ਮੈਂਬਰ ਰਹੇ ਔਰ ਚਾਹੇ ਬਤੌਰ ਪਬਲਿਕ ਸਿਟੀਜ਼ਨ ਰਹੇ, ਉਨਾਂ ਵਰਗੀ ਆਜ਼ਾਦੀ ਦੀ ਅਵਾਜ਼ ਹੋਰ ਘਟ ਹੀ ਆਦਮੀਆਂ ਵਿਚ ਹੁੰਦੀ ਸੀ । ਉਨ੍ਹਾਂ ਦੀ ਮਿਰਤੂ ਤੋਂ ਬਾਅਦ ਮੈਂ ਸਮਝਦਾ ਹਾਂ ਕਿ ਪੰਜਾਬ ਨੂੰ, ਹਿੰਦੁਸਤਾਨ ਨੂੰ, ਹਿੰਦੁਸਤਾਨ ਦੀ ਪਬਲਿਕ ਲਾਈਫ ਨੂੰ ਬਹੁਤ ਵਡਾਂ ਘਾਟਾ ਪਿਆ ਹੈ । ਇਸ ਉਮਰ ਵਿਚ ਵੀ ਉਨ੍ਹਾਂ ਤਾ ਦਿਲ ਜਵਾਨਾਂ ਵਰਗਾ ਸੀ । 23 ਦਸੰਬਰ ਨੂੰ ਉਨ੍ਹਾਂ ਨੇ 79 ਸਾਲ ਦੇ ਹੋਣਾ ਸੀ, ਪਰ ਕੋਈ ਨਹੀਂ ਸ਼ੀ ਕਹਿ ਸਕਦਾ ਕਿ

[ਸਰਦਾਰ ਗੁਰਨਾਮ ਸਿੰਘ]

ਉਨ੍ਹਾਂ ਨੂੰ ਉਮਰ ਨੇ ਸੀਰੀਅਸ ਬਣਾ ਦਿੱਤਾ ਹੈ । ਉਹ ਨੌਜਵਾਨਾਂ ਵਾਂਗ ਹੀ ਖੁਸ਼ ਰਹਿੰਦੇ ਸਨ । ਤੁਸੀਂ ਅੱਜ ਦਾ ਅਖਬਾਰ ਪੜ੍ਹ ਕੇ ਦੇਖ ਲਉ । ਡਾਕਟਰਾਂ ਨੇ ਬੜਾ ਜ਼ੋਰ ਲਾਇਆ ਕਿ ਹਸ-ਪਤਾਲ ਚਲੋ । ਪਰ ਉਹ ਇਹ ਹੀ ਕਹਿੰਦੇ ਰਹੇ ਕਿ ਮੈਂ ਹੁਣ ਬਿਲਕੁਲ ਠੀਕ ਹਾਂ । ਇਤਨੀ ਵਿਲ ਪਾਵਰ ਉਨ੍ਹਾਂ ਵਿਚ ਸੀ । ਉਨ੍ਹਾਂ ਦੀ ਮੌਤ ਤੋਂ ਬਾਅਦ ਮੈਂ ਸਮਝਦਾ ਹਾਂ ਕਿ ਪੰਜਾਬ ਨੂੰ ਇਕ ਬੜਾ ਵਡਾ ਘਾਟਾ ਪਿਆ ਹੈ, ਪੰਜਾਬ ਦੀ ਜ਼ਿੰਦਗੀ ਵਿਚ ਇਕ ਘਾਟਾ ਪਿਆ ਹੈ । ਉਹ ਸਿੰਡੀਕੇਟ ਦੇ, ਸੈਨਟ ਦੇ, ਪੰਜਾਬ ਯੂਨੀਵਰਸਿਟੀ ਦੇ ਅਤੇ ਪੰਜਾਬੀ ਯੂਨੀਵਰਸਿਟੀ ਦੋਨਾਂ ਦੇ ਮੈਂਬਰ ਰਹੇ । ਉਨ੍ਹਾਂ ਵਿਚ ਗਾਈਡ ਕਰਨ ਦੀ ਬੜੀ ਤਾਕਤ ਸੀ । ਉਨ੍ਹਾਂ ਦੇ ਜਾਣ ਨਾਲ ਬੜਾ ਘਾਟਾ ਪਿਆ ਹੈ । ਪਰ ਅਸੀਂ ਕੇਵਲ ਅਫ਼ਸੋਸ ਹੀ ਕਰ ਸਕਦੇ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਦੇ ਸਪੁਤਰ, ਹਾਈ ਕੋਰਟ ਦੇ ਜੱਜ, ਆਨਰੇਬਲ ਜਸਟਿਸ ਡੀ. ਕੇ. ਮਹਾਜਨ ਤੇ ਹੋਰ ਖਾਨਦਾਨ ਨੂੰ ਇਹ ਮਤਾ ਭੇਜ ਦਿੱਤਾ ਜਾਵੇ ।

**ਸਰਦਾਰ ਗਿਆਨ ਸਿੰਘ ਰਾੜੇਵਾਲਾ (ਪਾਇਲ)**: ਸਪੀਕਰ ਸਾਹਿਬ, ਸ੍ਰੀ ਮਿਹਰ ਚੰਦ ਜੀ ਮਹਾਜਨ ਦੇ ਅਕਾਲ ਚਲਾਣੇ ਦੀ ਖਬਰ ਸੁਣ ਕੇ ਮੈਨੂੰ ਹੀ ਨਹੀਂ, ਪੰਜਾਬ ਨੂੰ ਹੀ ਨਹੀਂ, ਬਲਕਿ ਮੈਂ ਸਮਝਦਾ ਹਾਂ ਕਿ ਪੰਜਾਬ ਦੀਆਂ ਹੱਦਾਂ ਤੋਂ ਬਹੁਤ ਦੂਰ ਲੋਕਾਂ ਨੂੰ ਵੀ ਸਦਮਾ ਹੋਇਆ ਹੈ । ਇਹ ਸਦਮਾ ਹੋਰ ਵੀ ਗਹਿਰਾ ਹੋ ਜਾਂਦਾ ਹੈ ਜਦੋਂ ਮੌਤ ਇਤਨੀ ਇਤਫਾਕੀਆ ਅਤੇ ਇਤਨੀ ਅਚਾਨਕ ਹੋਈ ਹੋਵੇ । ਸਪੀਕਰ ਸਾਹਿਬ, ਮੈਂ ਕਲ ਦਾ ਦਿਨ ਪੰਜਾਬ ਤੋਂ ਬਾਹਰ ਸੀ ਤਾਂ ਜਾਣ ਵੇਲੇ ਇਹ ਖਿਆਲ ਤਕ ਵੀ ਨਹੀਂ ਸੀ ਕਿ ਇਸ ਤਰ੍ਹਾਂ ਹੋ ਜਾਵੇਗਾ । ਇਸ ਲਈ ਜਦੋਂ ਅਜ ਸਵੇਰੇ ਟ੍ਰਿਬਿਊਨ ਪੜ੍ਹੀ ਤਾਂ ਕੁਦਰਤੀ ਤੌਰ ਤੇ ਦਿਲ ਬੈਠ ਗਿਆ। ਸ੍ਰੀ ਮਿਹਰ ਚੰਦ ਜੀ ਬਹੁਤ ਸਾਰੇ ਔਸਾਫ਼ ਦੇ ਮਾਲਕ ਸਨ । ਉਨ੍ਹਾਂ ਦੀ ਜ਼ਿੰਦਗੀ ਇਕ ਨਿਹਾਇਤ ਕਾਮਯਾਬ ਜ਼ਿੰਦਗੀ ਸੀ। ਇਹੋ ਜਿਹੀ ਜ਼ਿੰਦਗੀ ਬਹੁਤ ਥੋੜੇ ਆਦਮੀਆਂ ਨੂੰ ਨਸੀਬ ਹੁੰਦੀ ਹੈ ਉਹ ਨਾ ਸਿਰਫ਼ ਇਕ ਫਾਜ਼ਲ ਅਤੇ ਲਾਇਕ ਕਾਨੂੰਨਦਾਨ ਹੀ ਸਨ, ਐਡਵੋਕੇਟ ਹੀ ਸਨ, ਬਲਕਿ ਮੁਲਕ ਦੀ ਤਕਸੀਮ ਤੋਂ ਪਹਿਲਾਂ ਵੀ ਉਹ ਕਾਫ਼ੀ ਸ਼ੋਹਰਤ ਰਖਦੇ ਸਨ । ਲੇਕਿਨ ਉਸ ਤੋਂ ਬਾਅਦ ਉਨ੍ਹਾਂ ਨੇ ਜੋ ਅਰੂਜ ਹਾਸਲ ਕੀਤਾ ਉਹ ਤਵਾਰੀਖ ਦਾ ਇਕ ਨਿਹਾਇਤ ਸ਼ਾਨਦਾਰ ਵਰਕ ਹੈ । ਜਦੋ ਤਕਸੀਮੇ-ਵਤਨ ਹੋਈ ਤਾਂ, ਉਨ੍ਹਾਂ ਨੇ ਪੰਜਾਬ ਦਾ ਕੇਸ ਪੇਸ਼ ਕੀਤਾ ਸੀ ਔਰ ਇਸ ਪੰਜਾਬ ਨੂੰ ਬਚਾਉਣ ਦੀ ਬਹੁਤ ਕੋਸ਼ਿਸ਼ ਕੀਤੀ ਸੀ । ਇਸ ਤੋਂ ਬਾਅਦ, ਸਪੀਕਰ ਸਾਹਿਬ, ਇਕ ਨਿਹਾਇਤ ਗੰਭੀਰ ਕਸ਼ਮੀਰ ਦੇ ਨਿਹਾਇਤ ਗੰਭੀਰ ਮਸਲੇ ਵਿਚ ਉਨ੍ਹਾਂ ਨੇ ਕੰਮ ਕੀਤਾ। ਉਸ ਵੇਲੇ ਉਨ੍ਹਾਂ ਨੂੰ ਕਸ਼ਮੀਰ ਦੇ ਪ੍ਰਾਈਮ ਮਨਿਸਟਰ ਕਿਹਾ ਜਾਂਦਾ ਸੀ । ਉਨ੍ਹਾਂ ਨੇ ਕਸ਼ਮੀਰ ਨੂੰ ਆਪਣੇ ਮੁਲਕ ਨਾਲ ਮਿਲਾਉਣ ਵਿਚ, ਐਕਸੈਸ਼ਨ ਵਿਚ ਬਹੁਤ ਵਡਾ ਹਿੱਸਾ ਪਾਇਆ। ਇਸ ਤੋਂ ਬਿਨਾਂ ਉਹ ਕਈ ਕਮਿਸ਼ਨਾਂ ਦੇ ਅਹਿਮ ਰੁਕਨ ਰਹੇ। ਜਿਸ ਤਰ੍ਹਾਂ ਹੁਣੇ ਹੀ ਇਥੇ ਕਿਹਾ ਗਿਆ ਹੈ ਕਿ ਪੁਲਿਸ ਕਮਿਸ਼ਨ ਦੇ ਅਤੇ ਹੋਰ ਕਈ ਕਮਿਸ਼ਨਾਂ ਦੇ ਅਤੇ ਹੁਣੇ ਹੀ ਮੈਸੂਰ ਅਤੇ ਮਹਾਂਰਾਸ਼ਟਰ ਦੇ ਬਾਊਂਡਰੀ ਕਮਿਸ਼ਨ ਦੀ ਜੋ ਰਿਪੋਰਟ ਆਈ ਹੈ ਅਤੇ ਜਿਸ ਉਤੇ ਹਾਲੇ ਵਿਚਾਰ ਕੀਤਾ ਜਾ ਰਿਹਾ ਹੈ, ਉਸ ਦੇ ਵੀ ਚੇਅਰਮੈਨ ਸਨ । ਇਸ ਤੋਂ ਇਲਾਵਾ ਦੇਸ਼ ਦੇ ਹੋਰ ਜਿਤਨੇ ਅਹਿਮ ਮਸਲੇ ਸਨ ਉਨ੍ਹਾਂ ਵਿਚ ਉਹ ਇਕ ਅਹਿਮ ਰੁਕਨ ਰਹੇ ਸਨ। ਪਰ ਸਭ ਤੋਂ ਵਡੀ ਇੱਜ਼ਤ ਜੋ ਕਿ ਮੈਂ ਸਮਝਦਾ ਹਾਂ ਉਨ੍ਹਾਂ ਨੇ ਪ੍ਰਾਪਤ ਕੀਤੀ ਉਹ ਇੰਡੀਆ ਦਾ ਚੀਫ ਜਸਟਿਸ ਬਨਣਾ ਸੀ । ਉਸ ਜਗ੍ਹਾ ਵੀ ਇਕ ਛਾਪ ਛੱਡੀ, ਨਿਹਾਇਤ ਕਾਮਯਾਬ, ਨਿਹਾਇਤ ਸ਼ਾਨਦਾਰ ਤਰੀਕੇ ਨਾਲ ਕੰਮ ਕਰਨ ਵਾਲੇ ਚੀਫ ਜਸਟਿਸ ਸਾਬਤ ਹੋਏ। ਉਨ੍ਹਾਂ ਦੀ ਐਕਟਿਵਿਟੀਜ਼ ਮਹਿਜ਼ ਕਾਨੂੰਨ ਤਕ ਹੀ ਮਹਿਦੂਦ ਨਹੀਂ ਸਨ

ਸਗੋਂ ਤਾਲੀਮੀ ਮੈਦਾਨ ਵਿੱਚ ਵੀ ਉਨ੍ਹਾਂ ਦਾ ਸ਼ਾਨਦਾਰ ਰਿਕਾਰਡ ਹੈ । ਉਨ੍ਹਾਂ ਦੀ ਪੰਜਾਬ ਵਿੱਚ ਹਮੇਸ਼ਾਂ ਯਾਦ ਤਾਜ਼ਾ ਰਹੇਗੀ । ਇਸ ਵਕਤ ਵੀ ਉਹ ਤਿੰਨੇ ਯੂਨੀਵਰਸਟੀਆਂ ਦੇ ਸਿੰਡੀਕੇਟਾਂ ਦੇ ਮੈਂਬਰ ਸਨ । ਮੈਨੂੰ ਮੌਕਾ ਮਿਲਦਾ ਰਿਹਾ ਪੰਜਾਬ ਯੂਨੀਵਰਸਟੀ ਦੇ ਅੰਦਰ, ਪੰਜਾਬੀ ਯੂਨੀਵਰਸਟੀ ਦੇ ਅੰਦਰ ਬਤੌਰ ਸਿੰਡਿਕ ਦੇ ਉਨ੍ਹਾਂ ਦੇ ਖਿਆਲਾਂ ਨੂੰ ਸੁਨਣ ਦਾ । ਉਹ ਕਿਤਨੀ ਅਹਿਮ ਕੰਟਰੀਬਿਊਸ਼ਨ ਕਰਿਆ ਕਰਦੇ ਸਨ, ਉਸ ਦਾ ਕੋਈ ਅੰਦਾਜ਼ਾ ਨਹੀਂ ਜੈਸਾ ਕਿ ਲੀਡਰ ਔਫ਼ ਦੀ ਆਪੋਜ਼ੀਸ਼ਨ ਨੇ ਫਰਮਾਇਆ ਸੀ । ਯਕੀਨ ਜਾਣੋ, ਸਪੀਕਰ ਸਾਹਿਬ, ਕਿ ਉਹ ਇਤਨੇ ਬੇਬਾਕ ਸਨ ਕਿ ਬਗ਼ੈਰ ਕਿਸੇ ਖ਼ੌਫ ਦੇ ਆਪਣੇ ਖਿਆਲਾਂ ਦਾ ਇਜ਼ਹਾਰ ਕਰਿਆ ਕਰਦੇ ਸਨ । ਉਹ ਕਿਸੇ ਦਬਾਉ ਥੱਲੇ ਜਾਂ ਅਸਰ ਦੇ ਹੇਠ ਨਹੀਂ ਆਇਆ ਕਰਦੇ ਸਨ । ਉਨ੍ਹਾਂ ਦੀ ਆਪਣੀ ਇੰਡੀਪੈਂਡੈਂਟ ਤੇ ਅਜ਼ਾਦਾਨਾ ਰਾਏ ਹੋਇਆ ਕਰਦੀ ਸੀ । ਐਸੇ ਬਜ਼ੁਰਗ ਲੀਡਰ ਦਾ ਜਿਸਨੇ ਕਿ ਪੰਜਾਬ ਦੀ ਹਰ ਇਕ ਐਕਟਿਵਿਟੀ ਅੰਦਰ ਹਿੱਸਾ ਪਾਇਆ ਹੋਵੇ ਇਸ ਤਰ੍ਹਾਂ ਅਚਾਨਕ ਸਾਡੇ ਕੋਲੋਂ ਚਲੇ ਜਾਣਾ ਸਾਡੇ ਲਈ ਨਿਹਾਇਤ ਦੁਖਦਾਈ ਹੈ । ਜਿਹੜਾ ਖਿਲਾਅ ਉਨ੍ਹਾਂ ਦੀ ਮੌਤ ਦੇ ਨਾਲ ਪੈਦਾ ਹਇਆ ਹੈ ਉਸ ਨੂੰ ਪੂਰਾ ਕਰਨਾ ਜੇ ਨਾਮੁਮਕਿਨ ਨਹੀਂ ਤਾਂ ਮੁਸ਼ਕਲ ਜ਼ਰੂਰ ਹੋਵੇਗਾ । ਸਪੀਕਰ ਸਾਹਿਬ, ਮੈਂ ਵੀ ਲੀਡਰ ਔਫ ਦੀ ਹਾਊਸ ਤੇ ਲੀਡਰ ਔਫ ਦੀ ਆਪੋਜ਼ੀਸ਼ਨ ਨਾਲ ਹਮਜ਼ੁਬਾਂ ਹੁੰਦਾ ਹੋਇਆ ਅਰਜ਼ ਕਰਾਂਗਾ ਕਿ ਆਪ ਸਾਡੇ ਦਿਲੀ ਜਜ਼ਬਾਤ ਸ੍ਰੀ ਡੀ. ਕੇ. ਮਹਾਜਨ, ਸਪੁੱਤਰ ਸ੍ਰੀ ਮਿਹਰ ਚੰਦ ਮਹਾਜਨ, ਜੋ ਕਿ ਪੰਜਾਬ ਤੇ ਹਰਿਆਣਾ ਹਾਈ ਕੋਰਟ ਦੇ ਜੱਜ ਹਨ, ਉਨ੍ਹਾਂ ਨੂੰ ਤੇ ਹੋਰ ਜੋ ਇਨ੍ਹਾਂ ਦੇ ਲਵਾਹਕੀਨ ਹਨ ਉਨ੍ਹਾਂ ਨੂੰ ਕਨਵੇ ਕਰ ਦਿਉਗੇ । ਮੈਂ ਇਨ੍ਹਾਂ ਲਫਜ਼ਾਂ ਦੇ ਨਾਲ ਗਹਿਰੀ ਹਮਦਰਦੀ ਦਾ ਇਜ਼ਹਾਰ ਕਰਦਾ ਹੋਇਆ ਪਰਾਰਥਨਾ ਕਰਦਾ ਹਾਂ ਕਿ ਵਾਹਿਗੁਰੂ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਬਖਸ਼ੇ ।

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** (ਬੜਾ ਪਿੰਡ) : ਸਪੀਕਰ ਸਾਹਿਬ, ਸ੍ਰੀ ਮਿਹਰ ਚਦ ਮਹਾਜਨ ਦੀ ਮੌਤ ਨਾਲ ਸਾਨੂੰ ਹੀ ਨਹੀਂ, ਅੱਜ ਸਾਰੇ ਹਿੰਦੁਸਤਾਨ ਨੂੰ ਬੜਾ ਘਾਟਾ ਪਿਆ ਹੈ ਜਿਸ ਤਰ੍ਹਾਂ ਕਿ ਐਥੇ ਦਸਿਆ ਗਿਆ ਹੈ ਕਿ ਉਹ ਹਿੰਦੁਸਤਾਨ ਦੇ ਚੰਦ ਉਘੇ ਕਾਨੂੰਨੀ ਮਾਹਿਰਾਂ ਵਿੱਚੋਂ ਸਨ ਅਤੇ ਚੰਦ ਉਘੇ ਵਿਦਿਅਕ ਮਾਹਿਰਾਂ ਵਿੱਚੋਂ ਸਨ । ਮੈਨੂੰ ਯਾਦ ਹੈ ਜਦ ਹਿੰਦੁਸਤਾਨ ਦਾ ਵਿਧਾਨ ਬਣਿਆ ਉਹ ਹਿੰਦੁਸਤਾਨ ਦੇ ਚੀਫ ਜਸਟਿਸ ਸਨ । ਉਸ ਵੇਲੇ ਸਵਾਲ ਉਨ੍ਹਾਂ ਸਾਹਮਣੇ ਪੈਦਾ ਹੋਇਆ ਕਿ ਐਗਜ਼ੈਕਟਿਵ ਵਲੋਂ ਵਾਧੂ ਵਰਤੇ ਗਏ ਅਧਿਕਾਰਾਂ ਉਤੇ ਹਿੰਦੁਸਤਾਨ ਦੇ ਵਿਧਾਨ ਦੇ ਬੁਨਿਆਦੀ ਹੱਕਾਂ ਦੀ ਰਾਖੀ ਲਈ ਜੁਡੀਸ਼ਰੀ ਕਿਵੇਂ ਫੰਕਸ਼ਨ ਕਰਦੀ ਹੈ, ਉਸ ਸੰਬੰਧ ਵਿੱਚ ਜਿਹੜੀਆਂ ਸੁਪਰੀਮ ਕੋਰਟ ਵਿੱਚ ਉਨ੍ਹਾਂ ਦੀਆਂ ਜਜਮੈਂਟਾਂ ਹਨ ਉਹ ਆਉਣ ਵਾਲੇ ਸਮੇਂ ਵਿੱਚ ਹਿੰਦੁਸਤਾਨ ਦੇ ਵਿਧਾਨ ਦੇ ਬੁਨਿਆਦੀ ਹੱਕਾਂ ਦੀ ਰਾਖੀ ਲਈ ਇੱਕ ਸਬਕ ਸਾਬਤ ਹੋਣਗੀਆਂ । ਇਸ ਪਹਿਲੂ ਵਿਚ ਉਨ੍ਹਾਂ ਦੀ ਇਸ ਸਾਰੀ ਗੱਲ ਦਾ ਖਿਆਲ ਰਖਦੇ ਹੋਏ ਅੱਗੋਂ ਲਈ ਵੀ ਉਨ੍ਹਾਂ ਦੀ ਇਸ ਦੇਣ ਨੂੰ ਭੁਲਾਇਆ ਨਹੀਂ ਜਾ ਸਕਦਾ । ਐਜੂਕੇਸ਼ਨਲ ਸਫੀਅਰ ਵਿੱਚ ਵੀ ਜੋ ਕੁਝ ਉਨ੍ਹਾਂ ਨੇ ਕੀਤਾ, ਅੱਜ ਪੰਜਾਬ ਦਾ ਬੱਚਾ ਬੱਚਾ, ਸਕੂਲ ਵਿੱਚ ਪੜ੍ਹਿਆ ਹੋਇਆ, ਕਾਲਜਾਂ ਵਿੱਚ ਪੜ੍ਹੇ ਹੋਏ ਤੇ ਮੁਲਾਜ਼ਮਤਾਂ ਕਰ ਰਹੇ ਜਾਂ ਇੰਜਨੀਅਰਿੰਗ ਵਿੱਚ ਅੱਡ ਅੱਡ ਥਾਵਾਂ ਤੇ ਗਏ ਹੋਏ ਵਿਦਿਆਰਥੀ ਉਸ ਗੱਲ ਨੂੰ ਯਾਦ ਰਖਣਗੇ । ਮੈਂ ਵੀ ਬਾਕੀ ਸਾਰੇ ਇਥੇ ਹਾਊਸ ਦੀ ਜਿਹੜੀ ਰਾਏ ਹੈ ਉਸ ਨਾਲ ਸਹਿਮਤ ਹੁੰਦਾ ਹੋਇਆ ਤੁਹਾਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਦੇ ਪਰਵਾਰ ਨੂੰ ਸਾਰਿਆਂ ਵਲੋਂ ਹੀ ਇਕ ਸ਼ੋਕ ਦਾ ਪਰਸਤਾਵ ਭੇਜਿਆ ਜਾਏ ਤੇ ਹਮਦਰਦੀ ਦਾ ਇਜ਼ਹਾਰ ਕੀਤਾ ਜਾਵੇ ।

चौधरी बलबीर सिंह (होश्यारपुर) : स्पीकर साहिब, मुझे श्री मेहर चन्द महाजन के साथ डी.ए.वी. कालेज कमेटी के सिलसिले में मिलने का बहुत बार इतिफाक हुआ और जिन्दगी के उस हिस्से से भी वह काफी देर से रिटायर हो चुके थे। अब भी वह बड़े जोश से और पूरी तनदेही से शिक्षा संस्थाओं में काम करते थे। अब ताजा ही उन का एक और सफियर था। वह चाहते थे कि जो शिक्षा संस्थाएं हैं, उन में धार्मिक शिक्षा पूरा स्थान ले सके। उस के लिए दो महीने पहले सारे हिन्दुस्तान की नहीं, बल्कि इन्टरनैशनल डी.ए.वी. संस्थाओं के लिए एक मीटिंग बुलाई जिस में हिन्दुस्तान के बाहिर के लोग भी आए हुए थे और सारे हिन्दुस्तान के डी.ए.वी. कालेज के प्रिन्सिपल भी वहां मौजूद थे। इन संस्थाओं के जो मैनेजिंग कमेटियों के प्रेज़ीडेन्ट और सैक्रेटरीज़ थे वे भी आए हुए थे। और दया नन्द यूनीवर्सिटी बनाने के लिए अपील की हुई थी कि हिन्दुस्तान में हिन्दुस्तान की प्राचीन संस्कृति के आधार से शिक्षा या तालीम होनी चाहिए और छोटी कलासों से धार्मिक जो शिक्षा है वह मिलनी शुरू होनी चाहिए और महर्षि दयानन्द ने जो काम शुरू किया था उस की तकमील उस यूनिवर्सिटी के ज़रिए से होनी चाहिए। यह काम उन्हों ने अपने हाथ में लिया और वह इस काम को सिरे तक पहुंचाने के लिए पूरे ज़ोर से काम कर रहे थे। सारे पंजाब, हिन्दुस्तान और बाहर के लोग इकटठे हुए और उन्हों ने फैसला किया कि दया नन्द यूनिवर्सिटी बनाई जाए और उस सारे काम को चलाने के लिए श्री मेहर चन्द महाजन को इन्चार्ज बनाया जाए ताकि वह इस संस्था को बनाने में अपनी कार्रवाई शुरू करें। पंजाबी होने के नाते से मैं यह कहूंगा कि हरेक पंजाबी को फख़र है इस बात का कि राष्ट्रपति के बाद सबसे बड़ा जो दर्जा प्राप्त है, जो सबसे बड़ी पदवी है, वह चीफ जज सुप्रीम कोर्ट की, वह एक पंजाबी को मिली और वह डा: मेहर चन्द महाजन थे। पंजाब एक बड़े सपूत से महरूम हो गया। मैं चाहूंगा कि इस हाउस के जज़बात उनके परिवार तक पहुंचा दिए जाएं और ईश्वर उन की आत्मा को सद्गति और परिवार को शान्ति दे।

ਮੇਜਰ ਜਨਰਲ ਰਾਜਿੰਦਰ ਸਿੰਘ (ਜਲੰਧਰ ਛਾਉਣੀ) : ਸਪੀਕਰ ਸਾਹਿਬ, ਅੱਜ ਦੇ ਦਿਹਾੜੇ ਸ੍ਰੀ ਮਿਹਰ ਚੰਦ ਜੀ ਮਹਾਜਨ ਦਾ ਸੁਰਗਵਾਸ ਹੋਣਾ ਸਾਡੇ ਪੰਜਾਬ ਵਿੱਚ ਖਾਸ ਘਟਨਾ ਹੈ। ਜਦ ਮੈਂ ਛੋਟੀ ਉਮਰ ਵਿੱਚ ਇਕ ਚੰਗੇ ਸ਼ਹਿਰੀ ਸਕੂਲ ਵਿੱਚ ਗਿਆ ਤਾਂ ਉਸੇ ਵਕਤ ਤੋਂ ਇਹ ਜੋ ਵੱਡੀ ਹਸਤੀ ਸੀ ਇਨ੍ਹਾਂ ਨਾਲ ਵਾਕਫੀਅਤ ਹੋਈ ਅਤੇ ਇਹ ਪਹਿਲੀ ਵਾਕਫੀਅਤ ਹੋਈ ਖੇਲ ਕੁਦਨ ਦੇ ਮੈਦਾਨ ਵਿੱਚ। ਜੋ ਇਨ੍ਹਾਂ ਨੇ ਨਾਂ ਖੱਟਿਆ ਉਹ ਸੁਣ ਕੇ ਤੇ ਦੇਖ ਕੇ ਤਾਲੁਕ

10.00 A. M.

ਪੈਦਾ ਹੋਇਆ ਔਰ ਜਿਸ ਤਰ੍ਹਾਂ ਬਾਕੀ ਸੱਜਣਾਂ ਨੇ ਕਿਹਾ ਹੈ ਕਿ ਜੋ ਜੋ ਵੀ ਉਨ੍ਹਾਂ ਕੰਮ ਕੀਤੇ ਉਹ ਇਨਸਪੀਰੇਸ਼ਨ ਦੇਣ ਵਾਲੇ ਸਨ। ਕੋਈ ਕੋਈ ਐਸੇ ਸੱਜਣ ਹੁੰਦੇ ਹਨ ਜੋ ਸਾਡੇ ਭਾਰਤ ਵਰਸ਼ ਵਿਚ ਲੂਮੀਨਰੀਜ਼ ਬਣਕੇ, ਉਚੇ ਨੇਕ ਬਣਕੇ ਦੂਸਰਿਆਂ ਦੇ ਵਾਸਤੇ ਅੱਛੇ ਨਿਸ਼ਾਨੇ ਛੱਡਕੇ ਜਾਣ। ਔਰ ਸਾਡਾ ਸਾਰਿਆਂ ਦਾ ਇਸੇ ਵਾਸਤੇ ਬੜੇ ਸ਼ੌਕ ਨਾਲ ਸੀਸ ਝੁਕਦਾ ਹੈ। ਔਰ ਇਹੋ ਨਹੀਂ, ਹਰ ਪਹਿਲੂ ਵਿਚ, ਜਿਸ ਤਰ੍ਹਾਂ ਸਰਦਾਰ ਗੁਰਨਾਮ ਸਿੰਘ ਤੇ ਹੋਰਨਾਂ ਨੇ ਵੀ ਕਿਹਾ ਹੈ ਦ੍ਰਿੜ੍ਹਤਾ ਕਿਸੇ ਵੀ ਟੀਚੇ ਦੇ ਵਾਸਤੇ ਪੂਰੀ ਰੱਖਣੀ ਔਰ ਸਭ ਤੋਂ

ਵੱਡੀ ਗੱਲ ਹੋਰ ਜੋ ਸਚਾਈ ਦੀ ਹੈ, ਉਸ ਦਾ ਮਿਆਰ ਬੜਾ ਹੀ ਉਚਾ ਰੱਖਿਆ ਹੈ। ਮੈਨੂੰ ਯਾਦ ਹੈ ਕਿ ਫੌਜੀ ਲਾਈਫ਼ ਵਿਚ ਵੀ ਮੈਨੂਅਲ ਆਫ ਇੰਡੀਅਨ ਮਿਲਟਰੀ ਲਾ ਦੇ ਨਾਲ ਤੱਲਕ ਰਖਦੇ ਕਈ ਫੈਸਲੇ ਦੇਣੇ ਪੈਂਦੇ ਸਨ ਅਤੇ ਕਈ ਕਿਸਮ ਦੀ ਸੋਚ ਵਿਚਾਰ, ਜੁਡੀਸ਼ਰੀ ਵਾਲੇ ਪਾਸੇ ਦਿਤੀ ਜਾਂਦੀ ਸੀ। ਕਈ ਦਫਾ ਚੀਫ਼ ਜਸਟਿਸ ਮਹਾਜਨ ਜੀ ਦੇ ਜੋ ਫੈਸਲੇ ਸਨ, ਉਨ੍ਹਾਂ ਦੀਆਂ ਐਗਜ਼ੈਂਪਲਜ਼ ਦੇਣੀਆਂ ਪੈਂਦੀਆਂ ਸਨ। ਫੌਜ ਵਿਚ ਵੀ ਮੈਨੂੰ ਯਾਦ ਹੈ ਕਿ ਇਸ ਹਸਤੀ ਦੀ ਇੱਜ਼ਤ ਸਾਡੇ ਸਾਰਿਆਂ ਦੇ ਦਿਲਾਂ ਵਿਚ ਏਡੀ ਉਚੀ ਸੀ ਕਿ ਜਿਸਦਾ ਬਿਆਨ ਕਰਨਾ ਬੜਾ ਮੁਸ਼ਕਲ ਹੈ। ਜੋ ਜੋ ਉਨ੍ਹਾਂ ਨੇ ਕੰਮ ਕੀਤੇ ਉਹ ਸਾਰੇ ਮੇਰੇ ਸਾਥੀਆਂ ਨੇ ਦੱਸੇ ਹਨ ਕਿਥੋਂ ਉਨ੍ਹਾਂ ਨੇ ਆਪਣੀ ਲਾਈਫ਼ ਸ਼ੁਰੂ ਕੀਤੀ, ਗੌਰਮਿੰਟ ਕਾਲਜ ਲਾਹੌਰ ਵਿਚ ਐਜੂਕੇਸ਼ਨ ਬੜੇ ਅੱਛੇ ਤਰੀਕੇ ਨਾਲ ਲਈ। ਐਜੂਕੇਸ਼ਨਿਸਟ ਦਾ ਕੰਮ ਕੀਤਾ। ਐਡਵੋਕੇਟ ਦਾ ਕੰਮ ਕੀਤਾ। ਹਾਈ ਕੋਰਟ ਦੇ ਜਸਟਿਸ ਦਾ ਕੰਮ ਕੀਤਾ। ਸਭ ਤੋਂ ਉਪਰੰਤ, ਜਿਸ ਤਰ੍ਹਾਂ ਕਿ ਹਰਕਿਸ਼ਨ ਸਿੰਘ ਸੁਰਜੀਤ ਜੀ ਨੇ ਕਿਹਾ ਹੈ ਕਿ ਸਭ ਤੋਂ ਉਚਾ ਦਰਜਾ ਜੁਡਿਸ਼ਰੀ ਦੇ ਵਿਚ ਲੈ ਕੇ, ਜਿਸ ਤਰ੍ਹਾਂ ਚੌਧਰੀ ਬਲਬੀਰ ਸਿੰਘ ਜੀ ਨੇ ਕਿਹਾ ਹੈ ਕਿ ਸਾਡੇ ਪੰਜਾਬ ਵਿਚੋਂ ਸਭ ਤੋਂ ਉਚਾ ਦਰਜਾ ਜੁਡੀਸ਼ਰੀ ਵਿਚ ਲੈਣਾ ਇਹ ਸਾਡੇ ਵਾਸਤੇ ਇਕ ਬੜੀ ਫਖ਼ਰ ਵਾਲੀ ਗੱਲ ਹੈ। ਔਰ ਉਨ੍ਹਾਂ ਨੂੰ ਸ਼ਰਧਾਂਜਲੀ ਦੇਂਦਿਆਂ ਦਿਲ ਅਫਸੋਸਜ਼ਦਾ ਤਾਂ ਹੁੰਦਾ ਹੈ ਮਗਰ ਨਾਲ ਬੜੀ ਖੁਸ਼ੀ ਹੁੰਦੀ ਹੈ ਕਿ ਐਸੇ ਸੱਜਣ ਸਾਡੇ ਸਾਹਮਣੇ ਸਾਡੇ ਪੰਜਾਬ ਵਿਚ ਹੋਏ ਜਿਨ੍ਹਾਂ ਨੂੰ ਮੇਰ ਤੇਰ ਕੋਈ ਨਹੀਂ ਸੀ। ਜਸਟਿਸ, ਟਰੁੱਥ ਐਂਡ ਫੇਅਰਪਲੇ ਦੇ ਨਾਲ ਹੀ ਉਨ੍ਹਾਂ ਦਾ ਤੱਲਕ ਸੀ। ਔਰ ਮਿਸਾਲ ਆਪਣੀ ਬਿਲਕੁਲ ਸਾਫ਼ ਸ਼ੀਸ਼ੇ ਵਾਂਗ ਹਰ ਵਕਤ। ਹੁਣ ਤੱਕ ਵੀ ਜਿਸ ਤਰ੍ਹਾਂ ਸਰਦਾਰ ਗੁਰਨਾਮ ਸਿੰਘ ਜੀ ਨੇ ਫਰਮਾਇਆ ਹੈ ਕਿ ਦਿਲ ਖੁਲਾਸਾ, ਖੁਸ਼, ਇਹ ਐਸੀਆਂ ਗੱਲਾਂ ਹਨ ਕਿ ਸਾਰੇ ਇਨਸਾਨ ਜਿਤਨੇ ਵੀ ਹਨ ਉਹ ਹੈਪੀਨੈਸ ਨੂੰ ਲੱਭਦੇ ਹਨ ਕਿ ਖੁਸ਼ੀ ਕਿਸ ਤਰ੍ਹਾਂ ਮਿਲੇ। ਕਿਹੜੇ ਕੰਮ ਕਰੀਏ ਜਿਸ ਨਾਲ ਖੁਸ਼ੀ ਹਾਸਲ ਹੋਵੇ? ਔਰ ਦਿਲ ਜੋ ਹੈ ਉਸ ਦੇ ਵਿਚ ਆਜ਼ਾਦਗੀ ਆਵੇ। ਉਹ ਇਕ ਐਸੇ ਸੱਜਣ ਸਨ ਜਿਨ੍ਹਾਂ ਦੀਆਂ ਗੱਲਾਂ, ਜਿਨ੍ਹਾਂ ਦੇ ਕਰਮ, ਉਹ ਸੁਣਕੇ, ਦੇਖ ਕੇ ਦਿਲ ਬੜਾ ਖੁਸ਼ ਹੁੰਦਾ ਹੈ। ਇਹ ਗੱਲ ਕਹਿੰਦੇ ਹੋਇਆਂ ਆਪਣੇ ਫੌਜੀ ਭਾਈਆਂ ਵੱਲੋਂ ਵੀ ਔਰ ਬਾਕੀ ਆਪਣੇ ਵੱਲੋਂ ਮੈਂ ਵੀ ਜੋ ਕੁਝ ਵੀ ਪਹਿਲੋਂ ਸੱਜਣਾਂ ਨੇ ਕਿਹਾ ਹੈ ਉਸ ਦੀ ਤਾਈਦ ਕਰਦਾ ਹੋਇਆ ਆਪਦੇ ਅੱਗੇ ਰੀਕੁਐਸਟ ਕਰਾਂਗਾ ਕਿ ਸਾਡੇ ਵੱਲੋਂ ਉਨ੍ਹਾਂ ਦੇ ਜਿਤਨੇ ਲਵਾਹਕੀਨ ਹਨ, ਮਹਾਜਨ ਜੀ ਹਨ, ਉਨ੍ਹਾਂ ਨੂੰ ਸਾਡਾ ਅਫਸੋਸ ਜ਼ਾਹਿਰ ਕੀਤਾ ਜਾਵੇ, ਆਪਣੇ ਦੋ ਲਫ਼ਜ਼ਾਂ ਦੀ ਸ਼ਰਧਾਂਜਲੀ ਕਹਿਕੇ ਮੈਂ ਖਤਮ ਕਰਦਾ ਹਾਂ।

**ਸ੍ਰੀ ਲਾਲ ਚੰਦ ਸੱਭਰਵਾਲ** (ਜਲੰਧਰ ਉੱਤਰ) : ਸਪੀਕਰ ਸਾਹਿਬ, ਮੇਰੇ ਦੋਸਤ ਜਿਨ੍ਹਾਂ ਨੇ ਸ਼ਰਧਾਂਜਲੀ ਅੱਗੇ ਦਿੱਤੀ ਹੈ ਸ੍ਰੀ ਮਿਹਰ ਚੰਦ ਮਹਾਜਨ ਜੀ ਨੂੰ ਮੈਂ ਆਪਣੇ ਆਪ ਨੂੰ ਔਰ ਆਪਣੀ ਪਾਰਟੀ ਨੂੰ ਉਨ੍ਹਾਂ ਦੇ ਖਿਆਲਾਤ ਨਾਲ ਸਹਿਮਤ ਕਰਦਾ ਹਾਂ। ਸਪੀਕਰ ਸਾਹਿਬ, ਮਹਾਜਨ ਜੀ ਨਾਲ ਕਾਫੀ ਦਫਾ ਮੈਨੂੰ ਮਿਲਣ ਦਾ ਮੌਕਾ ਮਿਲਿਆ। ਮੈਂ ਤਾਂ ਦੋ ਤਿੰਨ ਚੀਜ਼ਾਂ ਉਨ੍ਹਾਂ ਦੀਆਂ ਤੁਹਾਡੇ ਸਾਹਮਣੇ ਰੱਖਾਂਗਾ। ਬਤੌਰ ਵਕੀਲ ਕਈ ਦਫ਼ਾ ਹਾਈ ਕੋਰਟ ਦੇ ਜੱਜਾਂ ਦੇ ਔਰ ਦੂਸਰੇ ਹਾਈ ਕੋਰਟ ਦੇ ਜਾਂ ਸੁਪਰੀਮ ਕੋਰਟ ਦੇ ਫ਼ੈਸਲੇ ਪੜ੍ਹਕੇ ਮਨ ਅੰਦਰ ਕਿਸੇ ਵੇਲੇ ਸਮਝ ਨਹੀਂ ਆਉਂਦੀ ਕਿ ਇਹ ਫੈਸਲਾ ਕਿਉਂ ਕੀਤਾ ਗਿਆ। ਸਪੀਕਰ ਸਾਹਿਬ, ਮਹਾਜਨ ਜੀ ਦੇ ਜਿਤਨੇ ਵੀ ਫੈਸਲੇ ਹੋਏ ਉਨ੍ਹਾਂ ਨੂੰ ਪੜ੍ਹਕੇ ਇਕ ਆਰਡੀਨਰੀ ਮੇਰੇ ਵਰਗੇ ਲਾਈਅਰ ਨੂੰ ਦਿਮਾਗ਼ ਵਿਚ ਇਹ ਨਜ਼ਰ ਆਉਂਦਾ ਸੀ ਕਿ ਇਨਸਾਫ ਜਿਹੜਾ ਹੈ ਉਹ ਬਿਲਕੁਲ ਸਾਫ ਤੋਲ ਕੇ ਰੱਖ ਦਿਤਾ ਗਿਆ ਹੈ ਕਿਉਂਕਿ ਕਈ ਦਫ਼ਾ ਉਨ੍ਹਾਂ ਫੈਸਲਿਆਂ ਵਿਚ ਗੌਰਮਿੰਟ ਦੀ ਪੁਜ਼ੀਸ਼ਨ

[ਸ੍ਰੀ ਲਾਲ ਚੰਦ ਸੱਬਰਵਾਲ]

ਆਕਵਰਡ ਹੁੰਦੀ ਸੀ। ਕਈ ਦਫਾ ਉਨ੍ਹਾਂ ਫੈਸਲਿਆਂ ਵਿਚ ਐਡਮਨਿਸਟਰੇਸ਼ਨ ਦੀ ਪੁਜ਼ੀਸ਼ਨ ਆਕਵਰਡ ਹੁੰਦੀ ਸੀ। ਕਈ ਦਫਾ ਬੜੀਆਂ ਮੋਟੀਆਂ ਮੋਟੀਆਂ ਹਸਤੀਆਂ ਤੇ ਉਨ੍ਹਾਂ ਫੈਸਲਿਆਂ ਦੇ ਅਸਰ ਦੂਸਰੇ ਪਾਸੇ ਉਲਟ ਜਾ ਕੇ ਪੈਂਦੇ ਸਨ। ਪਰ ਉਨ੍ਹਾਂ ਨੇ ਬਤੌਰ ਜੱਜ ਕਾਨੂੰਨ ਦੀ ਇੰਟਰਪਰੈਟੇਸ਼ਨ, ਕਾਨੂੰਨ ਕੀ ਕਹਿੰਦਾ ਹੈ, ਉਸ ਨੂੰ ਬਿਲਕੁਲ ਸਾਫ ਰੱਖਿਆ। ਮੈਂ ਸਮਝਦਾ ਹਾਂ ਕਿ ਇਕ ਜੱਜ ਦੀ ਸਭ ਤੋਂ ਬੜੀ ਜਿਹੜੀ ਖੂਬੀ ਹੈ ਉਹ ਇਹ ਹੈ ਕਿ ਨਿਡਰਤਾ ਹੋਵੇ, ਕਿਸੇ ਪਾਸੇ ਕੋਈ ਧਿਆਨ ਨਾ ਹੋਵੇ, ਸਿਰਫ ਕਾਨੂੰਨ ਕੀ ਕਹਿੰਦਾ ਹੈ, ਇਨਸਾਫ ਕੀ ਕਹਿੰਦਾ ਹੈ, ਇਹ ਉਨ੍ਹਾਂ ਨੇ ਤੋਲ ਕੇ ਰੱਖ ਦਿਤਾ। ਦੂਸਰੀ ਚੀਜ਼, ਸਪੀਕਰ ਸਾਹਿਬ, ਮੈਂ ਇਹ ਦੇਖਿਆ ਕਿ ਇਨਸਾਫ਼ ਦੀ ਤੜਪ, ਕਦੀ ਕਿਸੇ ਸਕੂਲ ਮਾਸਟਰ, ਕਿਸੇ ਕਾਲਿਜ ਟੀਚਰ ਦਾ ਔਰ ਕਿਸੇ ਪਰੋਫੈਸਰ ਦਾ ਕਦੀ ਝਗੜਾ ਮੈਨੂੰ ਉਨ੍ਹਾਂ ਕੋਲ ਲਿਜਾਣ ਦੇ ਮੌਕੇ ਮਿਲੇ ਹਨ ਪਰ ਜਿਸ ਵੇਲੇ ਉਹ ਕਨਵਿੰਸ ਹੋਏ ਕਿ ਇਸ ਦੇ ਵਿਚ ਉਸਦੇ ਹੈਡ ਦੀ ਗੱਲਤੀ ਹੈ, ਉਨ੍ਹਾਂ ਨੇ ਦੋ ਮਿੰਟ ਲਾਏ ਹੋਣਗੇ ਉਨ੍ਹਾਂ ਦੇ ਹੈਡ ਨੂੰ ਲਿਖਣ ਲਈ ਕਿ ਤੇਰੀ ਇਸਦੇ ਵਿਚ ਬੇਇਨਸਾਫੀ ਹੈ। ਇਤਨੇ ਕੁਇੱਕ ਸਨ ਕਿ ਜਿਥੇ ਵੀ ਉਨ੍ਹਾਂ ਨੂੰ ਬੇਇਨਸਾਫੀ ਨਜ਼ਰ ਆਈ ਹਮੇਸ਼ਾ ਉਹ ਫੌਰਨ ਦਖ਼ਲ ਦਿੰਦੇ ਸਨ। ਸਪੀਕਰ ਸਾਹਿਬ, ਜਦੋਂ ਸ਼ੁਰੂ ਸ਼ੁਰੂ ਵਿਚ, ਅੱਜ ਤੋਂ ਕੋਈ 13-14 ਸਾਲ ਪਹਿਲੇ ਮੈਂ ਉਨ੍ਹਾਂ ਨੂੰ ਮਿਲਿਆ ਤਾਂ ਦੇਖਿਆ ਤਾਂ ਮੇਰੇ ਅੰਦਰ ਝਿਜਕ ਸੀ ਕਿ ਇਹ ਤਾਂ ਸੁਪਰੀਮ ਕੋਰਟ ਦੇ ਜੱਜ ਰਹੇ ਨੇ, ਚੀਫ ਜਸਟਿਸ ਰਹੇ ਨੇ, ਪਤਾਂ ਨਹੀਂ ਇਨ੍ਹਾਂ ਦਾ ਕਿਸ ਤਰ੍ਹਾਂ ਦਾ ਸੁਭਾਉ ਹੋਵੇਗਾ। ਪਰ ਦੋ ਕੋ ਤਿੰਨ ਮਿੰਟ ਦੇ ਬਾਅਦ, ਉਨ੍ਹਾਂ ਦਾ ਗੱਲ ਕਰਨ ਦਾ ਢੰਗ ਔਰ ਅਪਨਾਉਣ ਦਾ ਢੰਗ ਇਸ ਤਰ੍ਹਾਂ ਦਾ ਸੀ ਕਿ ਮਹਿਸੂਸ ਹੀ ਨਹੀਂ ਹੁੰਦਾ ਕਿ ਕਿਸੇ ਚੀਫ ਜਸਟਿਸ ਨਾਲ ਗੱਲ ਕਰ ਰਹੇ ਹਾਂ। ਬਲਕਿ ਜਦੋਂ ਕਿਤੇ ਮੇਰੇ ਨਾਲ ਹੋਰ ਵੀ ਸਾਥੀ ਹੁੰਦੇ, ਔਰ ਉਨ੍ਹਾਂ ਨੂੰ ਮਿਲਦੇ ਤਾਂ ਕੋਈ ਐਸੀ ਗੱਲ ਨਜ਼ਰ ਨਹੀਂ ਸੀ ਆਉਂਦੀ ਕਿ ਉਨ੍ਹਾਂ ਦਾ ਚੀਫ ਜਸਟਿਸ ਵਾਲਾ ਅਸਰ ਸਾਡੇ ਤੇ ਨਜ਼ਰ ਆਵੇ। ਬਿਲਕੁਲ ਇਕ ਦੋਸਤ ਦੀ ਤਰ੍ਹਾਂ ਮਿਲਦੇ ਸਨ। ਔਰ ਸਿਆਸਤ ਦੇ ਅੰਦਰ ਤਾਂ, ਮੈਂ ਸਮਝਦਾ ਹਾਂ, ਕਿ ਸਾਡੀ ਪਾਰਟੀ ਨੂੰ ਬਹੁਤ ਦਫਾ ਉਨ੍ਹਾਂ ਦੇ ਨਾਲ ਖਿਆਲਾਤ ਦਾ ਤਬਾਦਲਾ ਕਰਨ ਦਾ ਮੌਕਾ ਮਿਲਦਾ ਸੀ ਔਰ ਉਨ੍ਹਾਂ ਦੀ ਗਾਈਡੈਂਸ ਲੈਣ ਦਾ ਵੀ ਬਹੁਤ ਦਫਾ ਮੌਕਾ ਮਿਲਦਾ ਸੀ। ਮੈਂ ਉਨ੍ਹਾਂ ਤੋਂ ਮਹਿਰੂਮ ਹੋਇਆ ਹਾਂ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ, ਸਪੀਕਰ ਸਾਹਿਬ, ਹਾਊਸ ਦੇ ਨਾਲ ਔਰ ਆਪਣੇ ਬੋਲਣ ਵਾਲੇ ਸਾਥੀਆਂ ਦੇ ਨਾਲ ਸਹਿਮਤ ਹਾਂ। ਇਹ ਨੁਕਸਾਨ ਪਜਾਬ ਲਈ ਬੜਾ ਵਡਾ ਨੁਕਸਾਨ ਹੈ। ਜਦ ਤਕ ਇਹ ਦੁਨੀਆ ਰਹੇਗੀ ਮੈਂ ਸਮਝਦਾ ਹਾਂ ਕਿ ਮਹਾਜਨ ਜੀ ਇਕ ਸਿਤਾਰੇ ਦੀ ਤਰ੍ਹਾਂ ਪੰਜਾਬ ਦੀ ਧਰਤੀ ਦੇ ਉਪਰ ਚਮਕਦਾ ਰਹੇਗਾ ਔਰ ਸਾਰੇ ਦੇਸ਼ ਲਈ ਹਿੰਦੁਸਤਾਨ ਲਈ ਰੌਸ਼ਨੀ ਦਿੰਦਾ ਰਹੇਗਾ।

ਸਪੀਕਰ ਸਾਹਿਬ, ਤੁਹਾਡੀ ਇਜਾਜ਼ਤ ਨਾਲ ਇਕ ਚੀਜ਼ ਮੈਂ ਹੋਰ ਕਹਾਂਗਾ ਜੇ ਮੁਨਾਸਬ ਸਮਝੇ, ਸਰਦਾਰ ਲਛਮਣ ਸਿੰਘ ਜੀ ਤੇ ਬਾਕੀ ਪਾਰਟੀ ਦੇ ਲੀਡਰ ਵੀ ਜੇ ਮੁਨਾਸਬ ਸਮਝਣ, ਅਜ ਜੋ ਨਾਗਹਾਨੀ ਵਾਕਿਆ, ਅਫਸੋਸ ਨਾਕ ਦਰਦਨਾਕ ਵਾਕਿਆ ਕੋਇਨਾ ਨਗਰ ਦੇ ਅੰਦਰ ਹੋਇਆ ਉਸਦੇ ਬਾਰੇ ਸਾਡੇ ਹਾਊਸ ਨੂੰ ਮਹਾਰਾਸ਼ਟਰ ਦੇ ਚੀਫ਼ ਮਨਿਸਟਰ ਨੂੰ ਹਮਦਰਦੀ ਦਾ ਪੈਗਾਮ ਜ਼ਰੂਰ ਭੇਜਣਾ ਚਾਹੀਦਾ ਹੈ।

**ਮੁੱਖ ਮੰਤਰੀ** : ਪੈਗਾਮ ਲਿਆ ਰਹੇ ਹਾਂ ਜੀ।

**ਸ੍ਰੀ ਲਾਲ ਚੰਦ ਸੱਬਰਵਾਲ** : ਲਿਆ ਰਹੇ ਹੋ ਤਾਂ ਠੀਕ ਹੈ ਜੀ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ।

**ਡਾਕਟਰ ਭਗਤ ਸਿੰਘ** : (ਫਰੀਦ ਕੋਟ, ਐਸ. ਸੀ.) ਮਾਨ ਯੋਗ ਸਪੀਕਰ ਸਾਹਿਬ, ਅੱਜ ਸਵੇਰੇ ਉਠੇ ਤੇ ਅਖਬਾਰ ਵਿਚ ਜਦੋਂ ਖਬਰ ਪੜ੍ਹੀ ਕਿ ਡਾਕਟਰ ਮਹਾਜਨ ਸਾਹਿਬ ਹਾਰਟ ਫੇਲਿਉਰ ਦੇ ਕਾਰਨ ਇਸ ਸੰਸਾਰ ਤੋਂ ਚਲਾਣਾ ਕਰ ਗਏ ਹਨ ਤਾਂ ਬੜਾ ਦੁੱਖ ਹੋਇਆ। ਮੈਨੂੰ ਮਹਾਜਨ ਸਾਹਿਬ ਨਾਲ ਜ਼ਾਤੀ ਤੌਰ ਤੇ ਮਿਲਣ ਦਾ ਥੋੜ੍ਹਾ ਮੌਕਾ ਮਿਲਿਆ ਹੈ। ਜਦ ਮੈਂ ਲਾ ਕਾਲਿਜ ਜਲੰਧਰ, ਵਿਚ ਪੜ੍ਹਦਾ ਸਾਂ ਤਾਂ ਉਥੇ ਇਕ ਸਟਰਾਈਕ ਹੋਈ। ਇਹ ਲਾ ਫੈਕਲਟੀ ਦੇ ਮੈਂਬਰ ਸਨ। ਬੜੇ ਉੱਚੇ ਔਰ ਸਿਆਣੇ ਮੈਂਬਰ ਸਨ। ਉਸ ਸਮੇਂ ਬਤੌਰ ਸਾਡੇ ਡੈਪੂਟੇਸ਼ਨ ਨੂੰ ਲੀਡ ਕਰਦਿਆਂ ਇਨ੍ਹਾਂ ਕੋਲ ਦਿੱਲੀ ਪੁੱਜੇ ਔਰ ਮਿਲੇ। ਮਿਲਣ ਦੇ ਬਾਅਦ ਉਨ੍ਹਾਂ ਨੇ ਬੜੇ ਪ੍ਰੇਮ ਨਾਲ ਗੱਲਬਾਤ ਸੁਣਕੇ ਸਟੂਡੈਂਟਸ ਦੇ ਨਾਲ ਇਤਨੀ ਹਮਦਰਦੀ ਜ਼ਾਹਿਰ ਕੀਤੀ ਕਿ ਜਿਹੜਾ ਕਾਲਿਜ ਇਕੋ ਹੀ ਵਕਤ ਚੰਡੀਗੜ੍ਹ ਆਉਣਾ ਸੀ ਉਨ੍ਹਾਂ ਨੇ ਸਟੂਡੈਂਟਸ ਦੀ ਡੀਮਾਂਡ ਅਨੁਸਾਰ ਬਾਈ ਸਟੇਜਿਜ਼ ਉਸਨੂੰ ਲਿਆਉਣਾ ਮੰਨ ਲਿਆ। ਉਸਦੇ ਬਾਅਦ ਉਨ੍ਹਾਂ ਦੇ ਸਟੂਡੈਂਟਸ ਨੂੰ ਜੋ ਇਕ ਗੱਲ ਕਹੀ ਉਹ ਗੱਲ ਹਰ ਵੇਲੇ ਮੇਰੇ ਦਿਮਾਗ ਵਿਚ ਘੁੰਮਦੀ ਰਹਿੰਦੀ ਹੈ, ਕਿ ਤੁਸੀਂ ਲਾ ਕਾਲਿਜ ਦੇ ਜੋ ਸਟੂਡੈਂਟਸ ਹੋ ਤੁਹਾਡੇ ਉਤੇ ਇਸ ਸਮਾਜ ਦਾ ਕਲਿਆਣ ਬਹੁਤ ਜ਼ਿਆਦਾ ਡੀਪੈਂਡ ਕਰਦਾ ਹੈ ਔਰ ਜੋ ਐਜੀਟੇਸ਼ਨ ਦੀ ਭਾਵਨਾ ਸਟੂਡੈਂਟਸ ਵਿਚ ਆ ਗਈ ਹੈ ਉਸ ਨੂੰ ਦੂਰ ਕਰਕੇ, ਜਿਹੜਾ ਡੈਸਟਰਕਟਿਵ ਐਲੀਮੈਂਟ ਉਨ੍ਹਾਂ ਵਿਚ ਆ ਗਿਆ ਹੈ ਉਸ ਤੋਂ ਬਚਕੇ ਸਟੂਡੈਂਟਸ ਲਈ ਦੇਸ਼ ਦੀ ਸੇਵਾ ਵਿਚ ਜੁਟਣ ਦੀ ਬੜੀ ਜ਼ਰੂਰਤ ਹੈ। ਉਹ ਕਿਉਂਕਿ ਮੇਰੇ ਹੋਮ ਡਿਸਟਰਿਕਟ ਦੇ ਨਾਲ ਰਹਿੰਦੇ ਸਨ ਇਸ ਲਈ ਮੈਨੂੰ ਉਨ੍ਹਾਂ ਨੂੰ ਬਤੌਰ ਵਕੀਲ ਕਨਸਲਟ ਕਰਨ ਦਾ ਮੌਕਾ ਮਿਲਦਾ ਰਹਿੰਦਾ ਸੀ। ਮੈਂ ਕਹਿੰਦਾ ਹਾਂ ਕਿ ਜੱਜ ਸਾਹਿਬ ਨੇ ਜੁਡੀਸ਼ਰੀ ਵਿਚ ਮੇਰੇ ਪ੍ਰਦੇਸ਼ ਦਾ ਨਾਮ ਬਹੁਤ ਉੱਚਾ ਕੀਤਾ। ਸਾਰਾ ਦੇਸ਼ ਔਰ ਪ੍ਰਦੇਸ਼ ਇਹ ਗੱਲ ਮੰਨਦਾ ਹੈ ਕਿ ਪੰਜਾਬ ਨੇ ਚੰਗੇ ਚੰਗੇ ਫੌਜੀ ਜਰਨੈਲ ਪੈਦਾ ਕੀਤੇ ਹਨ, ਫੌਜੀ ਸਿਪਾਹੀ ਪੈਦਾ ਕੀਤੇ ਹਨ ਉਥੇ ਇਹ ਵੀ ਮੰਨਣਾ ਪਵੇਗਾ ਕਿ ਜੁਡੀਸ਼ਰੀ ਵਿਚ ਵੀ ਪੰਜਾਬ ਨੇ ਜੱਜ ਸਾਹਿਬ ਵਰਗਾ ਚਾਨਣ ਮੁਨਾਰੇ ਵਰਗਾ ਜਰਨੈਲ ਪੈਦਾ ਕੀਤਾ ਹੈ। ਮੈਂ ਉਨ੍ਹਾਂ ਲਈ ਸ਼ਰਧਾ ਦੇ ਫੁਲ ਭੇਟ ਕਰਦਾ ਹੋਇਆ ਪਰਮਾਤਮਾ ਅਗੇ ਅਰਦਾਸ ਕਰਦਾ ਹਾਂ ਕਿ ਸੱਚੇ ਪਾਤਸ਼ਾਹ ਉਨ੍ਹਾਂ ਦੀ ਰੂਹ ਨੂੰ ਆਪਣੇ ਕਦਮਾਂ ਵਿਚ ਨਵਾਜਣ ਔਰ ਜੋ ਉਨ੍ਹਾਂ ਦੇ ਪਰਵਾਰ ਦੇ ਬਾਕੀ ਮੈਂਬਰ ਹਨ ਉਨ੍ਹਾਂ ਨੂੰ ਇਹ ਸਦਮਾ ਝੱਲਣ ਦਾ ਬਲ ਬਖਸ਼ਣ। ਜਿਸ ਤਰ੍ਹਾਂ ਮੇਰੇ ਦੋਸਤਾਂ ਨੇ ਕਿਹਾ ਹੈ ਇਹ ਮਤਾ ਉਨ੍ਹਾਂ ਦੇ ਫੈਮਿਲੀ ਮੈਂਬਰਜ਼ ਨੂੰ ਭੇਜ ਦਿਤਾ ਜਾਵੇ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਸਪੀਕਰ ਸਾਹਿਬ, ਮਹਾਜਨ ਸਾਹਿਬ ਦਾ ਅਕਾਲ ਚਲਾਣਾ ਹੋਇਆ ਹੈ ਇਸ ਦੇ ਨਾਲ ਸਾਰੇ ਪੰਜਾਬ ਨੂੰ ਬੜੀ ਨਿਰਾਸ਼ਾ ਹੋਈ ਹੈ ਔਰ ਸਾਰਾ ਪੰਜਾਬ ਇਸ ਅਫ਼ਸੋਸ ਵਿਚ ਸ਼ਾਮਿਲ ਹੁੰਦਾ ਹੈ। ਮਹਾਜਨ ਸਾਹਿਬ ਹੋਰਾਂ ਤਾਲੀਮ ਦੇ ਵਿਚ ਉਘਾ ਨਾਮ ਖੱਟਿਆ ਉਸ ਵੇਲੇ ਜਦ ਕਿ ਸਾਡੇ ਦੇਸ਼ ਵਿਚ ਤਾਲੀਮ ਨਹੀਂ ਸੀ ਔਰ ਉਨ੍ਹਾਂ ਨੇ ਪ੍ਰਾਈਵੇਟ ਕਾਲਿਜ ਔਰ ਸਕੂਲ ਵਗੈਰਾ ਖੋਲ੍ਹ ਕੇ ਗਰੀਬ ਔਰ ਅਨਪੜ੍ਹ ਪੰਜਾਬ ਦਾ ਤਾਲੀਮ ਵੱਲ ਰੁਹਜਾਨ ਪੈਦਾ ਕੀਤਾ। ਉਨ੍ਹਾਂ ਵਿਚੋਂ ਬਿਹਤਰੀਨ ਕਿਸਮ ਦੇ ਨੌਜਵਾਨ ਨਿਕਲੇ ਜਿਹੜੇ ਦੇਸ਼ ਦੀ ਆਜ਼ਾਦੀ ਲਈ ਕੁਰਬਾਨ ਹੋਏ, ਆਜ਼ਾਦੀ ਦੀ ਲੜਾਈ ਲੜੀ। ਇਹ ਉਨ੍ਹਾਂ ਦੇ ਜਾਰੀ ਕੀਤੇ ਹੋਏ ਪ੍ਰਾਈਵੇਟ ਸਕੂਲ ਔਰ ਕਾਲਜਾਂ ਦੀ ਹੀ ਮੇਹਰਬਾਨੀ ਸੀ ਕਿ ਪੰਜਾਬ ਨੇ ਇਤਨੇ ਹੋਨਹਾਰ ਨੌਜਵਾਨ ਪੈਦਾ ਕੀਤੇ ਹਨ। ਮੈਂ ਸਮਝਦਾ ਹਾਂ ਕਿ ਅੱਜ ਮਹਾਜਨ ਸਾਹਿਬ ਦੇ ਚਲੇ ਜਾਣ ਨਾਲ ਜਿਥੇ ਸਾਨੂੰ ਵਿਦਿਅਕ ਤੌਰ ਤੇ ਉਨ੍ਹਾਂ ਤੋਂ ਜਿਹੜੀ ਅਗਵਾਈ ਮਿਲਦੀ ਸੀ ਉਸ ਤੋਂ ਅਸੀਂ ਮਹਿਰੂਮ ਹੋ ਗਏ ਹਾਂ ਉਥੇ ਜੁਡੀਸ਼ਰੀ ਵਿਚ ਵੀ ਉਨ੍ਹਾਂ ਦੇ ਚਲੇ ਜਾਣ ਨਾਲ ਬੜਾ ਵੱਡਾ ਖਲਾ ਪੈਦਾ

[ਕਾਮਰੇਡ ਜੰਗੀਰ ਸਿੰਘ ਜੋਗਾ]

ਹੋ ਗਿਆ ਹੈ । ਸਾਡੀ ਪਾਰਟੀ ਮਹਾਜਨ ਸਾਹਿਬ ਦੇ ਸ਼ੋਕ ਵਿਚ ਸ਼ਾਮਿਲ ਹੁੰਦੀ ਹੈ । ਜੋ ਮਤਾ ਲੀਡਰ ਆਫ਼ ਦੀ ਹਾਊਸ ਨੇ ਇਥੇ ਰਖਿਆ ਹੈ ਅਸੀਂ ਉਸ ਦੇ ਨਾਲ ਸਹਿਮਤ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਸਾਰੇ ਹਾਊਸ ਵਲੋਂ ਉਨ੍ਹਾਂ ਦੇ ਪਰਵਾਰ ਨੂੰ ਸ਼ੋਕ ਸੰਦੇਸ਼ ਭੇਜ ਦਿੱਤਾ ਜਾਵੇ ।

**ਸਰਦਾਰ ਹਰਚਰਨ ਸਿੰਘ ਹੁਡਿਆਰਾ** (ਜ਼ੀਰਾ) : ਸਪੀਕਰ ਸਾਹਿਬ, ਅੱਜ ਹਾਊਸ ਵਿਚ ਬੜਾ ਦੁਖ ਦਾ ਮਤਾ ਪੇਸ਼ ਹੋਇਆ ਹੈ । ਮੈਂ ਇਸ ਵਿਚ ਆਪਣੀ ਪਾਰਟੀ ਵਲੋਂ ਇਸ ਹਾਉਸ ਦੇ ਨਾਲ ਸ਼ਾਮਿਲ ਹੁੰਦਾ ਹਾਂ ਔਰ ਮਹਾਜਨ ਸਾਹਿਬ ਦੇ ਪਰਵਾਰ ਲਈ ਆਪ ਦੀ ਰਾਹੀਂ ਹਮਦਰਦੀ ਭੇਜਦਾ ਹਾਂ । ਸ੍ਰੀ ਮਿਹਰ ਚੰਦ ਜੀ ਮਹਾਜਨ ਸਚਮੁਚ ਪੰਜਾਬ ਦੇ ਚੰਦ੍ਰਮਾ ਹੋ ਕੇ ਚਮਕੇ ਹਨ ਔਰ ਉਨ੍ਹਾਂ ਨੇ ਜੁਡੀਸ਼ਰੀ ਵਿਚ ਚੰਦ੍ਰਮਾ ਦਾ ਪਾਰਟ ਪਲੇ ਕੀਤਾ ਹੈ । ਮੈਂ ਹਾਊਸ ਵਿਚ ਤੁਹਾਡੀ ਰਾਹੀਂ ਇਸ ਮਤੇ ਵਿਚ ਸ਼ਾਮਲ ਹੋ ਕੇ ਪੰਜਾਬ ਔਰ ਹਿੰਦੁਸਤਾਨ ਦੀ ਜਨਤਾ ਦੇ ਨਾਲ ਸ਼ਾਮਲ ਹੁੰਦਾ ਹੋਇਆ ਉਨ੍ਹਾਂ ਦੇ ਪਰਵਾਰ ਨੂੰ ਹਮਦਰਦੀ ਦਾ ਸੰਦੇਸ਼ ਭੇਜਦਾ ਹਾਂ ।

**ਸ੍ਰੀ ਸਪੀਕਰ** : ਅੱਜ ਸ੍ਰੀ ਮਿਹਰ ਚੰਦ ਜੀ ਮਹਾਜਨ ਦੀ ਅਚਾਨਕ ਮੌਤ ਉਤੇ ਹਾਉਸ ਵਿਚ ਜੋ ਸ਼ੋਕ ਪ੍ਰਗਟ ਕੀਤਾ ਗਿਆ ਹੈ ਮੈਂ ਵੀ ਉਸ ਵਿਚ ਸਾਰੇ ਹਾਉਸ ਦੇ ਨਾਲ ਸ਼ਾਮਲ ਹੁੰਦਾ ਹਾਂ । ਮੈਂ ਵੀ ਮਿਹਰ ਚੰਦ ਜੀ ਮਹਾਜਨ ਦਾ ਬੜਾ ਜਾਣੂ ਸਾਂ । ਲਾਹੌਰ ਵਿਚ ਉਹ ਇਕ ਬੜੇ ਉਚੇ ਪਾਏ ਦੇ ਵਕੀਲ ਸਨ ਔਰ ਜਿਸ ਤਰ੍ਹਾਂ ਨਾਲ ਆਪ ਨੂੰ ਦਸਿਆ ਵੀ ਗਿਆ ਹੈ ਬਹੁਤ ਮੁਸ਼ਕਿਲ ਦੇ ਨਾਲ ਉਨ੍ਹਾਂ ਨੂੰ ਮਜਬੂਰ ਕੀਤਾ ਗਿਆ ਕਿ ਹਾਈ ਕੋਰਟ ਦੀ ਜੱਜੀ ਪਰਵਾਨ ਕਰਨ ਔਰ ਉਨ੍ਹਾਂ ਨੇ ਪਰਵਾਨ ਕੀਤੀ । ਜਦੋਂ ਇੰਡੀਆ ਦੀ ਪਾਰਟੀਸ਼ਨ ਹੋਈ ਉਸ ਸਮੇਂ ਮੈਂ ਬਹੁਤ ਸਾਰਾ ਵਕਤ ਉਨ੍ਹਾਂ ਦੇ ਨਾਲ ਕੰਮ ਕੀਤਾ ਹੈ । ਉਨ੍ਹਾਂ ਦੇ ਦਿਲ ਦੇ ਵਿਚ, ਸਰਦਾਰ ਤੇਜਾ ਸਿੰਘ ਜੀ ਦੇ ਦਿਲ ਵਿਚ ਔਰ ਸਰਦਾਰ ਹਰਨਾਮ ਸਿੰਘ ਜੀ ਦੇ ਦਿਲ ਵਿਚ ਬੜੀ ਭਾਰੀ ਲਗਨ ਸੀ ਕਿ ਕਿਸੇ ਨਾ ਕਿਸੇ ਤਰੀਕੇ ਦੇ ਨਾਲ ਪੰਜਾਬ ਨੂੰ ਵਡੇ ਤੋਂ ਵਡਾ ਬਣਾਇਆ ਜਾਵੇ, ਵਡੇ ਤੋਂ ਵਡਾ ਕਰ ਸਕੀਏ ਔਰ ਇਸ ਦਾ ਜ਼ਿਆਦਾ ਤੋਂ ਜ਼ਿਆਦਾ ਹਿਸਾ ਆਪਣੇ ਹਿੱਸੇ ਵਿਚ ਲਿਆ ਸਕੀਏ । ਜਦ ਕਮਿਸ਼ਨ ਨੇ ਸਾਰੀਆਂ ਗੱਲਾਂ ਸੁਣ ਲਈਆਂ ਤਾਂ ਉਸ ਤੋਂ ਬਾਅਦ ਅਸੀਂ ਸ਼ਿਮਲੇ ਵਿਚ ਇਕੱਠੇ ਹੋਏ । ਉਸ ਵਕਤ ਸ੍ਰੀ ਮਿਹਰ ਚੰਦ ਜੀ ਮਹਾਜਨ, ਸਰਦਾਰ ਤੇਜਾ ਸਿੰਘ ਜੀ ਔਰ ਸਰਦਾਰ ਹਰਨਾਮ ਸਿੰਘ ਜੀ ਨੇ ਇਹ ਅਨੁਭਵ ਕੀਤਾ ਕਿ ਸਾਡੇ ਪਾਸ ਲਾਹੌਰ ਆਉਣ ਦਾ ਇਕੋ ਹੀ ਤਰੀਕਾ ਹੈ ਕਿ ਸਿੱਖੀ ਦੇ ਭਾਵ ਨਾਲ ਇਸ ਗੱਲ ਉਤੇ ਜ਼ੋਰ ਦੇਈਏ ਔਰ ਇਸੇ ਆਧਾਰ ਦੇ ਨਾਲ ਕੋਸ਼ਿਸ਼ ਕਰੀਏ । ਇਸ ਤਰ੍ਹਾਂ ਹੋ ਸਕਦਾ ਹੈ ਕਿ ਲਾਹੌਰ ਔਰ ਨਨਕਾਣਾ ਸਾਹਿਬ ਸਾਡੇ ਵਿਚ ਸ਼ਾਮਲ ਹੋ ਸਕਣ । ਉਸ ਵਕਤ ਸ੍ਰੀ ਮਿਹਰ ਚੰਦ ਜੀ ਮਹਾਜਨ ਨੇ ਇਹ ਸਲਾਹ ਦਿੱਤੀ ਕਿ ਹੁਣ ਹੋਰ ਕੋਈ ਚੀਜ਼ ਨਹੀਂ ਹੋ ਸਕਦੀ ਸਿਵਾਏ ਇਸ ਦੇ ਕਿ ਮਹਾਰਾਜਾ ਸਾਹਿਬ ਪਟਿਆਲਾ ਨੂੰ ਇਸ ਚੀਜ਼ ਉਤੇ ਲਿਆ ਜਾਵੇ ਔਰ ਉਨ੍ਹਾਂ ਨੂੰ ਮਜਬੂਰ ਕੀਤਾ ਜਾਵੇ ਕਿ ਉਹ ਇਸ ਕੇਸ ਨੂੰ ਲੈ ਕੇ ਉਪਰ ਜਾਣ । ਸ੍ਰੀ ਮਿਹਰ ਚੰਦ ਜੀ ਮਹਾਜਨ, ਸਰਦਾਰ ਤੇਜਾ ਸਿੰਘ ਜੀ, ਸਰਦਾਰ ਹਰਨਾਮ ਸਿੰਘ ਜੀ, ਗਿਆਨੀ ਕਰਤਾਰ ਸਿੰਘ ਜੀ ਔਰ ਮੈਂ—ਪੰਜ ਜਣੇ ਚੁਣੇ ਗਏ । ਮਹਾਰਾਜਾ ਸਾਹਿਬ ਨੂੰ ਚਾਇਲ ਟੈਲੀਫੋਨ ਕੀਤਾ ਗਿਆ । ਅਸੀਂ ਚਾਇਲ ਪਹੁੰਚੇ । ਉਥੇ ਮਹਾਰਾਜਾ ਸਾਹਿਬ ਦੀ ਖਿਦਮਤ ਵਿਚ ਕਿਹਾ ਗਿਆ ਕਿ ਇਹ ਹਾਲਾਤ ਹਨ, ਉਨ੍ਹਾਂ ਨੇ ਕਿਹਾ ਕਿ ਜੋ ਕੁਝ ਤੁਸੀਂ ਕੇਸ ਬਣਾਉਣਾ ਚਾਹੁੰਦੇ ਹੋ ਜਿਸ ਕਿਸਮ ਦਾ ਡਰਾਫਟ

ਤੁਸੀਂ ਬਣਾਉਣਾ ਚਾਹੁੰਦੇ ਹੋ ਬਣਾ ਲਉ ਔਰ ਮੈਂ ਉਸ ਉਪਰ ਦਸਤਖਤ ਕਰ ਦਿਆਂਗਾ। ਸ੍ਰੀ ਮਿਹਰ ਚੰਦ ਜੀ, ਸਰਦਾਰ ਤੇਜਾ ਸਿੰਘ ਜੀ ਔਰ ਸਰਦਾਰ ਹਰਨਾਮ ਸਿੰਘ ਜੀ ਨੇ ਡਰਾਫਟ ਬਣਾਇਆ। ਉਹ ਤਿੰਨੋ ਹਸਤੀਆਂ ਅੱਜ ਸਾਡੇ ਵਿਚ ਨਹੀਂ ਹਨ। ਉਹ ਡਰਾਫ਼ਟ ਬਣਾ ਕੇ ਲਾਰਡ ਮਾਊਂਟਬੈਟਨ ਨੂੰ ਦੇਣ ਲਈ ਮੈਨੂੰ ਭੇਜਿਆ ਗਿਆ। ਉਹ ਲਾਰਡ ਮਾਊਂਟਬੈਟਨ ਨੂੰ ਦਿਤਾ ਗਿਆ। ਮੈਂ ਇਸ ਗੱਲ ਦਾ ਸ਼ਾਹਦ ਖੜਾ ਹਾਂ। ਲਾਰਡ ਮਾਊਂਟਬੈਟਨ ਸਾਹਿਬ ਨੇ ਹੱਥ ਮਾਰਿਆ ਔਰ ਕਿਹਾ ਕਿ ਹੁਣ ਯਕੀਨਨ ਰਾਵੀ ਦੇ ਇਸ ਪਾਰ ਦਾ ਬਹੁਤ ਸਾਰਾ ਹਿਸਾ ਤੁਹਾਨੂੰ ਮਿਲ ਜਾਵੇਗਾ, ਔਰ ਮੈਨੂੰ ਕਿਹਾ ਕਿ ਬੇਸ਼ਕ ਤੁਸੀਂ ਮਹਾਰਾਜਾ ਸਾਹਿਬ ਨੂੰ ਟੈਲੀਫੋਨ ਕਰ ਦਿਉ। ਉਨ੍ਹਾਂ ਨੇ ਇਹ ਵੀ ਮੈਨੂੰ ਪੁੱਛਿਆ ਕਿ ਕੀ ਇਹ ਚੀਜ਼ ਸਿੱਖਾਂ ਨੂੰ ਸੈਟਿਸਫਾਈ ਕਰ ਦਏਗੀ। ਮੈਂ ਕਿਹਾ ਕਿ ਜਿਸ ਕਮੇਟੀ ਨੇ ਔਰ ਜਿਸ ਮਹਾਰਾਜਾ ਸਾਹਿਬ ਨੇ ਇਹ ਚੀਜ਼ ਬਣਾਈ ਉਹ ਕੋਸ਼ਿਸ਼ ਕਰਨਗੇ ਕਿ ਸਿੱਖਾਂ ਨੂੰ ਸੈਟਿਸਫਾਈ ਕਰ ਲੈਣ— ਹੋ ਤਾਂ ਨਹੀਂ ਸਕਦੇ ਮਗਰ ਉਹ ਕਰ ਲੈਣਗੇ। ਤੇ ਮੈਂ ਦਿੱਲੀ ਤੋਂ ਸ੍ਰੀ ਮਿਹਰ ਚੰਦ ਜੀ ਮਹਾਜਨ ਨੂੰ ਟੈਲੀਫੋਨ ਕੀਤਾ ਕਿ ਤੁਹਾਡੀ ਜਿਹੜੀ ਗੱਲ ਹੈ ਇਹ ਬਹੁਤ ਹਦ ਤਕ ਮੰਨ ਲਈ ਗਈ ਹੈ ਪਰ ਉਸ ਤੋਂ ਬਾਅਦ ਕੀ ਹੋਇਆ, ਮੈਂ ਕਹਿ ਨਹੀਂ ਸਕਦਾ।

ਸ੍ਰੀ ਮਿਹਰ ਚੰਦ ਜੀ ਮਹਾਜਨ ਦੇ ਦਿਲ ਵਿਚ ਆਪਣੇ ਪੰਜਾਬ ਲਈ ਬਹੁਤ ਪਿਆਰ ਸੀ ਔਰ ਇਸ ਨੂੰ ਅੱਗੇ ਵਧਾਉਣ ਵਾਸਤੇ ਉਨ੍ਹਾਂ ਨੇ ਬਹੁਤ ਕੁਝ ਕੀਤਾ। ਉਹ ਇਕ ਬੜੇ ਭਾਰੀ ਆਲਮ, ਫਾਜ਼ਲ ਔਰ ਜਜ ਹੋਏ ਹਨ ਜਿਨ੍ਹਾਂ ਨੇ ਸਾਡੇ ਪੰਜਾਬ ਦਾ ਨਾਮ ਬੜਾ ਉਚਾ ਕੀਤਾ ਹੈ, ਹਰ ਗੋਸ਼ੇ ਵਿਚ ਕੀਤਾ ਹੈ। ਕਸ਼ਮੀਰ ਦੇ ਸਿਲਸਿਲੇ ਵਿਚ-ਕਸ਼ਮੀਰ ਜਾਂਦਾ ਸੀ ਪਰ ਸ੍ਰੀ ਮਿਹਰ ਚੰਦ ਜੀ ਮਹਾਜਨ ਨੇ ਕਸ਼ਮੀਰ ਦਾ ਹਿੱਸਾ ਵੀ ਤੁਹਾਡੇ ਨਾਲ ਮਿਲਵਾਇਆ। ਉਨ੍ਹਾਂ ਦੇ ਕਾਰਨਾਮੇ ਹਿਸਟਰੀ ਵਿਚ ਦਰਜ ਰਹਿਣਗੇ ਔਰ ਉਨ੍ਹਾਂ ਦਾ ਨਾਮ ਔਰ ਉਨ੍ਹਾਂ ਦੀਆਂ ਲਿਖਤਾਂ ਬਹੁਤ ਸਾਰੇ ਵਕਤ ਲਈ ਲੋਕਾਂ ਨੂੰ ਕਈ ਚੀਜ਼ਾਂ ਸਮਝਾਉਣ ਦੇ ਲਈ ਕੰਮ ਆਉਣਗੀਆਂ। ਮੈਂ ਵੀ ਆਪ ਨਾਲ ਸ਼ਾਮਿਲ ਹੁੰਦੇ ਹੋਏ ਗੁਰੂ ਮਹਾਰਾਜ ਪਾਸ ਪ੍ਰਾਰਥਨਾ ਕਰਦਾ ਹਾਂ ਕਿ ਉਨ੍ਹਾਂ ਦੀ ਰੂਹ ਨੂੰ ਆਪਣਾ ਚਰਨਾਂ ਦੇ ਪਾਸ ਨਿਵਾਸ ਦੇਵੇ ਅਤੇ ਬਾਕੀ ਪਸਮਾਂਦਗਾਨ ਨੂੰ, ਸਾਰੇ ਪਰਵਾਰ ਨੂੰ ਅਤੇ ਸਾਨੂੰ ਸਾਰਿਆਂ ਨੂੰ ਇਹ ਭਾਣਾ ਸਦਮਾ ਬਰਦਾਸ਼ਤ ਕਰਨ ਦੇ ਕਾਬਲ ਬਣਾਵੇ। ਆਪ ਦੀ ਅਗਰ ਇਜਾਜ਼ਤ ਹੋਵੇ ਤਾਂ ਇਹ ਸਾਰੀ ਕਾਰਵਾਈ ਉਨ੍ਹਾਂ ਦੇ ਪਰਵਾਰ ਨੂੰ ਭੇਜੀ ਜਾਵੇ।

ਆਵਾਜ਼ਾਂ : ਠੀਕ ਹੈ ਜੀ।

**ਸ੍ਰੀ ਸਪੀਕਰ :** ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਦੀ ਯਾਦ ਵਿਚ ਦੋ ਮਿੰਟ ਖੜੇ ਹੋਕੇ ਪ੍ਰਾਰਥਨਾ ਕਰੀਏ ਕਿ ਪਰਮਾਤਮਾ ਉਨ੍ਹਾਂ ਦੀ ਰੂਹ ਨੂੰ ਸ਼ਾਨਤੀ ਬਖਸ਼ੇ।

(ਇਸ ਸਮੇਂ ਸਾਰਾ ਹਾਊਸ ਦੋ ਮਿੰਟ ਲਈ ਮੋਨ ਖੜਾ ਹੋਇਆ।)

[I associate myself with the sentiments expressed by all sections of the House on the sudden death of Shri Mehar Chand Mahajan which occurred today. I, too, had very close association with Shri Mehar Chand Mahajan. In Lahore he was a prominent practising lawyer and as it has been stated, he accepted the Judgeship of the High Court, after a good deal of persuasion. At the time of partition of India I worked with him for quite a long time. He, as well as Sardar Teja Singh and Sardar Harnam Singh had a very keen desire that

[ਸ੍ਰੀ ਸਪੀਕਰ]

somehow or other the frontiers of Punjab should be extended as far as possible and that the maximum portion of the undivided Punjab should come to our lot. After the Commission had heard all the arguments, we met at Simla. At that time, Shri Mehar Chand Mahajan, Sardar Teja Singh and Sardar Harnam Singh were of the view that there was only one way of getting Lahore and that was that for this purpose we should put forward our claim on the basis of the sentiments of Sikhs. That was the only way by which we could get Lahore and Nankana Sahib. At that time Shri Mehar Chand Mahajan suggested that there was no alternative accept to approach and impress upon His Highness the Maharaja of Patiala the desirability of taking up this matter with the higher authorities. For this purpose five persons were selected, viz. Shri Mehar Chand Ji Mahajan, SardarTeja Singh, Sardar Harnam Singh, Giani Kartar Singh and myself. A telephonic message was sent to Maharaja Sahib at Chail. We went there and apprised him of the whole situation. He asked us to prepare the case and draft the representation in the manner deemed proper by us and he would affix his signatures on it. Shri Mehar Chand ji, Sardar Teja Singh and Sardar Harnam Singh prepared the draft. It is sad that all those three personalities are not amongst us today. After the draft was prepared, I was deputed to hand it over to Lord Mountbatten and I did it accordingly. I stand witness, to this fact. Lord Mountbatten emphatically said that we would surely get a large portion of the territory on this side of the river Ravi and suggested that I should inform the Maharaja Sahib on telephone about it. He also asked me whether this proposal would satisfy the Sikhs. I told him that the committee and the Maharaja Sahib who had initiated this move would try to satisfy the Sikhs, though it would be almost impossible to do so. Then I rang up Shri Mehar Chand Mahajan from Delhi that their proposal had more or less been accepted but what happened after that I am unable to say.

Shri Mehar Chand Mahajan had a great love for the Punjab and he did his utmost for its development. He was a man of high intellectual calibre and a learned judge who has shed lustre to the fair name of Punjab in every corner of the world. He was instrumental in bringing about the accession of Kashmir with India against heavy odds. His achievements will adorn the pages of 'History' and his writings will act as torch-bearers to the posterity for a long time to come. With these words I associate myself with the sentiments expressed in the House and pray to God Almighty to grant peace to the departed soul and strength to the bereaved family and all of us to bear this unbearable loss. If the House agrees, this portion of the proceedings may be sent to his family. (*Voices*: Yes, please.) I would request the House to stand in silence for two minutes as a mark of respect to his memory and pray to God to bestow peace on the departed soul.

(*At this stage the House stood in silence for two minutes*),

## REFERENCE TO THE MOTIONS OF EARTHQUAKE TRAGEDY IN KONYA NAGAR (MAHARASHTRA)

**ਮੁਖ ਮੰਤਰੀ** : ਸਪੀਕਰ ਸਾਹਿਬ, ਇਕ ਹੋਰ ਹੋਲਨਾਕ ਵਾਕਿਆ ਸਾਡੇ ਮੁਲਕ ਦੇ ਹਿਸੇ ਮਹਾਰਾਸ਼ਟਰ ਵਿਚ ਹੋਇਆ ਹੈ ਜਿਥੇ ਕਿ ਭੁਚਾਲ ਆਇਆ ਹੈ। ਜਿਹੜੀ ਤਸ਼ਵੀਸ਼ ਸਾਰੇ ਮੁਲਕ ਨੂੰ ਹੈ ਉਹੀ ਫ਼ਿਕਰ ਪੰਜ਼ਾਬ ਨੂੰ ਵੀ ਹੈ। ਹਾਲੇ ਨੁਕਸਾਨ ਦਾ ਪਤਾ ਨਹੀਂ ਚਲਿਆ। ਅਖਬਾਰਾਂ ਤੋਂ ਪਤਾ ਚਲਦਾ ਹੈ ਕਿ ਇਕ ਹਜਾਰ ਤੋਂ ਵਧ ਆਦਮੀ ਜ਼ਖਮੀ ਹੋ ਗਏ ਹਨ, ਸੈਕੜੇ ਲੋਕਾਂ ਦੇ ਅਕਾਲ ਚਲਾਣਾ ਕਰ ਜਾਣ ਦੀ ਵੀ ਖਬਰ ਹੈ, ਹਜ਼ਾਰਾਂ ਬੇਘਰ ਹੋ ਗਏ ਹਨ। ਇਹ ਸੱਟ ਇਸੇ ਤਰ੍ਹਾਂ ਦੀ ਹੈ ਕਿ ਜਿਸ ਤਰ੍ਹਾਂ ਸ਼ਰੀਰ ਦੇ ਇਕ ਹਿਸੇ ਤੇ ਸਟ ਲਗੇ ਤਾਂ ਸਾਰਾ ਸ਼ਰੀਰ ਕੰਬ ਉਠਦਾ ਹੈ। ਇਸੇ ਤਰ੍ਹਾਂ ਅਗਰ ਮਹਾਰਾਸ਼ਟਰ ਨੂੰ ਸਦਮਾ ਪਹੁੰਚਿਆ ਹੈ ਤਾਂ ਉਸ ਵਿਚ ਪੰਜਾਬ ਵੀ ਸ਼ਾਮਲ ਹੈ। ਮੈਂ ਅਪੀਲ ਕਰਾਂਗਾ ਕਿ ਇਸ ਹਾਊਸ ਦੀ ਗਹਿਰੀ ਹਮਦਰਦੀ ਉਥੋਂ ਦੇ ਮੁੱਖ ਮੰਤਰੀ ਅਤੇ ਗਵਰਨਰ ਸਾਹਿਬ ਨੂੰ ਪਹੁੰਚਾ ਦਿਤੀ ਜਾਵੇ।

ਇਸ ਦੇ ਨਾਲ ਹੀ ਮੈਂ ਅਰਜ਼ ਕਰਾਂਗਾ ਕਿ ਮਹਾਜਨ ਸਾਹਿਬ ਦੀ ਅਰਥੀ ਅੱਜ 11.00 ਵਜੇ ਨਿਕਲਣੀ ਹੈ ਅਤੇ ਮੈਂ ਅਪੀਲ ਕਰਾਂਗਾ ਕਿ ਅੱਜ ਹਾਊਸ ਨੂੰ 11.00 ਵਜੇ ਬੰਦ ਕਰ ਦਿਤਾ ਜਾਵੇ ਤਾਕਿ ਇਹ ਸਾਰੇ ਮੁਅੱਜ਼ਿਜ਼ ਸਾਹਿਬਾਨ ਉਸ ਦੇ ਨਾਲ ਜਾ ਸਕਣ।

**ਸਰਦਾਰ ਗੁਰਨਾਮ ਸਿੰਘ** : ਸਪੀਕਰ ਸਾਹਿਬ, ਜਿਸ ਘਟਨਾ ਦਾ ਜ਼ਿਕਰ ਇਨ੍ਹਾਂ ਨੇ ਕੀਤਾ ਹੈ ਉਸ ਨਾਲ ਸਾਰੀ ਅਪੋਜ਼ੀਸ਼ਨ ਸ਼ਾਮਿਲ ਹੁੰਦੀ ਹੈ ਅਤੇ ਮਹਾਰਾਸ਼ਟਰ ਦੇ ਚੀਫ਼ ਮਨਿਸਟਰ ਅਤੇ ਗਵਰਨਰ ਨੂੰ ਮੈਸੇਜ ਭੇਜਣਾ ਚਾਹੀਦਾ ਹੈ।

ਦੂਜੀ ਗੱਲ ਜੋ ਕਹੀ ਗਈ ਹੈ ਹਾਊਸ ਨੂੰ ਉਸ ਨਾਲ ਮੁਤਫ਼ਿਕ ਹੀ ਹੋਣਾ ਚਾਹੀਦਾ ਹੈ ਉਥੇ ਸ਼ਾਮਲ ਹੋਣ ਲਈ।

**ਸ੍ਰੀ ਸਪੀਕਰ** : ਜੇ ਇਹ ਹਾਊਸ ਦੀ ਮਰਜ਼ੀ ਹੈ ਤਾਂ ਮਾਹਾਰਾਸ਼ਟਰ ਵਿਚ ਜੋ ਘਟਨਾ ਹੋਈ ਹੈ ਉਸ ਬਾਰੇ ਉਥੇ ਦੇ ਚੀਫ਼ ਮਨਿਸਟਰ ਅਤੇ ਗਵਰਨਰ ਨਾਲ ਇਜ਼ਹਾਰੇ ਹਮਦਰਦੀ ਕੀਤਾ ਜਾਵੇ?

(ਆਵਾਜ਼ਾਂ : ਠੀਕ ਹੈ ਜੀ)

ਇਹ ਭੇਜ ਦਿਤਾ ਜਾਵੇਗਾ।

ਚੀਫ਼ ਮਨਿਸਟਰ ਸਾਹਿਬ ਨੇ ਜੋ ਮੋਸ਼ਨ ਮੂਵ ਕੀਤੀ ਹੈ ਉਸ ਬਾਰੇ ਅਰਜ਼ ਹੈ ਕਿ ਮਹਾਜਨ ਸਾਹਿਬ ਦੀ ਅਰਥੀ 11 ਵਜੇ ਲੈ ਜਾਈ ਜਾਵਗੀ ਅਤੇ ਉਨ੍ਹਾਂ ਦਾ ਸੰਸਕਾਰ ਹੋਵੇਗਾ। ਮੈਂ ਵੀ ਚੀਫ਼ ਮਨਿਸਟਰ ਸਾਹਿਬ ਦੀ ਤਜਵੀਜ਼ ਨਾਲ ਸਹਿਮਤ ਹੁੰਦਾ ਹੋਇਆ ਇਜਾਜ਼ਤ ਮੰਗਦਾ ਹਾਂ ਕਿ ਹਾਊਸ ਨੂੰ ਹੁਣ ਕਲ ਸਾਢੇ ਨੌਂ ਵਜੇ ਤਕ ਲਈ ਐਡਜਰਨ ਕਰ ਦਿਤਾ ਜਾਵੇ।

(ਆਵਾਜ਼ਾਂ : ਠੀਕ ਹੈ ਜੀ)

The House is adjourned till 9.00 a. m. tomorrow.

10.25 a.m.

(If the House agrees the messages of sympathy be sent to the Chief Minister and the Governor of Maharashtra about the calamitous incident that occurred there ?

(*Voices*: Yes, please). It will be sent.

162



[ਸ੍ਰੀ ਸਪੀਕਰ]

As regards the motion moved by the Chief Minister I may submit that since funeral procession of the late Shri Mehar Chand Mahajan will be taken out at 11.00 a. m. and he will be cremated thereafter. I, while agreeing with it, would seek permission of the hon. Members to adjourn the House 9.30 a. m· tomorrow. (*Voices :* Yes, please). The House is adjourned till 9.30 a. m. tomorrow.

*The House then adjourned till 9.30 a. m. on Wednesday, the 13th December, 1967.*)

930—15-1-69—306—Pb. Govt. Press, Patiala.

# PUNJAB VIDHAN SABHA

## DEBATES

13th December, 1967

Vol. II—No. 9

## OFFICIAL REPORT

CONTENTS

Wednesday, the 13th December, 1967.




Punjab Vidhan Sabha Secretariat, Chandigarh.

Price : Rs. 3.65

# ERRATA

TO

PUNJAB VIDHAN SABHA DEBATES

VOL. II, NO. 9

DATED THE 13TH DECEMBER, 1967

| Read | For | Page | Line |
|---|---|---|---|
| is | fs | (9)4 | 2nd from below |
| ਕਹਿ | ਕਿਝ | (9)5 | 17 |
| central | centeral | (9)5 | 19 |
| Finance | Finace | (9)11 | 12 |
| Submitted | Submittes | (9)11 | 13, 14 |
| Industries | Industrial | (9)11 | 15 |
| ਸ਼੍ਰੀ ਅ: ਵਿਸ਼ਵਨਾਥਨ | ਸ਼੍ਰੀ ਅਵਿਸ਼ਵਾਨਾਥਨ | (9)21 | 6 |
| constitute | constitnte | (9)25 | 3rd from below |
| ਕਟੈਂਪਟ | ਕਨਟੈਪਚ | (9)28 | 8 |
| be | the | (9)34 | 13 |
| motions | motton | (9)39 | Heading |
| procedure | proceedure | (9)39 | 15 |
| if | it | (9)39 | 2nd from below |
| lessees | lessess | (9)43 | last |
| lessees | lesseesc | (9)44 | 9th from below |
| auctioned | anctioned | (9)44 | 11th from below |
| agreements | arguments | (9)45 | 5th from below |
| title | titale | (9)47 | 19 |
| ਰੀਜ਼ਲਟਸ | ਰੀਜ਼ਲਸਟ | (9)56 | 5th from below |
| ਲਫਜ਼ਾਂ | ਜਫਜ਼ਾਂ | (9)56 | 5th from below |
| Taxation | Txation | (9)59 | 11 |
| ordinance | ordince | (9)59 | 20 |
| Taxation | Texation | (9)59 | 23, 26 |
| Taxation | Textion | (9)70 | 7 |
| use | ute | (9)77 | 12 |
| ਰੁਪਏ | ਹੁਪਏ | (9)80 | 11 |

# PUNJAB VIDHAN SABHA

**Wednesday, the 13th December, 1967.**

The Vidhan Sabha met in the Assembly Chamber, Vidhan Bhavan Sector 1, Chandigarh at 9. 30 A. M. of the Clock. Mr. Speaker (Lt. Col. Joginder Singh Mann) in the Chair-

## STARRED QUESTIONS AND ANSWERS.

SUPPLEMENTARIES TO STARRED QUESTION No. 361

**Mr. Speaker :** We take up question No. 361 of List of Starred Questions printed for 22nd November, because supplementaries were going on that question.

**आचार्य पृथ्वी सिंह आज़ाद :** वज़ीर साहिब ने उस दिन जवाब देते हुए फरमाया था कि प्रोमोशन की लिस्ट रखी जाती है तो क्या मैं जान सकता हूं कि जो वेकैंसीज़ होती है वह आगे तो सबार्डीनेट सर्विसिज़ बोर्ड की मारफत होती थीं अब जब कि सबार्डीनेट सर्विसिज़ सिलेक्शन बोर्ड को तोड़ दिया है तो यह पोस्टें किस तरीके से ऐडवरटाईज़ की जाती हैं, और आज तक कोई पोस्ट ऐडवरटाईज़ की गई है या नहीं ?

**ਲੇਬਰ ਅਤੇ ਵੈਲਫੇਅਰ ਮੰਤਰੀ :** ਜਦ ਤੋਂ ਸਬਾਰਡੀਨੇਟ ਸਰਵਿਸਿਜ਼ ਸੀਲੈਕਸ਼ਨ ਬੋਰਡ ਖਤਮ ਹੋਇਆ ਹੈ, ਪਬਲਿਕ ਸਰਵਿਸ ਕਮਿਸ਼ਨ ਦੇ ਜ਼ਰੀਏ ਇਹ ਪੋਸਟਾਂ ਐਡਵਰਟਾਈਜ਼ ਕਰ ਦਿਤੀਆਂ ਜਾਂਦੀਆਂ ਹਨ ।

**आचार्य पृथ्वी सिंह आज़ाद :** क्या वज़ीर साहिब यह बताएँगे कि जो वेकैंसिज़ पहले सबार्डीनेट सर्विसिज़ सिलैक्शन बोर्ड के ज़रिए ऐडवरटाईज़ होती थीं वह सारो की सारी अब पब्लिक सर्विस कमीशन फिल करता है ?

**ਮੰਤਰੀ :** ਇਨ੍ਹਾਂ ਪੋਸਟਾਂ ਨੂੰ ਫਿਲ ਕਰਨ ਲਈ ਡੀਪਾਰਟਮੈਂਟਲ ਕਮੇਟੀਆਂ ਵੀ ਬਣਾਈਆਂ ਹੋਈਆਂ ਹਨ ।

**ਲੇਫਟੀਨੈਂਟ ਭਾਗ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਮਹਿਕਮਾ ਐਂਪਲਾਇਮੈਂਟ ਐਕਸਚੇਂਜ ਵਿਚ ਹਰੀਜਨਾਂ ਦੀ ਭਰਤੀ ਪੂਰੀ ਹੋ ਗਈ ਜਾਂ ਘਟ ਹੈ ? ਜੇਕਰ ਘਟ ਹੈ ਤਾਂ ਕਿੰਨੀ ਘਟ ਹੈ ?

**ਮੰਤਰੀ :** ਇਸ ਸਵਾਲ ਲਈ ਤਾਂ ਵਖਰੇ ਨੋਟਿਸ ਦੀ ਲੋੜ ਹੈ ।

**चौधरी बलबीर सिंह** : क्या वैलफेयर मन्त्री बताएँगे कि जहाँ पर सीनीआरिटी के बेसिज़ पर प्रोमोशन होती है वहाँ पर प्रोमोशन न करने की क्या वजह है ?

**ਮੰਤਰੀ** : ਜਦ ਜਦ ਵੀ ਐਂਪਲਾਇਮੈਂਟ ਐਕਸਚੇਂਜ ਵਿਚ ਕੋਈ ਜਗ੍ਹਾ ਪ੍ਰੋਮੋਸ਼ਨ ਦੀ ਖਾਲੀ ਹੁੰਦੀ ਹੈ ਤਾਂ ਉਸ ਨੂੰ ਪੁਰ ਕਰ ਦਿਤਾ ਜਾਂਦਾ ਹੈ। ਇਸ ਕੇਸ ਵਿਚ ਦੋ ਪੋਸਟਾਂ ਸਨ ਇਕ ਨੂੰ ਪ੍ਰੋਮੋਸ਼ਨ ਦੇ ਰਾਹੀਂ ਲਿਆ ਜਾਣਾ ਸੀ। ਉਸ ਨੂੰ ਪੁਰ ਕਰ ਦਿਤਾ ਗਿਆ ਹੈ ਅਤੇ ਦੂਜੀ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਐਡਵਰਟਾਈਜ਼ ਕਰ ਦਿਤੀ ਗਈ ਹੈ।

**चौधरी बलबीर सिंह** : मन्त्री महोदय ने जवाब दिया है कि इन दो पोस्टों में एक को सीनीआरिटी के ज़रिए लेना था और दूसरा सिलैक्शन के ज़रिए लेना था। सिलैक्शन वाले का मान लिया कि झगड़ा था तो दूसरे को तो आटोमैटीकली सीनीआरिटी के बेसिज़ पर प्रोमोट कर देना चाहिए था। तो इस पोस्ट को पुर न किए जाने को क्या वजह थी ?

**ਮੰਤਰੀ** : ਮੈਂ ਤਾਂ ਅਰਜ਼ ਕੀਤੀ ਹੈ ਕਿ ਪੋਸਟ ਨੂੰ ਭਰ ਦਿਤਾ ਗਿਆ ਹੈ।

(ਇਸ ਸਮੇਂ ਦੋ ਤਿੰਨ ਮੈਂਬਰ ਸਾਹਿਬਾਨ ਸਪਲੀਮੈਂਟਰੀਜ਼ ਕਰਨ ਲਈ ਖੜੇ ਹੋ ਗਏ)

**ਕਾਮਰੇਡ ਸਤਪਾਲ ਡਾਂਗ** : ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ...

**ਸ੍ਰੀ ਸਪੀਕਰ** : ਆਰਡਰ ਪਲੀਜ਼। ਮੇਰੀ ਅਰਜ਼ ਇਹ ਹੈ ਕਿ ਵੇਖ ਲੈਣਾ ਚਾਹੀਦਾ ਹੈ ਕਿ ਮੈਂ ਕਿਸ ਨੂੰ ਬੋਲਣ ਦਾ ਇਸ਼ਾਰਾ ਕਰਦਾ ਹਾਂ। ਇਹ ਨਹੀਂ ਕਿ ਤੁਸੀਂ ਆਪਣੇ ਆਪ ਹੀ ਬੋਲਣਾ ਸ਼ੁਰੂ ਕਰ ਦਿਉ। ਇਹ ਠੀਕ ਨਹੀਂ। ਲਾਂਭੇ ਸ਼ਾਭੇ ਵੀ ਵੇਖ ਲਿਆ ਕਰੋ ਕਿ ਕੀ ਕੋਈ ਹੋਰ ਤਾਂ ਨਹੀਂ ਖੜਾ ਅਤੇ ਸਪੀਕਰ ਵਲੋਂ ਇਸ਼ਾਰਾ ਤੁਹਾਨੂੰ ਮਿਲ ਗਿਆ ਹੈ। (ਵਿਘਨ) (Order please. The hon. Members must try to catch my eye before they start speaking. It is not proper to do otherwise. Each Member must ensure that he has been permitted to speak and not some body else nearby (interruption)

**चौधरी बलबीर सिंह** : अध्यक्ष महोदय, मन्त्री महोदय ने फरमाया है कि पोस्ट को पुर कर दिया गया है और पिछले रोज़ इन्होंने कहा था कि पोस्ट को अभी तक फिल नहीं किया गया। तो क्या इस पोस्ट को इन दो दिनो के अन्दर फिल किया गया है या पहले पुर कर दिया गया ? और अगर पहले पुर नहीं किया था तो इस पोस्ट को पुर न करने की वजह क्या है ?

**ਸ੍ਰੀ ਸਪੀਕਰ :** ਇਹ ਤਾਂ ਜਵਾਬ ਇਨ੍ਹਾਂ ਨੇ ਦੇ ਦਿਤਾ ਹੈ ਕਿ ਪੋਸਟ ਨੂੰ ਪੁਰ ਕਰ ਦਿਤਾ ਗਿਆ ਹੈ । (He has stated that the post has been filled.)

**चौधरी बलबीर सिंह :** जनाब स्पीकर साहिब, आज तो यह कहते हैं कि पोस्ट पुर कर दी गई है । बाहर इस हाऊस के मोअज़िज़ मैम्बर साहिबान को गालियाँ दी जाती हैं कि सरकार वक्त पर काम नहीं करती । इस लिये वज़ीर साहिब को चाहिए कि डिपार्टमैंट को कस कर रखें ताकि जहां सीनीआरिटी के आधार पर पोस्ट को फिल किया जाना हो वहां पर तो किसी किस्म की ढील न हो । यह तो इनकी अपनी ही किस्म का जवाब है :

कोई समझे न सवाल क्या करे कोई

**Mr. Speaker :** Now there have been enough supplementaries on this question. We now take up question No. 479 by Acharya Prithvi Singh Azad.

**Acharya Prithvi Singh Azad :** There are two more questions No. 382 and 422 pertaining to the same list.

**Mr. Speaker :** All right we take up question No. 382 of the same list.

---

AMOUNT DEPOSITED BY MARKET COMMITTEE BUDHLADA FOR CONSTRUCTION OF LINK ROADS.

*382. **Sardar Gurdev Singh :** Will the Minister of State for Public Works be pleased to state :

(a) whether the Government is aware of the fact that the Market Committee, Budhlada deposited a sum of Rs. 51,000/- for the construction of link roads as per Government's schemes vide T. R. No. 148 dated 22nd June, 1966, in the Mansa Treasury;

(b) if the answer to part (a) above be in the affirmative whether any steps have so far been taken to construct any link roads; if no action has been taken, the reasons therefor ?

**Sardar Narinder Singh :**

(a) Yes.

(b) No steps have been taken so far to construct these roads as there are no funds available with the Department to meet the $\frac{3}{4}$ share of the cost of these roads. As soon as the funds are available, further action to sanction such works will be taken up by the Department.

**ਸਰਦਾਰ ਗੁਰਦੇਵ ਸਿੰਘ :** ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜੋ ਸੜਕਾਂ ਫਰੀਦਕੋਟ ਤੇ ਕੋਟਕਪੂਰੇ ਦੇ ਹਲਕੇ ਵਿਚ ਹਨ ਉਨ੍ਹਾਂ ਤੇ ਕੰਮ ਸ਼ੁਰੂ ਹੋ ਗਿਆ ਹੈ ਪਰ ਇਸ ਹਲਕੇ ਵਿਚ ਕੰਮ ਕਿਉਂ ਸ਼ੁਰੂ ਨਹੀਂ ਕੀਤਾ ਗਿਆ ?

**ਲੋਕ ਕਾਰਜ ਰਾਜ ਮੰਤਰੀ :** ਇਸ ਸਵਾਲ ਵਿਚ ਤਾਂ ਇਨ੍ਹਾਂ ਸੜਕਾਂ ਦਾ ਜ਼ਿਕਰ ਨਹੀਂ ਸੀ । ਇਸ ਵਿਚ ਤਾਂ ਸਨ ਬੁਢਲਾਡਾ ਸੜਕ, ਪੰਜੂਆਣਾ ਸੜਕ ਤੇ ਤਲਵੰਡੀ ਵਾਲੀ ਸੜਕ । ਜੇਕਰ ਤੁਸੀਂ ਹੋਰ ਕਿਸੇ ਸੜਕ ਬਾਰੇ ਪੁਛਣਾ ਹੈ ਤਾਂ ਵਖਰਾ ਨੋਟਿਸ ਦਿਉ ਪਤਾ ਕਰਕੇ ਦਸ ਦਿਆਂਗਾ ।

**श्री ए० विश्वनाथन :** क्या मन्त्री महोदय बताएंगे कि जब रुपया मार्किट कमेटियों से लिया गया था तो सरकार की फिनांशियल पोजीशन क्या थी ? आप ने कहा है कि जिस वक्त मार्किटिंग कमेटियों ने $\frac{3}{4}$ हिस्सा जमा करवा दिया तो गवर्नमैंट के पास रुपया नहीं था ।

**Minister of State :** The Planning Department was moved for Rs. 60 lakhs but they refused to give that amount.

**श्री ए० विश्वनाथन :** मेरा सवाल तो यह है कि जो रुपया मार्किट कमेटियों ने जमा करवाया वह कहां पर है ? क्या गवर्नमैंट ने उस रुपए को इस्तेमाल कर लिया और अगर इस्तेमाल कर लिया तो क्या गवर्नमैंट उस का इन्ट्रैस्ट मार्किट कमेटियों को देगी ?

**Minister of State :** We are still pursuing the matter with the Planning Department. If we get the money we will utilise this money.

**श्री ए० विश्वनाथन :** यह मेरे सवाल का जवाब नहीं है कि गवर्नमैंट के पास पैसा नहीं है...

**Minister of State :** No question of interest arises. That money will be utilized for the roads as soon as the Planning Department gives more money. We are pursuing the matter with the Government.

**Mr. Speaker :** Where is the money ? Is it with the Government or in the Bank or with the Market Committees or it is some, elsewhere ?

**Minister of State :** This amount is deposited with PWD (B&R Branch) and is in the Bank.

**Shri A. Vishwnathan :** The Government fs earning interest and it is not being re-imbursed to the Market Committee.

**Minister of State** : We are prepared to give it, if the Market Committee wants that.

**चौधरी बलबीर सिंह** : क्या मन्त्री महोदय बतायेंगे कि मार्किट कमेटियों ने अपना हिस्सा जो लिंक रोड्ज़ बनाने के लिये दिया था क्या उसमें सरकार ने अपना कुछ हिस्सा डालकर सड़कें तामीर करनी थीं ? यह जवाब देते हैं कि यह रुपया प्लैनिंग कमिशन ने मांगा है। मैं कहता हूँ इसमें मांगने का सवाल नहीं। होश्यारपुर मार्कीट कमेटी ने अपना सारा हिस्सा जो उसने लिंक रोड के लिये जमा करके देना था वह दे दिया है। मैं पूछना चाहता हूं कि आया हमारे इलाका में लिंक रोड्ज़ बनाने के लिये प्रायरटी दी जायेगी ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਲਿੰਕ ਰੋਡਜ਼ ਵਾਸਤੇ $\frac{3}{4}$ ਹਿਸਾ ਪੈਸਾ ਮਾਰਕਿਟ ਕਮੇਟੀਆਂ ਦਿੰਦੀਆਂ ਹਨ ਅਤੇ $\frac{1}{4}$ ਹਿਸਾ ਗਵਰਮੈਂਟ ਦੇਂਦੀ ਹੈ/ਮਾਰਕਿਟ ਕਮੇਟੀਆਂ ਨੇ ਤਾਂ ਆਪਣਾ ਹਿੱਸਾ ਦੇ ਦਿੱਤਾ ਹੈ, ਗਵਰਮੈਂਟ ਨੇ ਪਲੈਨਿੰਗ ਡਿਪਾਰਟਮੈਂਟ ਨੂੰ ਕਿਹਾ ਹੈ ਉਹ ਡਿਸਟ੍ਰਿਕਟ ਵਾਈਜ਼ ਗਵਰਮੈਂਟ ਦੇ share ਦੀ detail ਦੇਣ।

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਹ ਮੁਆਮਲਾ ਪਲੈਨਿੰਗ ਡੀਪਾਰਟਮੈਂਟ ਨਾਲ ਟੇਕ ਅਪ ਕੀਤਾ ਜਾ ਰਿਹਾ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਪਲੈਨਿੰਗ ਡੀਪਾਰਟਮੈਂਟ ਕੋਲ ਕਿਹੜਾ ਪੈਸਾ ਹੁੰਦਾ ਹੈ ਜਿਹੜਾ ਇਸ ਕੰਮ ਵਾਸਤੇ ਐਲੋਕੇਟਿਡ ਹੈ ਜਾਂ ਉਹ ਇਹ ਤਾਂ ਨਹੀਂ ਕਹਿ ਰਹੇ ਕਿ ਮੈਟਰ ਸੈਂਟਰਲ ਗਵਰਮੈਂਟ ਦੇ ਪਲੈਨਿੰਗ ਡੀਪਾਰਟਮੈਂਟ ਨਾਲ ਟੇਕਅਪ ਕੀਤਾ ਹੋਇਆ ਹੈ ?

**Minister of State** : It is not with the Centeral Government ; It is with the Panjab Government.

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** : ਸਪੀਕਰ ਸਾਹਿਬ, ਮੇਰਾ ਸਵਾਲ ਅਜੇ ਵੀ ਕਾਇਮ ਰਹਿੰਦਾ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਪਲੈਨਿੰਗ ਡੀਪਾਰਟਮੈਂਟ ਦੇ ਕੋਲ ਕਿਹੜਾ ਪੈਸਾ ਹੈ ਜਿਹੜਾ ਇਸ ਕੰਮ ਦੇ ਲਈ ਐਲੋਕੇਟਿਡ ਹੈ ? ਮੈਂ ਸਮਝਦਾ ਹਾਂ ਪਲੈਨਿੰਗ ਡੀਪਾਰਟਮੈਂਟ ਕੋਲ ਕੋਈ ਐਸੇ ਫੰਡਜ਼ ਨਹੀਂ ਹਨ ਫੇਰ ਇਹ ਉਥੇ ਟੇਕ-ਅਪ ਕੀ ਕਰ ਰਹੇ ਹਨ ?

**ਰਾਜ ਮੰਤਰੀ** : ਇਸ ਮੁਆਮਲੇ ਨੂੰ ਇਕ ਦਫਾ ਪਿਛਲੀ ਸਰਕਾਰ ਨੇ ਟੇਕ ਅਪ ਕੀਤਾ ਸੀ, ਪਰ ਡੀਪਾਰਟਮੈਂਟ ਵਾਲਿਆਂ ਨੇ ਰੀਫੀਊਜ਼ ਕਰ ਦਿੱਤਾ ਸੀ ਅਸੀਂ ਹੁਣ ਉਸ ਨੂੰ ਦੋਬਾਰਾ ਫਾਲੋ ਕਰ ਰਹੇ ਹਾਂ।

**श्री अ० विश्वनाथन** : पिछली सरकार को प्लैनिंग डिपार्टमैंट ने इन्कार कर दिया था, अब यह कहते हैं कि दोबारा उनको चिट्ठी लिखी है। मैं पूछता हूं कि मार्किट कमेटी का रुपया डिपाजिट करके उनको चिट्ठी लिखने का क्या फायदा है।

**श्री अ० विश्वनाथन** : ऐनअदर सप्लीमैंटरी सर। क्या मन्त्री महोदय को मालूम है कि इन्होंने रुपया प्लैनिंग डिपार्टमैंट से लेना है या फाइनेंस डिपार्टमैंट से लेना है ?

**Minister of State :** Sir, is the hon. Member giving information or eliciting information ?

**Shri A. Vishwanathan :** Sir, I want information and not sweet smiles from the sweet Minister (Laughter).

(Interruptions)

**ਲੈਫਟੀਨੈਂਟ ਭਾਗ ਸਿਘ :** ਇਹ ਮਦਰਾਸੀ ਬੋਲੀ ਇਨ੍ਹਾਂ ਦੀ ਸਮਝ ਨਹੀਂ ਆਈ।

**Mr. Speaker :** No such remarks please.

**ਕਾਮਰੇਡ ਹਰਕ੍ਰਿਸ਼ਨ ਸਿਘ ਸੁਰਜੀਤ :** ਇਨ੍ਹਾਂ ਨੂੰ ਕਹੋ ਜਵਾਬ ਤਾਂ ਠੀਕ ਦੇਣ।

**ਸ਼੍ਰੀ ਅ० ਵਿਸ਼ਵਨਾਥਨ :** ਜਵਾਬ ਤਾਂ ਮਨਿਸਟਰ ਸਾਹਿਬ ਨੇ ਦੇਣਾ ਹੈ। ਇਨ੍ਹਾਂ ਨੂੰ ਕਹੋ, ਮੈਂ ਤਾਂ ਆਪਣੀ ਰਾਏ ਦੇ ਦਿੱਤੀ ਹੈ।

**ਡਾਕਟਰ ਬਲਦੇਵ ਪ੍ਰਕਾਸ਼ :** ਇਹ ਗਵਰਮੈਂਟ ਦੀ ਕੁਲੈਕਟਿਵ ਰਿਸਪਾਂਸੀਬਿਲੀਟੀ ਹੈ ਕਿ ਉਨ੍ਹਾਂ ਨੇ ਪਲੈਨਿੰਗ ਡੀਪਾਰਟਮੈਂਟ ਤੋਂ ਆਪ ਜਵਾਬ ਲੈਕੇ ਦੇਣਾ ਹੈ। Planning Department is one of the Government Department just as the Finance Department is. ਜੇ ਹੁਣ ਉਹ ਇਹ ਕਹਿਣ ਕਿ ਫਾਈਨੈਂਸ ਡੀਪਾਰਟਮੈਂਟ ਨੂੰ ਪਰਸੂ ਕਰ ਰਹੇ ਹਨ ਤਾਂ ਇਹ ਜਵਾਬ ਵੀ ਉਨ੍ਹਾਂ ਦਾ ਠੀਕ ਨਹੀਂ। ਇਹ ਕੋਈ ਕੈਟੇਗੋਰੀਕਲ ਜਵਾਬ ਦੇਣ।

**ਮੁੱਖ ਮੰਤਰੀ :** ਮੇਰੇ ਫਾਜ਼ਲ ਦੋਸਤ ਨੇ ਏਧਰ ਉਧਰ ਦੀਆਂ ਗੱਲਾਂ ਕੀਤੀਆਂ ਹਨ। ਪਲੈਨਿੰਗ ਤੋਂ ਮਨਿਸਟਰ ਸਾਹਿਬ ਦਾ ਮਤਲਬ ਸੈਂਟਰਲ ਗਵਰਮੈਂਟ ਤੋਂ ਸੀ ਗਵਰਮੈਂਟ ਪੰਜਾਬ ਤੋਂ ਨਹੀਂ ਸੀ।

**ਡਾਕਟਰ ਬਲਦੇਵ ਪ੍ਰਕਾਸ਼ :** It is confusion worse confounded. ਮੈਂ ਕਹਿੰਦਾ ਹਾਂ ਕਿ ਸੜਕਾਂ ਦਾ ਤਅਲੁਕ ਹੁੰਦਾ ਹੈ, ਪੀ. ਡਬਲੀਉ. ਡੀ ਦੇ ਨਾਲ, ਅਤੇ ਮੰਗ ਰਹੇ ਹਨ ਇਹ ਸੈਂਟਰ ਦੇ ਡੀਪਾਰਟਮੈਂਟ ਤੋਂ। It should be clarified. The position has become worse.

**ਸ਼੍ਰੀ ਸਪੀਕਰ :** ਮਨਿਸਟਰ ਸਾਹਿਬ ਇਸ ਕੇਸ ਨੂੰ ਕਲੀਅਰ ਕਰਨ। (The Chief Minister should clarify the position about the case.)

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਵਾਲ ਤਾਂ ਸਿੱਧਾ ਹੈ ਅਤੇ ਇਸ ਦਾ ਜਵਾਬ ਵੀ ਸਿੱਧਾ ਹੈ। ਮੈ ਆਪਣੇ ਫਾਜ਼ਲ ਦੋਸਤਾਂ ਨੂੰ ਦੱਸ ਦਿਆਂ ਕਿ ਕੁਲ ਰੁਪਿਆ ਜਿਹੜਾ ਰੋਡਜ਼ ਬਣਾਉਣ ਦੇ ਵਾਸਤੇ ਚਾਹੀਦਾ ਸੀ, ਜਿਤਨਾ ਅਸੀਂ ਰੁਪਿਆ ਮੰਗਿਆ ਸੀ ਐਸਟੀਮੇਟਸ ਦੇ ਮੁਤਾਬਿਕ ਉਹ ਸਾਨੂੰ ਨਹੀਂ ਮਿਲਿਆ। ਅਸੀਂ ਉਸ ਦੇ ਬਾਰੇ ਪੁਛ-ਪੜਤਾਲ ਜੇ ਕਰ ਰਹੇ ਹਾਂ ਤਾਂ ਇਹ ਕਿਹੜੀ ਮਾੜੀ ਗੱਲ ਹੈ। ਇਹ ਜੋ ਮਰਜ਼ੀ ਹੋਵੇ ਕਹੀ ਜਾਣ, ਸਮਝਣ ਵਾਲੇ ਲਈ ਤਾਂ ਇਹ ਠੀਕ ਗੱਲ ਹੈ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਇਹ ਗੱਲ ਮੈਂ ਹੋਰ ਕਲੀਅਰ ਕਰ ਦਿਆਂ ਕਿ ਜਿਹੜੀ ਪਿਛਲੀ ਸਰਕਾਰ ਦੀ ਰੀਆਰਗੇਨਾਈਜ਼ੇਸ਼ਨ ਸੀ ਉਹ ਮੌਜੂਦਾ ਤੋਂ ਪਹਿਲੀ ਸਰਕਾਰ ਨੇ ਕੰਪਲੀਟ ਕੀਤੀ, ਅਤੇ ਪਹਿਲੀ ਸਰਕਾਰ ਦੀ ਰੀਆਰਗੇਨਾਈਜ਼ੇਸ਼ਨ ਮੌਜੂਦਾ ਸਰਕਾਰ ਕਰ ਰਹੀ ਹੈ। ਲੀਡਰ ਆਫ ਦੀ ਹਾਊਸ ਦੀ ਇਹ ਗੱਲ ਦਰੁਸਤ ਹੈ ਕਿ ਇਨ੍ਹਾਂ ਲਿੰਕ ਰੋਡਜ਼ ਦੇ ਲਈ ਕੁਝ ਪੈਸਾ ਮਾਰਕਿਟ ਕਮੇਟੀਆਂ ਦਿੰਦੀਆਂ ਹਨ, ਕੁਝ ਪੰਜਾਬ ਸਰਕਾਰ ਦਿੰਦੀ ਹੈ ਅਤੇ ਕੁਝ ਸੈਂਟਰ ਦੀ ਸਰਕਾਰ ਦਿੰਦਾ ਹੈ........

**ਸ਼੍ਰੀ ਸਤਪਾਲ ਡਾਂਗ :** ਸਵਾਲਾਂ ਦੇ ਜਵਾਬ ਏਧਰੋਂ ਉਧਰੋਂ ਆ ਰਹੇ ਹਨ (ਹਾਸਾ) ਮਨਿਸਟਰਾਂ ਨੂੰ ਸਟਡੀ ਸਰਕਲ ਹੀ ਦੇਓ। (ਹਾਸਾ)

**ਮੁਖ ਮੰਤਰੀ :** ਇਨ੍ਹਾਂ ਦੇ ਵੇਲੇ ਤਾਂ ਕੋਈ ਪਾਲੀਸੀ ਨਹੀਂ ਸੀ, ਹੁਣ ਤਾਂ ਸਾਰੀ ਗੱਲ ਸਾਹਮਣੇ ਹੈ, (ਵਿਘਨ) ਜੱਜ ਸਾਹਿਬ ਬੋਲੋ ਹੁਣ ਤਾਂ ਮੈਨੂੰ ਇਜਾਜ਼ਤ ਹੈ ਨਾਂ ?

**ਚੌਧਰੀ ਬਲਬੀਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਤਰ੍ਹਾਂ ਆਮਣੇ ਸਾਹਮਣੇ ਬੈਠ ਕੇ ਗੱਲਾਂ ਕਰਨੀਆਂ ਮੁਨਾਸਿਬ ਹਨ ? ਕੀ ਲੀਡਰ ਆਫ ਦੀ ਹਾਊਸ ਲੀਡਰ ਆਫ ਦੀ ਅਪੋਜ਼ੀਸ਼ਨ ਦੀ ਇਜਾਜ਼ਤ ਦੇ ਨਾਲ ਬੋਲਿਆ ਕਰਨਗੇ ?

**ਸ਼੍ਰੀ ਸਪੀਕਰ :** ਆਮਣੇ ਸਾਹਮਣੇ ਜੋ ਬੈਠੇ ਹੋਏ। (After all they are sitting in front of each other)

**ਚੌਧਰੀ ਬਲਬੀਰ ਸਿੰਘ :** ਇਹ ਤਾਂ ਇਉਂ ਗੱਲਾਂ ਕਰਦੇ ਹਨ ਜਿਵੇਂ ਕੋਈ ਬੀਵੀ ਨਾਲ ਕਰਦਾ ਹੋਵੇ। (ਹਾਸਾ)

**ਮੁੱਖ ਮੰਤਰੀ :** ਕੋਈ ਗੱਲ ਨਹੀਂ ਬੀਵੀ ਤਾਂ ਮਿਲ ਗਈ ਹੈ ਭਾਵੇਂ ਬੁਢੀ ਮਿਲੀ ਹੈ। [ਹਾਸਾ] ਅਜੇ ਪਬਲਿਕ ਨੇ ਉਤਨਾ ਰੁਪਿਆ ਜਮ੍ਹਾ ਨਹੀਂ ਕਰਾਇਆ ਜਿਤਨਾ ਸਕੀਮਜ਼ ਦੇ ਮੁਤਾਬਿਕ ਚਾਹੀਦਾ ਸੀ ਗਵਰਮੈਂਟ ਦੇ ਰੀਸੋਸਿਜ਼ ਮਹਿਦੂਦ ਹਨ। ਜਦੋਂ ਤੱਕ ਪੂਰਾ ਪੈਸਾ ਡੀਪਾਜ਼ਿਟ ਨਹੀਂ ਹੋਵੇਗਾ ਅਸੀਂ ਕਿਸ ਤਰ੍ਹਾਂ ਨਵੀਆਂ ਸੜਕਾਂ ਬਣਾ ਸਕਦੇ ਹਾਂ।

**ਚੌਧਰੀ ਬਲਬੀਰ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਏਥੇ ਮੁਖ ਮੰਤ੍ਰੀ

[ਚੌਧਰੀ ਬਲਬੀਰ ਸਿੰਘ]

ਨੇ ਐਕਨ ਚੀਫ ਮਨਿਸਟਰ ਨੂੰ ਆਪਣੀ ਬੀਵੀ ਕਿਹਾ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਵੇਂ ਪਿਛੇ ਜੇਹੇ ਖਬਰ ਆਈ ਸੀ, ਕੀ ਸਾਇੰਸਦਾਨਾਂ ਨੇ ਉਨ੍ਹਾਂ ਦੀ ਸੈਕਸ ਚੇਂਜ ਕਰ ਦਿੱਤੀ ਹੈ ? [ਹਾਸਾ]

---

## CHANGE IN ORIGINAL ALIGNMENT OF BHUCHO-MANDI KOT FATTA ROAD IN DISTRICT BHATINDA.

***442. Comrade Jangir Singh Joga** : Will the Minister of State for Public Works be pleased to state :

(a) whether he has received a representation from 20 representatives including Sarpanches of village Dhansingh Khana Manakkana, Rai Khana and Mansa Khurd of District Bhatinda, against the efforts of some big land-lords to change the original alignment of Bhucho Mandi-Kot Fatta road;

(b) the year in which the original survey in connection with the said road was made and the alignment then proposed;

(c) the details of the changes now proposed by the Superintending Engineer and the reasons therefor;

(d) whether any enquiry has been held into the allegations, made in the representation referred to in part (a) above if so, by whom and with what result ?

**ਸਰਦਾਰ ਨਰਿੰਦਰ ਸਿੰਘ :**

(a) Yes.

(b) The alignment was proposed and approved in 1959 after carrying out the survey work. The Superintending Engineer after going through the representation in the year 1966. had recommended the slight change in order to bring it near the villages Rai Khanna and Mansa Khurd.

(c) The Superintending Engineer inspected the alignment again on 23. 6. 67 and recommended the same alignment passing near the villages as in (b) above.

(d) No enquiry was held.

The representation was considered by the Department and the alignment was finally approved as recommended by Superintending Engineer as in (b) & (c).

**ਕਾਮਰੇਡ ਜੰਗੀਰ ਸਿੰਘ ਜੋਗਾ** : ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਜਿਹੜੀ ਅਲਾਈਨਮੈਂਟ ਪਹਿਲਾਂ ਹੋਈ ਸੀ ਤੇ ਜਿਸ ਦੇ ਤਹਿਤ ਮਿਟੀ ਪਾਈ ਜਾ ਚੁਕੀ ਹੈ, ਹੁਣ ਉਸ ਨੂੰ ਬਦਲਿਆ ਜਾ ਰਿਹਾ ਹੈ ?

**ਰਾਜ ਮੰਤਰੀ :** ਉਹ ਹੁਣ ਨਹੀਂ ਬਦਲੀ ਜਾ ਰਹੀ ।

**ਕਾਮਰੇਡ ਜੰਗੀਰ ਸਿੰਘ ਜੋਗਾ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਪਹਿਲੀ ਅਲਾਈਨ-ਮੈਂਟ ਹੋਈ ਨੂੰ 10 ਸਾਲ ਹੋ ਗਏ ਹਨ, ਮਿਟੀ ਪੈ ਚੁਕੀ ਹੈ, ਫਿਰ ਉਸਨੂੰ ਕਿਉਂ ਬਦਲਿਆ ਗਿਆ ਹੈ ?

**ਰਾਜ ਮੰਤਰੀ :** ਮੈਂ ਅਰਜ਼ ਕੀਤੀ ਹੈ ਕਿ ਇਹ 1959—'0 ਵਿਚ ਬਣਨੀ ਸ਼ੁਰੂ ਹੋਈ ਸੀ । ਫਿਰ ਸੁਪਰਨਟੈਂਡਿੰਗ ਇੰਜੀਨੀਅਰ ਦੇ ਆਖੇ ਅਨੁਸਾਰ ਪਬਲਿਕ ਦੇ ਫਾਇਦੇ ਵਾਸਤੇ ਇਸ ਵਿਚ ਕੁਝ ਤਬਦੀਲੀ ਕੀਤੀ ਗਈ ਹੈ ।

**ਕਾਮਰੇਡ ਜੰਗੀਰ ਸਿੰਘ ਜੋਗਾ :** ਕੀ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਹੁਣ ਅਲਾਈਨਮੈਂਟ ਇਕ ਐਮ· ਐਲ· ਏ· ਦੇ ਰਿਸ਼ਤੇਦਾਰ ਦੀ ਜ਼ਮੀਨ ਵਿਚੋਂ ਕਢ ਕੇ ਛੋਟੇ ਕਿਸਾਨਾਂ ਦੀ ਜ਼ਮੀਨ ਵਿਚ ਪਾਈ ਗਈ ਹੈ ?

**ਰਾਜ ਮੰਤਰੀ :** ਇਹ ਮੇਰੀ ਜਾਨਕਾਰੀ ਵਿਚ ਨਹੀਂ ।

**ਚੌਧਰੀ ਬਲਬੀਰ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕਾਂਗਰਸ ਦੀ ਮਿੱਟੀ ਤਾਂ ਉਖੇੜ ਦਿਤੀ ਹੈ ਹੁਣ ਆਪਣੀ ਮਿੱਟੀ ਕੱਦ ਉਖੇੜਨਗੇ ? (ਹਾਸਾ)

**ਮੁਖ ਮੰਤਰੀ :** ਤੁਸੀਂ ਆਪਣੀ ਸੰਭਾਲ ਕਰੋ । ਸਾਡੀ ਫਿਕਰ ਨਾ ਕਰੋ ।

**ਸ਼੍ਰੀ ਸਤਪਾਲ ਡਾਂਗ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦੇ ਹਿੱਸਾ 'ਏ' ਵਿਚ ਲਿਖਿਆ ਹੈ ਕਿ ਰੀਪ੍ਰੇਜ਼ੈਨਟੇਸ਼ਨ ਮਿਲੀ । ਜਿਸ ਵਿਚ ਇਲਜ਼ਾਮ ਲਗਾਇਆ ਗਿਆ ਸੀ ਕਿ ਜੋ ਅਲਾਈਨਮੈਂਟ 1959—60 ਵਿਚ ਹੋਈ ਸੀ ਉਸ ਨੂੰ ਕੁਝ ਵਡੇ ਜਗੀਰਦਾਰਾਂ ਦੇ ਫਾਇਦੇ ਵਾਸਤੇ ਬਦਲਿਆ ਜਾ ਰਿਹਾ ਹੈ । ਪਾਰਟ ਡੀ' ਵਿਚ ਉਨ੍ਹਾਂ ਦਸਿਆ ਹੈ ਕਿ ਕੋਈ ਇਨਕੁਆਇਰੀ ਨਹੀਂ ਹੋਈ । ਜਦ ਇਹ ਇਲਜ਼ਾਮ ਲਗਾਇਆ ਗਿਆ ਸੀ ਕਿ ਵਡੇ ਜਗੀਰਦਾਰਾਂ ਦੇ ਫਾਇਦੇ ਵਾਸਤੇ ਇਸ ਵਿਚ ਬਦਲੀ ਕੀਤੀ ਗਈ ਹੈ ਤਾਂ ਇਸ ਦੀ ਇਨਕੁਆਇਰੀ ਕਿਉਂ ਨਹੀਂ ਕਰਵਾਈ ਗਈ ?

**ਮੁਖ ਮੰਤਰੀ :** ਮੈਂ ਆਨਰੇਬਲ ਮੈਂਬਰ ਦੀ ਗਿਆਤਾ ਲਈ ਦਸਣਾ ਚਾਹੁੰਦਾ ਹਾਂ ਕਿ ਇਹ ਅਲਾਈਨਮੈਂਟ ਸੁਪਰਨਟੈਂਡਿੰਗ ਇੰਜੀਨੀਅਰ ਦੀ ਸਲਾਹ ਨਾਲ ਬਦਲੀ ਗਈ ਸੀ । ਕਿਸੇ ਜਗੀਰਦਾਰ ਦੇ ਫਾਇਦੇ ਵਾਸਤੇ ਨਹੀਂ ।

**ਸ਼੍ਰੀ ਸਤਪਾਲ ਡਾਂਗ :** ਮੇਰਾ ਸਵਾਲ ਇਹ ਹੈ ਕਿ ਕੀ ਇਹ ਇਲਜ਼ਾਮ ਠੀਕ ਹੈ ਕਿ ਇਹ ਜਗੀਰਦਾਰਾਂ ਦੀ ਸਲਾਹ ਨਾਲ ਬਦਲੀ ਗਈ ਹੈ ?

**ਮੁਖ ਮੰਤਰੀ :** ਅਜਿਹੀ ਕੋਈ ਗਲ ਨਹੀਂ ਸੀ । (ਵਿਘਨ) ਇਹ ਸਾਰੀ ਗਲ ਸੁਪਰਟੈਂਡਿੰਗ ਇੰਜੀਨੀਅਰ ਦੇ ਦੁਬਾਰਾ ਸਰਵੇ ਕਰਨ ਅਤੇ ਉਸ ਦੀਆਂ ਰਿਕਮੈਂਡੈਸ਼ਨਜ਼ ਨੂੰ ਸਾਹਮਣੇ ਰਖ ਕੇ, ਜੋ ਉਸ ਨੇ ਜੂਨ, 1967 ਵਿਚ ਕੀਤੀਆਂ ਸੀ, ਕੀਤੀ ਗਈ । ਕਿਉਂਕਿ Superintending Engineer is the competent authority.

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਕੀ ਇਹ ਉਹ ਹੀ ਸੁਪਰਨਟੈਂਡਿੰਗ ਇੰਜੀਨੀਅਰ ਹੈ ਜਿਸ ਦੇ ਕਹਿਣ ਤੇ 1959—60 ਵਿਚ ਅਲਾਈਨਮੈਂਟ ਕੀਤੀ ਗਈ ਸੀ ਅਤੇ ਕੀ ਉਹ ਅਲਾਈਨਮੈਂਟ 1967 ਤਕ ਗਲਤ ਹੀ ਰਹੀ ਹੈ ਤੇ ਹੁਣ ਉਸ ਦੇ ਕਹਿਣ ਤੇ ਬਦਲੀ ਗਈ ਹੈ। ਜੇ ਇਹ ਉਹੀ ਇੰਜੀਨੀਅਰ ਹੈ ਉਸ ਦੇ ਖਿਲਾਫ਼ ਕੀ ਐਕਸ਼ਨ ਲਿਆ ਗਿਆ ਹੈ ?

**Mr. Speaker :** I think a fresh notice is required for that.

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ :** ਸਪੀਕਰ ਸਾਹਿਬ ਮੇਰਾ ਤਾਂ ਸਵਾਲ ਇਹ ਹੈ ਕਿ ਜਿਸ ਸੁਪਰਟੈਂਡਿੰਗ ਇੰਜੀਨੀਅਰ ਨੇ ਗਲਤ ਅਲਾਈਨਮੈਂਟ ਕੀਤੀ ਸੀ ਕੀ ਉਸ ਦੇ ਖਿਲਾਫ਼ ਕੋਈ ਐਕਸ਼ਨ ਲਿਆ ਗਿਆ ਹੈ ?

**ਚੌਧਰੀ ਬਲਬੀਰ ਸਿੰਘ :** ਕੀ ਮੰਤਰੀ ਮਹੋਦੇ ਦਸਣਗੇ ਕਿ ਇਹ ਅਲਾਈਨਮੈਂਟ ਬਦਲਣ ਦੇ ਖਿਲਾਫ਼ ਪਹਿਲੀ ਸਰਕਾਰ ਨੇ ਯੂਨਾਈਟਿਡ ਫਰੰਟ ਦੀ ਸਰਕਾਰ ਨੇ ਕੀ ਐਕਸ਼ਨ ਲਿਆ ਜਦ ਕਿ ਉਸ ਵਜ਼ਾਰਤ ਵਿਚ ਉਹ ਲੋਕ ਵੀ ਸ਼ਾਮਲ ਸਨ ਜੋ ਕਿ ਜਗੀਰਦਾਰੀ ਦੇ ਕਟੜ ਦੁਸ਼ਮਣ ਸਨ ? (ਵਿਘਨ) ਸਵਾਲ ਇਹ ਹੈ ਕਿ ਵਡੇ ਵਡੇ ਲੈਂਡਲਾਰਡਜ਼ ਜਿਨ੍ਹਾਂ ਨੂੰ ਇਹ ਜਗੀਰਦਾਰ ਕਹਿੰਦੇ ਹਨ ਅਗਰ ਉਨ੍ਹਾਂ ਦੇ ਫਾਇਦੇ ਦੀ ਕੋਈ ਗਲ ਕਾਂਗਰਸ ਸਰਕਾਰ ਨੇ ਕੀਤੀ ਸੀ ਤਾਂ ਯੂਨਾਇਟਿਡ ਫਰੰਟ ਦੀ ਸਰਕਾਰ ਨੇ ਉਸ ਦੇ ਵਿਰੁਧ ਕੀ ਕਦਮ ਉਠਾਏ ?

**The Minister of State :** The previous Government did not do anything about it.

**ਸ਼੍ਰੀ ਸਤਪਾਲ ਡਾਂਗ :** ਕੀ ਮੰਤਰੀ ਮਹੋਦੇ ਦਸਣਗੇ ਕਿ 1959 ਤੋਂ 1966 ਤਕ ਕਿੰਨਾ ਕੰਮ ਹੋ ਚੁਕਾ ਸੀ, ਕਿੰਨਾ ਖਰਚ ਆ ਚੁਕਾ ਸੀ ਅਤੇ ਅਲਾਈਨਮੈਂਟ ਬਦਲਣ ਨਾਲ ਕਿੰਨਾ ਖਰਚ ਵਧੇਰੇ ਹੋਇਆ ?

**ਰਾਜ ਮੰਤਰੀ :** ਸੈਪਰੇਟ ਨੋਟਿਸ ਦਿਓ ।

**ਸਰਦਾਰ ਗੁਰਨਾਮ ਸਿੰਘ :** ਇਹ ਸਵਾਲ ਤਾਂ ਡਾਇਰੈਕਟਲੀ ਕੰਨਸਰਨਡ ਹੈ

**ਮੁਖ ਮੰਤਰੀ :** ਨਵਾਂ ਕੁਐਸਚਨ ਭੇਜ ਦਿਓ, ਫੌਰਨ ਜਨਾਬ ਮਿਲ ਜਾਵੇਗਾ ।

**ਸਰਦਾਰ ਗੁਰਨਾਮ ਸਿੰਘ :** ਇਹ ਜਿਹੜੀ ਚੇਂਜ ਕੀਤੀ ਗਈ ਹੈ ਇਹ ਕੋਈ ਅਜਿਹੀ ਗਲ ਨਹੀਂ ਜੋ ਸਵਾਲ ਨਾਲ ਤਲੱਕ ਨਾ ਰਖਦੀ ਹੋਵੇ । ਇਹ ਸਵਾਲ ਤਾਂ ਇਗਨੋਰ ਨਹੀਂ ਹੋ ਸਕਦਾ । ਹਾਂ ਜੇ ਇਤਨੀ ਵੀ ਤਿਆਰੀ ਨਹੀਂ ਤਾਂ ਕਹਿ ਦੇਣ । ਸਵਾਲ ਤਾਂ ਡਾਇਰੈਕਟਲੀ ਕੰਨਸਰਨਡ ਹੈ ।

**Mr. Speaker :** Next question please.

**Shri Prabodh Chandra :** Sir, I wanted to put supplementary on the previous question.

**Mr. Speaker** : What is that ?

**Shri Prabodh Chandra** : I want to know why the members who are very enthusiastic about this injustice and who, were active persons in the previous Government did not take the matter seriously ?

**Mr. Speaker** : The questions were put on the same Government which was previously here and these questions came to the office when the United Front Government was in power. So these questions were to be answered by the previous Government.

**चौधरी बलबीर सिंह** : पिछले आठ महीनों का जवाब सरदार गुरनाम सिंह की तरफ से दिया जाना चाहिये था ।

---

REPRESENTATION FROM INDUSTRIAL MANUFACTURERS ASSOCIATION

*479. **Acharya Prithvi Singh Azad** : Will the Minister for Finace be pleased to state whether the Industries Manufacturers Association has submittes any representation to the Government suggesting some measured for the development of various Industrial in the State; if so, the details of the suggestions made in the said representation and the action if any, taken by the Government, in the matter ?

**Shri B. N. Makkar** : The requisite information is laid on the Table of the House.

Answer to Starred Vidhan Sabha Question No. 479 asked by Acharya Prithvi Singh Azad, M. L. A., regarding representation submitted by the Industrial Manufacturers Association.

Yes. The details of the suggestions made are given below :-

(1) The proposed power tiller plant should be set up at Patiala which is most central place in Punjab for such type of industry.

(2) The proposed area for industrial development be selected nearer to Patiala. The site for this development on Rajpura road nearer to Patiala would be ideal situation and it will help spread up of industries towards Rajpura.

(3) The exemption in octroi for at least 5 years to the new industries be granted so as to attract new industrialists for setting up new units. Relief in Octroi to the existing units may be granted on the pattern of Rajpura Octroi Relief to the industrialists. The present, octroi schedule should be revised in order to help growth of the small scale old units working in Patiala.

(4) Kacha Bandh running from railway station and joining Sirhind road may be converted into concrete far road

[Minister of Finance]

so as to make convenient approaches to the Industries situated around this belt. This will also help in through running by pass road connecting the Railway Station to Sirhind road.

(5) New labour colony for the benefit of workers in Patiala should be built for the benefit of labour. The present labour colony is insufficient to give accommodation to the industrial labour.

(6) Allotment of liberal raw material to the industries is most essential in order to run the factories economically. Due consideration should be given by Government for allotment of raw material liberally to the industries which are facing difficulties for want of raw material.

(7) The property tax levies on the industries should be abolished forthwith as it is an unnecessary burden on the Industries.

(8) The Central sales tax on goods from Punjab to Haryana and vice-versa should be abolished as it has created complications for the industrialists. Similar practice should also apply to the areas of Punjab which have gone over to Himachal Pradesh.

(9) The heavy industries in public sector be located at Patiala.

As the suggestions relate to more than one department, these are being examined in consultation with the departments concerned.

**आचार्य पृथ्वी सिंह आज़ाद** : स्पीकर साहिब वज़ीर साहिब ने जो जवाब दिया है उसके लास्ट पैरे में लिखा गया है कि क्योंकि यह मामला एक महकमे से ज्यादा महकमों से ताल्लुक रखता है इस लिए उन महकमों के साथ मिल कर के एग्ज़ामिन किया जा रहा है ; तो क्या सम्बन्धित महकमों को लिख दिया गया है कि वह एग्ज़ामिन कर के महकमा इंडस्ट्री को जवाब दे दें ?

**ਮੰਤਰੀ** : ਜਲਦੀ ਤੋਂ ਜਲਦੀ ਦੇ ਦਿਤਾ ਜਾਵੇਗਾ।

**चौधरी बलबीर सिंह** : जल्दी का क्या मतलब है ? क्या कोई तारीख निश्चित की है कि उस से पहले पहले जवाब आ जायेगा ?

**Mr. Speaker** : The Minister concerned should answer.

**ਮੁਖ ਮੰਤਰੀ** : ਜਿੰਨਾ ਜਲਦੀ ਹੋ ਸਕਿਆ ਜਵਾਬ ਭੇਜ ਦਿਤਾ ਜਾਵੇਗਾ। (ਵਿਘਨ)

———

DISPENSARIES WITHOUT DOCTORS

*452. **Com. Sat Pal Kapoor** : Will the Minister for Finance be pleased to state :

(a) the name and addresses of the rural/urban dispensaries in the State District-wise which are without doctors at present;

(b) the dates since when the dispensaries mentioned in part (a) above have been without doctors ;

(c) the time by which doctors are expected to be posted in the said rural/urban dispensaries ?

**Shri Ram Parkash Dass** :

(a) (b) A statement is laid on the table of the House

(c) It is not possible to give any definite date. However, it is hoped that the shortage of doctors will be over-come within the next 3—4 years.

LIST OF VACANT DISPENSARIES/PRIMARY HEALTH CENTRES.

| | **District Rupar** | **Date From Which Vacant** |
|---|---|---|
| 1. | Civil Dispensary, Purkhali | Since creation in 1966. |
| | **Ludhiana District** | |
| 2. | R. D. Gujjarwal | May, 1967. |
| | **Patiala District** | |
| 3. | Primary Health Centre, Kalu Majra. | 20. 9. 67. |
| 4. | Rural Dispensary Kularan | 3. 8. 60. |
| 5. | Rural Dispensary, Fatehgarh Sahib | 1. 2. 66. |
| 6. | Rural Dispensary, Banur | 1. 11. 66 |
| 7. | Rural Dispensary, Ghanaur. | June, 1965. |
| 8. | Rural Dispensary, Tanda Bada. | 20. 8. 64. |
| 9. | Civil Dispensary, Ragho Majra. | 1. 11. 66. |
| | **Sangrur District.** | |
| 10. | Rural Dispensary, Bhullarheri. | 4. 5. 66 |
| 11. | Rural Dispensary, Fatehgarh. | 24.5.62 |

[Minister for Finance]

| | | |
|---|---|---|
| 12. | Rural Dispensary, Lohat Badi. | 22. 5. 66 |
| 13. | Rural Dispensary, Herika. | 24. 8. 61 |
| 14. | Civil Dispensary, Bhadaur | May, 1966. |
| **Bhatinda District.** | | |
| 15. | Rural Dispensary, Kahngarh. | 16. 9. 66. |
| 16. | Rural Dispensary, Mehma Swaji | May, 1965. |
| 17. | Rural Dispensary, Golawala. | 30. 4. 63. |
| 18. | Rural Dispensary, Boha. | May, 1965. |
| **Kapurthala District.** | | |
| 19. | Rural Dispensary, Dhaliwal. | 15. 5. 64. |
| 20. | Rural Dispensary, Talwandi, Chaudhniah. | Since, 1962. |
| 21. | Rural Dispensary, Nadala. | 1. 10. 64. |
| **Hoshiarpur District.** | | |
| 22. | Rural Dispensary, Badhon | 7. 4. 63. |
| 23. | Rural Dispensary, Janauri. | May, 1967. |
| 24. | Primary Health Centre, Chakowal | 9. 3. 67. |
| **Jullundur District.** | | |
| 25. | Civil Dispensary, Rahon. | October, 1967. |
| 26. | Civil Dispensary, Pharala. | May, 1966. |
| 27. | Primary Health Centre, Sujjon. | 17. 6. 67. |
| **Ferozepur District.** | | |
| 28. | Rural Dispensary, Mallanwala | 11. 5. 64. |
| 29. | Rural Dispensary, Lakhewali. | 5. 10. 67 |
| 30. | Rural Dispensary, Kanianwali. | 3. 8. 60. |
| 31. | Rural Dispensary, Waryam Khera. | 23. 8. 66. |
| 32. | Rural Dispensary, Lambuchar Kalan | May, 1962. |
| 33. | Rural Dispensary, Sarawan, | 31. 5, 64. |
| 34. | Rural Dispensary, Mudki. | 18. 3. 65. |

| | | |
|---|---|---|
| 35. | Primary Health Centre, Sittoguno. | 7. 4. 67. |
| 36. | Primary Health Centre, Dabwala Kalan. | September, 1965. |
| 37. | Civil Dispensary, Badni Kalan | 13. 9. 63. |

**Amritsar District.**

| | | |
|---|---|---|
| 38. | Rural Dispensary, Chawinda Devi. | 25. 7. 63. |
| 39. | Rural Dispensary, Sarangdev | 16. 5. 64. |
| 40. | Rural Dispensary, Algon | April, 1965. |
| 41. | Rural Dispensary, Jasraur. | 15th June. 1966. |
| 42. | Rural Dispensary, Subhra. | 11. 5. 66. |
| 43. | Rural Dispensary, Jahlalabad. | May, 1966. |
| 44. | Rural Dispensary, Mohleke. | 22. 4. 64. |
| 45. | Rural Dispensary, Bhindi Aulakh. | 1. 2. 61. |
| 46. | Rural Dispensary, Chaharpur. | 1. 2. 61. |
| 47. | Rural Dispensary, Mari Mehga. | 4. 2. 65. |
| 48. | Primary Health Centre, Rajoke. | 7. 5. 66. |
| 49, | Primary Health Centre, Mana wala | 19. 8. 67. |
| 50. | Civil Dispensary, Mehta. | October, 1963. |

**Gurdaspur Distt.**

| | | |
|---|---|---|
| 51. | Rural Dispensary, Villa Teia. | 20. 7. 66. |
| 52. | Rural Dispensary, Singhpura. | 28. 5. 67. |
| 53. | Rural Dispensary, Dorangla | 30. 10. 66. |
| 54. | Rural Dispensary Ghanian-ke-bet. | November, 1964. |
| 55. | Rural Dispensary, Dera Baba Nanak. | April, 1961. |
| 56. | Rural Dispensary, Quadian. | 12. 10. 1967. |
| 57. | Rural Dispensary, Marara. | 20. 5. 63. |
| 58. | Primary Health Centre, Bungal Badani. | 6. 9. 67. |

**ਲੈਫ਼ਟੀਨੈਂਟ ਭਾਗ ਸਿੰਘ :** ਕਈ ਡਿਸਪੈਂਸਰੀਆਂ ਚਾਰ ਚਾਰ ਮਹੀਨੇ, ਛੇ ਛੇ ਮਹੀਨੇ ਬਗੈਰ ਡਾਕਟਰਾਂ ਤੋਂ ਰਹਿੰਦੀਆਂ ਹਨ । ਹਰ ਥਾਂ ਤੇ ਡਾਕਟਰ ਦਾ ਮੁਨਾਸਬ ਇੰਤਜ਼ਾਮ ਕੀਤਾ ਜਾਣਾ ਚਾਹੀਦਾ ਹੈ । ਇਹਦੇ ਬਾਰੇ ਸਰਕਾਰ ਕੀ ਕਰ ਰਹੀ ਹੈ ?

**ਮੰਤਰੀ :** ਇੰਤਜ਼ਾਮ ਕੀਤਾ ਜਾਵੇਗਾ ।

**चौधरी बलबीर सिंह :** क्या यह ठीक है कि कई चीफ मैडीकल ग्राफिसर्ज़ को ऐसा काम दिया गया है जैसे फैमली प्लैनिंग वगैरह क्या गवर्नमैंट उनको इस काम से हटा कर डाक्टरी के काम पर लगाने की कोशिश कर रही है, ताकि डाक्टरों को कमी दूर हो सके ?

**Mr. Speaker :** I think a fresh notice is required for that. It is a combined work.

**चौधरी बलबीर सिंह :** चीफ मैडीकल ग्राफिसर्ज़ एक्सपीरिएंसड ग्रौर सीनीयर डाक्टर्ज़ होते हैं । उनको दफतर के काम पर लगा दिया जाता है जो की कोई भी इनएक्सपीरिएसड ग्रौर जूनीयर डाक्टर कर सकता है । क्या गवर्नमैंट उनका दफतरी काम से हटा कर डाक्टरी का काम सौंपने को तैयार है ?

**ਸ਼੍ਰੀ ਮਨਮੋਹਨ ਕਾਲੀਆ :** ਵਜ਼ੀਰ ਸਾਹਿਬ ਦਸਣਗੇ ਕਿ ਜੋ ਡਾਕਟਰ ਅਸਤੀਫਾ ਦੇ ਦਿੰਦੇ ਹਨ ਉਨ੍ਹਾਂ ਨੂੰ ਡਾਕਟਰਾਂ ਦੀ ਕਮੀ ਨੂੰ ਮੁਖ ਰਖਦੇ ਹੋਏ ਅਸਤੀਫਾ ਦੇਣ ਤੋਂ ਰੋਕਣ ਲਈ ਕੀ ਕਾਰ-ਵਾਈ ਕੀਤੀ ਜਾ ਰਹੀ ਹੈ ?

**ਮੰਤਰੀ :** ਮੇਰੇ ਵੇਲੇ ਹਾਲੇ ਕਿਸੇ ਨੇ ਅਸਤੀਫਾ ਨਹੀਂ ਦਿੱਤਾ ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ ਜਿਹੜੀ ਲਿਸਟ ਮੇਜ਼ ਤੇ ਲੇ ਕੀਤੀ ਗਈ ਹੈ, ਉਸ ਦੇ ਮੁਤਾਬਕ ਜ਼ਿਲਾ ਅੰਮ੍ਰਿਤਸਰ ਵਿਚ 21 ਡਿਸਪੈਂਸਰੀਆਂ ਐਸੀਆਂ ਹਨ ਜਿਹੜੀਆਂ ਖਾਲੀ ਪਈਆਂ ਹਨ । ਇਸੇ ਤਰ੍ਹਾਂ ਹੋਰਨਾਂ ਜਿਲਿਆਂ ਵਿਚ ਵੀ ਹਨ । ਇਨ੍ਹਾਂ ਵਿਚ ਕਈ ਡਿਸਪੈਂਸਰੀਆਂ 1960-61 ਤੋਂ ਖਾਲੀ ਪਈਆਂ ਹਨ । ਇਸ ਤੋਂ ਇਲਾਵਾ ਕਈ ਡਿਸਪੈਂਸਰੀਆਂ ਐਸੀਆਂ ਹਨ ਜਿਨ੍ਹਾਂ ਵਿਚ ਡਾਕਟਰ ਨਹੀਂ ਹਨ, ਡਿਸਪੈਂਸਰਜ਼ ਵੀ ਨਹੀਂ ਹਨ, ਦਵਾਈਆਂ ਵੀ ਨਹੀਂ ਹਨ । ਕੀ ਮੈਂ ਸਰਕਾਰ ਤੋਂ ਪੁੱਛ ਸਕਦਾ ਹਾਂ ਕਿ ਕਦੋਂ ਤਕ ਇਨ੍ਹਾਂ ਡਿਸਪੈਂਸਰੀਆਂ ਵਿਚ ਡਾਕਟਰ, ਡਿਸਪੈਂਸਰਜ਼ ਔਰ ਦਵਾਈਆਂ ਆਦਿ ਦੀ ਪ੍ਰੋਵੀਜ਼ਨ ਕੀਤੀ ਜਾਵੇਗੀ ?

**ਮੁਖ ਮੰਤਰੀ :** ਜਿਹੜੀਆਂ ਡਿਸਪੈਂਸਰੀਆਂ ਖਾਲੀ ਹਨ, ਉਨ੍ਹਾਂ ਵਿਚ, ਜਦੋਂ ਵੀ ਸਾਨੂੰ ਡਾਕਟਰ ਮਿਲ ਜਾਣਗੇ, ਭੇਜ ਦਿੱਤੇ ਜਾਣਗੇ ।

**ਸ਼੍ਰੀ ਸਾਧੂ ਰਾਮ :** ਵਿਕਾਊ ਮਾਲ ਨੂੰ ਚੁਪ ਕਰਾਓ ਜੀ ।

**ਸਰਦਾਰ ਬਲਵੰਤ ਸਿੰਘ :** ਜਾਹ ਕਤੂਰਾ ਨਾ ਹੋਵੇ ਤਾਂ । ਕਤੂਰੇ ਦੇ ਸੰਗਲੀ ਪਾਉ ਜੀ।

**ਚੌਧਰੀ ਬਲਬੀਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ ਇਸ ਤਰ੍ਹਾਂ ਦੇ ਲਫਜ਼ ਹਾਊਸ ਵਿਚ ਇਸਤੇਮਾਲ ਕਰਨੇ ਹਾਊਸ ਦੀ ਰਵਾਇਅਤ ਦੇ ਖਿਲਾਫ ਹਨ । ਇਨ੍ਹਾਂ ਨੂੰ ਕਹੋ ਕਿ ਇਹ ਲਫਜ਼ ਵਾਪਿਸ ਲੈਣ (ਸ਼ੋਰ)

**ਡਾਕਟਰ ਬਲਦੇਵ ਪ੍ਰਕਾਸ਼ :** ਸਪੀਕਰ ਸਾਹਿਬ ਇਨ੍ਹਾਂ ਨੂੰ ਕਹੋ ਕਿ ਵਿਕਾਊ ਮਾਲ ਔਰ ਕਤੂਰੇ ਆਦਿ ਸ਼ਬਦਾ ਦਾ ਇਮਤੇਮਾਲ ਹਾਊਸ ਵਿਚ ਨਾ ਕਰਨ । ਕਿਸੇ ਨੂੰ ਕਤੂਰਾ ਕਹਿਣਾ ਕਨਟੈਂ-ਪਟ ਆਫ ਦੀ ਹਾਊਸ ਹੈ । (ਸ਼ੋਰ)

**Mr. Speaker :** I would request both the hon. Members not to use such words in the House. They should withdraw them.

**ਸਰਦਾਰ ਬਲਵੰਤ ਸਿੰਘ :** ਮੈਂ ਕਤੂਰਾ ਲਫਜ਼ ਵਾਪਿਸ ਲੈਂਦਾ ਹਾਂ ।

**ਸ਼੍ਰੀ ਸਾਧੂ ਰਾਮ :** ਮੈਂ ਵਿਕਾਉ ਮਾਲ ਲਫਜ਼ ਵਾਪਿਸ ਲੈਂਦਾ ਹਾਂ ।

**ਕਾਮਰੇਡ ਸਤਪਾਲ ਕਪੂਰ :** ਸਪੀਕਰ ਸਾਹਿਬ ਜਿਹੜੀਆਂ ਡਿਸਪੈਂਸਰੀਆਂ ਚਾਰ ਪੰਜ ਸਾਲਾਂ ਤੋਂ ਖਾਲੀ ਪਈਆਂ ਹਨ ਉਨ੍ਹਾਂ ਬਾਰੇ ਸਰਕਾਰ ਕੀ ਵਿਚਾਰ ਕਰ ਰਹੀ ਹੈ ? ਕੀ ਇਹ ਮੁਮਕਿਨ ਨਹੀਂ ਕਿ ਜਿਹੜੇ ਵੈਦ ਔਰ ਹਕੀਮ ਹਨ ਉਨ੍ਹਾਂ ਨੂੰ ਹੀ ਫਿਲਹਾਲ ਇਨ੍ਹਾਂ ਡਿਸਪੈਂਸਰੀਆਂ ਵਿਚ ਲਗਾ ਦਿੱਤਾ ਜਾਵੇ ?

**ਮੰਤਰੀ :** ਇਸ ਤੇ ਗੌਰ ਕੀਤਾ ਜਾਵੇਗਾ ।

**श्री प्रबोध चन्द्र :** क्या वज़ीर साहिब यह बतलाने की कृपा करेंगे कि स्कालरशिप उन स्टूडैंट्स को ही दिये जाते हैं जो डिग्री प्राप्त करने के 6 मास बाद रूरल डिस्पैंसरीज़ में सर्विस करें ?

**ਮੁਖ ਮੰਤਰੀ :** ਗੌਰਮੈਂਟ ਇਸ ਨੂੰ ਅਮਲੀ ਜਾਮ ਜ਼ਰੂਰ ਪਹਿਣਾਏਗੀ ।

**ਡਾਕਟਰ ਬਲਦੇਵ ਪ੍ਰਕਾਸ਼ :** ਸਪੀਕਰ ਸਾਹਿਬ ਪ੍ਰਬੋਧ ਜੀ ਨੇ ਜੋ ਸਪਲੀਮੈਂਟਰੀ ਸਵਾਲ ਕੀਤਾ ਹੈ, ਉਸ ਤੋਂ ਜ਼ਾਹਿਰ ਹੁੰਦਾ ਹੈ ਕਿ ਡਾਕਟਰ ਡਿਗਰੀ ਕਰਨ ਦੇ ਬਾਅਦ ਕੁਝ ਚਿਰ ਰੂਰਲ ਡਿਸਪੈਂਸਰੀਜ਼ ਵਿਚ ਸਰਵਿਸ ਕਰਨ । ਕੀ ਇਹ ਸੁਪਰੀਮ ਕੋਰਟ ਕੋਲੋਂ ਜਾਂ ਹਾਈ ਕੋਰਟ ਕੋਲੋਂ ਅਨਕਨਸਟੀਚੂਸ਼ਨਲ ਅਲਟਰਾ-ਵਾਇਰੀਜ਼ ਕਰਾਰ ਨਹੀਂ ਦਿਤਾ ਗਿਆ । ਸ਼੍ਰੀ ਪ੍ਰਬੋਧ ਚੰਦਰ ਜੀ ਫੈਕਟਸ ਤੋਂ ਇਗਨੋਰੈਂਟ ਹਨ । ਕੀ ਪੰਜਾਬ ਸਰਕਾਰ ਨੇ ਗੌਰਮੈਂਟ ਆਫ ਇੰਡੀਆ ਨਾਲ ਵੀ ਕੋਈ ਗਲ ਬਾਤ ਕੀਤੀ ਹੈ ?

**ਮੰਤਰੀ :** ਗੌਰਮੈਂਟ ਇਸ ਤੇ ਗੌਰ ਕਰੇਗੀ ।

**Shri Prabodh Chandra :** On a point of order, Sir. While putting a supplementary question, the hon. Member Dr. Baldev Parkash attributed motives to me, to the hon. Health Minister and to the hon. Chief Minister that we were ignorant of the facts. Sir, I am on firmer grounds because I have been a Minister for a much longer period that Dr. Baldev Parkash. There was a proposal that scholarships should be given

only to those students who are prepared to work in the rural dispensaries for a particular period. It was never held ultra-vires by a Supreme Court.

**ਸ਼੍ਰੀ ਅ: ਵਿਸ਼ਵਾ ਨਾਥਨ :** ਕੀ ਮੈਂ ਗੌਰਮਿੰਟ ਤੋਂ ਪੁੱਛ ਸਕਦਾ ਹਾਂ ਕਿ ਜਿਹੜੀਆਂ ਰੂਰਲ ਡਿਸਪੈਂਸਰੀਜ਼ ਬੜੀ ਦੇਰ ਤੋਂ ਡਾਕਟਰਜ਼/ਡਿਸਪੈਂਸਰਜ਼ ਤੋਂ ਬਗੈਰ ਪਈਆਂ ਹਨ, ਗੌਰਮਿੰਟ ਨੇ ਕੋਈ ਫੈਸਲਾ ਨਹੀਂ ਕੀਤਾ ਹੈ ਕਿ ਉਨ੍ਹਾਂ ਵਿਚ ਅਨ-ਕੁਆਲੀਫਾਈਡ ਡਾਕਟਰ ਭੇਜ ਦਿੱਤੇ ਜਾਣ ?

**ਮੁੱਖ ਮੰਤਰੀ :** ਸਾਡੇ ਪਾਸ ਫਾਲਤੂ ਸਟਾਫ ਨਹੀਂ ਹੈ। ਜਿਨ੍ਹਾਂ ਨਾਲ ਅਸੀਂ ਖਾਲੀ ਡਿਸਪੈਂਸਰੀਆਂ ਪੁਰ ਕਰ ਦੇਈਏ ।

**ਸ਼੍ਰੀ ਅ: ਵਿਸ਼ਵਾ ਨਾਥਨ :** ਸਪੀਕਰ ਸਾਹਿਬ ਅਸੀਂ ਉਤਨਾ ਚਿਰ ਪਾਪੂਲੇਸ਼ਨ ਤੇ ਕੰਟ੍ਰੋਲ ਨਹੀਂ ਕਰ ਸਕਾਂਗੇ ਔਰ ਫੈਮਲੀ ਪਲਾਨਿੰਗ ਦੀਆਂ ਸਕੀਮਾਂ ਸਿਰੇ ਨਹੀਂ ਚਾੜ੍ਹ ਸਕਾਂਗੇ, ਜਿਤਨੀ ਦੇਰ ਰੂਰਲ ਡਿਸਪੈਂਸਰੀਜ਼ ਵਿਚ ਕੋਈ ਡਾਕਟਰ ਆਦਿ ਨਹੀਂ ਭੇਜੇ ਜਾਂਦੇ ।

**ਮੁੱਖ ਮੰਤਰੀ :** ਸਪੀਕਰ ਸਾਹਿਬ ਮੈਂ ਆਨਰੇਬਲ ਮੈਂਬਰ ਦੀ ਗਿਆਤ ਵਾਸਤੇ ਦੱਸ ਦਿਆਂ ਕਿ ਸਾਡਾ ਫੈਮਿਲੀ ਪਲਾਨਿੰਗ ਦਾ ਪ੍ਰਾਪੇਗੰਡਾ ਬਹੁਤ ਹੋ ਰਿਹਾ ਹੈ। ਜਦੋਂ ਜਦੋਂ ਵੀ ਸਾਨੂੰ ਡਾਕਟਰ ਮਿਲਦੇ ਜਾਣਗੇ, ਮੈਂ ਯਕੀਨ ਦੁਆਉਂਦਾ ਹਾਂ ਕਿ ਉਦੋਂ ਉਦੋਂ ਹੀ ਭੇਜ ਦਿਤੇ ਜਾਣਗੇ ।

**ਸ਼੍ਰੀ ਸਪੀਕਰ :** ਚੀਫ ਮਨੀਸਟਰ ਸਾਹਿਬ ਨੂੰ ਮੈਂ ਵੀ ਅਰਜ਼ ਕਰਦਾ ਹਾਂ ਕਿ ਇਕ ਮੈਡੀਕਲ ਕਾਲਿਜ ਹੋਰ ਖੋਲ੍ਹਿਆ ਜਾਵੇ, ਜਿਥੇ ਰੂਰਲ ਬਾਇਸ ਵਲੇ ਵਿਦਿਆਰਥੀ ਐਡਮਿਟ ਕੀਤੇ ਜਾਣ। ਜਦੋਂ ਉਹ ਟ੍ਰੇਨਿੰਗ ਲੈ ਕੇ ਬਾਹਰ ਨਿਕਲਣ ਉਸ ਵੇਲੇ ਉਨ੍ਹਾਂ ਨੂੰ ਰੂਰਲ ਡਿਸਪੈਂਸਰੀਜ਼ ਵਿਚ ਭੇਜ ਦਿੱਤਾ ਜਾਵੇ ।

(I would also request the Chief Minister to Start another Medical College, in which students having rurals bias only be admitted. After their training, they should be posted to the rural dispensaries.)

**श्री अ० विश्वनाथन :** अध्यक्ष महोदय, जो बात आप ने कही है जब वही बात मैं कहने लगा था तो आपने कहा कि यह आरगुमैंट है। मैं यह कह रहा था कि हजारों क्वालीफाईड वैद्य हैं......

**Mr. Speaker :** This is my suggestion to the Chief Minister.

**श्री अ० विश्वनाथन :** अध्यक्ष महोदय, यह जो आपने सुजैशन दी है यह कुअस्चन आवर में ही दी है और जब मैं खड़ा होकर बात करने लगा था तो आप ने कहा कि यह आरगुमैंटेटिव बात है। मुझे तो आरगुमैनटेटिव कहा और आप ने सुजैशन देनी शुरु कर दी। ऐसी हालत में हम वहां आ जाते ह

जब आप हमारा काम करने लगे हैं तो हम दूसरा काम शुरु कर देते हैं। मुझे अपनी बात कह लेने दें ...

**चौधरी बलबीर सिंह** : अध्यक्ष महोदय, आप इन से पूछ लें कि और क्या काम करना शुरु कर देंगे।

**श्री अ० विश्वनाथन** : आप का काम नहीं करेंगे। आप के साथी अमृतसर में रहते है [शोर]

**ਮੁੱਖ ਮੰਤਰੀ** : (ਸਰਦਾਰ ਲਛਮਨ ਸਿੰਘ ਗਿੱਲ) : ਆਨਰੇਬਲ ਸਪੀਕਰ ਸਾਹਿਬ ਵੱਲੋਂ ਜੋ ਪਰੋਪੋਜ਼ਲ ਆਈ ਹੈ ਗੌਰਮੈਂਟ ਨਿਹਾਇਤ ਅਦਬ ਦੇ ਨਾਲ ਉਸ ਦਾ ਇਹਤਰਾਮ ਕਰੇਗੀ।

**Mr. Speaker** : Thank you very much.
Now, next question please.

**ਡਾਕਟਰ ਭਗਤ ਸਿੰਘ** : ਸਪਲੀਮੈਂਟਰੀ ਸਰ। ਸਪੀਕਰ ਸਾਹਿਬ ਕਈ ਡਿਸਪੈਂਸਰੀਜ਼ ਹਨ ਜਿਨ੍ਹਾਂ ਵਿਚ ਡਾਕਟਰ ਹੈ ਹੀ ਨਹੀਂ ......

**Mr. Speaker.** Now, the next question has been called. Please take yor seat. Please be disciplined.

ਡਾਕਟਰ ਸਾਹਿਬ, ਜਦ ਨੈਕਸਟ ਕੁਐਸਚਨ ਕਾਲ ਕਰ ਲਿਆ ਜਾਵੇ ਤਾਂ ਪਿਛਲੇ ਸਵਾਲ ਉਤੇ ਬੋਲੀ ਜਾਣਾ ਠੀਕ ਨਹੀਂ। ਮੈਨੂੰ ਤੁਹਾਡਾ ਬੜਾ ਇਹਤਰਾਮ ਹੈ। ਤੁਸੀਂ ਡਾਕਟਰ ਭੀ ਹੋ। ਪਰ ਇਤਨੀ ਬਹਿਸ ਹੁੰਦੀ ਰਹੀ ਉਸ ਵੇਲੇ ਤਾਂ ਆਪ ਚੁਪ ਕਰ ਕੇ ਬੈਠੇ ਰਹੇ ਔਰ ਜਦ ਮੈਂ ਨੈਕਸਟ ਕੁਐਸ਼ਚਨ ਕਾਲ ਕਰ ਲਿਆ ਹੈ ਤਾਂ ਤੁਸਾਂ ਬੋਲਣਾ ਸ਼ੁਰੂ ਕਰ ਦਿੱਤਾ ਹੈ। ਇਹ ਮੁਨਾਸਿਬ ਨਹੀਂ।

(Addressing Dr. Bhagat Singh : It is not proper to go on speaking on the previous question when the next question has been called. I have much regard for you. You are also a Doctor. When the question was being discussed you remained silent and when I have called the next question you have started speaking. It is not proper.)

**ਡਾਕਟਰ ਭਗਤ ਸਿੰਘ** : ਨੈਕਸਟ ਕੁਐਸਚਨ ਅਜੇ ਸ਼ੁਰੂ ਨਹੀਂ ਸੀ ਹੋਇਆ।

**Mr. Speaker** : I take exception to it. It is not proper. I shall have to ask you to get out.

.........

NON COMPLETION OF A CERTAIN DRAIN ON TEHSIL AMRITSAR.

*371 **Lieut. Bhag Singh** : Will the Minister for Irrigation and Power and Education be pleased to state :-

[Lieut. Bhag Singh]

(a) whether it is a fact that the drain which emanates from villages chowgawana-Rupowali in Tehsil Amritsar and falls in the Kasur Nallah near villages Talwandi Dansondha Singh has not been dug at the tail;

(b) whether he is aware of the fact that due to noncompletion of the said drain at the tail there has been wide-spread damage to the wheat crops in the surrounding area;

(c) if the reply to part (a) above be in the affirmative, the steps taken or proposed to be taken by the Govt. to complete the said Drain to avoid further loss to the crops in the coming Monsoon ?

**Sardar Natha Singh** : (a) Yes.

(b) No.

(c) The steps taken by the Government so far is laid on the Table of the House.

STEPS TAKEN BY THE GOVERNMENT TO COMPLETE THE DRAIN

Efforts were made in the year 1966-67 to dig/desilt the remaining portion of the drain when the villagers of Talwandi Dasondha Singh filed a writ petition in the High Court, which issued an interim stay order on 27.1.1967. Efforts were made to get this stay order vacated and as a result thereof the High Court modified its stay order on 11. 8. 1967 vide these orders, the repairing/clearing of existing drains was permitted while any fresh digging was stayed. In accordance with these modified orders of the High court an effort was made to drain out the flood water of villages Rupowali etc. through the area of village Talwandi Dasondha Singh on 26. 9. 1967. Upon this the villagers of Talwandi Dasondha Singh got a Commission appointed from the High Court. The Commission inspected the spot on 8. 10. 1967, and submitted its report to the High Court on 13. 10. 1967. The final orders in this respect have been reserved and further action would be taken in accordance with the final orders of the High Court.

**ਲੈਫ਼ਟੀਨੈਂਟ ਭਾਗ ਸਿੰਘ :** ਜਵਾਬ ਦਾ ਲਾਸਟ ਪੈਰਾ ਹੈ ਉਸ ਵਿਚ ਲਿਖਿਆ ਹੋਇਆ ਹੈ......

**ਸ਼੍ਰੀ ਅ: ਵਿਸ਼ਵਨਾਥਨ :** ਆਨ ਏ ਪੁਆਇੰਟ ਆਫ਼ ਆਰਡਰ ਸਰ। ਮੈਂ ਬੜੇ ਅਦਬ ਨਾਲ ਇਕ ਗਲ ਆਪ ਨੂੰ ਕਹਿਣਾ ਚਾਹੁੰਦਾ ਹਾਂ। ਆਪ ਨੇ ਡਾਕਟਰ ਭਗਤ ਸਿਘ ਨੂੰ ਕਿਹਾ ਹੈ ਕਿ...

"if you do like this, I shall have to ask you to get out".

This is unparliamentary. It would have been better if you had used the words," I shall have to ask you to leave the House" instead of "I shall have to ask you to get out."

**Mr. Speaker :** I am sorry, I did not mean that. I use the words, "I shall have to ask you to leave the House".

(interruption)

**ਮੁੱਖ ਮੰਤਰੀ :** ਉਨ੍ਹਾਂ ਦੇ ਜਜ਼ਬਾਤ ਇਹ ਨਹੀਂ ਸਨ ।

**ਸ਼੍ਰੀ ਅਵਿਸ਼ਵਾਨਾਥਨ :** ਅਸੀਂ ਉਨ੍ਹਾਂ ਦੇ ਅੰਦਰ ਤਾਂ ਨਹੀਂ ਸੀ ਵੜੇ ਹੋਏ ।

**ਲੈਫਟੀਨੈਂਟ ਭਾਗ ਸਿੰਘ :** ਜਵਾਬ ਦੇ ਲਾਸਟ ਪੈਰਾ ਵਿਚ ਇਹ ਦਸਿਆ ਗਿਆ ਹੈ ਕਿ ਇਸ ਬਾਰੇ ਹਾਈ ਕੋਰਟ ਨੇ ਆਪਣੇ ਫੈਸਲੇ ਨੂੰ ਰੀਜ਼ਰਵ ਰਖਿਆ ਹੋਇਆ ਹੈ । ਕੀ ਮੈਂ ਜਾਣ ਸਕਦਾ ਹਾਂ ਕਿ ਇਹ ਫ਼ੈਸਲਾ ਹੁਣ ਤਕ ਹੋ ਚੁਕਿਆ ਹੈ ਜਾਂ ਨਹੀਂ ?

**ਰਾਜ ਮੰਤਰੀ :** ਫ਼ੈਸਲਾ ਅਜੇ ਤਕ ਹਾਈ ਕੋਰਟ ਦੇ ਪਾਸ ਰੀਜ਼ਰਵਡ ਹੈ, ਹੋਇਆ ਨਹੀਂ ।

**ਸਰਦਾਰ ਬਲਵੰਤ ਸਿੰਘ :** ਅਗਰ ਡਰੇਨਾਂ ਦੀ ਇਨਕੰਪਲੀਸ਼ਨ ਕਰਕੇ ਕੋਈ ਨੁਕਸਾਨ ਹੋ ਜਾਵੇ ਤਾਂ ਕੀ ਗਵਰਨਮੈਂਟ ਦੇ ਪਾਸ ਕੋਈ ਐਸੀ ਸਕੀਮ ਹੈ ਕਿ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਦੀਆਂ ਫ਼ਸਲਾਂ ਦਾ ਨੁਕਸਾਨ ਹੋਇਆ ਹੈ ਕਮਪੈਨਸੇਸ਼ਨ ਦਿੱਤੀ ਜਾਵੇ ?

**ਰਾਜ ਮੰਤਰੀ :** ਕੋਈ ਨੁਕਸਾਨ ਨਹੀਂ ਹੋਇਆ ਇਸ ਲਈ ਮੁਆਵਜ਼ਾ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

---

## FEROZESHAH DRAIN IN FEROZEPORE DISTRICT

*424. **Sardar Mohinder Singh Gill :** Will the Minister for Irrigation and Power and Education be pleased to state :—

(a) whether the Ferozeshah Drain in district Ferozepore has been completed ;

(b) if the reply to part (a) above be in the affirmative whether water can flow easily through the said drain and whether the weeds (Dab and Sarkanda are not obstructing the flow of water therein ?

**Sardar Natha Singh :**

(a) Yes.

(b) Yes.

The obstructions caused by the growth of weed was removed by employing special work charged gangs for this purpose before the Monsoons and rain water had been flowing through the drain during the rainy season.

---

PHIDDA DRAIN IN DISTRICT FEROZEPORE

*425. **Sardar Mohinder Singh Gill** : Will the Minister for Irrigation and Power and Education be pleased to state whether the bridge over Phida Drain, between the villages Patli and Loham tehsil and district Ferozepore is being constructed, if so, the time by which it is likely to be completed ?

**Sardar Natha Singh** : No.

---

CONSTRUCTION OF BRIDGE OVER PHIDA DRAIN IN DISTRICT FEROZEPORE.

*426. **Sardar Mohinder Singh Gill** : Will the Minister for Irrigation and Power and Education be pleased to state whether any scheme has been formulated by the Government for the construction of a bridge over the Phida Drain near village Phida, tehsil and district Ferozepore, if so, the time by which it is likely to be completed ?

**Sardar Natha Singh** :

No.

A District Road Bridge already exists near this site.

---

BREACH IN BHAKRA CANAL BETWEEN SAMANA AND KHANAURI

*453. **Comrade Sat Pal Kapur** : Will the Minister for Irrigation, Power and Education be pleased to state :—

(a) whether it is a fact that during the month of July, 1967 the Bhakra Canal had breached at Burji No 426 between Samana and Khanauri near village Shatrana ;

(b) if the reply to part (a) above be in the affirmative, whether any compensation has been given by the Irrigation Department to the persons concerned on account of the losses suffered by them as a result of the said breach;

(c) the extent of loss suffered by the persons concerned and the amount of compensation given to them ?

**Sardar Natha Singh** :

(a) Yes.

(b) No loss was suffered on account of the said breach, as such, the question of compensation does not arise.

(c) Question does not arise.

**ਕਾਮਰੇਡ ਸਤ ਪਾਲ ਕਪੂਰ :** ਜੋ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਇਹ ਵਾਕਿਆਤ ਤੋਂ ਉਲਟ ਹੈ। ਇਸ ਵਾਸਤੇ ਇਸ ਦੀ ਇਨਕੁਆਇਰੀ ਦੁਬਾਰਾ ਕਰਾਈ ਜਾਵੇ।

**Mr. Speaker :** How can you say that ?

**ਕਾਮਰੇਡ ਸਤ ਪਾਲ ਕਪੂਰ :** ਇਨ੍ਹਾਂ ਨੇ ਕਿਹਾ ਹੈ ਕਿ ਕੋਈ ਨੁਕਸਾਨ ਨਹੀਂ ਹੋਇਆ, ਜਿਥੇ ਬਰੀਚ ਹੋਈ ਉਸ ਪਿੰਡ ਦੀਆਂ ਫ਼ਸਲਾਂ ਨੂੰ ਕੋਈ ਨੁਕਸਾਨ ਨਹੀਂ ਹੋਇਆ। ਸਪੀਕਰ ਸਾਹਿਬ ਮੈਂ ਖੁਦ ਮੌਕੇ ਤੇ ਪਹੁੰਚਿਆ ਸੀ, ਡਿਪਟੀ ਕਮਿਸ਼ਨਰ ਪਟਿਆਲਾ ਉਥੇ ਪਹੁੰਚਿਆ ਔਰ ਉਥੇ ਦੇਖਿਆ ਕਿ ਬਰੀਚ ਕਰਕੇ ਪਿੰਡਾਂ ਦੇ ਲੋਕਾਂ ਦਾ ਬੜਾ ਨੁਕਸਾਨ ਹੋਇਆ ਹੈ। ਇਸ ਵਾਸਤੇ ਇਨ੍ਹਾਂ ਨੇ ਜੋ ਜਵਾਬ ਦਿੱਤਾ ਹੈ ਉਹ ਗਲਤ ਹੈ।

**ਰਾਜ ਮੰਤਰੀ :** ਜੋ ਇਤਲਾਹ ਸਰਕਾਰ ਦੇ ਪਾਸ ਹੈ ਉਸ ਦੇ ਮੁਤਾਬਿਕ ਕੋਈ ਨੁਕਸਾਨ ਨਹੀਂ ਹੋਇਆ ਲੇਕਿਨ ਫਿਰ ਵੀ ਪਤਾ ਕਰ ਲਵਾਂਗੇ ਵਾਕਈ ਨੁਕਸਾਨ ਹੋਇਆ ਹੈ ਕਿ ਨਹੀਂ।

**ਕਾਮਰੇਡ ਸਤ ਪਾਲ ਕਪੂਰ :** ਕੀ ਮਨਿਸਟਰ ਸਾਹਿਬ ਬਿਲਕੁਲ ਸਾਫ਼ ਔਰ ਸਿੱਧੇ ਲਫਜ਼ਾਂ ਵਿਚ ਦਸੱਣਗੇ ਕਿ ਇਹ ਇਨਕੁਆਇਰੀ ਕਰਾ ਕੇ ਕਿਤਨੀ ਦੇਰ ਤਕ ਉਨ੍ਹਾਂ ਕਿਸਾਨਾਂ ਨੂੰ ਮੁਆਵਿਜ਼ਾ ਦੇ ਦੇਣਗੇ ਜਿਨ੍ਹਾਂ ਦਾ ਉਨ੍ਹਾਂ ਪਿੰਡਾਂ ਵਿਚ ਨੁਕਸਾਨ ਹੋਇਆ ਹੈ ?

**ਮੁੱਖ ਮੰਤਰੀ :** ਅਰਜ਼ ਹੈ ਕਿ ਕੰਪੈਨਸੇਸ਼ਨ ਅਸੈਸ ਕਰਨ ਦਾ ਤਰੀਕਾ ਹੁੰਦਾ ਹੈ। ਹੋ ਸਕਦਾ ਹੈ ਕਿ ਨੁਕਸਾਨ ਹੋਇਆ ਹੋਵੇ। ਗੌਰਮੈਂਟ ਦੇ ਕੋਲ ਨੁਕਸਾਨ ਨੂੰ ਟਰੇਸ ਕਰਨ ਦਾ ਜੋ ਤਰੀਕਾ ਹੈ ਉਸ ਦੇ ਮੁਤਾਬਿਕ ਜੋ ਗਿਰਦਾਵਰੀਆਂ ਵਿਚ ਲਿਖਾਇਆ ਹੋਵੇ ਉਸ ਇਨਫ਼ਰਮੇਸ਼ਨ ਦੇ ਆਧਾਰ ਤੇ ਜਵਾਬ ਦਿੱਤਾ ਜਾਂਦਾ ਹੈ। ਉਸੇ ਇਨਫ਼ਰਮੇਸ਼ਨ ਦੇ ਆਧਾਰ ਉਤੇ ਕਿਹਾ ਗਿਆ ਹੈ ਕਿ ਨੁਕਸਾਨ ਨਹੀਂ ਹੋਇਆ। ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਉਹ ਉਸ ਹਲਕੇ ਨੂੰ ਰੀਪਰੀਜ਼ੈਂਟ ਕਰਦੇ ਹਨ। ਜਦ ਮੈਂ ਇਸ ਮਹਿਕਮੇ ਦਾ ਵਜ਼ੀਰ ਸਾਂ ਤਾਂ ਉਹ ਮੈਨੂੰ ਮਿਲੇ ਵੀ ਸਨ ਕੰਪਲੇਂਟ ਵੀ ਕੀਤੀ ਸੀ ਲੇਕਿਨ ਮਹਿਕਮੇ ਦੇ ਪਾਸ ਕੋਈ ਡਾਇਰੈਕਟ ਕੰਪਲੇਂਟ ਲੈ ਕੇ ਨਹੀਂ ਆਇਆ ਜਿਸ ਦਾ ਨੁਕਸਾਨ ਹੋਇਆ ਹੋਵੇ ਇਸ ਫ਼ਲੱਡ ਜਾਂ ਬਰੀਚ ਨਾਲ ਇਸ ਲਈ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਜਿਸ ਜਿਸ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਕੋਲੋਂ ਲਿਖਵਾ ਕੇ ਦੇ ਦੇਣ ਅਸੀਂ ਦੁਬਾਰਾ ਜਲਦੀ ਤੋਂ ਜਲਦੀ ਗੌਰ ਕਰ ਲਵਾਂਗੇ।

**ਲੈਫ਼ਟੀਨੈਂਟ ਭਾਗ ਸਿੰਘ :** ਕੀ ਮੈਂ ਵਜ਼ੀਰ ਸਾਹਿਬ ਤੋਂ ਪੁਛ ਸਕਦਾ ਹਾਂ ਕਿ ਇਹ ਕਟ ਸੀ ਜਾਂ ਬਰੀਚ ਸੀ ਔਰ ਕੀ ਇਸ ਚੱਜ਼ ਦੀ ਇਨਕੁਆਇਰੀ ਹੋਈ ?

**ਮੁੱਖ ਮੰਤਰੀ :** ਉਨ੍ਹਾਂ ਨੇ ਜਵਾਬ ਹੀ ਬਰੀਚ ਬਾਰੇ ਦਿੱਤਾ ਹੈ।

**ਸ਼੍ਰੀ ਸਪੀਕਰ :** ਬਰੀਚ ਔਰ ਕੱਟ ਵਿਚ ਬੜਾ ਫ਼ਰਕ ਹੈ। (There is a lot of difference between a breach and a cut.)

**Shri. A. Vishwanathan :** Flood of breach or a breach of floods.

**Mr. Speaker :** Now, next question, i. e. Question No. 480.

---

THEIN DAM PROJECT

*480. **Acharya Prithvi Singh Azad :** Will the Minister for the Irrigation and Power be pleased to state :—

(a) the details of the multipurpose Thein Dam Project ;

(b) the total amount spent so far for planning the said Project.

(c) whether the said Project has since been dropped, if so, the reasons therefor ?

**Sardar Natha Singh :**

(a) Proposed Thein Dam will be 482 high rock-fill Dam on river Ravi near village Thein, 15 miles up stream of Madhopur Head Works, to store 2.66 M.A.F. of water, out of which, 1.9 M.A.F. would be live storage. It will have Power House, having six units of 70,000 K.W. each on the left bank of the river. The estimated cost of the Project as per Project Report 1964, submitted to Central Water & Power Commission is Rs. 69.63 crores but the present day cost would be about Rs. 90 crores. This dam, when constructed, would yield 2,22,000 K.W. at 60% load factor. The additional water supplies available would be utilized for improving capacity factors and water allowance and extending irrigation to new areas.

(b) Rs. 7,39,495

(c) No.

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਕੀ ਮੰਤਰੀ ਮਹੋਦੇ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਕੀ ਇਸ ਪਰਾਜੈਕਟ ਉਤੇ ਅਜਕਲ ਕੰਮ ਹੋ ਰਿਹਾ ਹੈ ਔਰ ਇਸ ਪਰਾਜੈਕਟ ਨੂੰ ਕੰਪਲੀਟ ਕਰਨ ਲਈ ਕਦ ਤਕ ਦਾ ਪ੍ਰੋਗਰਾਮ ਹੈ ?

**ਮੰਤਰੀ :** ਇਹ ਡਿਪੈਂਡ ਕਰਦਾ ਹੈ ਆਨ ਦਾ ਅਵੇਲੇਬਿਲਟੀ ਆਫ ਫੰਡਜ਼ ।

**Mr. Speaker :** The Question hour over.

## QUESTIONS OF PRIVILEGE

**ਸਰਦਾਰ ਗੁਰਨਾਮ ਸਿੰਘ** (ਕਿਲਾ ਰਾਏਪੁਰ) : ਆਨ ਏ ਕਵੈਸਚਨ ਆਫ ਪ੍ਰਿਵਲੇਜ, ਸਰ । ਸਪੀਕਰ ਸਾਹਿਬ, ਉਸ ਦਿਨ ਇਥੇ ਫਿਨਾਂਸ ਮਿਨਿਸਟਰ ਅਤੇ ਹੈਲਥ ਮਿਨਿਸਟਰ ਮਹੰਤ ਸਾਹਿਬ ਦੇ ਬਿਆਨ ਬਾਰੇ ਗਲ ਹੋਈ ਸੀ ਤਾਂ ਇਨ੍ਹਾਂ ਨੇ ਇਨਕਾਰ ਕਰ ਦਿਤਾ ਸੀ ਕਿ ਇਨ੍ਹਾਂ ਨੇ ਇਸ ਤਰ੍ਹਾਂ ਦਾ ਕੋਈ ਬਿਆਨ ਦਿਤਾ । ਸਪੀਕਰ ਸਾਹਿਬ, ਇਸ ਬਾਰੇ ਅਜ ਦੇ 'ਅਕਾਲੀ ਪਤ੍ਰਕਾ' ਅਖਬਾਰ ਨੇ ਇਕ ਐਡੀਟੋਰੀਅਲ ਛਾਪਿਆ ਹੈ (ਵਿਘਨ) ਉਸ ਨੇ ਲਿਖਿਆ ਹੈ :

> "ਡਾ. ਜਗਜੀਤ ਸਿੰਘ ਵਿੱਤ ਮੰਤਰੀ ਅਤੇ ਮਹੰਤ ਰਾਮ ਪ੍ਰਕਾਸ਼ ਦਾਸ ਨੇ ਜਲੰਧਰ ਵਿਚ ਨਵੇਂ ਟੈਕਸ ਲਗਾਉਣ ਤੇ ਸਾਰੇ ਸਕੂਲਾਂ ਵਿਚ ਫ਼ੀਸ ਲੈਣ ਸਬੰਧੀ ਜੋ ਬਿਆਨ ਦਿਤੇ ਸਨ, ਚੰਡੀਗੜ੍ਹ ਪਹੁੰਚਦਿਆਂ ਉਨ੍ਹਾਂ ਤੋਂ ਮੁਕਰ ਗਏ ਹਨ । (ਵਿਘਨ)

ਇਹ ਅਖਬਾਰ ਸਰਕਾਰ ਨੂੰ ਸਪੋਰਟ ਕਰਦਾ ਹੈ ।

> "ਇਸ ਤਰ੍ਹਾਂ ਉਨ੍ਹਾਂ ਨੇ ਪ੍ਰੈਸ ਪ੍ਰਤਨਿਧਾਂ ਅਤੇ ਅਖਬਾਰਾਂ ਦੀ ਪੋਜ਼ੀਸ਼ਨ ਖਰਾਬ ਕਰਨ ਦਾ ਯਤਨ ਕੀਤਾ ਹੈ । ਅਸੀਂ ਵਜ਼ੀਰ ਸਾਹਿਬਾਨ ਨੂੰ ਇਹ ਮਸ਼ਵਰਾ ਦਿਤੇ ਬਿਨਾ ਨਹੀਂ ਰਹਿ ਸਕਦੇ ਕਿ ਉਨ੍ਹਾਂ ਨੂੰ ਬਿਆਨ ਬਾਜ਼ੀ ਤੋਂ ਸੰਕੋਚ ਕਰਨਾ ਚਾਹੀਦਾ ਹੈ....."

ਅਗੇ ਪੜ੍ਹਨ ਦੀ ਜ਼ਰੂਰਤ ਨਹੀਂ (ਵਿਘਨ) ਇਹ ਇਕ ਕਲੀਅਰ ਬ੍ਰੀਚ ਆਫ ਪ੍ਰਿਵਲੇਜ ਦਾ ਸਵਾਲ ਆ ਗਿਆ ਹੈ । ਇਹ ਐਡੀਟੋਰੀਅਲ ਹੈ, ਨਿਊਜ਼ ਨਹੀਂ । ਉਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਸਾਹਿਬਾਨ ਨੇ ਇਹ ਬਿਆਨ ਦਿਤਾ । ਇਨ੍ਹਾਂ ਨੇ ਇਸੇ ਹਾਊਸ ਵਿੱਚ ਕਿਹਾ ਕਿ ਅਸੀਂ ਇਹ ਬਿਆਨ ਨਹੀਂ ਦਿਤਾ । ਅਖਬਾਰ ਬਜ਼ਿਦ ਹੈ ਕਿ ਇਨ੍ਹਾਂ ਨੇ ਬਿਆਨ ਦਿਤਾ । ਇਸ ਲਈ ਇਹ ਮਾਮਲਾ ਕਮੇਟੀ ਆਫ ਪ੍ਰਿਵਲੇਜ ਦੇ ਸਪੁਰਦ ਹੋਣਾ ਚਾਹੀਦਾ ਹੈ ਤਾਕਿ ਇਹ ਗਲ ਸਾਫ ਹੋ ਜਾਵੇ ਕਿ ਇਹ ਬਿਆਨ ਦਿਤਾ ਗਿਆ ਕਿ ਨਹੀਂ ਦਿਤਾ ਗਿਆ । (ਤਾੜੀਆਂ) ਅਖਬਾਰ ਨੇ ਸਾਫ ਤੌਰ ਤੇ ਕਿਹਾ ਹੈ ਕਿ ਇਹ ਬਿਆਨ ਦੇ ਕੇ ਮੁਕਰ ਗਏ ਹਨ । ਇਹ ਇਕ ਕਲੀਅਰ ਕੇਸ ਆਫ ਬ੍ਰੀਚ ਆਫ ਪ੍ਰਿਵਲੇਜ ਦਾ ਹੈ ਭਾਵੇਂ ਕਿਸੇ ਦੇ ਵੀ ਖਿਲਾਫ ਹੋਵੇ – ਅਖਬਾਰ ਦੇ ਖਿਲਾਫ ਹੋਵੇ ਤਾਂ ਜਾਂ ਇਨ੍ਹਾਂ ਦੇ ਖਿਲਾਫ ਹੋਵੇ ਤਾਂ ਵੀ । ਇਹ ਸਵਾਲ ਉਠਿਆ ਹੈ ਕਿ ਇਹ ਬਿਆਨ ਦਿਤਾ ਗਿਆ ਜਦ ਕਿ ਇਨ੍ਹਾਂ ਨੇ ਕਿਹਾ ਕਿ ਨਹੀਂ ਦਿਤਾ । ਇਹ ਇਸ ਹਾਊਸ ਦੀ ਕਨਟੈਂਪਟ ਹੈ ।

**ਸ੍ਰੀ ਸਪੀਕਰ** : ਇਹ ਹਾਊਸ ਦੀ ਕਨਟੈਂਪਟ ਕਿਸ ਤਰ੍ਹਾਂ ਬਣਦੀ ਹੈ । (How does it constitnte the contempt of the House ?)

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਪ ਦੇ ਸਾਹਮਣੇ ਦੋ ਤਿੰਨ ਦਿਨ ਪਹਿਲਾਂ ਵੀ ਇਹ ਸਵਾਲ ਆਇਆ ਸੀ । ਦੋਵੇਂ ਮਿਨਿਸਟਰ ਸਾਹਿਬਾਨ ਨੇ ਕੈਟੇਗੌਰੀਕਲੀ ਕਿਹਾ ਸੀ ਕਿ ਇਹ

[ਮੁੱਖ ਮੰਤਰੀ]

ਗਲਤ ਹੈ ਅਤੇ ਮੇਰੇ ਫਾਜ਼ਲ ਦੋਸਤ ਜੋ ਆਪੋਜ਼ੀਸ਼ਨ ਬੈਂਚਾਂ ਤੇ ਬੈਠੇ ਹਨ, ਅਗਰ ਕਲ ਦੀ ਕਾਰਵਾਈ ਦੇਖਣ ਤਾਂ ਉਸ ਵਿਚ ਹੈਲਥ ਮਿਨਿਸਟਰ ਸਾਹਿਬ ਨੇ ਇਹ ਗਲ ਕਹੀ ਸੀ ਕਿ ਜੋ ਪੇਪਰ ਇਸ ਤਰ੍ਹਾਂ ਦੀਆਂ ਖਬਰਾਂ ਦਿੰਦੇ ਹਨ ਉਨ੍ਹਾਂ ਤੇ ਅਸੀਂ ਐਕਸ਼ਨ ਲੈਣ ਬਾਰੇ ਸੋਚਾਂਗੇ। ਮੈਨੂੰ ਸਮਝ ਨਹੀਂ ਆਉਂਦੀ ਕਿ ਜਦ ਸਾਰੀ ਗਲ ਕਲੀਅਰ ਕਰ ਦਿਤੀ ਗਈ ਹੈ ਫਿਰ ਇਸ ਨੂੰ ਕਿਉਂ ਰੇਜ਼ ਕੀਤਾ ਹੈ। ਪਹਿਲੀ ਗਲ ਤਾਂ ਇਹ ਹੈ ਇਸ ਖਬਰ ਨਾਲ ਇਸ ਹਾਊਸ ਦਾ ਤਲੱਕ ਨਹੀਂ ਹੈ ਜਿਸ ਖਬਰ ਦੀ ਬਿਨਾ ਤੇ ਮੇਰੇ ਦੋਸਤ ਨੇ ਇਹ ਗਲ ਉਠਾਈ ਹੈ। ਫਿਰ ਦੋਵੇਂ ਮਿਨਿਸਟਰ ਸਾਹਿਬਾਨ ਇਹ ਕੈਟੇਗੋਰੀਕਲੀ ਕਹਿ ਚੁਕੇ ਹਨ ਕਿ ਇਹ ਗਲਤ ਹੈ। ਉਨ੍ਹਾਂ ਨੇ ਇਹ ਗਲ ਪੂਰੀ ਵਜ਼ਾਹਤ ਨਾਲ ਕਹੀ ਹੈ। ਇਥੇ ਇਕ ਘੰਟੇ ਤਕ ਬਹਿਸ ਹੁੰਦੀ ਰਹੀ ਹੈ ਅਤੇ ਆਨਰੇਬਲ ਮਿਨਿਸਟਰ ਇਹ ਕਹਿ ਚੁਕੇ ਹਨ ਕਿ ਜਿਸ ਨੇ ਇਸ ਤਰ੍ਹਾਂ ਦੀ ਖਬਰ ਛਾਪੀ ਹੈ ਅਸੀਂ ਉਸ ਦੇ ਖਿਲਾਫ਼ ਕਾਰਵਾਈ ਕਰਨ ਦਾ ਵਿਚਾਰ ਕਰ ਰਹੇ ਹਾਂ ਤਾਂ ਹੋਰ ਕਿਹੜੀ ਗਲ ਰਹਿ ਗਈ ਹੈ ਜੋ ਪ੍ਰਿਵਲੇਜ ਦੇ ਨਾਲ ਤਲੱਕ ਰਖਦੀ ਹੈ। ਮੈਂ ਅਦਬ ਨਾਲ ਕਹਾਂਗਾ ਜਦ ਇਹ ਗਲਾਂ ਹੋ ਚੁਕੀਆਂ ਹਨ ਤਾਂ ਇਸ ਇਸ਼ੂ ਤੇ ਹੋਰ ਬਹਿਸ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ।

**ਡਾ. ਬਲਦੇਵ ਪ੍ਰਕਾਸ਼** [ਅੰਮ੍ਰਿਤਸਰ, ਪੂਰਬ] : ਸਪੀਕਰ ਸਾਹਿਬ, ਹੁਣ ਤਾਂ ਇਹ ਗਲ ਕਲੀਅਰ ਹੋ ਗਈ ਹੈ। [ਵਿਘਨ] ਅਖਬਾਰ ਨੇ ਲਿਖਿਆ ਹੈ ਕਿ ਮਿਨਿਸਟਰ ਹਾਊਸ ਵਿਚ ਜਾਕੇ ਆਪਣੀ ਸਟੇਟਮੈਂਟ ਤੋਂ ਮੁਕਰ ਗਏ ਹਨ। ਮੈਂ ਨਹੀਂ ਕਹਿੰਦਾ ਕਿ ਇਹ ਗਲ ਠੀਕ ਹੈ ਜਾਂ ਗਲਤ, ਇਨ੍ਹਾਂ ਦੀ ਕਨਟੈਨਸ਼ਨ ਠੀਕ ਹੋਵੇਗੀ, ਹਾਊਸ ਨੂੰ ਇਨ੍ਹਾਂ ਦੀ ਕਨਟੈਨਸ਼ਨ ਹੀ ਠੀਕ ਮੰਨਣੀ ਚਾਹੀਦੀ ਹੈ—ਤਦ ਅਖਬਾਰ ਨੇ ਬ੍ਰੀਚ ਆਫ ਪ੍ਰਿਵਲੇਜ ਕੀਤੀ ਹੈ ਇਹ ਲਿਖ ਕੇ ਕਿ ਇਕ ਮਿਨਿਸਟਰ ਹਾਊਸ ਵਿਚ ਆਪਣੀ ਸਟੇਟਮੈਂਟ ਤੋਂ ਮੁਕਰ ਗਿਆ ਹੈ। ਇਹ ਮਾਮੂਲੀ ਚੀਜ਼ ਨਹੀਂ ਹੈ। ਇਹ ਬ੍ਰੀਚ ਆਫ ਪ੍ਰਿਵਲੇਜ ਹੈ ਅਤੇ ਅਖਬਾਰ ਵਾਲੇ ਨੂੰ ਬੁਲਾਕੇ ਐਗਜ਼ਾਮਿਨ ਕਰਨਾ ਚਾਹੀਦਾ ਹੈ ਅਤੇ ਅਗਰ ਮਿਨਿਸਟਰ ਨੇ ਇਹ ਗਲ ਕਹੀ ਹੈ ਅਤੇ ਹਾਊਸ ਵਿਚ ਦੂਸਰੀ ਹੀ ਗਲ ਕਹੀ ਹੈ ਤਾਂ ਹਾਊਸ ਨੂੰ ਉਨ੍ਹਾਂ ਨੇ ਰੌਂਗਫੁਲ ਇਨਫਰਮੇਸ਼ਨ ਦਿਤੀ ਹੈ। ਜਿਸ ਦਾ ਮਤਲਬ ਹੈ ਕਿ ਉਨ੍ਹਾਂ ਨੇ ਹਾਊਸ ਨੂੰ ਮਿਸਲੀਡ ਕੀਤਾ ਹੈ।

**...... In both ways it is a breach of privilege. Either it is breach of privilege by the hon. Minister or it is breach of privilege by the press. It must be referred to the Privileges Committee.**

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਨੂੰ ਆਪਣੇ ਫ਼ਾਜ਼ਲ ਦੋਸਤ ਤੇ ਬੜਾ ਨਾਜ਼ ਸੀ ਕਿ ਇਹ ਸੁਲਝੀਆਂ ਹੋਈਆਂ ਗਲਾਂ ਕਰਦੇ ਹਨ। ਪਤਾ ਨਹੀਂ ਪਾਵਰ ਦੇ ਖੁਸਣ ਕਰਕੇ ਜਾਂ ਹੋਰ ਕਿਸੇ ਵਜ੍ਹਾ ਕਰਕੇ ਦੂਸਰੇ ਪਾਸੇ ਤੁਰ ਪਏ .... (ਵਿਘਨ) ਸਪੀਕਰ ਸਾਹਿਬ, ਇਸ ਹਾਊਸ ਵਿਚ ਕੋਈ ਬਹਿਸ ਹੋਣੀ ਹੋਵੇ, ਉਸ ਬਾਰੇ ਕਿਸੇ ਮੈਂਬਰ ਨੇ ਕੋਈ ਸਪੀਚ ਕੀਤੀ ਹੋਵੇ, ਇਸ ਹਾਊਸ ਵਿਚ ਸਪੀਕਰ ਸਾਹਿਬ ਨੇ ਰੂਲਿੰਗ ਦਿਤੀ ਹੋਵੇ, ਇਸ ਹਾਊਸ ਦੀ ਕਾਰਵਾਈ ਨੂੰ ਕਿਸੇ ਅਖਬਾਰ ਜਾਂ ਰਾਈਟਰ ਨੇ ਕਿਸੇ ਹੋਰ ਰੂਪ ਵਿਚ ਪੇਸ਼ ਕੀਤਾ ਹੋਵੇ ਤਾਂ ਉਹ ਸਮਝ ਆ ਸਕਦੀ ਹੈ। ਕੋਈ

ਗਲ ਜੋ ਹਾਊਸ ਤੋਂ ਬਾਹਰ ਹਿੰਦੁਸਤਾਨ ਜਾਂ ਪੰਜਾਬ ਵਿਚ ਕਿਤੇ ਹੁੰਦੀ ਰਹੀ ... (ਵਿਘਨ) ਇਸ ਤਰ੍ਹਾਂ ਦੀ ਕੋਈ ਗਲ ਅਖਬਾਰ ਨੇ ਨਹੀਂ ਕਹੀ ਜੋ ਮਨਿਸਟਰ ਸਾਹਿਬ ਨੇ ਹਾਊਸ ਵਿਚ ਕਹੀ ਹੋਵੇ ਅਤੇ ਅਖਬਾਰ ਨੇ ਉਸ ਨੂੰ ਗਲਤ ਲਿਖਿਆ ਹੋਵੇ ... (ਵਿਘਨ) ਇਹ ਕਿਵੇਂ ਬ੍ਰੀਚ ਆਫ ਪ੍ਰਿਵਲੈਜ ਬਣਦੀ ਹੈ ? (ਵਿਘਨ) ਉਨ੍ਹਾਂ ਨੇ ਕੁਝ ਕਿਹਾ ਜਾਂ ਨਹੀਂ ਉਹ ਜਾਨਣ ਜਾਂ ਅਖਬਾਰ ਜਾਣੇ ... (ਵਿਘਨ) ਜਿਥੇ ਤਕ ਹਾਊਸ ਦਾ ਤੱਲਕ ਹੈ ਉਹੀ ਗਲ ਹਾਊਸ ਨਾਲ ਕਨਸਰਨ ਕਰਦੀ ਹੈ ਜੋ ਹਾਊਸ ਵਿਚ ਕਹੀ ਜਾਵੇ ਅਤੇ ਉਸ ਨੂੰ ਅਖਬਾਰ ਇਸ ਤਰੀਕੇ ਨਾਲ ਲਿਖੇ ਕਿ ਜਿਸ ਵਿਚੋਂ ਇਹ ਨਤੀਜਾ ਨਿਕਲਦਾ ਹੋਵੇ ਕਿ ਉਸ ਨੇ ਹਾਊਸ ਦੀ ਤੌਹੀਨ ਕੀਤੀ ਹੈ, ਹਾਊਸ ਦੇ ਪ੍ਰਿਵਲੇਜ ਦੇ ਖ਼ਿਲਾਫ ਗਲ ਕੀਤੀ ਹੈ (ਵਿਘਨ) ਇਸ ਲਈ ਮੈਂ ਕਹਾਂਗਾ (ਵਿਘਨ) ਸ਼ਾਂਤੀ ਨਾਲ ਤਹਮੱਲ ਨਾਲ ਗਲ ਸੁਣੋ, ਤਾਕਤ ਆਉਂਦੀ ਜਾਂਦੀ ਰਹਿੰਦੀ ਹੈ. ਦਿਮਾਗ ਨਹੀਂ ਖੋਣਾ ਚਾਹੀਦਾ, ਸਹੀ ਗਲ ਕਰਨੀ ਚਾਹੀਦੀ ਹੈ ...

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਆਨ ਏ ਪੁਆਇਟ ਆਫ ਆਰਡਰ ਸਰ। ਆਪੋਜ਼ੀਸ਼ਨ ਦੇ ਲੀਡਰ ਸਾਹਿਬ ਨੇ ਜੋ ਅਖਬਾਰ ਇਸ ਹਾਊਸ ਵਿਚ ਪੜ੍ਹਕੇ ਸੁਣਾਇਆ ਹੈ ਇਸ ਅਖਬਾਰ ਦਾ ਐਡੀਟਰ ਉਹ ਸਜਨ ਹੈ ਜੋ ਸੰਤ ਫਤਿਹ ਸਿੰਘ ਜੀ ਦਾ ਐਡਵਾਈਜ਼ਰ ਹੈ ਇਸ ਲਈ ... (ਵਿਘਨ)

**Mr. Speaker ;** No suggestion please ... (noise and interruption)

**Acharya Prithvi Singh Azad.** Let me finish, Sir.

**Shri A. Vishwanathan :** Those who cannot defend themselves here ... (noise and interruptions)

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਲੀਡਰ ਨੇ ਜਿਸ ਅਖਬਾਰ ਦਾ ਹਵਾਲਾ ਦਿਤਾ ਹੈ ਉਸ ਬਾਰੇ ਪਹਿਲੀ ਗਲ ਤਾਂ ਇਹ ਹੈ ਕਿ ਇਹ ਅਖਬਾਰ ਬੇਲਾਗ ਨਹੀਂ ਹੈ। ਦੂਜੀ ਗਲ ਇਹ ਹੈ ਕਿ ਮਨਿਸਟਰ ਸਾਹਿਬ ਨੇ ਜੋ ਕੁਝ ਬਾਹਰ ਕਿਹਾ ਹੈ ਉਸ ਦਾ ਸਪਸ਼ਟੀਕਰਨ ਇਹ ਕਰ ਚੁਕੇ ਹਨ, ਉਸ ਵਿਚ ਹਾਊਸ ਦੀ ਕੋਈ ਤੌਹੀਨ ਨਹੀਂ ਹੁੰਦੀ ਮਗਰ ਜੋ ਸਜਨ ਇਤਰਾਜ਼ ਕਰਦੇ ਹਨ ਉਹ ਜਿਥੇ 8 ਮਹੀਨੇ ਕੀ ਖਾਕ ਉੜਾਉਂਦੇ ਰਹੇ ਹਨ ... (ਵਿਘਨ)

**ਸਰਦਾਰ ਗੁਰਨਾਮ ਸਿੰਘ:** ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਪਹਿਲੀ ਗਲ ਕਹੀ ਹੈ ਉਹ ਵਾਜਬ ਨਹੀਂ ਹੈ। ਇਸ ਅਖਬਾਰ ਦਾ ਪ੍ਰੋਪ੍ਰਾਈਟਰ ਕਾਂਗ੍ਰਸ ਪਾਰਟੀ ਦਾ ਇਕ ਲੇਜਿਸਲੇਟਰ ਹੈ। ਮੈਂ ਨਾਮ ਨਹੀਂ ਲੈਣਾ ਚਾਹੁੰਦਾ। (ਤਾੜੀਆਂ) ਇਨ੍ਹਾਂ ਨੂੰ ਪਤਾ ਨਹੀਂ ਇਹ ਗਲ।

ਫਿਰ ਗਿਲ ਸਾਹਿਬ ਨੇ ਕਿਹਾ ਕਿ ਇਹ ਗਲ ਬਾਹਰ ਕਹੀ ਗਈ ਇਸ ਲਈ ਇਹ ਪਿਵਲੇਜ ਨਹੀਂ ਬਣਦਾ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਏ-ਬੀ-ਸੀ ਵੀ ਨਹੀਂ ਪਤਾ ਕਿ ਹਾਊਸ

तबादले का ताल्लुक इस से पैदा होता है। लोकल बाडीज़ के स्कूल पंजाब सरकार ने सम्भाल लिए हैं और टीचरों के तबादले सम्बन्धी केस सरकार के पास आते हैं। और अगर सरकार पावर को डीसैंट्रलाईज़ कर दे और स्कूलों को लोकल बाडीज़ को वापिस कर दें तो पैसे की सहायता देनी पड़ेगी। अगर इन्तज़ाम को बेहतर बनाना है तो सरकार को अपना नियन्त्रण मज़बूत करना पड़ेगा। ताकि उनके तबादलों के वक्त किसी तरह की गड़बड़ पैदा न हो। एक हैडमास्टर की जगह खाली होती हैं तो तीन या चार हैडमास्टरों को तबदील कर दिया जाता है और तीनों ही वहां पर चार्ज लेने के लिए पहुंच जाते हैं और फिर वहां से वापिस अबाऊट टर्न कर के चन्डीगढ़ पहुंच जाते हैं ताकि दोबारा आर्डर लिए जा सकें। क्योंकि सारे ऐजूकेशन के महकमे का कन्ट्रोल चण्डीगढ़ के डायरैक्टोरेट से होता है और सरकल ऐजूकेशन आफिस में और हैडकुआर्टर्ज़ में कोई कुआरडीनेशन नहीं रहती। यह सब बातें इस तरह की हैं। काम ज्यादा होने की वजह से इस तरह की बेतरतीबी को रोका नहीं जा सकता। इसलिए यह जरुरी है कि ज़िला लैवल पर एडवाइज़री कमेटियां बनाई जाएं ताकि लोकल इन्तज़ाम में यह कमेटियां अपनी गाईडैंस दे सकें और ज़िला के तालीमी अदारे और ऐजुकेशन अफसर ठीक तौर पर काम कर सकें। लेकिन तब्दीलियों के बारे में मुख्य मन्त्री साहिब को पता है कि किस तरीके से क्लर्क 100 रु० लेकर तबदीली कर देता है और मर्जी के मुताबिक कर देता है और जो रुपया नहीं दे सकता उस की तबदीली नहीं हो सकती। [विघ्न] यह कोई गलत बात नहीं। कई जगहों पर इन्क्वायरी हुई और कई जगहों पर कर्लकों को सस्पैंड कर दिया गया लेकिन यह एक हकीकत है कि तानाशाही बढ़ती जाती है और बूरोक्रैसी बहुत बढ़ गई है और अगर इस तरह से स्कूलों को सरकार ने अपनी ताबील में ले लिया तो लाज़मी तौर पर सैक्रेटेरिएट में काम बढ़ेगा और गड़बड़ मिचेगी। अगर इस सारे काम के ऊपर कोई संस्था नहीं होगी और नियन्त्रण नहीं होगा तो भ्रष्टाचार को रोका नहीं जा सकता। इस लिए मुख्य मन्त्री इस बात के बारे में वाज़ेह स्टेटमैंट दें कि आया इन स्कूलों को सरकारी तावील में लेना है या नहीं। अगर स्कूलों को लेना है तो इन के लिए खातर खाह इन्तज़ाम होना चाहिए और लोकल बाडीज़ को अगर वापिस करने हैं तो पैसे का प्रबन्ध करना चाहिए।

**ਭਗਤ ਗੁਰਾਂ ਦਾਸ ਹੰਸ** (ਸ਼ਾਮ ਚੁਰਾਸੀ ਐਸ.ਸੀ.) : ਡਿਪਟੀ ਸਪੀਕਰ ਸਾਹਿਬ ਇਹ ਬਿਲ ਜਿਹੜਾ ਲੋਕਲ ਬਾਡੀਜ਼ ਸਕੂਲਾਂ ਦੇ ਬਾਰੇ ਵਿਚ ਪੇਸ਼ ਕੀਤਾ ਗਿਆ ਹੈ ਨਿਹਾਇਤ ਅੱਛਾ ਬਿਲ ਹੈ। ਪਰ ਮੈਂ ਇਕ ਗਲ ਚੀਫ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਣਾ ਚਾਹੁੰਦਾ ਹਾਂ ਕਿ ਜਦ ਦਾ ਪ੍ਰਬੰਧ ਇਨ੍ਹਾਂ ਸਕੂਲਾਂ ਦਾ ਗੌਰਮੈਂਟ ਦੇ ਹੱਥ ਵਿਚ ਆਇਆ ਹੈ ਸਕੂਲਾਂ ਦੀ ਹਾਲਤ ਬਹੁਤ

[ਭਗਤ ਗੁਰਾਂ ਦਾਸ ਹੰਸ]

ਖਰਾਬ ਹੋ ਗਈ ਹੈ। ਸਕੂਲਾਂ ਵਿਚ ਨਾ ਤਪੜ ਹਨ ਤੇ ਨਾ ਹੀ ਕੋਈ ਹੋਰ ਇੰਤਜ਼ਾਮ ਹੈ। ਹੈ। ਹਾਲਤ ਵੇਖ ਕੇ ਬਹੁਤ ਦੁਖ ਹੁੰਦਾ ਹੈ। ਮੈਂ ਏਥੇ ਆਪਣੇ ਇਕ ਸਕੂਲ ਦੀ ਹਾਲਤ ਦਸਾਂ ਕਿ ਹੁਸ਼ਿਆਰਪੁਰ ਵਿਚ ਇਕ ਸਕੂਲ ਦੀ ਹਾਲਤ ਬਹੁਤ ਖਰਾਬ ਹੈ। ਮੈਂ ਖਾਸ ਤੌਰ ਤੇ ਇਹ ਗਲ ਚੀਫ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਣਾ ਚਾਹੁੰਦਾ ਹਾਂ ਕਿ ਇਸ ਸਕੂਲ ਨੂੰ ਹਰੀਜਨਾਂ ਦੇ ਪੈਸੇ ਇਕਠੇ ਕਰ ਕੇ ਬਣਾਇਆ ਗਿਆ ਅਤੇ ਮਿਉਂਨਿਸਪਲ ਕਮੇਟੀ ਨੂੰ ਦਿਤਾ ਫਿਰ ਇਹ ਸਕੂਲ ਸਰਕਾਰ ਨੇ ਆਪਣੀ ਤਾਵੀਲ ਵਿਚ ਲੈ ਲਿਆ। ਪਿਛਲੇ ਦਸ ਸਾਲ ਤੋਂ ਇਹ ਸਕੂਲ ਗੌਰਮਿੰਟ ਚਲਾ ਰਹੀ ਹੈ ਅਤੇ ਹਾਲਤ ਇਹ ਹੈ ਕਿ ਇਸ ਵਿਚ ਅਜ ਤਕ ਸੁਫੈਦੀ ਨਹੀਂ ਕਰਾਈ ਗਈ। ਕਿੰਨੇ ਦੁਖ ਦੀ ਗਲ ਹੈ ਕੀ ਅਸੀਂ ਆਪਣੇ ਮਹੱਲੇ ਵਿਚੋਂ ਪੈਸੇ ਇਕੱਠੇ ਕਰ ਕੇ ਇਸ ਸਕੂਲ ਦੀ ਮੁਰੰਮਤ ਕਰਾਈ ਅਤੇ ਸੁਫੈਦੀ ਕਰਾਈ। ਗੌਰਮਿੰਟ ਨੇ ਇਕ ਪੈਸਾ ਤਕ ਇਸ ਸਕੂਲ ਦੀ ਮੁਰੰਮਤ ਤੇ ਖਰਚ ਨਹੀਂ ਕੀਤਾ। ਜਿਥੇ ਸਰਕਾਰ ਹਰੀਜਨਾਂ ਵਾਸਤੇ ਮੁਫਤ ਮਕਾਨ ਦਿੰਦੀ ਹੈ ਅਤੇ ਜ਼ਮੀਨ ਅਲਾਟ ਕਰਦੀ ਹੈ ਉਥੇ ਅਸਾਡੇ ਬਜ਼ੁਰਗਾਂ ਵਲੋਂ ਬਣਾਏ ਸਕੂਲ ਦੀ ਅਜ ਇਹ ਹਾਲਤ ਹੈ ਕਿ ਜਿਸ ਨੂੰ ਵੇਖ ਕੇ ਬਹੁਤ ਦੁਖ ਹੁੰਦਾ ਹੈ। ਇਸ ਸਕੂਲ ਦੀ ਬਿਲਡਿੰਗ ਦਾ ਕਿਰਾਇਆ ਵੀ ਅਜੇ ਤਕ ਨਹੀਂ ਦਿਤਾ ਗਿਆ, ਦੇਖ ਭਾਲ ਤਾਂ ਕੀ ਕਰਨੀ ਸੀ। ਇਸ ਲਈ ਮੈਂ ਕਹਾਂਗਾ ਕਿ ਚੀਫ ਮਨਿਸਟਰ ਸਾਹਿਬ ਇਸ ਗਲ ਵਲ ਧਿਆਨ ਦੇਣ ਅਤੇ ਇਸ ਸਕੂਲ ਦੀ ਹਾਲਤ ਨੂੰ ਬਿਹਤਰ ਬਣਾਣ ਲਈ ਕਦਮ ਉਠਾਏ ਜਾਣ। (ਵਿਘਨ)

ਇਹ ਸਰਕਾਰੀ ਸਕੂਲ ਹੈ ਇਸ ਲਈ ਇਸ ਨੂੰ ਗਰਾਂਟ ਕਿਸੇ ਕਿਸਮ ਦੀ ਨਹੀਂ ਦਿਤੀ ਜਾਂਦੀ। ਜਦ ਇਹ ਸਕੂਲ ਸਭਾ ਦੀ ਤਾਵੀਲ ਵਿਚ ਸੀ ਤਾਂ ਇਸ ਨੂੰ 400 ਰੁਪਏ ਦੀ ਗਰਾਂਟ ਦਿਤੀ ਗਈ ਸੀ। ਅਸੀਂ ਇਸ ਤੇ 6000 ਰੁਪਿਆ ਖਰਚ ਕੀਤਾ। ਪਰ ਜਦ ਤੋਂ ਗੌਰਮਿੰਟ ਨੇ ਇਹ ਸਕੂਲ ਲਿਆ ਹੈ ਇਸ ਦੀ ਦੇਖ ਭਾਲ ਤਕ ਨਹੀਂ ਕੀਤੀ ਜਾਂਦੀ। ਇਸ ਲਈ ਡਿਪਟੀ ਸਪੀਕਰ ਸਾਹਿਬ ਮੈਂ ਇਹ ਬੇਨਤੀ ਕਰਾਂਗਾ ਕਿ ਜਿਥੇ ਹਰੀਜਨਾਂ ਲਈ ਲਖਾਂ ਰੁਪਏ ਖਰਚ ਕੀਤੇ ਜਾਂਦੇ ਹਨ ਕਰੋੜਾਂ ਰੁਪਏ ਖਰਚ ਕੀਤੇ ਜਾਂਦੇ ਹਨ ਉਥੇ ਇਸ ਤਰ੍ਹਾਂ ਦੀਆਂ ਸਕੂਲ ਬਿਲਡੰਗਾਂ ਤੇ ਵੀ ਖਰਚ ਕੀਤਾ ਜਾਵੇ ਤਾਂ ਕਿ ਇਨ੍ਹਾਂ ਦੀ ਖਸਤਾ ਹਾਲਤ ਨਾ ਰਹੇ। ਜਾਂ ਸਾਨੂੰ ਬਿਲਡੰਗ ਵਾਪਿਸ ਦੇ ਦਿਤੀ ਜਾਵੇ ਤਾਂ ਕਿ ਅਸੀਂ ਇਸ ਦੀ ਦੇਖ ਭਾਲ ਕਰ ਸਕੀਏ ਜਾਂ ਜਲਦੀ ਤੋਂ ਜਲਦੀ ਇਸ ਦੀ ਦੇਖ ਰੇਖ ਕਰਨੀ ਚਾਹੀਦੀ ਹੈ। ਮੈਂ ਇਹ ਨਹੀਂ ਕਹਿੰਦਾ ਕਿ ਸਕੂਲਾਂ ਵਿਚ ਰਾਮ ਚੰਦਰ ਜੀ ਅਤੇ ਕ੍ਰਿਸ਼ਨ ਮਹਾਰਾਜ ਦੀ ਸਿਖਿਆ ਨਾ ਦਿਤੀ ਜਾਵੇ ਇਹ ਤਾਲੀਮ ਜ਼ਰੂਰ ਦੇਣੀ ਚਾਹੀਦੀ ਹੈ। ਸਾਰੇ ਸਰਕਾਰੀ ਸਕੂਲਾਂ ਵਿਚ ਧਰਮ ਦੀ ਤਾਲੀਮ ਅਤੇ ਸ੍ਰੀ ਰਾਮ ਚੰਦਰ ਜੀ ਅਤੇ ਗੁਰੂ ਮਹਾਰਾਜ ਬਾਰੇ ਸਿਖਿਆ ਦਿਤੀ ਜਾਣੀ ਚਾਹੀਦੀ ਹੈ ਤਾਂ ਹੀ ਇਨਸਾਨ ਇਨਸਾਨ ਤੋਂ ਨਫਰਤ ਕਰਨੀ ਛੱਡ ਸਕਦਾ ਹੈ। ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਹ ਬੇਨਤੀ ਫਿਰ ਕਰਦਾ ਹਾਂ ਕਿ ਜਾ ਤਾਂ ਇਸ ਸਕੂਲ ਨੂੰ ਵਾਪਸ ਦੇ ਦਿਤਾ ਜਾਵੇ ਜਾਂ ਇਸ ਦਾ ਕਿਰਾਇਆ ਠੀਕ ਤਰੀਕੇ ਨਾਲ ਦੇਣ ਦਾ ਪ੍ਰਬੰਧ ਕੀਤਾ ਜਾਵੇ ਅਤੇ ਦੇਖ ਰੇਖ ਪੂਰੀ ਤਰਾਂ ਹੋਣੀ ਚਾਹੀਦੀ ਹੈ। ਆਖਿਰ ਵਿਚ ਮੈਂ ਤਾਂ ਇਹ ਕਹਾਂਗਾ ਕਿ ਲੋਕਲ ਬਾਡੀਜ਼ ਸਕੂਲ ਨੈਸ਼ਨਲਾਇਜ਼ ਹੋਣੇ ਚਾਹੀਦੇ ਹਨ।

**ਸਰਦਾਰ ਜੰਗੀਰ ਸਿੰਘ ਫੱਗੂਵਾਲੀਆ** (ਸੰਗਰੂਰ): ਇਹ ਜਿਹੜਾ ਹੁਣ ਮੁੜ ਲੋਕਲ ਬਾਡੀਜ਼ ਦੇ ਸਕੂਲ ਸਰਕਾਰ ਕੋਲੋਂ ਫੇਰ ਲੋਕਲ ਬਾਡੀਜ਼ ਦੇ ਸਪੁਰਦ ਕਰਨ ਦਾ ਵਿਚਾਰ ਹੈ, ਇਨ੍ਹਾਂ

ਨੂੰ ਵਾਪਸ ਨਹੀਂ ਦੇਣਾ ਚਾਹੀਦਾ। ਇਨ੍ਹਾਂ ਸਕੂਲਾਂ ਨੂੰ ਸਰਕਾਰ ਆਪਣੇ ਪ੍ਰਬੰਧ ਹੇਠ ਚਲਾਵੇ, ਬਚਿਆਂ ਦੀਆਂ ਫੀਸਾਂ ਦੀ ਮੁਆਫ਼ੀ ਦੇਵੇ। ਲੋਕਲ ਬਾਡੀਜ਼ ਦੇ ਟੀਚਰਾਂ ਦੀਆਂ ਕੁਠਾਰੀ ਕਮਿਸ਼ਨ ਦੀ ਰਿਪੋਰਟ ਦੇ ਮੁਤਾਬਿਕ ਕੁਝ ਐਡਵਾਈਜ਼ਰੀ ਕਮੇਟੀਆਂ ਬਣਾਈਆਂ ਜਾਣ ਤਾਂ ਜੋ ਉਨ੍ਹਾਂ ਨੂੰ ਟੀਚਰਾਂ ਦੀਆਂ ਸ ਰੀਆਂ ਦੁਖ ਤਕਲੀਫਾਂ ਦੱਸੀਆਂ ਜਾ ਸਕਣ। ਸਪੀਕਰ ਸਾਹਿਬ, ਸਾਨੂੰ ਪਤਾ ਹੈ ਕਿ ਕਿਸ ਮੁਸੀਬਤ ਨਾਲ ਲੋਕਲ ਬਾਡੀਆਂ ਨੇ ਸਕੂ ਤ ਚਲਾਏ ਹਨ, ਪ੍ਰਾਇਵੇਟ ਸਕੂਲ ਚਲਾਏ ਹਨ। ਲੋਕਾਂ ਨੇ ਬਿਲਡਿੰਗਾਂ ਤਕ ਬਣਾ ਕੇ ਦਿੱਤੀਆਂ। ਅੱਜ ਜੇ ਉਨ੍ਹਾਂ ਨੂੰ ਫੇਰ ਓਸੇ ਤਰ੍ਹਾਂ ਰਹਿਣ ਦਿੱਤਾ ਤਾਂ ਇਹ ਸਾਰਾ ਲੱਗਿਆ ਹੋਇਆ ਪੈਸਾ ਜ਼ਾਇਆ ਜਾਣਾ ਹੈ। ਜਿਹੜੀ ਇਥੇ ਚੌਧਰੀ ਦਰਸ਼ਨ ਸਿੰਘ ਨੇ ਲੋਕਲ ਬਾਡੀਜ਼ ਦੇ ਸਕੂਲ ਨੈਸ਼ਨਲਾਈਜ਼ ਕਰਨ ਦੀ ਗੱਲ ਕੀਤੀ ਸੀ, ਮੈਂ ਕਹਾਂਗਾ ਕਿ ਜਿਹੜੇ ਵੀ ਸਰਕਾਰੀ ਸਕੂਲ ਹਨ ਉਨ੍ਹਾਂ ਵਿਚ ਧਾਰਮਕ ਵਿਦਿਆ ਬਿਲਕੁਲ ਨਹੀਂ ਦਿਤੀ ਜਾਂਦੀ, ਹਾਂ ਦੂਸਰੀਆਂ ਪੜ੍ਹਾਈਆਂ ਜ਼ਰੂਰ ਹੁੰਦੀਆਂ ਹਨ। ਧਾਰਮਕ ਵਿਦਿਆ, ਵਿਦਿਆ ਦਾ ਸਭ ਤੋਂ ਜ਼ਰੂਰੀ ਅੰਗ ਹੈ ਜਿਹੜੀ ਕਿ ਸਾਡੇ ਬੱਚਿਆਂ ਨੂੰ ਦਿਤੀ ਜਾਣੀ ਬਹੁਤ ਜ਼ਰੂਰੀ ਹੈ ......

**ਸ੍ਰੀ ਡਿਪਟੀ ਸਪੀਕਰ :** ਜੱਥੇਦਾਰ ਜੀ, ਚੌਧਰੀ ਸਾਹਿਬ ਨੇ ਤਾਂ ਇਹ ਕਿਹਾ ਹੈ ਕਿ ਜਿਹੜੇ 10 ਸਾਲ ਤੋਂ ਪਹਿਲਾਂ ਦੇ ਲੋਕਲ ਬਾਡੀਜ਼ ਦੇ ਸਕੂਲ ਸਨ ਉਨ੍ਹਾਂ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇ। (Adressing Jathedar Jangir Singh Phaguwalia, Chaudhri Darshan Singh had said that those Schools should be nationalised which used to be under the control of Local Bodies ten years ago.)

**ਜੱਥੇਦਾਰ ਜੰਗੀਰ ਸਿੰਘ ਫਗੁਵਾਲੀਆ :** ਮੈਂ ਇਸ ਲਈ ਧਾਰਮਕ ਵਿਦਿਆ ਦੀ ਗੱਲ ਕਰ ਰਿਹਾ ਸੀ ਕਿ ਜਦੋਂ ਤਕ ਸਾਡੇ ਦੇਸ਼ ਦੇ ਬੱਚਿਆਂ ਨੂੰ ਧਾਰਮਕ ਵਿਦਿਆ ਨਹੀਂ ਮਿਲੇਗੀ ਉਹ ਇਸ ਯੋਗ ਨਹੀਂ ਹੋਣਗੇ ਕਿ ਆਪਣੇ ਦੇਸ਼ ਦੀ ਰੱਖਿਆ ਕਰਨ ਬਿਨਾ ਆਤਮਕ ਬਲ ਤੋਂ ਕੌਮ ਬੋਦੀ ਹੁੰਦੀ ਹੈ। ਉਨ੍ਹਾਂ ਵਿਚ ਜਦੋਂ ਤਕ ਆਪਣੇ ਮੁਲਕ ਦੀ ਸੇਵਾ ਦੀ ਸਪਿਰਟ ਪੈਦਾ ਨਹੀਂ ਹੁੰਦੀ ਇਸ ਵਿਦਿਆ ਦਾ ਕੋਈ ਫਾਇਦਾ ਨਹੀਂ। ਇਸ ਲਈ ਧਾਰਮਕ ਵਿਦਿਆ ਬਹੁਤ ਜ਼ਰੂਰੀ ਹੈ। ਇਸ ਤੋਂ ਇਲਾਵਾ ਗੌਰਮੈਂਟ ਨੂੰ ਚਾਹੀਦਾ ਹੈ ਕਿ ਜਿਹੜੇ ਪ੍ਰਾਈਵੇਟ ਸਕੂਲਾਂ ਦੇ ਟੀਚਰ ਹਨ ਉਨ੍ਹਾਂ ਦੀਆਂ ਤਨਖਾਹਾਂ ਸਰਕਾਰੀ ਸਕੂਲਾਂ ਦੇ ਟੀਚਰਜ਼ ਦੇ ਬਰਾਬਰ ਕੀਤੀਆਂ ਜਾਣ। ਜਿਹੜਾ ਕੁਝ ਹੁਣ ਤੱਕ ਉਨ੍ਹਾਂ ਨੂੰ ਮਿਲਣਾ ਚਾਹੀਦਾ ਸੀ ਉਸ ਦਾ ਹਰਜਾਨਾ ਵੀ ਮਿਲਣਾ ਚਾਹੀਦਾ ਹੈ। ਪਰਾਈਵੇਟ ਸਕੂਲਾਂ ਦੀਆਂ ਬਿਲਡਿੰਗਾਂ ਢੱਠੀਆਂ ਪਈਆਂ ਹਨ। ਉਨ੍ਹਾਂ ਦਾ ਫਰਨੀਚਰ ਟੁੱਟਾ ਹੋਇਆ ਹੈ। ਉਨ੍ਹਾਂ ਦੀ ਇਮਦਾਦ ਹੋਣੀ ਚਾਹੀਦੀ ਹੈ। ਉਨ੍ਹਾਂ ਨੂੰ ਰੁਪਿਆ ਮਿਲਣਾ ਚਾਹੀਦਾ ਹੈ ਤਾਂ ਜੋ ਉਹ ਸਰਕਾਰੀ ਸਕੂਲਾਂ ਦੀ ਤਰ੍ਹਾਂ ਚਲਣ। ਇਨ੍ਹਾਂ ਲਫਜ਼ਾਂ ਨਾਲ ਮੈਂ ਆਸ਼ ਕਰਦਾ ਹਾਂ ਕਿ ਗੌਰਮਿੰਟ ਮੇਰੀਆਂ ਗੱਲਾਂ ਤੇ ਜ਼ਰੂਰ ਧਿਆਨ ਦੇਵੇਗੀ। ਜਿਹੜੀਆਂ ਸਲਾਹਕਾਰ ਕਮੇਟੀਆਂ ਬਣਾਈਆਂ ਸਨ ਉਸ ਪਾਸੇ ਇਹ ਸਰਕਾਰ ਜ਼ਰੂਰ ਗੌਰ ਕਰੇ। ਇਨ੍ਹਾਂ ਲਫਜ਼ਾਂ ਨਾਲ ਮੈਂ ਆਸ ਕਰਦਾ ਹਾਂ ਕਿ ਮੇਰੀਆਂ ਗੱਲਾਂ ਤੇ ਇਹ ਸਰਕਾਰ ਜ਼ਰੂਰ ਗੌਰ ਕਰੇਗੀ।

**चौधरी राधा कृष्ण** [फाज़िलका] : स्पीकर साहिब, मैं यह अर्ज़ करनी चाहता हूं कि अगर लोकल बाडीज़ के स्कूलों को स कार ने अपने कब्जे में न लिया

[चौधरी राधा कृष्ण]
तो वह सारी सहूलियात जा सरकार इन स्कूलों को देना चाहती हैं वह दे नहीं सकेगी। न वह स्कूल फीसें ही माफ कर सकेंगे और न ही टीचर्ज़ को पूरी पे दे सकेंगे।

दूसरी बात यह है कि जिस मकसद के लिये सरकार ने इन स्कूलों को अपने कब्जे में लिया था कि इन का इन्तज़ाम अच्छा किया जाये वह मकसद फिर खत्म हो जायेगा। लोकल बाडीज़ अच्छा इन्तज़ाम कर नहीं सकती।

इसके अलावा एक बात मैं यह भी कहूंगा कि जब स्कूल लोकल बाडीज और म्यूनिसपल कमेटीज़ के स्पुरद कर दिये जाते हैं तो इनको स्टाफ को पुलीटिकल मकसद के लिए इस्तेमाल किया जाता है अगर यह सरकार के पास होंगे तो ऐसा नहीं कर पायेंगे। इन इल्फाज़ से मैं इस बिल की हिमायत करता हूं।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਡਿਪਟੀ-ਸਪੀਕਰ ਸਾਹਿਬ, ਇਸ ਵੇਲੇ ਜਿਹੜਾ ਬਿਲ ਪੇਸ਼ ਹੋਇਆ ਹੈ, ਇਸ ਦੇ ਵਿਚ 1 ਸਾਲ ਦੀ ਮਿਆਦ ਗੌਰਮਿੰਟ ਨੇ ਮੰਗੀ ਹੈ ਮੈਂ ਸਮਝਦਾ ਹਾਂ ਕਿ ਗਵਰਮੈਂਟ ਤੇ ਇਹ ਭਾਰੀ ਜ਼ਿਮੇਵਾਰੀ ਹੈ ਕਿ ਉਹ ਲੋਕਾਂ ਦੀ ਸੇਹਤ ਨੂੰ ਬਰਕਰਾਰ ਰੱਖੇ ਅਤੇ ਤਾਲੀਮ ਦੇਣ ਦਾ ਪ੍ਰਬੰਧ ਕਰੇ। ਜਿਹੜੇ ਅੱਜ ਪ੍ਰਾਈਵੇਟ ਸਕੂਲ ਚਾਲੂ ਹਨ ਉਹ ਰਜਵਾੜਿਆਂ ਦੇ ਵਕਤ ਵੀ ਚਾਲੂ ਸਨ। ਇਕ ਸਾਲ ਦੀ ਮਿਆਦ ਲੈਣੀ ਸਰਾਸਰ ਗਲਤੀ ਹੈ। ਇਹ ਇਸ ਤੋਂ ਵੀ ਪਹਿਲਾਂ ਨੈਸ਼ਨਲਾਈਜ਼ ਕੀਤੇ ਜਾ ਸਕਦੇ ਹਨ। ਲੋਕਲ ਬਾਡੀਜ਼ ਪਾਸ ਸਕੂਲ ਰਖਣ ਦਾ ਤਰੀਕਾ ਹੀ ਠੀਕ ਨਹੀਂ। ਜਿਨ੍ਹਾਂ ਮਿਉਂਸੀਪਲ ਕਮੇਟੀਆਂ ਅਤੇ ਡਿਸਟਰਿਕਟ ਬੋਰਡਾਂ ਤੋਂ ਸਕੂਲ ਲਏ ਸੀ ਜੇ ਉਨ੍ਹਾਂ ਨੂੰ ਇਹ ਵਾਪਸ ਦੇ ਵੀ ਦਿੱਤੇ ਜਾਣ ਤਾਂ ਉਨ੍ਹਾਂ ਕੋਲ ਕੋਈ ਆਮਦਨੀ ਦੇ ਸਾਧਨ ਨਹੀਂ ਹਨ ਜਿਨ੍ਹਾਂ ਨਾਲ ਉਹ ਮੌਜੂਦਾ ਗਰੇਡ ਤੇ ਟੀਚਰਾਂ ਨੂੰ ਤਨਖਾਹ ਦੇ ਸਕਣ। ਦੂਸਰੀ ਸਟੇਟਾਂ ਵਿਚ ਜਿਹੜੇ ਸਕੂਲ ਹਨ ਜਿਸਤਰਾਂ ਕਿ ਕੇਰਾਲਾ ਹੈ ਉਥੇ ਰੋਜ਼ ਟੀਚਰਾਂ ਨੂੰ ਵਾਰਨਿੰਗਜ਼ ਹੁੰਦੀਆਂ ਹਨ ਕਿਉਂਕਿ ਪਰਾਈਵੇਟ ਅਦਾਰੇ ਫਿਰਕੇਦਾਰਾਨਾ ਪਰਚਾਰ ਕਰਦੇ ਹਨ। ਬੱਚਿਆਂ ਵਿਚ ਫਿਰਕੇਦਾਰੀ ਦਾ ਜ਼ਹਿਰ ਫੈਲਾਉਂਦੇ ਹਨ। ਮੈਨੂੰ ਸਮਝ ਨਹੀਂ ਆਉਂਦੀ ਜਦੋਂ ਸਾਰੇ ਸਕੂਲਾਂ ਦਾ ਕੰਮ ਸਰਕਾਰ ਚੁਕਣ ਵਾਸਤੇ ਤਿਆਰ ਹੈ, ਇਨ੍ਹਾਂ ਦੀ ਸੰਭਾਲ ਨਾਲ ਕੀ ਫਰਕ ਪੈ ਜਾਣਾ ਹੈ। ਇਸ ਤੋਂ ਇਲਾਵਾ ਜਿਤਨੇ ਵੀ ਟੀਚਰ ਪਰਾਈਵੇਟ ਸਕੂਲਾਂ ਵਿਚ ਲਏ ਜਾਣ ਉਹ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਲਏ ਜਾਣ ਤਦ ਹੀ ਇਨ੍ਹਾਂ ਦੀ ਤਰੱਕੀ ਹੋ ਸਕਦੀ ਹੈ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ।

**ਮੁੱਖ ਮੰਤਰੀ (ਸਰਦਾਰ ਲਛਮਣ ਸਿੰਘ ਗਿੱਲ)** : ਡਿਪਟੀ ਸਪੀਕਰ ਸਾਹਿਬ, ਇਸ ਬਿਲ ਤੇ ਬੋਲਦਿਆਂ ਮੇਰੇ ਫਾਜ਼ਲ ਦੋਸਤਾਂ ਨੇ ਤਿੰਨ ਕਿਸਮ ਦੇ ਵਿਊਜ਼ ਰੱਖੇ ਹਨ। ਏਥੇ ਸਾਡੇ ਸਤਕਾਰ ਯੋਗ ਐਕਸ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਕਿਹਾ ਕਿ ਜਿਸ ਵੇਲੇ ਇਹ ਸਕੂਲ ਲਏ ਗਏ ਉਸ ਵੇਲੇ ਹਾਲਤ ਠੀਕ ਨਹੀਂ ਸਨ। ਟੀਚਰਾਂ ਨੂੰ ਤਨਖਾਹ ਠੀਕ ਨਹੀਂ ਸੀ ਮਿਲਦੀ,

ਟੀਚਰ ਬੱਚਿਆਂ ਨੂੰ ਪੜ੍ਹਾਉਣ ਵਿਚ ਦਿਲਚਸਪੀ ਲੈਣ ਦੀ ਬਜਾਏ ਹੋਰ ਹੋਰ ਥਾਂ ਡੀਊਟੀਜ਼ ਦਿੰਦੇ ਸੀ। ਕੁਝ ਮੈਂਬਰ ਸਾਹਿਬਾਨ ਜਾਕੇ ਉਥੇ ਅਨਨਸੈਸਰੀ ਇੰਟਰਫੀਅਰੈਂਸ ਕਰਦੇ ਸੀ ਐਸੇ ਹਾਲਾਤ ਵਿਚ ਸਕੂਲ ਲੈਣੇ ਪਏ। ਉਨ੍ਹਾਂ ਨੇ ਇਹ ਗੱਲ ਸਿਆਸੀ ਨੁਕਤਾਨਿਗਾਹ ਤੋਂ ਦਰਸਾਈ ਹੈ।

ਦੂਜਰੇ ਪਾਸੇ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਨੇ ਚੌਧਰੀ ਦਰਸ਼ਨ ਸਿੰਘ ਨੇ, ਅਤੇ ਕਾਮਰੇਡ ਸੱਤਪਾਲ ਡਾਂਗ ਨੇ ਇਹ ਲਫਜ਼ ਆਖੇ ਹਨ ਕਿ ਜੇ ਸਰਕਾਰ ਨੇ ਇਹ ਸਕੂਲ ਮਿਉਂਸੀਪਲ ਕਮੇਟੀਜ਼ ਨੂੰ ਦੇ ਦਿੱਤੇ ਤਾਂ ਟੀਚਰਜ਼ ਦੀ ਜਿਹੜੀ ਪੇ ਮੁਕਰਰ ਹੋਈ ਹੈ ਉਹ ਮਿਉਂਸੀਪਲ ਕਮੇਟੀਆਂ ਬੇਅਰ ਨਹੀਂ ਕਰ ਸਕਣਗੀਆਂ। ਇਸਤਰਾਂ ਸ਼ਟਡੀ ਕਰਾਉਣ ਵਿਚ ਵੀ ਟੀਚਰਜ਼ ਘਟ ਧਿਆਨ ਦੇਣਗੇ। ਇਸ ਲਈ ਕੋਈ ਫਾਇਦਾ ਨਹੀਂ ਕਿ ਇਹ ਸਕੂਲ ਉਨ੍ਹਾਂ ਨੂੰ ਦਿੱਤੇ ਜਾਣ। ਕੁਝ ਦੋਸਤਾਂ ਦੀ ਰਾਏ ਇਹ ਹੈ, ਜਿਸ ਤਰ੍ਹਾਂ ਕਿ ਸ਼੍ਰੀ ਲਾਲਚੰਦ ਜੀ ਸੱਭਰਵਾਲ, ਕਿ ਇਹ ਸਕੂਲ ਵਾਪਸ ਮਿਉਂਸਿਪਲਟੀਆਂ ਨੂੰ ਦੇਣੇ ਚਾਹੀਦੇ ਹਨ, ਇਸ ਤਰ੍ਹਾਂ ਮਿਉਂਸਿਪਲਟੀਆਂ ਦੇ ਹਾਲਾਤ ਵਿਚ ਕੁਝ ਸੁਧਾਰ ਹੋ ਸਕਦਾ ਹੈ।

ਇਸ ਵਿਚ ਕਿਸੇ ਦੀਆਂ ਕੋਈ ਦੋ ਰਾਇਆਂ ਨਹੀਂ ਹੋ ਸਕਦੀਆਂ ਕਿ ਸਕੂਲਾਂ ਨੂੰ ਨੈਸ਼ਨਲਾਈਜ਼ ਕਰਨਾ ਚਾਹੀਦਾ ਹੈ ਅਤੇ ਬੜੇ ਪੈਮਾਨੇ ਤੇ ਕਰਨਾ ਚਾਹੀਦਾ ਹੈ ਕਈ ਦੋਸਤਾਂ ਦਾ ਇਹ ਵੀ ਖਿਆਲ ਹੈ ਕਿ ਇਕ ਸਾਲ ਦੀ ਜਿਹੜੀ ਮਿਆਦ ਮੰਗੀ ਹੈ ਇਸ ਦੇ ਵਿਚ ਨੈਸ਼ਨੇਲਾਈਜ਼ੇਸ਼ਨ ਫ਼ਾਈਨੇ-ਲਾਈਜ਼ ਹੋ ਜਾਣੀ ਚਾਹੀਦੀ ਹੈ।ਮੈਂ ਆਪਣੇ ਫਾਜ਼ਲ ਦੋਸਤਾਂ ਨੂੰ ਯਕੀਨ ਦਵਾਉਂਦਾ ਹਾਂ ਕਿ ਕੁਝ ਗੱਲਾਂ ਐਸੀਆਂ ਹਨ ਜਿਨ੍ਹਾਂ ਤੇ ਅਸੀਂ ਛੇਤੀ ਤੋਂ ਛੇਤੀ ਅਮਲ ਕਰਨ ਦੀ ਕੋਸ਼ਸ਼ ਕਰਾਂਗੇ ਮੈਂ ਏਥੇ ਐਸੀਆਂ ਗੱਲਾਂ ਦਸਣਾ ਨਹੀਂ ਚਾਹੁੰਦਾ, ਮੈਨੂੰ ਸ਼ਰਮ ਆਉਂਦੀ ਹੈ, ਇਹ ਕਹਿਣ ਵਿਚ ਬਤੌਰ ਇਕ ਐਜੂਕੇਸ਼ਨ ਮਨਿਸਟਰ ਦੇ ਪਿਛਲੇ 8-10 ਮਹੀਨੇ ਦੇ ਤਜਰਬੇ ਦੇ ਆਧਾਰ ਤੇ ਕਿ ਅੱਜ ਸਕੂਲਾਂ ਦਾ ਸਟੇਟੱਸ ਉਹ ਨਹੀਂ ਹੈ ਜੋ ਬ੍ਰਿਟਿਸ਼ ਰਾਜ ਵੇਲੇ ਸੀ। ਨਾ ਉਹ ਫਰਨੀਚਰ ਹੀ ਹੈ ਨਾ ਉਹ ਨਾ ਪੂਰਾ ਸਾਮਾਨ ਹੀ ਹੈ।

ਮੈਂ ਸਾਰੇ ਦੋਸਤਾਂ ਦੀ ਤਵਜੋ ਇਸ ਪਾਸੇ ਦਿਵਾਉਣੀ ਚਾਹੁੰਦਾ ਹਾਂ ਕਿ ਸਰਕਾਰ ਨੇ ਇਨ੍ਹਾਂ ਸਕੂਲਾਂ ਵਿਚ ਭਾਰੀ ਸੁਧਾਰ ਕੀਤਾ ਹੈ। ਬਹਰਹਾਲ ਮੈਂ ਆਪਣੇ ਸਾਰੇ ਦੋਸਤਾਂ ਨੂੰ ਭਾਵੇਂ ਉਹ ਇਸ ਪਾਸੇ ਹਨ ਜਾਂ ਉਸ ਪਾਸੇ, ਯਕੀਨ ਦਿਵਾਉਂਦਾ ਹਾਂ ਕਿ ਉਨ੍ਹਾਂ ਦੀ ਰਾਏ ਲਈ ਜਾਵੇਗੀ ਭਾਵੇਂ ਐਡਵਾਇਜ਼ਰੀ ਕਮੇਟੀ ਅਗੇ ਹੈ, ਫਿਰ ਵੀ ਸਾਰੇ ਦੋਸਤ ਮਿਲ ਕੇ ਬੈਠਣ ਕਿ ਵਿਦਿਆ ਬਾਰੇ ਕੀ ਅਹਿਮ ਕਦਮ ਉਠਾਉਣਾ ਚਾਹੀਦਾ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਗਿਆ ਕਿ ਮੇਰੇ ਤਾਲੀਮ ਦੇ ਮਹਿਕਮੇ ਦੇ ਇੰਚਾਰਜ ਹੋਣ ਸਮੇਂ 4—5 ਹਜ਼ਾਰ ਬਦਲੀਆਂ ਹੋਈਆਂ ਹਨ। ਕਈ ਦੋਸਤਾਂ ਨੇ ਕਿਹਾ ਕਿ ਇਹ ਟਰਾਂਸਫ਼ਰਜ਼ ਪੁਲੀਟੀਕਲ ਕਾਰਨਾਂ ਕਰਕੇ ਸਨ। ਪਰ ਡਿਪਟੀ ਸਪੀਕਰ ਸਾਹਿਬ ਮੈਂ ਮਜਬੂਰ ਸਾਂ। ਪੂਰੇ ਅੱਠ ਮਹੀਨੇ ਜਦ ਤਕ ਕਿ ਮੈਂ ਵਿਦਿਆ ਦੇ ਮਹਿਕਮੇ ਦਾ ਇੰਚਾਰਜ ਰਿਹਾ ਲੈਜਿਸਲੇਟਰ ਸਾਹਿਬਾਨ ਨੇ ਭਾਵੇਂ ਉਹ ਸਰਕਾਰੀ ਬੈਂਚਾਂ ਤੇ ਬੈਠਦੇ ਸਨ ਜਾਂ ਵਿਰੋਧੀ ਬੈਂਚਾਂ ਤੇ ਮੈਨੂੰ ਕਹਿ ਕਹਿ ਕੇ ਟਰਾਂਸਫਰਜ਼ ਕਰਵਾਈਆਂ। ਡਿਪਟੀ ਸਪੀਕਰ ਸਾਹਿਬ ਜੇ ਇਹ ਮੈਨੂੰ ਆਪਣੀ

[ਮੁੱਖ ਮੰਤਰੀ]

ਮਰਜ਼ੀ ਨਾਲ ਟਰਾਂਸਫਰ ਕਰਨ ਮੈਂ ਦੇਣ ਤਾਂ ਇਨ੍ਹਾਂ ਨੂੰ ਐਸ਼ੋਅਰ ਕਰਦਾ ਹਾਂ ਕਿ ਇਕ ਵੀ ਟਰਾਂਸਫਰ ਗਲਤ ਨਾ ਹੋਵੇ। ਡਿਪਟੀ ਸਪੀਕਰ ਸਾਹਿਬ, ਇਹ ਗੱਲ ਸੈਂਟਰ ਸਰਕਾਰ ਦੇ ਨੋਟਿਸ ਵਿਚ ਵੀ ਹੈ ਕਿ ਜਿਤਨੀ ਪੁਲੀਟੀਕਲ ਇੰਟਰਫੀਰੀਐਂਸ ਪੰਜਾਬ ਸਰਕਾਰ ਵਿਚ ਹੈ ਉਤਨੀ ਹੋਰ ਕਿਧਰੇ ਵੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਹਾਲਤ ਵਿਚ ਸੁਧਾਰ ਕਰਨਾ ਚਾਹੁੰਦਾ ਹਾਂ। ਮੈਂ ਤੁਹਾਡੇ ਕੋਲ ਪਲੇਜ ਲੈਂਦਾ ਹਾਂ ਕਿ ਮੈਂ ਇਸ ਵਿਚ ਜ਼ਰੂਰ ਸੁਧਾਰ ਲਿਆਵਾਂਗਾ।

ਫਿਰ ਇਥੇ ਜਲੰਧਰ ਦੀ ਗੱਲ ਕਹੀ ਗਈ। ਚਾਹੀਦਾ ਤਾਂ ਨਹੀਂ ਸੀ ਕਿ ਉਸ ਦਾ ਜ਼ਿਕਰ ਇਥੇ ਕੀਤਾ ਜਾਂਦਾ।

ਸਭਰਵਾਲ ਸਾਹਿਬ ਮੇਰੇ ਕੋਲ ਆਏ ਸਨ ਤੇ ਸਾਰੀ ਗੱਲ ਸਮਝਣ ਤੋਂ ਬਾਅਦ ਉਨ੍ਹਾਂ ਨੇ ਕਿਹਾ ਸੀ ਕਿ ਇਹ ਬਿਲਕੁਲ ਠੀਕ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਉਸ ਘਟਨਾ ਤੋਂ ਜਾਣੂ ਕਰਵਾਉਣਾ ਚਾਹੁੰਦਾ ਹਾਂ। ਮੈਂ ਜਲੰਧਰ ਵਿਚ ਇਕ ਸਕੂਲ ਵਿਚ ਗਿਆ। ਦੋ ਟੀਚਰੈਸਜ਼ ਗੈਰ—ਹਾਜ਼ਰ ਸਨ। ਮੈਂ ਹੈਡਮਿਸਟਰੈਸ ਨੂੰ ਪੁਛਿਆ ਤਾਂ ਉਸ ਨੇ ਜਵਾਬ ਦਿਤਾ ਕਿ ਦੋਨੋਂ ਟੀਚਰ ਹਾਜ਼ਰ ਹਨ ਸਗੋਂ ਉਨ੍ਹਾਂ ਨੂੰ ਇਕ ਮੈਚ ਕਰਕੇ ਇਕ ਘੰਟਾ ਪਹਿਲੇ ਬੁਲਾ ਲਿਆ ਸੀ। ਪਰ ਸਬੰਧਤ ਟੀਚਰਾਂ ਨੂੰ ਜਦੋਂ ਮੈਂ ਪੁਛਿਆ ਤਾਂ ਉਨ੍ਹਾਂ ਦੋਹਾਂ ਨੇ ਮੰਨ ਲਿਆ ਕਿ ਅਸੀਂ ਲੇਟ ਹਾਂ। ਉਨ੍ਹਾਂ ਵਿਚੋਂ ਇਕ ਨੇ ਕਿਹਾ ਕਿ ਉਸ ਦੀ ਬਸ ਲੇਟ ਹੋ ਗਈ ਸੀ ਅਤੇ ਦੂਜੀ ਨੇ ਕਿਹਾ ਕਿ ਉਸ ਦੀ ਸਾਈਕਲ ਖਰਾਬ ਹੋ ਗਈ ਸੀ। ਡਿਪਟੀ ਸਪੀਕਰ ਸਾਹਿਬ ਜਦ ਇਕ ਟੀਚਰ ਮਹਿਕਮੇ ਦੇ ਇਨਚਾਰਜ ਮਨਿਸਟਰ ਅਗੇ ਝੂਠ ਬੋਲਦੀ ਹੈ ਤਾਂ ਤੁਸੀਂ ਦਸੋ ਕਿ ਹੋਰ ਕੀ ਕੀਤਾ ਜਾ ਸਕਦਾ ਹੈ। ਉਨ੍ਹਾਂ ਦੀ ਵਡੀ ਉਮਰ ਕਰਕੇ ਮੈਂ ਕੋਈ ਹੋਰ ਐਕਸ਼ਨ ਨਾ ਲਿਆ ਪਰ ਸੰਗਰੂਰ ਦੀ ਬਦਲੀ ਕਰ ਦਿਤੀ। ਸਗੋਂ ਪਿਛੜੇ ਹੋਏ ਇਲਾਕੇ ਵਿਚ ਉਨ੍ਹਾਂ ਦੀਆਂ ਸੇਵਾਵਾਂ ਦੀ ਵਧੇਰੇ ਲੋੜ ਹੈ। ਮੈਂ ਚਾਹੁੰਦਾ ਹਾਂ ਕਿ ਪਿਛੜੇ ਹੋਏ ਇਲਾਕਿਆਂ ਵਿਚ ਵਧ ਤੋਂ ਵਧ ਪੜ੍ਹੇ ਹੋਏ ਟੀਚਰ ਜਾਕੇ ਪੜ੍ਹਾਉਣ। ਇਸੇ ਕਰਕੇ ਮੈਂ ਉਨ੍ਹਾਂ ਦੀ ਬਦਲੀ ਸੰਗਰੂਰ ਵਿਚ ਕਰ ਦਿਤੀ ਸਭਰਵਾਲ ਸਾਹਿਬ ਉਸ ਬਾਰੇ ਮੇਰੇ ਕੋਲ ਆਏ, ਮੈਂ ਉਨ੍ਹਾਂ ਨੂੰ ਸਾਰੀ ਗਲ ਸਮਝਾਈ ਤਾਂ ਉਨ੍ਹਾਂ ਨੇ ਵੀ ਮੇਰੇ ਐਕਸ਼ਨ ਨੂੰ ਸਲਾਹਿਆ। ਮੈਂ ਸਾਰੇ ਟੀਚਰਾਂ ਨੂੰ ਪਿਛੜੇ ਹੋਏ ਇਲਾਕਿਆਂ ਵਿਚ ਭੇਜਣਾ ਚਾਹੁੰਦਾ ਹਾਂ ਮੈਂ ਨਹੀਂ ਚਾਹੁੰਦਾ ਕਿ ਸ਼ਹਿਰਾਂ ਵਿਚ ਜੋ ਟੀਚਰ ਕੰਮ ਕਰ ਰਹੇ ਹਨ ਉਹ 20—20 ਸਾਲ ਸ਼ਹਿਰਾਂ ਵਿਚ ਹੀ ਕੰਮ ਕਰਦੇ ਰਹਿਣ ਤੇ ਪਿੰਡਾਂ ਵਿਚ ਕੰਮ ਕਰਨ ਵਾਲੇ ਸਾਰੀ ਉਮਰ ਪਿੰਡਾਂ ਵਿਚ ਹੀ ਕੰਮ ਕਰਨ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਵਿਚ ਵਿਦਿਅਕ ਤੌਰ ਤੇ ਪਿਛੜੇ ਹੋਏ 3,4 ਜ਼ਿਲੇ ਹਨ। ਸਭ ਤੋਂ ਵਧ ਪਿਛੜਿਆ ਹੋਇਆ ਜ਼ਿਲਾ ਸੰਗਰੂਰ ਹੈ ਉਸ ਤੋਂ ਘਟ ਬਠਿੰਡਾ ਹੈ ਤੇ ਫਿਰ ਫਿਰੋਜ਼ਪੁਰ ਦਾ ਨੰਬਰ ਹੈ। ਸ਼ਹਿਰਾਂ ਵਿਚ ਜਿਥੇ ਪਬਲਿਕ ਸਕੂਲ ਵੀ ਹਨ ਪਰ ਇਨ੍ਹਾਂ ਜ਼ਿਲਿਆਂ ਦੇ ਪਿੰਡਾਂ ਵਿਚ ਪ੍ਰਾਈਮਰੀ ਸਕੂਲ ਵੀ ਨਹੀਂ ਹਨ। ਡਿਪਟੀ ਸਪੀਕਰ ਸਾਹਿਬ ਜੇ ਅੱਗੇ ਨੂੰ ਕੋਈ ਮੈਂਬਰ ਮੈਨੂੰ ਅਪਰੋਚ ਨਾ ਕਰੇ ਤਾਂ ਮੈਂ ਹਾਊਸ ਨੂੰ ਐਸ਼ੋਅਰ ਕਰਦਾ ਹਾਂ ਕਿ ਮੈਂ ਕੋਈ ਵੀ ਟਰਾਂਸਫਰ ਕਿਸੇ ਵੀ ਲਿਹਾਜ਼ ਨੂੰ ਮੁੱਖ ਰਖ ਕੇ ਨਹੀਂ ਕਰਾਂਗਾ।

ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਮਹਿਕਮੇ ਦਾ ਕੰਮ ਤਾਲੀਮ ਦੇਣ

ਦਾ ਕੰਮ ਇਕ ਮੁਤਬੱਰਕ ਕੰਮ ਹੈ। ਇਸ ਦੇ ਕਿਸੇ ਹਿਸੇ ਵਿਚ ਵੀ ਪੁਲੀਟੀਕਲ ਇੰਟਰਫੀਅਰੈਂਸ ਨਹੀਂ ਹੋਣੀ ਚਾਹੀਦੀ। ਮੈਂ ਯਕੀਨ ਦਿਵਾਉਂਦਾ ਹਾਂ ਕਿ ਕਿਸੇ ਵੀ ਪੁਲੀਟੀਕਲ ਅਧਾਰ ਨੂੰ ਸਾਹਮਣੇ ਰਖ ਕੇ ਕੋਈ ਕੰਮ ਨਹੀਂ ਹੋਵੇਗਾ। ਇਸ ਕੰਮ ਵਿਚ ਡਿਪਟੀ ਸਪੀਕਰ ਸਾਹਿਬ ਮੈਂ ਸਾਰੇ ਆਨਰੇਬਲ ਮੈਂਬਰਾਂ ਦੀ ਰਾਏ ਲਵਾਂਗਾ, ਤੁਹਾਡੇ ਤੋਂ ਰਾਏ ਲਵਾਂਗਾ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਬਿਲ ਨੂੰ ਪਾਸ ਕਰ ਦਿਤਾ ਜਾਵੇ।

**Mr. Deputy Speaker** :—Question is-

That the Punjab Local Authorities (Aided Schools) Amendment Bill be passed.

*The motion was carried*

## THE PUNJAB PROFESSION, TRADES, CALLINGS AND EMPLOYMENT TXATION (REPEALING) BILL

**Mr. Deputy Speaker** : Now the motion to disapprove the Punjab Professions, Trades, Callings and Employments Taxation (Repealing) Ordinance, 1967(Punjab Ordinance No. 4 of 1967) stands in the names of Shri Brish Bhan, Sardar Darbara Singh, Sardar Kirpal Singh Dhillon, His Highness Nawab Mohamad Iftikhar Ali Khan Bahadur, Acharya Prithvi Singh Azad and Pandit Mohan Lal.

*(The motion was not moved)*

**Mr. Deputy Speaker** : As the motion disapproving the public Profession, Trades, Callings and Employments Taxation (Repealing) Oidince has not been moved by any Member. Now I would request the hon. Minister to introduce the Bill.

**The Minister for Excise & Texation** : Sir, I beg to introduce the Punjab Professions, Trades, Callings and Employments Taxation (Repealing) Bill, 1967.

**The Minister for Excise & Texation** : I beg to move :—

That the Punjab Professions Taxation (Repealing) Bill be taken into consideration at once.

**Mr. Deputy Speaker** : Motion moved —

That the Punjab Profession, Trades, Callings and Employments Taxation (Repealings) Bill be taken into consideration at once.

**चौधरी बलबीर सिंह (होशयारपुर)** : उपाध्यक्ष महोदय मैं इस टैक्स के वापस लिये जाने पर हाऊस को मुबारकबाद देता हूं। जो मिनिस्टर साहिब यह बिल अब लाये हैं उनको भी मुबारकबाद देता हूं। प्रोफैशन टैक्स खत्म होने पर जो छोटे मुलाजम और छोटे दुकानदार थे उनको काफी रिलीफ मिली

[चौधरी बलबीर सिंह]

है, यह जो कानून कांग्रेस सरकार के समय के बने हुए थे, इनको वापस लिये जाने पर मैं सरकार को मुबारकबाद देता हूँ।

**ਸ਼੍ਰੀ ਲਾਲ ਚੰਦ ਸਭਰਵਾਲ** (ਜਲੰਧਰ, ਉਤਰ) : ਡਿਪਟੀ ਸਪੀਕਰ ਸਾਹਿਬ, ਇਸ ਬਿਲ ਦਾ ਲਿਆਇਆ ਜਾਣਾ ਪਹਿਲੀ ਫਰੰਟ ਸਰਕਾਰ ਦੀ ਵੱਡੀ ਕਾਮਯਾਬੀ ਹੈ। ਇਸ ਟੈਕਸ ਦੇ ਹੁੰਦੇ ਹੋਏ ਐਂਪਲਾਈਜ਼ ਅਤੇ ਹੋਰ ਛੋਟੇ ਦਰਜੇ ਦੇ ਲੋਕ ਕਾਫੀ ਤੰਗ ਸਨ। ਸੋ ਇਸ ਟੈਕਸ ਦੇ ਵਾਪਸ ਲਏ ਜਾਣ ਨੂੰ ਮੈਂ ਇਕ ਬੜਾ ਵੱਡਾ ਕਾਰਨਾਮਾ ਸਮਝਦਾ ਹਾਂ। ਬੜੀ ਹੈਰਾਨੀ ਦੀ ਗੱਲ ਹੈ, ਡਿਪਟੀ ਸਪੀਕਰ ਸਾਹਿਬ, ਕਿ ਪਹਿਲਾਂ ਕਾਂਗਰਸੀ ਭਰਾਵਾਂ ਨੇ ਇਸ ਵੱਲ ਧਿਆਨ ਹੀ ਨਹੀਂ ਦਿੱਤਾ। ਹੁਣ ਇਹ ਫਰੰਟ ਸਰਕਾਰ ਤੋਂ ਬਾਦ ਸਰਦਾਰ ਲਛਮਣ ਸਿੰਘ ਗਿੱਲ ਦੀ ਸਰਕਾਰ ਆਈ ਜਿਸਨੇ ਉਹ ਆਰਡਿਨੈਂਨਸ ਦੀ ਥਾਂ ਲੈਣ ਲਈ ਇਹ ਬਿਲ ਲਿਆਂਦਾ। ਇਸ ਤੇ ਮੈਂ ਮੁਬਾਰਕਬਾਦ ਦਿੰਦਾ ਹਾਂ।

**आचार्य पृथ्वी सिंह आज़ाद** [मोरिंडा एस-सी] : जिस सरकार ने यह ओरडीनैंस लागू किया था, उस सरकार के सामने यह नज़रिया नहीं था कि गरीब की मदद करनी है। उसके सामने एक ही नज़रिया था और वह यह था भावें सब होण तंग खट लईये सब तों वाहवाह। डिप्टी स्पीकर साहिब खुद सरकार चाहती थी कि चाहे सरकारी खजाने को घाटा ही हो पर वाह २ जरूर ही होनी चाहिए। डिप्टी स्पीकर साहिब मैं अर्ज़ कर रहा था कि कोई भी सरकार जो अपने सूबे के फाईनांनसिज़ ठीक ढंग से नहीं चला सकती खर्च को बढ़ाती चली जाती है और इस सिलसिले में सोच समझ से काम नहीं लेती उस सरकार को भग कर देना चाहिए। अब जो रियायतें कोठारी कमिशन और युनिवर्सिटी ग्रांट्स कमिशन की सिफारशों को मद्दे नज़र रखते हुए प्राईवेट स्कूल टीचर्ज़ को दी गई हैं, उस से डिप्टी स्पीकर साहिब, मेरे ख्याल में कोई 9-10 करोड़ रुपये का खर्च और बढ़ेगा और इस तरह आप ने भी देखा कि जो ऐडजरनमैंट मोशन आई थी वह एडजर्नमैंट मोशन इस बात की थी कि आज इस राज्य के अन्दर पांच हज़ार विद्यार्थियों की ऐजुकेशन खतरे में पड़ गई है क्योंकि कालिजों के प्रोफेसर और टीचर्ज़ अपने हायर ग्रेडों की मांग के मुताल्लिक लड़ रहे हैं ताकि वे समाज कल्याण के काम को, जिस पर कि वे लगे हुये है, सफलता पूर्वक चला सकें। लेकिन, डिप्टी स्पीकर साहिब, ताली एक हाथ से नहीं बजती। अगर इस मौका पर यह मैयर मुकम्मल नहीं तो सरकार को इसे जल्दी मुकम्मल करने के लिए कोई तरमीम लानी चाहिये। सरकार को इसे जल्दबाज़ी में पास करने के लिए ज़िद नहीं करनी चाहिए। आज के हालात के मुताबिक यह होना चाहिए कि गरीबों को जितनी भी रिलीफ मिल सके, बेहतर है। इस बात का मैं विरोध करता हूं कि जल्दबाज़ी में सरकार को इसे पास करना चाहिए। मैं तो निवेदन करना चाहता हूं कि वह इस पर फिर से विचार करके इसे दोबारा पेश करें। इसे पास करवाने के लिये और अधिक बहस न करे और इसे वापिस ले लें।

**Shri Lal Chand Suberwal :** On a point of information, Sir...........
(ਵਿਘਨ)

**Mr. Deputy Speaker :** That decision will come at the time of voting.

**ਸ਼੍ਰੀ ਲਾਲ ਚੰਦ ਸਭਰਵਾਲ :** ਜੇ ਹਾਊਸ ਵਿਚ ਇਹ ਬਿਲ ਪਾਸ ਨਾ ਹੋਵੇ ਤਾਂ......
(ਵਿਘਨ) ।

**ਸ਼੍ਰੀ ਡਿਪਟੀ ਸਪੀਕਰ :** ਵੋਟ ਦੇ ਸਮੇਂ ਪਤਾ ਲਗ ਜਾਵੇਗਾ । (The position will become clear at the time of voting.)

**ਸ਼੍ਰੀ ਲਾਲ ਚੰਦ ਸਭਰਵਾਲ :** ਜਿਸ ਵੇਲੇ ਅਸੀਂ......(ਵਿਘਨ) decision of the Congress party ਵੱਲ ਵੇਖਦੇ ਹਾਂ...(ਵਿਘਨ) । ਡਿਪਟੀ ਸਪੀਕਰ, ਸਾਹਿਬ ਵੋਟਿੰਗ ਵੇਲੇ ਨਹੀਂ ਪਤਾ ਲੱਗਣਾ ।

**ਸ਼੍ਰੀ ਸਤ ਪਾਲ ਡਾਂਗ** (ਅੰਮ੍ਰਿਤਸਰ, ਪੱਛਮ) : ਡਿਪਟੀ ਸਪੀਕਰ ਸਾਹਿਬ, ਮੇਰੇ ਦੋਸਤ ਆਜ਼ਾਦ ਜੀ ਨੇਂ ਇਕ ਬੜਾ ਜ਼ਰੂਰੀ ਸਵਾਲ ਉਠਾਇਆ ਹੈ । ਸਰਕਾਰ ਨੂੰ ਸਿਰਫ਼ ਟੈਕਸਾਂ ਦੀ ਨਹੀਂ ਸੋਚਣੀ ਚਾਹੀਦੀ, ਲੋਕਾਂ ਦੀ ਭਲਾਈ ਦੇ ਲਈ ਵੀ ਸੋਚਣਾ ਚਾਹੀਦਾ ਹੈ । ਮੇਰਾ ਖਿਆਲ ਹੈ ਕਿ ਆਜ਼ਾਦ ਸਾਹਿਬ ਉਸ ਪਾਰਟੀ ਦੇ ਬੰਦੇ ਹਨ ਜਿਹੜੀ ਕਈ ਸਾਲਾਂ ਤੋਂ ਇਸ ਮੁਲਕ ਦੇ ਵਿਚ ਸੋਸ਼ਲਿਜ਼ਮ ਲਿਆਉਣ ਦਾ ਦਾਵਾ ਕਰਦੀ ਰਹੀ । ਔਰ. ਡਿਪਟੀ ਸਪੀਕਰ ਸਾਹਿਬ, ਕਾਂਗਰਸ ਪਾਰਟੀ ਸੋਸ਼ਲਿਜ਼ਮ ਦਾ ਨਾਹਰਾ ਲਾਉਂਦੀ ਹੈ । ਇਹ ਸਿਰਫ਼ ਨਾਅਰਾਬਾਜ਼ੀ ਕਰਦੀ ਹੈ ਔਰ ਅਮਲ ਵਿਚ ਇਹ ਉਲਟ ਚੱਲਦੀ ਹੈ । (ਸ਼ੇਮ) ਜਿਹੜੀ ਤਕਰੀਰ ਆਜ਼ਾਦ ਸਾਹਿਬ ਨੇ ਕੀਤੀ ਹੈ, ਇਸ ਗੱਲ ਦਾ ਸਬੂਤ ਹੈ ਕਿ ਕਾਂਗਰਸ ਪਾਰਟੀ ਦੀ ਕੀ ਪਾਲਿਸੀ ਹੈ । ਇਨ੍ਹਾਂ ਤੇ ਤਾਂ ਇਹ ਮਿਸਾਲ ਲਾਗੂ ਹੁੰਦੀ ਹੈ ਕਿ ਹਾਥੀ ਦੇ ਦੰਦ ਖਾਣ ਦੇ ਹੋਰ ਤੇ ਵਿਖਾਣ ਦੇ ਹੋਰ (ਤਾੜੀਆਂ) । ਇਹ ਨਾਅਰਾ ਤਾਂ ਸ਼ੋਸਲਿਜ਼ਮ ਪੈਟਰਨ ਦਾ ਲਾਉਂਦੇ ਹਨ ਪਰ ਅਮਲ ਹੋਰ ਗੱਲਾਂ ਤੇ ਕਰਦੇ ਹਨ । ਇਹ ਅਜਿਹਾ ਸਵਾਲ ਹੈ ਜਿਸ ਨੂੰ ਅੱਜ ਦੀ ਹੀ ਸਰਕਾਰ ਨਹੀਂ ਜਾਣਦੀ ਸਗੋਂ ਇਨ੍ਹਾਂ ਤੋਂ ਪਹਿਲਾਂ ਵਾਲੇ ਵੀ ਜਾਣਦੇ ਹਨ । ਪਰ ਕੀ ਉਨ੍ਹਾਂ ਲੋਕਾਂ ਤੇ ਟੈਕਸ ਲੱਗਣਾ ਚਾਹੀਦਾ ਹੈ ਜਿਨ੍ਹਾਂ ਨੂੰ ਦੋ ਵੇਲੇ ਖਾਣ ਲਈ ਰੋਟੀ ਨਹੀਂ ਮਿਲਦੀ । ਜਿਹੜੇ ਆਪਣੇ ਬੱਚਿਆਂ ਨੂੰ ਤਾਲੀਮ ਨਹੀਂ ਦੇ ਸਕਦੇ । ਮੈਂ ਡਿਪਟੀ ਸਪੀਕਰ ਸਾਹਿਬ ਕਹਾਂਗਾ ਕਿ ਅਗਰ ਸੋਸ਼ਲਿਜਮ ਨੂੰ ਜੇ ਕਦੇ ਕਾਂਗਰਸੀ ਸੱਜਨਾਂ ਨੇ ਥੋੜਾ ਜਿਹਾ ਵੀ ਸਮਝਣ ਦੀ ਕੋਸ਼ਿਸ਼ ਕੀਤੀ ਹੁੰਦੀ ਤਾਂ ਸ਼ੋਸ਼ਲਿਜ਼ਮ ਕੋਈ ਬੜੀ ਦੂਰ ਦੀ ਗੱਲ ਨਹੀਂ ਸੀ । ਸਾਡੇ ਦੇਸ਼ ਵਿਚ 20 ਸਾਲਾਂ ਵਿਚ ਇਸ ਕਾਂਗਰਸ ਦੇ ਰਾਜ ਨੇ ਬੜੇ ਬੜੇ ਧਨਾਢ ਪੈਦਾ ਕੀਤੇ ਹਨ । ਲਖਪਤੀਆਂ ਨੂੰ ਕਰੋੜਪਤੀ ਤੇ ਕਰੋੜਪਤੀਆਂ ਨੂੰ ਅਰਬਾਂਪਤੀ ਬਣਾਇਆ ਹੈ । ਦੂਸਰੇ ਪਾਸੇ ਕਰੋੜਾਂ ਆਦਮੀ ਭੁਖੇ ਮਰਦੇ ਹਨ । ਕਾਂਗਰਸ ਪਾਰਟੀ ਨੂੰ ਚਾਹੀਦਾ ਸੀ ਕਿ ਇਨ੍ਹਾਂ ਕਰੋੜਪਤੀਆਂ ਨੂੰ ਫੜਦੀ । ਪਰ ਕਾਂਗਰਸ ਨੇ ਇਨ੍ਹਾਂ ਕਰੋੜਪਤੀਆਂ ਨੂੰ ਹੱਥ ਲਾਉਣ ਦੀ ਜ਼ੁਰੱਰਤ ਨਹੀਂ ਕੀਤੀ । ਇਨ੍ਹਾਂ ਨੇ 20 ਸਾਲ ਰਾਜ ਕੀਤਾ । ਅੱਜ ਉਹ ਫਿਰ ਸੋਚਦੇ ਹਨ ਕਿ ਹੁਣ ਉਹ ਸੇਵਾ ਕਿਵੇਂ ਕਰ ਸਕਦੇ ਹਨ । (ਤਾੜੀਆਂ) ਡਿਪਟੀ ਸਪੀਕਰ ਸਾਹਿਬ, ਆਜ਼ਾਦ ਸਾਹਿਬ ਨੇ ਕਿਹਾ ਹੈ ਕਿ ਸਾਂਝੇ ਮੋਰਚੇ ਦੀ ਮਨਿਸਟਰੀ ਨੇ 8 ਮਹੀਨੇ ਰਾਜ ਕੀਤਾ ਹੈ । 8 ਮਹੀਨਿਆਂ ਵਿਚ ਪੰਜਾਬ ਦਾ ਬੇੜਾ ਗ਼ਰਕ ਹੋ ਗਿਆ ਹੈ । ਮੈਂ ਕਹਿੰਦਾ ਹਾਂ ਕਿ ਆਜ਼ਾਦ ਸਾਹਿਬ ਆਪ ਜਦੋਂ 20 ਸਾਲ ਕਾਂਗਰਸ

[ਸ੍ਰੀ ਸੱਤ ਪਾਲ ਡਾਂਗ]

ਵਿਚ ਵੜੇ ਰਹੇ ਉਦੋਂ ਕੀ ਕਰਦੇ ਰਹੇ। ਉਸ ਵੇਲੇ ਇਨ੍ਹਾਂ ਗਲਾਂ ਦਾ ਇਨ੍ਹਾਂ ਨੂੰ ਖਿਆਲ ਨਾ ਆਇਆ। ਇਹ ਫਰੰਟ ਦੀ ਮਨਿਸਟਰੀ 8 ਮਹੀਨੇ ਰਹੀ। ਫਰੰਟ ਦੀ ਸਰਕਾਰ ਨੇ ਲੋਕਾਂ ਦੀ ਭਲਾਈ ਲਈ ਇਹ ਐਲਾਨ ਕੀਤਾ ਕਿ ਜਿਹੜੇ ਟੈਕਸ ਇਨ੍ਹਾਂ ਨੇ ਲਗਾਏ ਸਨ ਉਹ ਛੱਡ ਦਿਤੇ ਜਾਣਗੇ। ਜਿਸ ਵੇਲੇ ਫਰੰਟ ਸਰਕਾਰ ਨੇ ਆਪਣਾ ਐਸਾ ਇਰਾਦਾ ਜ਼ਾਹਿਰ ਕੀਤਾ ਤਾਂ ਉਸ ਵੇਲੇ ਇਨ੍ਹਾਂ ਨੇ ਦੁਹਾਈ ਦਿਤੀ ਕਿ ਇਹ ਖਰਚੇ ਦਾ ਬੋਝ ਟੈਕਸ ਪੇਅਰ ਤੇ ਹੋਰ ਪਵੇਗਾ। ਡਿਪਟੀ ਸਪੀਕਰ ਸਾਹਿਬ ਫਰੰਟ ਸਰਕਾਰ ਨੇ ਲੋਕਾਂ ਨੂੰ ਰੀਲੀਫ ਵੀ ਦਿਤਾ ਅਤੇ ਉਨ੍ਹਾਂ ਹੋਰ ਵਾਧੂ ਖਰਚ ਵੀ ਨਹੀਂ ਪਾਇਆ। ਇਥੇ ਇਕ ਜਨਤਾ ਪਾਰਟੀ ਦੀ ਸਰਕਾਰ ਬਣਾਈ ਗਈ। ਮੈਂ, ਡਿਪਟੀ ਸਪੀਕਰ ਸਾਹਿਬ, ਇਹ ਗਲ ਲਾ ਕੇ ਨਹੀਂ ਕਹਿੰਦਾ। ਹਾਂ, ਇਹ ਕਾਂਗਰਸ ਪਾਰਟੀ ਹੀ ਹੈ ਜਿਹੜੀ ਗਰੀਬਾਂ ਦਾ ਲਹੂ ਪੀ ਕੇ ਆਪਣਾ ਪੇਟ ਪਾਲਦੀ ਰਹੀ। (ਅਪੋਜ਼ੀਸ਼ਨ ਵਲੋਂ ਤਾੜੀਆਂ) ਲੋਕਾਂ ਦੀ ਭਲਾਈ ਇਨ੍ਹਾਂ ਤੋਂ ਨਹੀਂ ਹੋ ਸਕੀ। ਡਿਪਟੀ ਸਪੀਕਰ ਸਾਹਿਬ, ਮੈਂ ਕਈ ਹੋਰ ਮਿਸਾਲਾਂ ਦੇ ਸਕਦਾ ਹਾਂ। ਜਿਥੋਂ ਤਕ ਪ੍ਰੋਫੈਸ਼ਨਲ ਟੈਕਸ ਦਾ ਸਵਾਲ ਹੈ, ਚੋਧਰੀ ਸਾਹਿਬ ਦੀ ਤਕਰੀਰ ਦੇ ਮੁਤਾਬਿਕ ਪੰਜਾਬ ਵਿਚ ਦੋ ਕਿਸਮ ਦੇ ਟੈਕਸ ਲੱਗੇ ਹੋਏ ਸਨ। ਇਕ ਉਹ ਟੈਕਸ ਜਿਸਨੂੰ ਸਟੇਟ ਗੌਰਮਿੰਟ ਲੈਂਦੀ ਸੀ। ਦੂਸਰਾ ਉਹ ਜਿਨ੍ਹਾਂਨੂੰ ਮਿਉਨਿਸਪਲ ਕਮੇਟੀਆਂ ਲੈਂਦੀਆਂ ਸਨ। ਯੂਨਾਇ-ਟਿਡ ਫਰੰਟ ਨੇ ਸਿਰਫ ਇਸ ਕਾਨੂੰਨ ਦੇ ਹੇਠ ਲੱਗੇ ਟੈਕਸ ਹੀ ਮੁਆਫ਼ ਨਹੀਂ ਕੀਤੇ ਬਲਕਿ ਜਿਹੜੇ ਮਿਉਨਿਸਪਲ ਕਮੇਟੀਆਂ ਔਰ ਬਲਾਕ ਸਮਿਤੀਆਂ ਨੇ ਲਾਏ ਸਨ, ਉਨ੍ਹਾਂ ਨੂੰ ਵੀ ਖਤਮ ਕੀਤਾ। ਕਿਉਂਕਿ ਉਹ ਗਰੀਬ ਉਤੇ ਪੈਂਦੇ ਸੀ। ਇਸ ਲਈ ਯੂਨਾਈਟਿਡ ਫ਼ਰੰਟ ਦੀ ਸਰਕਾਰ ਨੇ ਫ਼ੈਸਲਾ ਕੀਤਾ ਕਿ ਜਿਹੜਾ ਪ੍ਰੋਫ਼ੈਸ਼ਨਲ ਟੈਕਸ ਮਿਉਨਿਸਪਲ ਕਮੇਟੀਆਂ ਨੇ, ਬਲਾਕ ਸਮਤੀਆਂ ਵਗੈਰਾ ਨੇ ਲਗਾਇਆ ਹੋਇਆ ਹੈ ਉਸ ਨੂੰ ਵੀ ਹਟਾ ਦਿੱਤਾ ਜਾਵੇ। ਇਕ ਹੋਰ ਦਲੀਲ ਕਾਂਗਰਸ ਪਾਰਟੀ ਦੇ ਮੈਂਬਰ ਸਾਹਿਬਾਨ ਵੱਲੋਂ ਦਿਤੀ ਗਈ ਕਿ ਜਿਨ੍ਹਾਂ ਦੀ ਤਨਖ਼ਾਹ 500 ਰੁਪਏ ਮਹੀਨਾ ਤਕ ਹੈ ਉਨ੍ਹਾਂ ਨੂੰ ਇਸ ਟੈਕਸ ਤੋਂ ਮੁਆਫ਼ੀ ਦਿਤੀ ਜਾਵੇ ਔਰ ਜਿਨ੍ਹਾਂ ਦੀ ਇਸ ਲਿਮਿਟ ਤੋਂ ਜ਼ਿਆਦਾ ਹੈ ਉਨ੍ਹਾਂ ਤੇ ਜਾਰੀ ਰਖਿਆ ਜਾਵੇ। ਮੈਂ ਅਰਜ਼ ਕਰਦਾ ਹਾਂ ਕਿ ਅੱਜ ਕਲ ਦੀ ਵਧੀ ਹੋਈ ਮਹਿੰਗਾਈ ਵਿਚ 500 ਰੁਪਿਆ ਤਾਂ ਕੁਝ ਵੀ ਨਹੀਂ। ਇਸ ਤੋਂ ਅਲਾਵਾ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਆਮਦਨੀ ਉਤੇ ਅਗੇ ਹੀ ਇਨਕਮ ਟੈਕਸ ਲਗਿਆ ਹੋਇਆ ਹੈ ਜਿਹੜਾ ਕੇਂਦਰ ਦੀ ਸਰਕਾਰ ਲਗਾਉਂਦੀ ਹੈ। ਮੈਂ ਤਾਂ ਉਨ੍ਹਾਂ ਨੂੰ ਕਹਾਂਗਾ ਕਿ ਅਗਰ ਅਸਾਂ ਆਪਣੇ ਟੈਕਸ ਦੇ ਰੈਵੀਨਿਊਜ਼ ਨੂੰ ਵਧਾਉਣਾ ਹੈ ਤਾਂ ਆਉ ਅਸੀਂ ਤੁਹਾਡੇ ਨਾਲ ਚਲਦੇ ਹਾਂ ਔਰ ਸੈਂਟਰ ਦੀ ਸਰਕਾਰ ਨੂੰ ਕਹੀਏ ਕਿ ਜਿਹੜਾ ਉਹ ਇਨਕਮ ਟੈਕਸ ਇਕੱਠਾ ਕਰਦੇ ਹਨ ਉਸ ਦੇ ਵਿਚੋਂ ਸੂਬਿਆਂ ਨੂੰ ਜ਼ਿਆਦਾ ਹਿੱਸਾ ਮਿਲੇ। ਜ਼ਰੂਰੀ ਹੈ ਕਿ ਇਨਕਮ ਟੈਕਸ ਦੀ ਵਸੂਲੀ ਉਤੇ ਜਿਹੜਾ ਖਰਚਾ ਹੁੰਦਾ ਹੈ ਉਹ ਘਟਾਇਆ ਜਾਵੇ ਔਰ ਇਹ ਸਿਸਟਮ ਸਿੰਪਲ ਕੀਤਾ ਜਾਣਾ ਚਾਹੀਦਾ ਹੈ। ਟੈਕਸ ਸਟਰਕਚਰ ਐਸਾ ਹੋਣਾ ਚਾਹੀਦਾ ਹੈ ਕਿ ਉਸ ਦੀ ਵਸੂਲੀ ਉਤੇ ਖਰਚਾ ਘਟ ਹੋਵੇ। ਮੈਂ ਆਜ਼ਾਦ ਸਾਹਿਬ ਨਾਲ ਹੋਵਾਂਗਾ ਅਗਰ ਉਹ ਕੇਂਦਰ ਦੀ ਸਰਕਾਰ ਨੂੰ ਕਹਿਣ ਕਿ ਜਿਹੜੇ ਲਖਪਤੀ ਹਨ ਜਿਹੜੇ ਕਰੋੜਪਤੀ ਹਨ ਉਨ੍ਹਾਂ ਦੀ ਟੈਕਸ ਦੀ ਹਦ ਨੂੰ ਵਧਾਇਆ ਜਾਵੇ, ਉਸ ਨੂੰ ਦੁਗਣਾ ਔਰ ਤਿਗਣਾ ਕੀਤਾ ਜਾਵੇ ਔਰ ਉਸ ਤੋਂ ਬਾਅਦ ਪੰਜਾਬ ਸਰਕਾਰ ਹਿੰਦ ਦੀ ਸਰਕਾਰ ਨਾਲ ਇਸ ਗੱਲ ਦਾ ਝਗੜਾ ਕਰੇ ਕਿ ਉਸ ਟੈਕਸ ਦੀ ਰਕਮ ਵਿਚੋਂ ਵਧ ਤੋਂ ਵਧ ਹਿੱਸਾ ਇਸ ਨੂੰ ਮਿਲੇ।

ਕਿਤਨੀ ਹੈਰਾਨਗੀ ਦੀ ਗੱਲ ਹੈ ਕਿ ਗਰੀਬ ਲੋਕਾਂ ਦੀ ਇਨਕਮ ਉਤੇ ਹਾਊਸ ਟੈਕਸ, ਪਰਾਪਰਟੀ ਟੈਕਸ, ਇਨਕਮ ਟੈਕਸ ਔਰ ਫਿਰ ਪ੍ਰੋਫੈਸ਼ਨਲ ਟੈਕਸ। ਇਹ ਗੱਲ ਵਾਜਬ ਨਹੀਂ ਹੈ। ਇਸ ਦੀ ਵਸੂਲੀ ਤੇ ਖਰਚਾ ਵੀ ਜ਼ਿਆਦਾ ਹੁੰਦਾ ਹੈ, ਇਹ ਲੋਕਾਂ ਉਤੇ ਧਕਾ ਹੈ ਇਸ ਲਈ ਪਿਛਲੀ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਪ੍ਰੋਫੈਸ਼ਨਲ ਟੈਕਸ ਖਤਮ ਕਰ ਦਿੱਤਾ ਜਾਵੇ। ਆਖਰ ਵਿਚ ਮੈਂ ਇਹ ਕਹਾਂਗਾ ਕਿ ਬਲਾਕ ਸਮਤੀਆਂ ਔਰ ਮਿਉਨਿਸਪਲ ਕਮੇਟੀਆਂ ਨੇ ਜਿਹੜਾ ਪ੍ਰੋਫੈਸ਼ਨਲ ਟੈਕਸ ਹਟਾਇਆ ਸੀ ਔਰ ਉਸ ਸਬੰਧ ਵਿਚ ਜਿਹੜਾ ਗੌਰਮੈਂਟ ਨੇ ਉਨ੍ਹਾਂ ਨੂੰ ਪੈਸਾ ਰੀਇੰਬਰਸ ਕਰਨਾ ਸੀ ਉਹ ਜਲਦੀ ਤੋਂ ਜਲਦੀ ਹੋਣਾ ਚਾਹੀਦਾ ਹੈ ਤਾਕਿ ਉਨ੍ਹਾਂ ਦੇ ਕੰਮ ਵਿਚ ਰੁਕਾਵਟ ਨਾ ਪਵੇ।

**ਜੰਗੀਰ ਸਿੰਘ ਫਗੂਵਾਲੀਆ** (ਸੰਗਰੂਰ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਕਿੱਤਾ ਟੈਕਸ ਨੂੰ ਖਤਮ ਕਰਨ ਵਾਲਾ ਸਾਡੇ ਸਾਹਮਣੇ ਹੈ, ਇਹ ਟੈਕਸ ਸ਼ੁਰੂ ਕਿਸ ਨੇ ਕੀਤਾ ਸੀ। ਇਹ ਕਾਂਗਰਸੀ ਸਰਕਾਰ ਨੇ ਸ਼ੁਰੂ ਕੀਤਾ ਸੀ। ਮਿਉਨਿਸਪਲ ਕਮੇਟੀਆਂ, ਬਲਾਕ ਸੰਮਿਤੀਆਂ ਅਤੇ ਜ਼ਿਲਾ ਪਰਸ਼ਦਾਂ ਨੇ ਵਖਰਾ ਲਾਗੂ ਕੀਤਾ ਜਿਸ ਦਾ ਭਾਰ ਗਰੀਬ ਟੀਚਰਾਂ ਤੇ, ਛੋਟੇ ਦੁਕਾਨਦਾਰਾਂ ਤੇ ਅਤੇ ਗਰੀਬ ਕਰਮਚਾਰੀ ਤਬਕੇ ਤੇ ਪਿਆ ਹੈ। ਇਹ ਖੁਸ਼ ਕਿਸਮਤੀ ਹੈ ਕਿ ਇਸ ਨੂੰ ਖਤਮ ਕਰਨ ਦਾ ਸਿਹਰਾ ਫਰੰਟ ਦੀ ਹਕੂਮਤ ਦੇ ਸਿਰ ਤੇ ਹੈ ਕਿ ਉਸ ਨੇ ਇਸ ਨਿਕੰਮੇ ਅਤੇ ਗਰੀਬ ਮਾਰੂ ਟੈਕਸ ਤੋਂ ਲੋਕਾਂ ਨੂੰ ਨਿਜਾਤ ਦਵਾਈ ਔਰ ਇਸ ਨੂੰ ਆਰਡੀਨੈਂਸ ਰਾਹੀ ਵਾਪਸ ਲਿਆ ਜਿਸ ਬਾਰੇ ਅਜ ਬਿਲ ਹਾਊਸ ਦੇ ਸਾਹਮਣੇ ਆਇਆ ਹੈ। ਡਿਪਟੀ ਸਪੀਕਰ ਸਾਹਿਬ, ਠੀਕ ਹੈ ਕਿ ਹੁਣ ਕੁਝ ਤਨਖਾਹਾਂ ਵੱਧ ਗਈਆਂ ਹਨ ਪਰ ਉਸ ਵੇਲੇ ਟੀਚਰਜ਼ ਰੋਂਦੇ ਨਹੀਂ ਸਨ ਝੱਲੇ ਜਾਂਦੇ ਜਿਸ ਵਕਤ ਕਾਂਗਰਸ ਦੀ ਹਕੂਮਤ ਸੀ। ਉਸ ਵਕਤ ਇਸ ਕਾਨੂੰਨ ਨੂੰ ਕਾਲਾ ਕਾਨੂੰਨ ਕਿਹਾ ਜਾਂਦਾ ਸੀ। ਇਹ ਉਸ ਗਰੀਬ ਉਤੇ ਪੈਂਦਾ ਸੀ ਜਿਹੜਾ ਅਪਣ ਬਚਿਆਂ ਨੂੰ ਰਜਵੀਂ ਰੋਟੀ ਨਹੀਂ ਸੀ ਦੇ ਸਕਦਾ। ਸਹੀਰਾਂ ਵਿਚ ਜਿਤਨੇ ਰੋਮ ਹਨ ਉਤਨੇ ਟੈਕਸ ਕਾਂਗਰਸ ਹਕੂਮਤ ਨੇ ਲਗਾਏ ਔਰ ਇਸ ਤਰ੍ਹਾਂ ਜਨਤਾ ਨੂੰ ਟੈਕਸਾਂ ਨਾਲ ਵਿੰਨ ਦਿੱਤਾ। ਇਹ ਫਰੰਟ ਹਕੂਮਤ ਦੇ ਹੀ ਹਿੱਸੇ ਆਇਆ ਕਿ ਪਬਲਕ ਤੋਂ ਕਈ ਤਰ੍ਹਾਂ ਦੇ ਟੈਕਸ ਹਟਾਏ, ਉਸ ਨੂੰ ਸੁਖੀ ਬਣਾਇਆ ਔਰ ਖਾਣ ਨੂੰ ਰਜਵੀਂ ਰੋਟੀ ਦਿੱਤੀ। ਜਿੱਥੇ ਇਸ ਬਿਲ ਦੇ ਰਾਹੀਂ ਟੈਕਸ ਵਾਪਸ ਲਿਆ ਜਾ ਰਿਹਾ ਹੈ, ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਜਿਨ੍ਹਾਂ ਟੀਚਰਜ਼ ਤੋਂ ਪਿਛਲੀ ਰਕਮ ਲਈ ਹੈ ਉਹ ਵੀ ਵਾਪਸ ਕੀਤੀ ਜਾਵੇ। ਗਰੀਬਾਂ ਤੋਂ ਪਿਛਲਾ ਬਕਾਇਆ ਲੈਣਾ ਬੰਦ ਕੀਤਾ ਜਾਵੇ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਸਰਦਾਰ ਹਰਭਜਨ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇਸ ਟੈਕਸ ਨੂੰ ਖਤਮ ਕੀਤਾ ਹੈ ਔਰ ਐਕਟ ਨੂੰ ਵਾਪਸ ਲਿਆ ਹੈ।

**ਕਾਮਰੇਡ ਸੱਤ ਪਾਲ ਕਪੂਰ** (ਰਾਏਪੁਰ) : ਡਿਪਟੀ ਸਪੀਕਰ ਸਾਹਿਬ, ਇਸ ਗੱਲ ਦੀ ਬੜੀ ਜ਼ਰੂਰਤ ਸੀ ਕਿ ਜਿਹੜਾ ਪ੍ਰੋਫੈਸ਼ਨਲ ਟੈਕਸ ਹੈ ਇਸ ਨੂੰ ਹਟਾਇਆ ਜਾਵੇ ਔਰ ਮੈਂ ਸਮਝਦਾ ਹਾਂ ਕਿ ਇਸ ਤੋਂ ਪਿਛਲੀ ਸਰਕਾਰ ਨੇ ਇਸ ਪਾਸੇ ਧਿਆਨ ਦੇ ਕੇ ਇਕ ਚੰਗਾ ਕਦਮ ਚੁਕਿਆ। (ਆਪੋਜ਼ੀਸ਼ਨ ਵਲੋਂ ਥੰਪਿੰਗ) ਜ਼ਰੂਰਤ ਸੀ ਇਸ ਗੱਲ ਦੀ ਕਿ ਜਿਹੜੇ ਲੋ ਪੇਡ ਐਂਪਲਾਈਜ਼ ਹਨ, ਛੋਟੇ ਦੁਕਾਨਦਾਰ ਹਨ, ਪਿੰਡਾਂ ਔਰ ਸ਼ਹਿਰਾਂ ਵਿਚ ਛੋਟੇ ਦਰਜੇ ਦੇ ਕਰਮਚਾਰੀ ਹਨ, ਉਨ੍ਹਾਂ

[ਕਾਮਰੇਡ ਸੱਤ ਪਾਲ ਕਪੂਰ]

ਉਤੋਂ ਇਹ ਟੈਕਸ ਹਟਾ ਦਿੱਤਾ ਜਾਵੇ। ਲੇਕਿਨ ਪਿਛਲੀ ਸਰਕਾਰ ਨੇ ਇਸ ਕਰਕੇ ਇਹ ਟੈਕਸ ਹਟਾਉਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਲੋ ਪੇਡ ਐਂਪਲਾਈਜ਼ ਨੂੰ ਰੀਲੀਫ਼ ਦਿੱਤਾ ਜਾਵੇ ਬਲਕਿ ਜਿਹੜੀ ਪਿਛਲੀ ਸਰਕਾਰ ਸੀ ਉਸ ਦੇ ਵਿਚ ਬੜੇ ਬੜੇ ਵਪਾਰੀਆਂ ਦੇ ਨੁਮਾਇੰਦੇ, ਕਾਰਖਾਨੇਦਾਰਾਂ ਦੇ ਨੁਮਾਇੰਦੇ, ਸਰਮਾਇਆਦਾਰਾਂ ਦੇ ਨੁਮਾਇੰਦੇ ਮੌਜੂਦ ਸਨ। ਜ਼ਰੂਰਤ ਇਸ ਗੱਲ ਦੀ ਸੀ ਕਿ ਲੋ ਪੇਡ ਐਂਪਲਾਈਜ਼ ਦੀਆਂ ਮੁਸ਼ਕਿਲਾਤ ਨੂੰ ਹੱਲ ਕਰਨ ਵਾਸਤੇ ਟੈਕਸੇਬਲ ਇਨਕਮ ਦੀ ਹੱਦ ਉੱਚੀ ਕਰ ਦਿੱਤੀ ਜਾਂਦੀ, ਪੰਜ ਸੌ ਤਕ ਮਾਹਵਾਰ ਤਨਖਾਹ ਲੈਣ ਵਾਲਿਆਂ ਨੂੰ ਐਗਜ਼ੰਪਟ ਕਰ ਦਿੱਤਾ ਜਾਂਦਾ ਲੇਕਿਨ ਜਿਹੜੇ ਅਮ੍ਰਿਤਸਰ ਵਿਚ, ਲੁਧਿਆਣੇ ਵਿਚ, ਜਲੰਧਰ ਵਿਚ ਬੜੇ ਬੜੇ ਸਰਮਾਏਦਾਰ ਰਹਿੰਦੇ ਹਨ ਉਨ੍ਹਾਂ ਦੇ ਨੁਮਾਇੰਦਿਆਂ ਨੇ ਸਰਕਾਰ ਨੂੰ ਕਿਹਾ...

**ਚੌਧਰੀ ਬਲਬੀਰ ਸਿੰਘ :** ......... ਨਾਂ ਲੈ ਲੈ ਭਰਾਵਾਂ ਦਾ। (ਵਿਘਨ)

**ਕਾਮਰੇਡ ਸੱਤ ਪਾਲ ਕਪੂਰ :** ਜਨਸੰਘ ਦੇ ਜ਼ੇਰੇ ਅਸਰ ਆਕੇ ਪਿਛਲੀ ਸਰਕਾਰ ਨੇ ਵਡੇ ਵਡੇ ਲੋਕਾਂ ਨੂੰ, ਵਡੀਆਂ ਵਡੀਆਂ ਤਨਖਾਹਾਂ ਵਾਲਿਆਂ ਨੂੰ ਵੀ ਐਗਜ਼ੈਂਪਟ ਕਰ ਦਿਤਾ ਇਸ ਦੀ ਮੈਂ ਸਖਤ ਮੁਖਾਲਫ਼ਤ ਕਰਦਾ ਹਾਂ। ਆਪਦੀ ਰਾਹੀਂ ਮੈਂ ਵਜ਼ੀਰ ਸਾਹਿਬ ਨੂੰ ਸਜੈਸਟ ਕਰਦਾ ਹਾਂ ਕਿ ...... (ਵਿਘਨ) ਤੁਸੀਂ ਉਨ੍ਹਾਂ ਦੀ ਨੁਮਾਇੰਦਗੀ ਕੀਤੀ ਹੈ, ਹੁਣ ਸਾਨੂੰ ਗਰੀਬਾਂ ਦੀ ਨੁਮਾਇੰਦਗੀ ਕਰ ਲੈਣ ਦਿਉ।

**ਸ਼੍ਰੀ ਸੱਤ ਪਾਲ ਡਾਂਗ :** ਪਿਛਲੇ 20 ਸਾਲ ਕਿਸ ਦੀ ਨੁਮਾਇੰਦਗੀ ਕਰਦੇ ਰਹੇ ਸੋ? 75 ਰੁਪੈ ਮਾਹਵਾਰ ਤਨਖਾਹ ਲੈਣ ਵਾਲਿਆਂ ਤੇ ਜਿਹੜਾ ਪ੍ਰੋਫ਼ੈਸ਼ਨਲ ਟੈਕਸ ਲਗਾਇਆ ਸੀ ਉਹ ਕਿਸ ਪਾਰਟੀ ਦੀ ਸਰਕਾਰ ਨੇ ਲਗਾਇਆ ਸੀ?

**ਕਾਮਰੇਡ ਸੱਤ ਪਾਲ ਕਪੂਰ :** 5000 ਰੁਪਿਆ ਮਾਹਵਾਰ ਕਮਾਉਣ ਵਾਲੇ ਆਦਮੀਆਂ ਤੋਂ ਇਹ ਟੈਕਸ ਹਟਾਇਆ ਕਿਸ ਨੇ ਸੀ ਇਹ ਵੀ ਦਸ ਦਿੱਤਾ ਜਾਵੇ, ਤੁਹਾਨੂੰ ਇਸ ਗਲ ਤੇ ਸ਼ਰਮ ਤਾਂ ਨਹੀਂ ਮਹਿਸੂਸ ਹੁੰਦੀ ਹੋਣੀ? (ਵਿਘਨ) ਮੈਂ ਇਨ੍ਹਾਂ ਨੂੰ ਇਹ ਸਜੈਸਟ ਕਰਾਂਗਾ ਕਿ ਇਹ ਟੈਕਸ ਪੂਰੀ ਤਰ੍ਹਾਂ ਨਾਲ ਨਹੀਂ ਹਟਾਣਾ ਚਾਹੀਦਾ। ਇਸ ਦੀ ਸੀਲਿੰਗ ਇਸ ਤਰ੍ਹਾਂ ਨਾਲ ਕੀਤੀ ਜਾਵੇ ਕਿ 500 ਰੁਪਿਆ ਮਾਹਵਾਰ ਲੈਣ ਵਾਲੇ ਲੋਕ ਚਾਹੇ ਉਹ ਸਰਕਾਰੀ ਹੋਣ ਜਾਂ ਪ੍ਰਾਈਵੇਟ— ਇਸ ਤੋਂ ਐਗਜ਼ੈਂਪਟ ਹੋ ਜਾਣ ਔਰ ਇਸ ਤੋਂ ਉਪੱਰ ਵਾਲਿਆਂ ਤੇ ਟੈਕਸ ਲਗਿਆ ਰਹੇ।

**ਸਰਦਾਰ ਗੁਰਮੀਤ ਸਿੰਘ ਮੀਤ (ਮਲੋਟ) :** ਜਨਾਬ ਡਿਪਟੀ ਸਪੀਕਰ ਸਾਹਿਬ, ਮੈਂ ਇਸ ਤੇ ਜ਼ਿਆਦਾ ਨਹੀਂ ਬੋਲਣਾ ਚਾਹੁੰਦਾ, ਸਿਰਫ ਇਤਨਾ ਹੀ ਕਹਿਣਾ ਚਾਹੁੰਦਾ ਹਾਂ..... (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਮੈਂ ਆਨਰੇਬਲ ਮੈਂਬਰਜ਼ ਨੂੰ ਰੀਕੁਐਸਟ ਕਰਾਂਗਾ ਕਿ ਜਦ ਵੀ ਕੋਈ ਆਨਰੇਬਲ ਮੈਂਬਰ ਅਪਣੇ ਵਿਚਾਰ ਹਾਊਸ ਸਾਹਮਣੇ ਰਖ ਰਿਹਾ ਹੋਵੇ ਤਾਂ ਉਨ੍ਹਾਂ ਵਿਚਾਰਾਂ ਵਿਚ ਜਿਹੜੇ ਪੁਆਇੰਟਸ ਆਉਣ ਉਹ ਨੋਟ ਕਰ ਲਿਆ ਕਰੋ ਜਿਨ੍ਹਾਂ ਦਾ ਬਾਅਦ ਵਿਚ ਜਵਾਬ ਦਿਤਾ ਜਾ ਸਕਦਾ ਹੈ। ਇਸ ਤਰ੍ਹਾਂ ਰਨਿੰਗ ਕਮੈਂਟਰੀ ਕਰਨਾ ਮੁਨਾਸਬ ਨਹੀਂ।

(I would request the hon. Members that they should note down the points while an hon. Member is Speaking and these points can be replied to later on. But this running Commentry is not desirable.)

**ਚੌਧਰੀ ਬਲਬੀਰ ਸਿੰਘ :** ਪਰ ਛੋਟੀ ਮੋਟੀ ਚੁੰਜ ਬਾਜ਼ੀ ਤਾਂ ਡੀਬੇਟ ਵਿਚ ਦਿਲਚਸਪੀ ਪੈਦਾ ਕਰ ਦਿੰਦੀ ਹੈ ।

**ਸਰਦਾਰ ਗੁਰਮੀਤ ਸਿੰਘ ਮੀਤ :** ਮੈਂ ਫਰੰਟ ਸਰਕਾਰ ਦੇ ਸਾਥੀਆਂ ਨੂੰ ਵਧਾਈ ਦਿੰਦਾ ਹਾਂ ਔਰ ਇਸ ਸਰਕਾਰ ਨੂੰ ਵੀ ਵਧਾਈ ਦਿੰਦਾ ਹਾਂ ਕਿ ਬਾਵਜੂਦ ਇਸ ਗੱਲ ਦੇ ਕਿ ਪੰਜ—ਛੇ ਚੀਦਾ ਚੀਦਾ ਕਾਂਗਰਸ ਪਾਰਟੀ ਦੇ ਲੀਡਰਾਂ ਨੇ ਕਿਹਾ ਸੀ ਕਿ ਇਸ ਨੂੰ ਡਿਸਐਪਰੂਵ ਕਰ ਦਿਓ, ਇਨ੍ਹਾਂ ਨੇ ਉਨ੍ਹਾਂ ਤੋਂ ਸੁਤੰਤਰਤਾ ਹਾਸਲ ਕਰਦੇ ਹੋਏ, ਉਨ੍ਹਾਂ ਦੀ ਗੱਲ ਨੂੰ ਨਾ ਮੰਨਦੇ ਹੋਏ ਜਿਸ ਤਰ੍ਹਾਂ ਫਰੰਟ ਦੀ ਸਰਕਾਰ ਚਾਹੁੰਦੀ ਸੀ ਕਿ ਕਿਤਾ ਟੈਕਸ ਮਾਫ ਕਰ ਦਿੱਤਾ ਜਾਵੇ ਉਸੇ ਤਰ੍ਹਾਂ ਉਸੇ ਸ਼ਕਲ ਵਿਚ ਇਸ ਬਿਲ ਨੂੰ ਇਥੇ ਲਿਆਂਦਾ ਹੈ । ਮੈਂ ਦਾਵੇ ਨਾਲ ਕਹਿ ਸਕਦਾ ਹਾਂ ਕਿ ਜੇਕਰ ਇਸ ਸਰਕਾਰ ਵਿਚ ਐਸੀ ਹੀ ਸੁਤੰਤਰਤਾ ਆ ਜਾਵੇ ਔਰ ਇਹ ਉਨ੍ਹਾਂ ਦੀਆਂ ਭੈੜੀਆਂ ਔਰ ਕੋੜੀਆਂ ਗੱਲਾਂ ਦੀ ਨਕਲ ਨਾ ਕਰਨ ਤਾਂ ਹੋ ਸਕਦਾ ਹੈ ਕਿ ਲੋਕਾਂ ਦਾ ਭਲਾ ਹੋ ਸਕੇ (ਵਿਘਨ) ਤੇਰੀ ਸੌਂਹ ਖੂਬ ਪਛਾਤਾ (ਹਾਸਾ)

ਚੁਪ ਕਰੋ (ਵਿਘਨ) (ਸ਼ੋਰ) Obey the Chair.

ਮੈਂ ਅਰਜ਼ ਕਰਦਾ ਹਾਂ ਕਿ ਇਸ ਟੈਕਸ ਨਾਲ ਗਰੀਬ ਅਤੇ ਛੋਟੇ ਲੋਕਾਂ ਨੂੰ ਬੜੀ ਤੰਗੀ ਸੀ । ਬਲਾਕ ਸੰਮਿਤੀਆਂ ਕੋਈ ਡਿਸਟਿੰਕਸ਼ਨ ਗਰੀਬ ਅਤੇ ਅਮੀਰ ਵਿਚ ਨਹੀਂ ਸਨ ਕਰਦੀਆਂ, ਛੋਟੇ ਮੋਟੇ ਐਮਪਲਾਈਜ਼ ਅਤੇ ਗਰੀਬ ਫੇਰੀ ਵਾਲੇ ਇਸ ਟੈਕਸ ਤੋਂ ਬਹੁਤ ਦੁਖੀ ਸਨ । ਮੈਂ ਮਲੋਟ ਅਤੇ ਮੁਕਤਸਰ ਵਿਖੇ ਦੇਖਿਆ ਕਿ ਜੋ ਗਰੀਬ ਪਾਕਿਸਤਾਨ ਤੋਂ ਉਜੜਕੇ ਆਏ ਸਨ, ਜਿਨ੍ਹਾਂ ਦਾ ਨਾ ਕੋਈ ਘਰ ਨਾ ਘਾਟ ਅਤੇ ਸਬਜ਼ੀ ਜਾਂ ਕਪੜੇ ਆਦਿ ਦੀ ਫੇਰੀ ਲਾਉਂਦੇ ਸਨ, ਉਨ੍ਹਾਂ ਨੂੰ ਵੀ ਤੰਗ ਕੀਤਾ ਜਾਂਦਾ ਸੀ, ਉਨ੍ਹਾਂ ਦਾ ਖੂਨ ਚੂਸਿਆ ਜਾਂਦਾ ਸੀ । ਉਨ੍ਹਾਂ ਤੇ ਬੜੇ ਵਡੇ ਵਡੇ ਏਰੀਅਰਜ਼ ਚੜ੍ਹੇ ਹੋਏ ਸਨ । ਫਰੰਟ ਸਰਕਾਰ ਉਨ੍ਹਾਂ ਗਰੀਬਾਂ ਨੂੰ ਦੁਖੀ ਨਹੀਂ ਸੀ ਕਰਨਾ ਚਾਹੁੰਦੀ । ਇਕ ਪਾਸੇ ਉਹ ਟੀਚਰਾਂ ਅਤੇ ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾ ਰਹੀ ਸੀ, ਪੰਜ ਏਕੜ ਤਕ ਮਾਲੀਆ ਮਾਫ਼ ਕਰ ਰਹੀ ਸੀ, ਬੇਟਰਮੈਂਟ ਲੈਵੀ ਛਡ ਰਹੀ ਸੀ ਤਾਂ ਇਹ ਕਿਵੇਂ ਹੋ ਸਕਦਾ ਸੀ ਕਿ ਛੋਟੇ ਮੋਟੇ ਮਿਸਤਰੀਆਂ, ਲੋਹਾਰਾਂ ਜਾਂ ਫੇਰੀ ਵਾਲਿਆਂ ਦੇ ਖੂਨ ਚੂਸਨ ਵਾਲਾ ਕਾਨੂੰਨ ਜਾਰੀ ਰਖਦੀ ਜਾਂ ਇਸ ਹਥ ਨਾਲ ਰਿਆਇਤ ਦੇ ਕੇ ਦੂਜੇ ਹੱਥ ਨਾਲ ਵਾਪਸ ਲੈ ਲੈਂਦੀ । ਇਸ ਲਈ ਉਸ ਨੇ ਲੋਕਾਂ ਤੋਂ ਭਾਰ ਹੌਲਾ ਕਰਨ ਲਈ, ਗਰੀਬਾਂ ਨੂੰ ਰਿਆਇਤ ਦੇਣ ਲਈ, ਮਾਮਲੇ ਵਿਚ ਰਿਆਇਤ ਦਿਤੀ, ਬੇਟਰਮੇਂਟ ਲੈਵੀ ਛਡੀ, ਕਿਤਾ ਟੈਕਸ ਛਡਿਆ, ਛੋਟੇ ਮੁਲਾਜ਼ਮਾਂ ਅਤੇ ਟੀਚਰਜ਼ ਦੀਆਂ ਤਨਖਾਹਾਂ ਵਧਾਈਆਂ ਅਤੇ ਇਨ੍ਹਾਂ ਨੂੰ ਇਕ ਪਾਸੇ ਪੈਸੇ ਦੇਣ ਅਤੇ ਦੂਜੇ ਪਾਸੇ ਟੈਕਸ ਲਾਉਣ ਦਾ ਜੋ ਕਨਟਰਾਡਿਕਟਰੀ ਸਿਲਸਿਲਾ ਸੀ ਇਸ ਨੂੰ ਆਰਡੀਨੈਂਸ ਰਾਹੀਂ ਖਤਮ ਕੀਤਾ ਸੀ । ਅਜ ਦੀ ਸਰਕਾਰ ਨੇ ਉਸ ਨੂੰ ਕਾਨੂੰਨ ਦੀ ਸ਼ਕਲ ਦੇਣ ਲਈ ਬਿਲ ਪੇਸ਼ ਕੀਤਾ ਹੈ । ਮੈਂ ਮੈਂਬਰ ਸਾਹਿਬਾਨ ਪਾਸ ਇਸ ਬਿਲ ਨੂੰ ਪਾਸ ਕਰਨ ਦੀ ਬੇਨਤੀ ਕਰਦਾ ਹਾਂ ਅਤੇ ਸਪੋਰਟ ਕਰਦਾ ਹੋਇਆ ਬੈਠਦਾ ਹਾਂ ।

**ਸ੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ ਦੱਖਨ) : ਡਿਪਟੀ ਸਪੀਕਰ ਸਾਹਿਬ, ਇਹ ਜੋ ਬਿਲ ਵਾਪਸ ਕੀਤਾ ਗਿਆ ਹੈ ਇਸ ਦੇ ਬਾਰੇ ਵਿਚ ਮੈਂ ਫ੍ਰੰਟ ਸਰਕਾਰ ਨੂੰ ਅਤੇ ਜਿਨ੍ਹਾਂ ਵਲੋਂ ਇਸ ਵਕਤ ਇਹ ਆਇਆ ਹੈ, ਉਨ੍ਹਾਂ ਸਭ ਨੂੰ ਮੁਬਾਰਕਬਾਦ ਦਿੰਦਾ ਹਾਂ। ਸਭ ਤੋਂ ਪਹਿਲਾਂ ਇਹ ਪ੍ਰੋਫੈਸ਼ਨਲ ਟੈਕਸ ਲਗਾ ਸੀ ਅਤੇ ਇਸ ਤੋਂ ਪੰਜਾਬ ਦੀ ਜਨਤਾ ਨੂੰ ਛੁਟਕਾਰਾ ਦਿਵਾਉਣ ਲਈ ਫ੍ਰੰਟ ਸਰਕਾਰ ਨੇ ਚੰਗੀ ਤਰ੍ਹਾਂ ਉਨ੍ਹਾਂ ਦੀ ਪਲਸ ਰੀਡ ਕੀਤੀ ਸੀ ...

**Comrade Satpal Kapur** : On a point of order, Sir. Has the hon. Minister withdrawn the Bill?

**Mr. Deputy Speaker** : It is slip of tongue and nothing more.

**ਸ੍ਰੀ ਹਰਬੰਸ ਲਾਲ ਖੰਨਾ** : ਫ੍ਰੰਟ ਸਰਕਾਰ ਨੇ ਪੰਜਾਬ ਦੀ ਜਨਤਾ ਦੀ ਪਲਸ ਚੰਗੀ ਤਰ੍ਹਾਂ ਰੀਡ ਕੀਤੀ ਸੀ (ਵਿਘਨ) ਉਸ ਵੇਲੇ ਪੰਜਾਬ ਦੀ ਜਨਤਾ ਬਹੁਤ ਦੁਖੀ ਸੀ ਅਤੇ ਆਮ ਗਰੀਬ ਆਦਮੀ ਜਿਸ ਨੂੰ ਆਪਣੀ ਰੋਟੀ ਕਮਾਉਣ ਵਿਚ ਵੀ ਮੁਸ਼ਕਿਲ ਪੈ ਰਹੀ ਸੀ ਉਸ ਉਤੇ ਵੀ ਇਹ ਪ੍ਰੋਫੈਸ਼ਨ ਟੈਕਸ ਲਗਾ ਹੋਇਆ ਸੀ। ਉਸ ਵੇਲੇ ਇਹ ਗੱਲ ਦੇਖੀ ਗਈ ਕਿ ਆਮ ਆਦਮੀ ਬੜਾ ਦੁਖੀ ਹੈ, ਖਾਸ ਕਰਕੇ ਛੋਟਾ ਆਦਮੀ ਜਿਸ ਨੂੰ ਕਿ ਨਿਤ ਪ੍ਰਤੀ ਦੀਆਂ ਜ਼ਰੂਰਤਾਂ ਮੀਟ ਕਰਨ ਵਿਚ ਵੀ ਮੁਸ਼ਕਿਲ ਪੇਸ਼ ਆ ਰਹੀ ਸੀ। ਫ੍ਰੰਟ ਸਰਕਾਰ ਨੇ ਇਹ ਗੱਲ ਦੇਖੀ ਅਤੇ ਮਹਿਸੂਸ ਕੀਤੀ। ਫ੍ਰੰਟ ਸਰਕਾਰ ਜੋ ਲੋਕਾਂ ਦੇ ਹਿਤ ਲਈ ਬਣੀ ਸੀ ਉਸ ਨੇ ਦੇਖਿਆ ਕਿ ਇਸ ਰਾਹੀਂ ਟੈਕਸ ਦਾ ਖਾਹ ਮਖਾਹ ਲੋਕਾਂ ਉਤੇ ਭਾਰ ਪਾਇਆ ਗਿਆ ਹੈ ਅਤੇ ਲੋਕ ਇਸ ਤੋਂ ਬਹੁਤ ਦੁਖੀ ਹਨ। ਇਸ ਲਈ ਉਸ ਨੇ ਇਸ ਟੈਕਸ ਨੂੰ ਖਤਮ ਕੀਤਾ। ਸਾਰੇ ਹੀ ਇਸ ਗਲ ਨੂੰ ਮਹਿਸੂਸ ਕਰਦੇ ਸਨ ਕਿ ਅਗਰ ਇਸ ਤਰ੍ਹਾਂ ਦੇ ਟੈਕਸ ਲਾਏ ਜਾਣ ਤਾਂ ਲੋਕਾਂ ਨੂੰ ਸੀਕਿਉਰਿਟੀ ਨਹੀਂ ਰਹਿ ਸਕਦੀ। ਇਹ ਅਨਨੈਸੇਸਰੀ ਟੈਕਸ ਸੀ। ਅਸੀਂ ਅਮ੍ਰਿਤਸਰ ਵਿਚ ਲੋਕਾਂ ਦੀ ਇਸ ਟੈਕਸ ਤੋਂ ਦੁਖੀ ਹਾਲਤ ਵੇਖਦੇ ਸਾਂ ਇਸ ਲਈ ਅਸੀਂ ਇਮੀਜੇਟਲੀ ਇਸ ਟੈਕਸ ਦੇ ਬੋਝ ਨੂੰ ਲੋਕਾਂ ਤੋਂ ਹਟਾਉਣ ਲਈ ਅਤੇ ਉਨ੍ਹਾਂ ਨੂੰ ਰੀਲੀਫ ਦੇਣ ਲਈ ਇਹ ਟੈਕਸ ਵਾਪਸ ਲਿਆ। ਹੁਣ ਲੋਕੀਂ ਉਸ ਭਾਰ ਤੋਂ ਫ੍ਰੀ ਹਨ। ਉਹ ਫ੍ਰੀ ਹੋਏ ਹੋਏ ਲੋਕ ਸਰਕਾਰ ਨੂੰ ਜਿਸ ਨੇ ਉਨ੍ਹਾਂ ਨੂੰ ਇਸ ਬੋਝ ਤੋਂ ਰਾਹਤ ਦਵਾਈ, ਅਨਨੈਸੇਸਰੀ ਪ੍ਰੋਫੈਸ਼ਨਜ਼ ਟੈਕਸ ਨੂੰ ਹਟਾਇਆ, ਉਸ ਨੂੰ ਵਧਾਈ ਦਿੰਦੇ ਹਨ। ਡਿਪਟੀ ਸਪੀਕਰ ਸਾਹਬ, ਅਜ ਦੇ ਮਨਿਸਟਰ ਸਾਹਿਬ ਨੂੰ ਇਸ ਬਿਲ ਦੇ ਲਿਆਉਣ ਤੇ ਵਧਾਈ ਦਿੰਦੇ ਹੋਏ ਮੈਂ ਆਪਣਾ ਸਥਾਨ ਲੈਂਦਾ ਹਾਂ।

**श्री अ० विश्वनाथन** (लुध्याना) : डिप्टी स्पीकर साहिब, मेरी इच्छा तो नहीं थी इस विषय पर बोलने की क्योंकि इस पर काफी विचार प्रकट किये जा चुके है परन्तु आचार्य जी ने कुछ ऐसे मौलिक, प्रश्न उठा दिये हैं जिन का उत्तर देना जरुरी है। उन्होंने कहा कि फ्रन्ट सरकार नें टैक्स माफ करने का बीड़ा तो उठा लिया लेकिन सरकारी खज़ाना में रुपया जमा करने के बारे में कोई विचार नहीं किया। उन्होंने यह भी कहा कि उस सरकार ने जनता पर से बोझ तो हटा दिया लेकिन जनता कि सेवा के लिये जो रुपया चाहिये वह कहां

से आए। वैसे यह बात अगर तानज़न कही जाए तो शायद ठीक कही जाए लेकिन अर्थ शास्त्र के सिद्धांत के अनुसार बिलकुल गलत है। माडर्न इकनामिक्स के अनुसार टैक्सेशन के दो प्रिंसीपल हैं। एक प्रिंसीपल आफ इकवटी और एक प्रिंसीपल आफ इकनौमी। उन लोगों पर टैक्स लगाना जो दो वक्त की रोटी बड़ी मुश्किल से कमा पाते हैं, जिन का रोज़ मर्रा का गुज़ारा बड़ी मुश्किल से चलता है उन लोगों पर टैक्स लगाना प्रिंसीपल आफ इकवटी के खिलाफ है और इकानौमी भी इस में नहीं है। अगर एक ही तरफ के प्रोफैशन पर या एक ही सोर्स पर अलग २ तरीके से टैक्स लगाए जाएँ जैसे इनकम टैक्स, प्रोफैशन टैक्स वगैरह या एक ही प्रापर्टी पर प्रापर्टी टैक्स, हाऊस टैक्स और मरला टैक्स लगाए जाएं और उस के लिए अलग २ संगठन कायम किये जाएं, तीन भिन्न विभाग उन को एकत्र करने के लिये बनाए जाएँ तो उस पर बहुत बोझ पड़ता है और उस से आमदन कम होती है। इस लिये छोटे २ लोगों पर गांव २ और कसबे २ के मज़दूरों कारीगरों और दस्तकारों पर टैक्स लगाने का मतलब है कि उस टैक्स को इकट्ठा करने के लिये एक बड़ी संस्था की जरुरत होगी जो कि प्रिंसीपल आफ इकनौमी के दृष्टिकोण से उचित नहीं है। इस लिये यह टैक्स गलत था। अगर पुराने अर्थशास्त्र का सिद्धांत भी देखा जाए तो हज़ारों साल पहले आचार्य चाणक्य ने कहा था कि टैक्स कैसे लगाना चाहिये। उन्होंने कहा था कि जैसे शहद को मक्खी एक २ फूल पर जाती है, शहद इकट्ठा करती है, जितना हो सकता है इकट्ठा कर लेती है लेकिन फूल मुरझाता नहीं, कुम्हलाता नहीं, झड़ता नहीं, सूखता नहीं बल्कि उसी तरह खिला रहता है और संसार को अपनी सुगंध और शोभा देता रहता है, इसी तरह से राज्य के खज़ाने में टैक्स आना चाहिये। यह उपयुक्त तरीका नहीं है कि गरीबों पर टैक्सों का बोझ लाद दिया जाए और उनसे टैक्स वसूल किया जाए। आचार्य जी ने कहा कि सीलिंग बढ़ा दी जाए। सवाल सीलिंग बढ़ाने का नहीं है, छोटे तबकों को टैक्स से ऐक्सकलुड करने का है। मगर यह ताना देते हैं कि खज़ाना लुटाना चाहते हैं। मैं डाँग साहब से इस बात में सहमत हूं कि भारतीय सरकार से पंजाब सरकार बात करे और इनकम टैक्स ला के अन्दर अमैंडमैंट कराई जाए और जो हायर इनकम ग्रुप हैं उन पर ज्यादा टैक्स लगाया जाए और उसमें से कुछ भाग राज्य सरकार को मिले। मुझे ताज्जुब होता है कि कामरेड कपूर और आचार्य जी हमें ताना देते हैं कि लाखों रुपया और करोड़ों रुपया टैक्स का माफ किया गया। यह आज इस तरह की बातें हम को कहते हैं लेकिन इन को मालूम है कि सात हज़ार करोड़ रुपया विदेशों से मंगवा कर हमारे आने वाली पीढ़ियों को गिरवी केन्द्रीय सरकार ने डाल दिया है। और आज यह हमको ताअना

[श्री अ० विश्वनाथन]

देते हैंकि खज़ाने को खाली कर दिया है। आज देश की क्या हालत कर दी गई है कि 2000/- रुपया की पुँजी वाली फर्म जयंती कारपोरेशन को 25 करोड़ रुपया दे दिया और इस देश से बाहर भागने में मदद की। बीजु पटनायक को और दूसरे इस तरह के लोगों को करोड़ों और अरबों रुपया की हेरा फेरी करने की इजाज़त दे दी और जो ऐकशन लिया वह सब के सामने है और आज हमें यह कहा जा रहा है कि यह सरकार खज़ाना लुटाने आई थी, रुपया कमाने नहीं आई थी ?

उपाध्यक्ष महोदय, यह कहना कि टैक्स इस लिए लगाया गया है कि जनता की भलाई का काम किया जाए या to keep the wagons moving और यह कहना भी कि खजाना लुटाया गया है ठीक नहीं। फजुल खर्ची कम हुई है या फ़ज़ूल खर्ची बढ़ी है इस को देखना चाहिए। आज यह कह रहें हैं कि हम ने टैक्स नही लगाए यह गलती की है और दुसरो तरफ वह सोशलिज़म का नाअरा लगाते हैं। छेहरटा और वेरका में कांग्रेस सरकार ने क्या किया था ? वहां मजदुरों ने इन टैक्सों के विरुद्ध तो भुख हड़ताल की। और आज सतपाल जी कहते हैं कि टैक्स वापिस लिया जाए। उपाध्यक्ष महोदया, टैक्स लगाना और इकट्ठा करना बा असूल है या नहीं इस के बारे में बात करना यह तो चीप पब्लेसिटी है और इन्हों ने शेअर पढ़ा था और यह कोशिश की यह जाहिर करने की कि फ्रन्ट सरकार ने वाह वाह लूटी। और शेअर पढ़ने के लिए तो वाह वाह की जा सकती है लेकिन इन के विचारों को दाद नहीं दी जा सकती। मैं तो यह समझता हूं कि टैंक्स जो इक्ट्ठा किया जाए वह गरीब जनता की भलाई के लिए खर्च किया जाए। These taxes are oppressive, they are regressive they are repressive and they are anti-people and anti-democratic. मैं तो खुद इस बात को मानता हूं कि टैक्स का असर गरीब जनता पर नहीं पड़ना चाहिए। और अगर यह टैक्स लगाना चाहते हैं तो उन लोगों पर लगाएं और उन से वसूल करें जो आज इन की झोलियों के अन्दर बैठे हैं और उन का रुपया कांग्रेस सरकार की मदद से आज स्विटज़रलैंड के बैंकों में जमा है और अकाऊंट खुले हुए हैं।

**चौधरी दर्शन सिंह :** नाम तो बता दो।

**श्री अ० विश्वनाथन :** मैं नाम भी बता सकता हूं कि आज किन किन का अरबों रुपया स्विटज़रलैंड में जमा पड़ा है।

**Chaudhri Darshan Singh :** Most of them are Jan Sangh- is.

**Shri A. Vishvnaathan :** And Jan Sangh is received all the quotas, permits and licences from the Congress Governments. No body knew that this greedy Congress was so generous in giving quotas and permits to others.

**Mr. Deputy Speaker :** No side-talking. Kindly address the Chair.

**चौधरी बलबीर सिंह :** आप फिर अंग्रेज़ी में बोलने लगे। (विघ्न)

**श्री अ० विश्वनाथन :** जनाब, इन्होंने कहा अंग्रेजी में, तो में ने जवाब भी वैसे ही दे दिया। नहीं तो मैं आप का साथी हूँ और आप से अच्छी पंजाबी बोल सकता हूं।

डिप्टी स्पीकर साहिब, सवाल यह है कि टैक्स उन पर लगने चाहिएं जो दे सकते हैं। यह नहीं कि रुपया लूटने के लिए तो कोई और हो और टैक्स भरने के लिए कोई और हों।

मैं, डिप्टी स्पीकर साहिब, मिनिस्टर साहिब को बधाई देता हूं कि इन्होंने आज आत्मिक बल दिखाया है और अपनी conscience का साथ दे कर जो अच्छा काम हम ने किया था, बावजूद आज़ाद साहिब जैसे इन के परामर्शदाताओं के होने के, हमारी सरकार के फैसले का समर्थन किया है और हमारे उठाए पगों का अनुमोदन किया है।

**ਆਬਕਾਰੀ ਮੰਤਰੀ** (ਸਰਦਾਰ ਹਰਭਜਨ ਸਿੰਘ) **:** ਡਿਪਟੀ ਸਪੀਕਰ ਸਾਹਿਬ, ਮੈਂ ਇਹ ਸਮਝਦਾ ਸੀ ਕਿ ਇਹ ਜਿਹੜਾ ਬਿਲ ਹੈ ਇਸ ਤੇ ਕੋਈ ਲੰਮੀ ਚੌੜੀ ਬਹਿਸ ਨਹੀਂ ਹੋਵੇਗੀ ਕਿਉਂਕਿ ਸਰਕਾਰ ਕੋਈ ਵੀ ਆਵੇ, ਜਿਹੜੀ ਸਰਕਾਰ ਲੋਕਾਂ ਦੀ ਭਲਾਈ ਲਈ ਕੋਈ ਵੀ ਕੰਮ ਕਰਦੀ ਹੈ ਉਸ ਕੰਮ ਨੂੰ ਲੋਕੀਂ ਯਾਦ ਕਰਦੇ ਹਨ ਅਤੇ ਨਾਉਂ ਲੈਂਦੇ ਹਨ। ਇਥੇ ਇਸ ਬਿਲ ਤੇ ਸ੍ਰੀ ਸਭਰਵਾਲ, ਜੀ, ਆਜ਼ਾਦ ਸਾਹਿਬ, ਚੌਧਰੀ ਬਲਬੀਰ ਸਿੰਘ, ਸ੍ਰੀ ਸਤਪਾਲ ਕਪੂਰ, ਸ੍ਰੀ ਵਿਸ਼ਵਨਾਥਨ ਜੀ, ਬੋਲੇ ਹਨ ਅਤੇ ਇਨ੍ਹਾਂ ਨੇ ਆਪਣੇ ਵਿਚਾਰ ਪਰਗਟ ਕੀਤੇ ਹਨ ਅਤੇ ਬਹਿਸ ਵਿਚ ਹਿੱਸਾ ਲਿਆ ਹੈ। ਮੈਂ ਸਮਝਦਾ ਹਾਂ ਕਿ ਟੀਚਰ, ਲੁਹਾਰ ਅਤੇ ਆਮ ਛੋਟਾ ਕੰਮ ਕਰਨ ਵਾਲੇ ਨੂੰ ਇਸ ਬਿਲ ਰਾਹੀਂ ਛੋਟ ਦਿਤੀ ਗਈ ਹੈ। ਇਹ ਇਕ ਚੰਗਾ ਕੰਮ ਹੈ ਇਸ ਲਈ ਇਹ ਬਿਲ ਪਾਸ ਹੋ ਜਾਣਾ ਚਾਹੀਦਾ ਸੀ। ਲੇਕਿਨ ਮੈਂ ਦੋਹਾਂ ਪਾਸਿਆ ਦੇ ਖਿਆਲਾਂ ਨੂੰ ਸੁਣਿਆ ਹੈ ਇਸ ਲਈ ਮੈਂ ਆਜ਼ਾਦ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਅਸੀਂ ਸਟੇਟ ਦੀ ਇਨਕਮ ਨੂੰ ਵਧਾਣ ਲਈ ਕੋਈ ਹੋਰ ਸੋਰਸ ਲਭ ਲਵਾਂਗੇ। ਇਸ ਬਿਲ ਵਿਚ ਸਰਕਾਰ ਨੇ ਇਕ ਚੰਗਾ ਕੰਮ ਕੀਤਾ ਹੈ ਇਸ ਲਈ ਇਸ ਨੂੰ ਸਰਬ ਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ। ਕਿਉਂਕਿ ਕੋਈ ਚਮਾਰ ਜੁਤੀਆਂ ਬਾਹਰੋਂ ਮੰਗਵਾਏ ਜਾਂ ਹੋਰ ਇਸ ਤਰ੍ਹਾਂ ਦਾ ਕੋਈ ਕੰਮ ਕਰੇ ਤਾਂ ਉਸ ਨੂੰ 60 ਰੁਪਏ ਜਾਂ ਤੀਹ ਰੁਪਏ ਦੇਣੇ ਮੁਸ਼ਕਲ ਹੋ ਜਾਂਦੇ ਸਨ। ਇਸ ਲਈ ਇਹ ਬਿਲ ਲਿਆਂਦਾ ਗਿਆ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਹੁਣ ਪਾਸ ਕਰ ਦਿਤਾ ਜਾਵੇ।

ਚੌਧਰੀ ਬਲਬੀਰ ਸਿੰਘ: ਡਿਪਟੀ ਸਪਿਕਰ ਸਾਹਿਬ ਤੁਹਾਡੇ ਵਲੋਂ ਸਾਰੀਆਂ ਮੋਸ਼ਨਾਂ ਅੰਗ੍ਰੇਜ਼ੀ ਵਿਚ ਛਪੀਆਂ ਨੇ। ਇਹ ਪੰਜਾਬੀ ਵਿਚ ਛਪਣੀਆਂ ਚਾਹੀਦੀਆਂ ਹਨ ਜਾਂ ਹਿੰਦੀ ਵਿਚ। (ਵਿਘਨ)

ਸ੍ਰੀ ਡਿਪਟੀ ਸਪੀਕਰ: ਇਸ ਗਲ ਦਾ ਅਗੇ ਤੋਂ ਫੈਸਲਾ ਕਰ ਲਿਆ ਜਾਵੇਗਾ (This thing will be decided lateron.)

**Mr. Deputy Speaker :** Questoin is-

That the Punjab Profession Trades, Callings, and Employment Textion (Repealing) Bill be taken into consideration a tonce.

*The Motion was carried*

**Mr. Deputy Speaker :** Now the House will take up the Bill clause by clause.

*Sub-clause (2) of clause*

**Mr. Deputy Speaker :** Question is-

That sub-clause (2) of clause I stands part of the Bill.

*The Motion was carried,*

*Clause 2*

**Mr. Deputy Speaker .** Question is-

That cluse 2 stands Part of the Bill.

*The Motion was carried.*

**Clause 3**

That clause 3 stands part of the Bill.

*The Motion was carried.*

*Sub clause (1) of clause i*

**Mr. Deputy Speaker :** Question is-

That Sub clause (1) of clause I stants part of the Bill.

*The Motion was carried.*

*Title*

**Mr. Deputy Speaker :** Question is-

That Title be the title of the Bill.

*The Motion was carricd.*

**The Minister for Exise & Taxation** (S. Harbhajan Singh) : Sirl beg to move.

That the Punjab Professions, Trades, Callings, and Employment Taxation (Repealing) Bill, be passed.

**Mr. Deputy Speaker :** Motion moved—

That the Punjab Professions, Trades, Callings and Employment Taxation (Repealing) Bill be passed.

**Mr. Deputy Speaker :** Question is—

That the Punjab Professions, Trades, Callings and Employment Taxation (Repealing) Bill be passed.

*The Motion was carried.*

---

## THE PUNJAB GENERAL SALES TAX (AMENDMENT AND VALIDATION) BILL 1967.

**The Minister for Excise and Taxation** (Sardar Harbhajan Singh) : Sir, I beg to introduce the Punjab General Sales-Tax (Amendment and Validation) Bill, 1967,

**The Excise and Taxation Minister :** Sir, I beg to move —

That the Punjab General Sales Tax (Amendment and Validation) Bill be taken into consideration atonce.

**Mr. Deputy Speaker :** Motion moved—

That the Punjab General Sales Tax (Amendment and Validation) Bill, 1967 be taken into consideration atonce.

**ਜਥੇਦਾਰ ਜੰਗੀਰ ਸਿੰਘ ਫਗੂਵਾਲੀਆ** (ਸੰਗਰੂਰ) : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ । ਮੈਂ ਤਾਂ ਇਹ ਬੇਨਤੀ ਕਰਨੀ ਸੀ ਅਤੇ ਮੈਂ ਪਹਿਲਾਂ ਵੀ ਇਸ ਗਲ ਦਾ ਜ਼ਿਕਰ ਕੀਤਾ ਸੀ ਕਿ ਜਿਤਨਾ ਵੀ ਏਜੰਡਾ ਹੈ ਸਾਰੇ ਦਾ ਸਾਰਾ ਅੰਗ੍ਰੇਜ਼ੀ ਜ਼ਬਾਨ ਵਿਚ ਮਿਲਦਾ ਹੈ ਤੇ ਜੇਕਰ ਕਿਸੇ ਬਿਲ ਦਾ ਤਰਜਮਾ ਪੰਜਾਬੀ ਵਿਚ ਮਿਲਦਾ ਹੈ ਤਾਂ ਉਹ ਪੜ੍ਹਿਆ ਨਹੀਂ ਜਾਂਦਾ । ਤੁਹਾਡੇ ਪਾਸ ਸਟਾਫ ਹੈ ਅਤੇ ਸਰਕਾਰ ਪਾਸ ਵੀ ਸਟਾਫ ਹੈ ਇਨ੍ਹਾਂ ਨੂੰ ਹਿਦਾਇਤ ਕਰਨੀ ਚਾਹੀਦੀ ਹੈ ਕਿ ਏਜੰਡਾ ਅਜਿਹਾ ਹੋਵੇ ਕਿ ਪੜ੍ਹਿਆ ਜਾ ਸਕੇ ਅਤੇ ਪੰਜਾਬੀ ਵਿਚ ਹੋਵੇ ਤਾਂ ਕਿ ਸਮਝ ਆ ਸਕੇ ।

**ਸ੍ਰੀ ਡਿਪਟੀ ਸਪੀਕਰ :** ਮੈਂ ਆਪ ਨੂੰ ਰਿਕਵੈਸਟ ਕਰਾਂਗਾ ਕਿ ਜਿਹੜਾ ਕੁਆਲਟੀ ਆਫ ਪੇਪਰ ਸਾਨੂੰ ਪ੍ਰੈਸ ਤੋਂ ਮਿਲ ਰਿਹਾ ਹੈ ਉਹ ਅੱਛਾ ਨਹੀਂ ਹੈ । ਜਿਥੋਂ ਤਕ ਪੂਰੇ ਲਫਜ਼ ਨਾ ਆਉਣ ਦੀ ਸ਼ਿਕਾਇਤ ਹੈ ਉਸ ਦੇ ਵਿਚ ਮੈਂ ਇੰਪਰੂਵਮੈਂਟ ਕਰਵਾ ਦੇਵਾਂਗਾ । (The quality of the paper we receive from the Government is poor. So far as the complaint about the words being not fully printed is concerned I will try to get the printing improved.)

**चौधरी बलबीर सिंह** (होशयारपुर) : जिस सेल्ज़ टैक्स बिल पर आज हम बहस कर रहे हैं, यह एक आरडीनैंस है जिस को कानूनी शक्ल देने के लिये इस बिल की शक्ल में पास किया जा रहा है। असूली तौर पर मैं इस चीज के खिलाफ इस लिये हूं कि सरकार ने एक सेल्ज टैक्स ऐडवाइज़री कमेटी बनाई थी। सरकार का फर्ज था की अगर कोई संशोधन लाना हो तो पहले उस कमेटी की राये लेकर फिर कुछ किया जाना चाहिये। यह सरकार ने

[चौधरी बलबीर सिंह]

असूली तौर पर गलत बात की है। इन्होंने ग्राऊँडनट और चारा के बीज पर भी टैक्स लगाया है। ऐडवाईज़री कमेटी इस लिये बनी थी कि अगर कोई ऐक्ट तरमीम करनी हो तो इस में पहले विचार होकर कोई कानून आये ताकि इसमें कोई खाली न हो। और यह भद्दी प्रैक्टिस जो हाईकोर्ट में जाकर कानून को चैलेंज करने की लोगों में है, उस को और बढ़ावा न मिले। यह कमेटी इस बात के पेशे नज़र बनाई गई थी। हाईकोर्ट ने एक फैसला किया था कि ऐसा न हो। इन्होंने वहीं बात फिर कर दी। इस तरह से चाहिये तो यह था कि नाजायज़ चार्ज किया टैक्स लोगों को रिफंड हो, मगर उन पर और भी टैक्स लगा दिया गया। यह एक बहुत ही गलत तरीका है। हाई कोर्ट ने जब एक फैसला दे दिया तो इस गलत तरीका को रोकने के लिये भी कोई आर्डीनैंस जारी होना चाहिये। (विघ्न)

यहां पर बैठे बैठे चौधरी दर्शन सिंह कह रहे हैं कि 4 करोड़ का फर्क पड़ता है। मैं कहता हूं उन्होंने एक ज़बर्दस्त गलती की है। एक्साईज़ कमिश्नर और ऐक्साईज एण्ड टैक्सेशन डिपार्टमैंट के खिलाफ कोई ऐक्शन लिया जाना चाहिये। उन्होंने कानून बनाते वक्त यह भी नहीं देखा कि इस तरह से 4 करोड़ रुपये का फर्क पड़ जायेगा। मेरा कहने का भाव यह है कि कानून बनाने वाले अगर ज़रा सोच समझ कर कानून बनायें तो इस तरह की गल्तियां पर गल्तियां न हों। फिर अगर कोई गलती हाई कोर्ट ने प्वायंट आऊट कर भी दी है तो बजाये उस को ठीक करने के कोई और आर्डिनैंस बना दिया जाये, यह मुनासिब बात न होगी।

एक और बात जो मैं मिनिस्टर इन्चार्ज के नोटिस में लाना चाहता हूं, वह यह है कि जब भी कोई टैक्स लगाया जाये उस को लगाते समय इस बात को ध्यान में रखा जाये कि इसका स्टेट की ट्रेड पर तो कोई बुरा असर नहीं पड़ता टैक्स लगाने के बाद जब चीजों की कीमतों का पंजाब से बाहर की मंडियों से मुकाबला किया जाये तो यह ज्यादा तो न होगी। मगर यह बात हाऊस में मुझे कहनी पड़ती है कि जो भी टैक्स लगाये गये हैं, इनका पंजाब की ट्रेड पर बुरा असर पड़ा है। ऐडवाईज़री कमेटी के आदमी इनको अपनी नेक राये दे सकते थे, मगर इन्होंने असूली तौर पर एक गल्ती की। आयन्दा जो भी कानून बना कर इस हाऊस में लाएं जो कमेटी इस के मुताल्लिक गवर्नमैंट ने बनाई हो उस की रिपोर्ट पहले शामल हो फिर कोई और विचार हो। दूसरी देखने वाली बात यह है कि जो टैक्स लगाने जा रहे हैं उनको पहले इस प्वायंट आफ वियु से देखा जाये कि इनका पास की स्टेटों के व्यापार पर तो कोई बुरा असर नहीं पड़ेगा।

मगर आज तक इनकी तवज्जुह इधर नहीं जा सकी : कई बातें आर्डीनेंस की शक्ल में ठोस दी गईं, जिस की वजह से लोगों का हजारों रुपये का नुक्सान हुआ लुध्याने की हौज़री की मार्किट जिस को आज हिन्दुस्तान का जापान कहा जाता है वह फेल हो गई। जब ट्रेडर्ज़ मिनिस्टर साहिब के पास गये तो इन्होंने इस पर टैक्स और लगा कर इसे 6% तक कर दिया। जब लोगों ने शोर मचाया तो फिर यह 2% कर दिया। मैं कहूंगा कि इस टैक्स के मुआमले को मज़ाक न बनाया जाये इस को तरतीब से लगाने की ज़रूरत है।

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ (ਮੁਰਿੰਡਾ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਸਦਨ ਦੇ ਸਾਹਮਣੇ ਹੈ, ਇਸਦਾ ਸਬੰਧ ਉਸ ਐਕਟ ਦੇ ਨਾਲ ਹੈ ਜਿਸ ਐਕਟ ਨੂੰ ਲਾਗੂ ਕਰਨ ਵੇਲੇ ਹੋਏ ਪੰਜਾਬ ਤੋਂ ਪਹਿਲਾ, ਪੰਜਾਬ ਵਿਚ ਇਕ ਵੱਡੀ ਭਾਰੀ ਐਜੀਟੇਸ਼ਨ ਹੋਈ ਸੀ। ਇਹ ਐਜੀਟੇਸ਼ਨ ਉਸ ਵਕਤ ਹੋਈ ਸੀ ਜਦੋਂ ਇਸ ਕਾਨੂੰਨ ਦੀ ਸੱਟ ਗਰੀਬਾਂ ਤੇ ਪੈਂਦੀ ਸੀ ਜੋ ਬਜ਼ਾਰ ਵਿਚ ਜਾਕੇ ਕਿਸੇ ਵਸਤੂ ਨੂੰ ਖਰੀਦਦੇ ਸਨ। ਉਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਜਦੋਂ ਦੇਸ਼ ਅਜ਼ਾਦ ਹੋਇਆ 1947–48 ਵਿਚ ਤਾਂ...

**ਅਵਾਜ਼ਾਂ :** 1948 ਵਿਚ ਨਹੀਂ 1947 ਵਿਚ।

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** 1947-48 ਵਿਚ ਜਦੋਂ ਦੇਸ਼ ਅਜ਼ਾਦ ਹੋਇਆ ਸੀ ਤਾਂ ਮੈਨੂੰ ਇਸ ਬਾਰੇ ਬੋਲਣ ਦਾ ਹੱਕ ਹਾਸਲ ਸੀ, ਕਿਉਂਕਿ ਮੈਂ ਉਸ ਵੇਲੇ ਇਸ ਮਹਿਕਮੇ ਦਾ ਇੰਚਾਰਜ ਮਨਿਸਟਰ ਸੀ। ਪੰਜਾਬ ਵਿਚ ਇਹ ਪ੍ਰਥਾ ਰਹੀ ਹੈ ਕਿ ਜਦੋਂ ਗੌਰਮਿੰਟ ਅਜਿਹਾ ਕਾਨੂੰਨ ਬਣਾਂਦੀ ਸੀ ਤਾਂ ਪੰਜਾਬ ਦੇ ਵਪਾਰੀਆਂ ਦੇ ਨੁਮਾਇੰਦਿਆਂ ਰਾਹੀਂ ਦਿਤੇ ਹੋਏ ਸੁਝਾਵ ਮੰਨਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ। ਹੁਣ ਫਿਰ ਮੇਰੇ ਸਤਿਕਾਰਯੋਗ ਮਿਤ੍ਰ ਚੌਧਰੀ ਬਲਬੀਰ ਸਿੰਘ ਨੇ ਸਵਾਲ ਉਠਾਇਆ ਹੈ ਕਿ ਵਪਾਰੀਆਂ ਦੀ ਇਕ ਐਡਵਾਇਜ਼ਰੀ ਕਮੇਟੀ ਬਣਾਈ ਜਾਵੇ। ਪਰ, ਡਿਪਟੀ ਸਪੀਕਰ ਸਾਹਿਬ, ਵਕਤਨ-ਫਵਕਤਨ ਮੇਰੇ ਵਪਾਰੀ ਦੋਸਤ ਅਜਿਹੀਆਂ ਵਡੀਆਂ ਮੰਗਾਂ ਕਰਦੇ ਰਹੇ ਹਨ ਜੋ ਕਿ ਮੰਨਣੀਆਂ ਮੁੰਭਵ ਨਹੀਂ ਹੁੰਦੀਆਂ। ਇਨ੍ਹਾਂ ਮੰਗਾਂ ਵਿਚੋਂ, ਡਿਪਟੀ ਸਪੀਕਰ ਸਾਹਿਬ ਇਕ ਮੰਗ ਇਹ ਸੀ ਕਿ ਸੇਲਜ਼ ਟੈਕਸ ਸੋਰਸ ਤੇ ਲਗਾਇਆ ਜਾਵੇ। ਡਿਪਟੀ ਸਪੀਕਰ ਸਾਹਿਬ, ਸਿਧਾਂਤ ਦੇ ਤੌਰ ਤੇ ਇਹ ਮੰਗ ਬੜੀ ਚੰਗੀ ਲਗਦੀ ਹੈ। ਜਦੋਂ ਵਪਾਰੀਆਂ ਦੀ ਇਸ ਸਿਲਸਲੇ ਵਿਚ ਪਹਿਲੀ ਕਾਨਫਰੰਸ ਹੋਈ ਸੀ ਤਾਂ ਮੈਂ ਵੀ ਉਥੇ ਮੌਜੂਦ ਸੀ, ਜਦੋਂ ਇਹ ਸਿਧਾਂਤ ਵਪਾਰੀਆਂ ਨੇ ਰਖਿਆ ਕਿ ਸੇਲਜ਼ ਟੈਕਸ ਸੋਰਸ ਤੇ ਲਗਾਇਆ ਜਾਵੇ ਤਾਂ ਇਹ ਪ੍ਰਸ਼ਨ ਉਤਪੰਨ ਹੋਇਆ ਕਿ ਜੇ ਸੋਰਸ ਤੇ ਟੈਕਸ ਲਗਾਇਆ ਗਿਆ ਤਾਂ ਕਾਰਖਾਨੇਦਾਰ ਜੋ ਕਿ ਪੰਜਾਬ ਵਾਸਤੇ ਪੈਦਾਵਾਰ ਵਧਾਉਣ ਦਾ ਯਤਨ ਕਰਦਾ ਹੈ, ਸਾਮਾਨ ਤਿਆਰ ਕਰਦਾ ਹੈ ਅਤੇ ਦੇਸ਼ ਦੀ ਮਾਰਕਿਟ ਵਿਚ ਭੇਜਦਾ ਹੈ, ਉਸ ਵਾਸਤੇ ਮੁਸ਼ਕਲ ਪੈਦਾ ਹੋ ਜਾਵੇਗੀ। ਜੇ ਇਹ ਟੈਕਸ ਪਹਿਲੀ ਸਟੇਜ ਤੇ, ਭਾਵ ਸੋਰਸ ਤੇ ਲਗਾਇਆ ਗਿਆ ਤਾਂ ਮਾਲ ਦੀ ਕੀਮਤ ਵਧ ਜਾਵੇਗੀ। ਅਤੇ ਉਹ ਦੂਜਿਆਂ ਸੂਬਿਆਂ ਦਾ ਮੁਕਾਬਲਾ ਨਹੀਂ ਕਰ ਸਕਣਗੇ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸੋਰਸ ਤੇ ਟੈਕਸ ਲਗਾਉਣ ਦਾ ਸਿਧਾਂਤ ਤਾਂ ਚੰਗਾ ਹੈ ਪਰ ਸਾਡੇ ਸੂਬੇ ਦਾ ਬਣਿਆ ਹੋਇਆ

ਮਾਲ ਕੀਮਤ ਵਧ ਜਾਣ ਕਰਕੇ ਦੂਜਿਆਂ ਸੂਬਿਆਂ ਦੇ ਮਾਲ ਦਾ ਟਾਕਰਾ ਨਹੀਂ ਕਰ ਸਕੇਗਾ। ਪੰਜਾਬ ਵਿਚ ਲੁਧਿਆਣੇ ਵਿਚ ਜੋ ਮਾਲ ਤਿਆਰ ਹੁੰਦਾ ਹੈ ਅੰਮ੍ਰਿਤਸਰ ਵਿਚ ਜੋ ਮਾਲ ਤਿਆਰ ਹੁੰਦਾ ਹੈ, ਜਲੰਧਰ ਵਿਚ ਜੋ ਮਾਲ ਤਿਆਰ ਹੁੰਦਾ ਹੈ, ਜੇ ਟੈਕਸ ਸੋਰਸ ਤੇ ਲਗ ਗਿਆ ਤਾਂ ਓਪਨ ਮਾਰਕਿਟ ਵਿਚ ਇਹ ਮੁਕਾਬਲਾ ਨਹੀਂ ਕਰ ਸਕੇਗਾ।

ਡਿਪਟੀ ਸਪੀਕਰ ਸਾਹਿਬ, ਸਰਕਾਰ ਦੀ ਇਹ ਜਿਹੜੀ ਰਸਮ ਹੈ, ਆਰਡੀਨੈਂਸ ਨੂੰ ਕਾਨੂੰਨ ਦੀ ਸ਼ਕਲ ਦੇਣ ਦੀ ਉਹ ਜ਼ਰੂਰ ਪੂਰੀ ਕਰ ਲੈਣੀ ਚਾਹੀਦੀ ਹੈ ਲੇਕਿਨ ਆਪਣੇ ਪ੍ਰਦੇਸ਼ ਦੇ ਫਾਇਦੇ ਵਾਸਤੇ ਇਸ ਪ੍ਰਦੇਸ਼ ਵਿਚ ਜਿਹੜੇ ਕਾਰਖਾਨੇ ਦਾਰ ਅਤੇ ਵਪਾਰੀ ਕੰਮ ਕਰਦੇ ਹਨ ਉਨ੍ਹਾਂ ਦਾ ਧਿਆਨ ਵੀ ਰਖਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਵਪਾਰੀਆਂ ਅਤੇ ਹੋਰ ਜਿਨ੍ਹਾਂ ਤੇ ਟੈਕਸ ਲਗਾਉਣਾਂ ਹੈ ਉਨ੍ਹਾਂ ਦੀ ਇਕ ਐਡਵਾਇਜ਼ਰੀ ਕਮੇਟੀ ਬਣਾ ਲੈਣ। ਮੈਂ ਇਥੇ ਇਹ ਵੀ ਬੇਨਤੀ ਕਰ ਦਿਆਂ ਕਿ ਕਈ ਵਪਾਰੀ ਟੈਕਸ ਦਿੰਦੇ ਨਹੀਂ। ਉਹ ਜੁਰਮ ਕਰਦੇ ਹਨ। ਅਜਿਹੇ ਵਪਾਰੀਆਂ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ। ਮਹਿਕਮੇ ਨੂੰ ਉਨ੍ਹਾਂ ਤੋਂ ਸਖਤੀ ਨਾਲ ਹਿਸਾਬ ਕਿਤਾਬ ਪੁਛਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਟੈਕਸ ਦੀ ਉਗਰਾਹੀ ਦਾ ਤਰੀਕਾ ਠੀਕ ਨਹੀਂ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਟੈਕਸ ਦਾ ਢਾਂਚਾ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਕਿ ਨਾ ਖਪਤਕਾਰਾਂ ਨੂੰ ਤਕਲੀਫ ਹੋ ਤੇ ਨਾ ਸਰਕਾਰੀ ਖਜ਼ਾਨੇ ਵਿਚ ਟੈਕਸ ਦੇਣ ਵਿਚ ਵਪਾਰੀਆਂ ਨੂੰ ਤਕਲੀਫ ਹੋਵੇ। ਡਿਪਟੀ ਸਪੀਕਰ ਸਾਹਿਬ ਜੇ ਯੂ.ਪੀ. ਦੀ ਰਿਪੋਰਟ ਪੜ੍ਹ ਕੇ ਵੇਖੀਏ ਤਾਂ ਪਤਾ ਲਗਦਾ ਹੈ ਕਿ ਉਥੇ ਸੇਲਜ਼ ਟੈਕਸ ਦਾ ਅਵੇਜਨ ਬਹੁਤ ਹੁੰਦਾ ਹੈ। ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਟੈਕਸ ਦਾ ਅਵੇਜਨ ਬਹੁਤ ਹੁੰਦਾ ਹੈ ਤੇ ਇਸ ਨੂੰ ਰੋਕਣ ਵਾਸਤੇ ਕੁਝ ਕਦਮ ਉਠਾਉਣ ਦੀ ਹੈ। ਇਸ ਅਵੇਜਨ ਨੂੰ ਰੋਕਣ ਵਾਸਤੇ ਡਿਪਟੀ ਸਪੀਕਰ ਸਾਹਿਬ ਇਹ ਜਾਣਨਾ ਵੀ ਜ਼ਰੂਰੀ ਹੈ ਕਿ ਟੈਕਸਾਂ ਦੀ ਇਵੇਜਨ ਹੁੰਦੀ ਕਿਉਂ ਹੈ। ਮੈਂ ਪਹਿਲਾਂ ਅਰਜ਼ ਕੀਤੀ ਹੈ ਕਸਰਕਾਰੀ ਖਜਾਨੇ...(ਵਿਘਨ)ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ ਪਹਿਲਾਂ ਉਹ ਸੁਣ ਲੈਣ ਕਿ ਮੈਂ ਕਹਿੰਦਾ ਕਿ ਹਾਂ। ਮੈਂ ਕਹਿ ਰਿਹਾ ਸੀ ਕਿ ਸਰਕਾਰ ਨੇ ਇੰਨਡਰੈਕਟ ਟੈਕਸ ਵੀ ਵਧਾ ਦਿਤੇ ਹਨ। ਡਾਰੈਕਟ ਟੈਕਸ ਘਟ ਹਨ। ਇਨ੍ਹਾਂ ਟੈਕਸਾਂ ਦੀ ਵਿਰੋਧਤਾ ਮੇਰੇ ਜਨਸੰਘੀ ਦੋਸਤ ਕਰਦੇ ਹਨ।

ਦੂਜੀ ਪਾਰਟੀ ਇਸ ਕੇਸ ਵਿਚ ਮੇਰੇ ਮਿਤਰ ਡਾਂਗ ਸਾਹਿਬ ਦੀ ਹੈ। ਇਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਇਸ ਟੈਕਸ ਨੂੰ ਪਹਿਲੀ ਸਟੇਜ ਤੇ ਲਾਇਆ ਜਾਵੇ। ਪਰ ਇਸ ਗਲ ਨੂੰ ਨਜ਼ਰ ਅੰਦਾਜ਼ ਕਰਵਾਏ ਕਿ ਸੋਰਸ ਤੇ ਟੈਕਸ ਲਾਉਣ ਨਾਲ ਇੰਡਸਟ੍ਰੀ ਤੇ ਬੋਝ ਪੈਂਦਾ ਹੈ ਜਿਸ ਦੀ ਹਾਲਤ ਪਹਿਲਾਂ ਹੀ ਕੁਝ ਚੰਗੀ ਨਹੀਂ ਟੈਕਸ ਦੀ ਬੋਝ ਪਹਿਲਾਂ ਵੀ ਕੰਜ਼ੀਊਮਰਜ਼ ਤੇ ਪੈਂਦਾ ਸੀ ਅਤੇ ਹੁਣ ਵੀ ਇਨ੍ਹਾਂ ਤੇ ਹੀ ਪਵੇਗਾ। ਇੰਡਸਟ੍ਰੀ ਦੀ ਹਾਲਤ ਹੋਰ ਵੀ ਖਰਾਬ ਹੋਣ ਦਾ ਭੈ ਹੈ। ਕੋਸ਼ਿਸ਼ ਇਹ ਹੋਣੀ ਚਾਹੀਦੀ ਹੈ ਕਿ ਇਵੇਜ਼ਨ ਬੰਦ ਹੋਵੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪਣਾ ਸਥਾਨ ਲੈਂਦਾ ਹਾਂ। ਧੰਨਵਾਦ।

**ਸਰਦਾਰ ਬਲਵੰਤ ਸਿੰਘ** (ਸੁਲਤਾਨ ਪੁਰ) : ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਹਾਊਸ ਦੇ ਸਾਹਮਣੇ ਜੋ ਬਿਲ ਵਿਚਾਰ ਅਧੀਨ ਹੈ, ਇਹ ਉਸ ਆਰਡੀਨੈਂਸ ਦੀ ਥਾਂ ਲੈਣ ਲਈ ਸਰਕਾਰ ਲਿਆਈ ਹੈ ਜੋ ਪਹਿਲਾਂ ਫਰੰਟ ਸਰਕਾਰ ਨੇ ਲਾਗੂ ਕੀਤਾ ਸੀ। ਹਾਊਸ ਨੂੰ ਯਾਦ ਹੋਵੇਗਾ ਕਿ ਇਸ ਦੀ ਬੈਕ-ਗਰਾਊਂਡ ਇਹ ਸੀ ਕਿ ਸੁਪਰੀਮ ਕੋਰਟ ਨੇ ਪਰਚੇਜ਼ ਟੈਕਸ ਨੂੰ ਇਨ ਵੈਲਿਡ ਕਰਾਰ ਦਿੱਤਾ ਸੀ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਸ੍ਰੀ ਸਾਧੂ ਰਾਮ ਜੀ ਚੁਪ ਰਹੋ । (Addressing hon. Member Sh. Sadhu Ram Please silent)

**ਸਰਦਾਰ ਬਲਵੰਤ ਸਿੰਘ :** ਮੈਂ ਇਹ ਅਰਜ਼ ਕਰਾਂਗਾਂ ਜੇ ਇਹ ਆਰਡੀਨੈਂਸ ਲਾਗੂ ਨਾ ਹੁੰਦਾ ਤਾਂ 11 ਕਰੋੜ ਰੁਪਏ ਦਾ 5-6 ਸਾਲ ਵਿਚ ਘਾਟਾ ਹੋਣਾ ਸੀ । (ਵਿਘਨ)

x x x x x

x x x x x x)

**Mr. Deputy Speaker :** No intrruptions please. I think you should withdraw your words Sardar Balwant Singh.

**Sardar Balwant Singh :** I am sorry for this but he (Shri Sadhu Ram) makes me utter such words.

**Mr. Deputy Speaker :** I will not allow such things.

**ਸਰਦਾਰ ਬਲਵੰਤ ਸਿੰਘ :** ਡਿਪਟੀ ਸਪੀਕਰ ਸਾਹਿਬ; ਮੈਂ ਅਰਜ਼ ਕਰ ਰਿਹਾ ਸੀ ਕਿ ਸਾਨੂੰ ਕਿਨ੍ਹਾਂ ਹਾਲਾਤ ਵਿਚ ਉਹ ਆਰਡਿਨੈਂਸ ਲਿਆਉਣਾਂ ਪਿਆ ਸੀ । ਮੈਂ ਅਰਜ਼ ਕਰਦਾ ਹਾਂ ਕਿ ਤੁਹਾਨੂੰ ਯਾਦ ਹੋਵੇਗਾ ਕਿ ਆਇਲ ਸੀਡਜ਼ ਤੇ ਪਰਚੇਜ਼ ਟੈਕਸ ਦਾ ਕੇਸ ਪੰਜਾਬ ਹਾਈ ਕੋਰਟ ਵਿਚ ਗਿਆ ਸੀ । ਅੱਗੇ ਇਹਦੀ ਠੀਕ ਢੰਗ ਨਾਲ ਨਾ ਵਸੂਲੀ ਹੋਣ ਕਾਰਨ ਕਰੋੜਾਂ ਰੁਪਏ ਦਾ ਘਾਟਾ ਪੈਂਦਾ ਸੀ । ਬਹੁਤ ਸਾਰੀਆਂ ਚੀਜ਼ਾਂ ਆਰਡਿਨੈਂਸ ਦੇ ਤਹਿਤ ਲਿਆਂਦੀਆਂ ਸਨ । ਸੂਬੇ ਦੇ ਫਾਈਨੈਂਸਿਜ਼ ਤੇ ਰੇਵੀਨੇਉਜ਼ ਨੂੰ ਵਧਾਉਣ ਲਈ ਇਹ ਗਲ ਕੀਤੀ ਗਈ । ਅਚਾਰਿਆ ਜੀ ਇਸ ਮਹਿਕਮੇ ਦੇ ਕਿਸੇ ਜ਼ਮਾਨੇ ਵਿਚ ਇੰਚਾਰਜ ਰਹੇ ਹਨ ਅਤੇ ਉਦੋਂ ਵੀ ਮਹਿਕਮੇਂ ਦੀ ਕੋਈ ਭਲਾਈ ਨਾ ਹੋ ਸਕੀ । ਇਸ ਫਰੰਟ ਸਰਕਾਰ ਨੇ ਪਿਛਲੇ ਸਾਢੇ ਅੱਠ ਮਹੀਨਿਆਂ ਵਿਚ ਜਿਥੇ ਹੋਰ ਪਾਸੇ ਤੱਰਕੀ ਕੀਤੀ, ਮਹਿਕਮੇਂ ਦੇ ਕੰਮ ਵਿਚ ਸੁਧਾਰ ਕੀਤਾ, ਉਥੇ ਨਾਲ ਹੀ ਨਾਲ ਇੰਡਸਟਰੀ ਵਿੱਚ ਬੜੀ ਭਾਰੀ ਤੱਰਕੀ ਹੋਈ । ਇਸ ਤੋਂ ਇਲਾਵਾ ਲੋਨ ਦੀ ਉਗਰਾਹੀ ਵਿਚ 25% ਦਾ ਵਾਧਾ ਕਰਕੇ ਇਸ ਫਰੰਟ ਸਰਕਾਰ ਨੇ ਬੜਾ ਭਾਰੀ ਕਰੈਡਿਟ ਲਿਆ । ਬਸਾਂ ਦੇ ਅੱਡਿਆਂ ਉਤੇ ਹਰ ਥਾਂ ਚੌਕੀਆਂ ਬਿਠਾਇਆਂ ਅਤੇ ਫਰੰਟ ਸਰਕਾਰ ਨੇ ਆਪਣੇ ਕੰਮਾਂ ਨਾਲ ਖਜ਼ਾਨੇ ਦੀ ਆਮਦਨ ਵਿਚ ਕਾਫੀ ਵਾਧਾ ਕੀਤਾ । ਪੰਜਾਬ ਵਿਚ ਪਿਛਲੇ ਸਾਲ ਸੇਲਜ਼ ਟੈਕਸ ਸਬੰਧੀ ਜੋ ਮਸ਼ੀਨਰੀ ਬਣਾਈ ਗਈ ਉਸ ਨਾਲ ਇਵੇਜ਼ਨ ਬਹੁਤ ਘਟ ਗਿਆ । ਡਿਪਾਰਟਮੈਂਟ ਦਾ ਰੇਵੀਨੀਉ 25%

x Expunged under the orders of the Chair.

[ਸਰਦਾਰ ਬਲਵੰਤ ਸਿੰਘ]

ਵਧਿਆ । ਆਪ ਨੂੰ ਪਤਾ ਹੈ ਜੋ ਦਿੱਲੀ ਸਟੇਟ ਹੈ ਉਸ ਵਿਚ ਪੰਜਾਬ ਨਾਲੋਂ ਜ਼ਿਆਦਾ ਵਪਾਰ ਹੈ। ਉਥੇ ਸਾਡੇ ਨਾਲੋਂ ਵੀ ਜ਼ਿਆਦਾ ਇਵੇਜ਼ਨ ਹੁੰਦਾ ਹੈ । ਫਰੰਟ ਸਰਕਾਰ ਨੇ ਆਪਣੇ ਸਮੇਂ ਦੇ ਦੌਰਾਨ ਸੇਲਜ਼ ਟੈਕਸ ਦੀ ਆਮਦਨ ਵਿਚ ਕਾਫੀ ਵਾਧਾ ਕੀਤਾ ਹੈ ਜੋ ਕਿ ਇਵੇਜ਼ਨ ਨੂੰ ਘੱਟ ਕਰਕੇ ਕੀਤਾ ਗਿਆ ਹੈ।

ਫਿਰ ਮੈਂ ਅਰਜ਼ ਕਰਾਂ ਕਿ ਜਿਨ੍ਹਾਂ ਮੈਨੂਫੈਕਚਰਜ਼ ਨੇ ਆਲਰੈਡੀ ਰੁਪਿਆ ਇਕੱਠਾ ਕੀਤਾ ਹੋਇਆ ਹੈ, ਉਨ੍ਹਾਂ ਨੂੰ ਰੀਫੰਡ ਰਾਹੀਂ ਫਾਇਦਾ ਹੋਵੇਗਾ, ਜਨ ਸਾਧਾਰਨ ਨੂੰ ਨਹੀਂ ਜਿਨ੍ਹਾਂ ਨੇ ਕਿ ਟੈਕਸ ਦਿੱਤਾ ਹੈ। ਪਿਛਲੇ 20 ਸਾਲਾਂ ਵਿਚ ਕਾਂਗਰਸ ਇਸ ਗੱਲ ਦੀ ਕੋਸ਼ਿਸ਼ ਵਿਚ ਰਹੀ ਕਿ ਕਾਮਨਮੈਨ ਨੂੰ ਫਾਇਦਾ ਨਾ ਪਹੁੰਚੇ ਸਗੋਂ ਬਿਜ਼ਨੈਸ ਜਾਂ ਫਰਮਜ਼ ਨੂੰ ਤੇ ਮੈਨੂਫੈਕਚਰਿੰਗ ਕਨਸਰਨ ਨੂੰ ਫਾਇਦਾ ਹੋਵੇ । ਲੇਕਿਨ ਫਰੰਟ ਸਰਕਾਰ ਵੇਲੇ ਸੇਲਜ਼ ਟੈਕਸ ਐਡਵਾਇਜ਼ਰੀ ਕਮੇਟੀ ਬਣਾਈ ਗਈ ਸੀ ਤਾਂ ਕਿ ਸੇਲਜ਼ ਟੈਕਸ ਨੂੰ ਰੈਸ਼ਨੈਲਾਈਜ਼ ਕੀਤਾ ਜਾਵੇ। ਇਸ ਦੇ ਨਾਲ ਵੀ ਹੋਰ ਕਈ ਤਰ੍ਹਾਂ ਦੇ ਵਿਚਾਰ ਫਰੰਟ ਸਰਕਾਰ ਨੇ ਇਨ੍ਹਾਂ 9 ਮਹੀਨਿਆਂ ਵਿਚ ਕੀਤੇ ਤਾਕਿ ਜਨਰਲ ਸੇਲਜ਼ ਟੈਕਸ ਦਾ ਮਸਲਾ ਸਦਾ ਵਾਸਤੇ ਹਲ ਕਰ ਦਿਤਾ ਜਾਵੇ। ਇਸ ਤਰ੍ਹਾਂ ਫਰੰਟ ਸਰਕਾਰ ਨੇ ਸੇਲਜ਼ ਟੈਕਸ ਅਤੇ ਐਕਸਾਈਜ਼ ਤੋਂ ਆਪਣੀ ਆਮਦਨ ਵਧਾਈ ਹੈ, ਘਟਾਈ ਨਹੀਂ ।

**ਲੈਫਟੀਨੈਂਟ ਭਾਗ ਸਿੰਘ :** ਸ਼ਰਾਬ ਵੇਚ ਕੇ।

**ਸਰਦਾਰ ਬਲਵੰਤ ਸਿੰਘ :** ਮੈਂ ਅਰਜ਼ ਕਰ ਰਿਹਾ ਸਾਂ ਕਿ ਜਿਹੜੀ ਕਮੇਟੀ ਬਣਾਈ ਗਈ ਸੀ ਉਸ ਨੇ ਇਸ ਗੱਲ ਤੇ ਵਿਚਾਰ ਕੀਤਾ ਕਿ ਜਨਰਲ ਸੇਲਜ਼ ਟੈਕਸ ਨੂੰ ਕਿਸ ਪੱਧਰ ਤੇ ਲਾਗੂ ਕੀਤਾ ਜਾਵੇ ਤੇ ਕਿਸ ਸ਼ਕਲ ਵਿਚ ਲਾਗੂ ਕੀਤਾ ਜਾਵੇ ਤਾਕਿ ਸਰਕਾਰੀ ਖਜ਼ਾਨੇ ਨੂੰ ਕੋਈ ਘਾਟਾ ਨਾ ਪਵੇ। ਇਸ ਬਿਲ ਨੂੰ ਲਿਆਉਣ ਦਾ ਮੰਤਵ ਇਹ ਸੀ ਕਿ ਜਿਹੜਾ ਸਟੇਟ ਗੌਰਮਿਟ ਨੇ ਜਨਰਲ ਸੇਲਜ਼ ਟੈਕਸ ਐਕਟ, 1948 ਅਧੀਨ ਪਰਚੇਜ਼ ਟੈਕਸ ਲਾਇਆ ਸੀ, ਉਸਨੂੰ ਵੈਲੀਡੇਟ ਕੀਤਾ ਜਾਵੇ। ਜੇ ਵੈਲੀਡੇਟ ਨਾ ਕਰੀਏ ਤਾਂ ਸਰਕਾਰ ਨੂੰ ਕੋਈ 11 ਕਰੋੜ ਰੁਪਏ ਦਾ ਘਾਟਾ ਪੈਂਦਾ ਹੈ। ਇਹ ਟੈਕਸ ਵਿਉਪਾਰੀਆਂ ਤੋਂ ਉਗਰਾਹਿਆ ਜਾਂਦਾ ਹੈ। ਇਕ ਟ੍ਰਿਬਿਊਨਨਾਲ ਜਿਸ ਨਾਲ ਟੈਕਸ ਡੀਪਾਰਟਮੈਂਟ ਦਾ ਕੋਈ ਸਿੱਧਾ ਸਬੰਧ ਨਾ ਹੋਏ ਕਾਇਮ ਕਰ ਦਿਤਾ ਜਾਵੇਗਾ। ਯੂਨਾਈਟਿਡ ਫਰੰਟ ਸਰਕਾਰ ਨੇ ਵਿਉਪਾਰੀ ਤਬਕੇ ਦੀ ਮੰਗ ਨੂੰ ਚੰਗੀ ਤਰ੍ਹਾਂ ਵਿਚਾਰਿਆ ਅਤੇ ਜਿਹੜਾ ਰਵਾਇਤੀ ਢੰਗ ਟੈਕਸ ਲਗਾਉਣ ਦਾ ਸੀ, ਉਸ ਵਿਚ ਸੋਧਲਿਆਂਦੀ ਗਈ। ਇਹ ਸਾਡੇ ਫਰੰਟ ਸਰਕਾਰ ਦੇ ਪ੍ਰੋਗਰਾਮ ਵਿਚ ਸੀ। ਮੈਂ ਮਨਿਸਟਰ ਸਾਹਿਬ ਨੂੰ ਰੀਕਵੈਸਟ ਕਰਦਾ ਹਾਂ ਕਿ ਜਿਹੜੀ ਅਡਵਾਇਜ਼ਰੀ ਕਮੇਟੀ ਫਰੰਟ ਸਰਕਾਰ ਨੇ ਸੇਲਜ਼ ਟੈਕਸ ਦੇ ਸਬੰਧ ਵਿਚ ਬਣਾਈ ਸੀ, ਉਸ ਨੂੰ ਜਾਰੀ ਰਖਿਆ ਜਾਵੇ ਤਾਂਕਿ ਵਿਉਪਾਰੀ ਤਬਕੇ ਨੂੰ ਅਤੇ ਬਾਕੀ ਆਮ ਲੋਕਾਂ ਨੂੰ ਕਿਸੇ ਕਿਸਮ ਦਾ ਨੁਕਸਾਨ ਨਾ ਹੋਵੇ। ਜਿਹੜੇ ਵੱਡੇ ਵੱਡੇ ਮੈਨੂਫੈਕਚਰਜ਼ ਅਤੇ ਇਮਪੋਰਟਰਜ਼ ਸਨ, ਉਹ ਟੈਕਸ ਦੀ ਜੱਦ ਤੋਂ ਲੁਕੇ ਰਹਿੰਦੇ ਸਨ, ਇਸ ਬਿਲ ਨਾਲ ਉਹ ਸਾਹਮਣੇ ਆ ਜਾਣਗੇ। ਇਸ ਐਡਵਾਇਜ਼ਰੀ ਕਮੇਟੀ ਨੇ ਟੈਕਸ ਦੇ ਦਰ ਵਿਚ ਸਮਾਨਤਾ ਵੀ ਲਿਆਉਣੀ ਸੀ ਕਿਉਂਕਿ ਹਿਮਾਚਲ, ਹਰਿਆਣਾ, ਯੂ. ਪੀ. ਅਤੇ ਰਾਜਿਸਥਾਨ ਆਦਿ ਸਾਰੇ ਸੂਬਿਆਂ ਵਿਚ ਟੈਕਸ ਦਾ ਰੇਟ ਵਖਰਾ ਹੈ। ਯੂ. ਪੀ. ਵਿਚ ਹੋਰ ਹੈ, ਦਿੱਲੀ ਵਿਚ ਹੋਰ ਹੈ, ਪੰਜਾਬ ਵਿਚ ਹੋਰ ਹੈ। ਨਤੀਜਾ ਇਹ ਹੈ ਕਿ ਇਸ ਰੇਟ ਦੀ ਵਜ੍ਹਾ ਕਰਕੇ ਇੰਡਸਟਰੀ ਔਰ ਟਰੇਡ ਪੰਜਾਬ ਵਿਚ ਪੂਰੀ ਤਰ੍ਹਾਂ ਡੀਵੈਲਪ ਨਹੀਂ ਕਰ ਸਕੇ। ਇਹ ਸਰਕਾਰ ਕਿਉਂਕਿ ਵਿਉਪਾਰੀਆਂ ਦੇ ਹਿੱਤ ਵਿਚ ਹੈ, ਇਸ ਲਈ

ਇਹ ਨਾ ਹੋਵੇ ਕਿ ਟੈਕਸ ਵਸੂਲੇ ਨਾ ਜਾ ਸਕਣ ਅਤੇ ਇਸ ਬਿੱਲ ਦਾ ਮਕਸਦ ਫੌਤ ਹੋ ਜਾਵੇ। ਇਥੇ ਜਿਹੜਾ 6% ਸੇਲਜ਼ ਟੈਕਸ ਲਗਿੱਆ ਹੋਇਆ ਹੈ, ਇਹ ਗਰੀਬ ਦੀ ਪਹੁੰਚ ਤੋਂ ਬਾਹਰ ਹੈ ਤੇ ਇਹ ਬਿਲ ਡੀਮਾਂਡ ਆਫ ਦੀ ਇੰਡਸਟਰੀ ਅਤੇ ਟਰੇਡ ਨੂੰ ਪੂਰਾ ਕਰਦਾ ਹੈ। 1965 ਵਿਚ ਪਾਕਿਸਤਾਨ ਦੇ ਝਗੜੇ ਦੇ ਦੌਰਾਨ ਇੰਡਸਟਰੀ ਨੂੰ ਕੋਈ 10 ਕਰੋੜ ਰੁਪਏ ਦਾ ਨੁਕਸਾਨ ਹੋਇਆ। (ਵਿਘਨ) ਮੈਂ ਅਰਜ਼ ਕਰ ਰਿਹਾ ਸੀ ਕਿ 1965 ਵਿਚ ਪਾਕਿਸਤਾਨ ਨਾਲ ਲੜਾਈ ਹੋਈ। ਜਿਸ ਕਾਰਨ ਟ੍ਰੇਡ ਨੂੰ ਬਹੁਤ ਨੁਕਸਾਨ ਹੋਇਆ ਤੇ ਫਿਰ ਲਗਜ਼ਰੀ ਗੁੱਡਜ਼ ਤੇ 10% ਸੇਲਜ਼ ਟੈਕਸ ਹੋ ਗਿਆ। ਇਹ ਚੀਜ਼ ਜਦੋਂ ਸਾਡੇ ਸਾਹਮਣੇ ਆਈ ਤਾਂ ਫਰੰਟ ਸਰਕਾਰ ਨੇ ਇਹ ਵਿਚਾਰ ਕੀਤਾ ਕਿ ਇਹ ਆਰਡੀਨੈਂਸ ਲਿਆਂਦਾ ਜਾਵੇ (ਸ਼੍ਰੀ ਸਾਧੂ ਰਾਮ ਵਲੋਂ ਵਿਘਨ)।

[x x x x x x]

**ਡਾਕਟਰ ਬਲਦੇਵ ਪ੍ਰਕਾਸ਼ :** ਅਜਿਹੇ ਲਫ਼ਜ਼ ਹਾਊਸ ਵਿਚ ਇਸਤੇਮਾਲ ਨਹੀਂ ਕਰਨੇ ਚਾਹੀਦੇ।

**Mr. Deputy Speaker :** You should not ute these words,

**ਸਰਦਾਰ ਬਲਵੰਤ ਸਿੰਘ :** [ x x x ] ਮੈਂ ਅਰਜ਼ ਕਰਦਾ ਕਿ ਸੇਲਜ਼ ਟੈਕਟ ਕਿਉਂਕਿ ਬਹੁਤ ਘਟ ਗਿਆ ਸੀ, ਅਤੇ ਦੂਜੀਆਂ ਸਟੇਟਾਂ ਵਿਚ ਹੋਰ ਨਿਰਖ ਸੀ, ਇਸ ਲਈ ਉਸ ਨੂੰ ਠੀਕ ਕਰਨ ਲਈ ਇਹ ਬਿੱਲ ਲਿਆਂਦਾ ਗਿਆ ਤਾਂ ਕਿ ਲੋਕਾਂ ਉਤੇ ਕੋਈ ਅਸਰ ਨਾ ਪਵੇ ਅਤੇ ਸੇਲਜ਼ ਟੈਕਸ ਦੇ ਮਹਿਕਮੇ ਤੋਂ ਲੋਕਾਂ ਨੂੰ ਬਚਾਇਆ ਜਾ ਸਕੇ ਕਿਉਂਕਿ ਦੇ ਵਰ ਐਂਟੀ ਪੀਪਲ। ਇਹ ਸਭ ਜਾਣਦੇ ਹਨ ਕਿ ਟੈਕਸ ਦੇ ਮਹਿਕਮੇ ਦੇ ਅਮਲੇ ਦੀਆਂ ਕਿਸ ਤਰ੍ਹਾ ਜੇਬਾਂ ਭਰਦੀਆਂ ਸਨ। ਉਹ ਇਕ ਚੀਜ਼ ਹੀ ਦੇਖਦੇ ਸੀ ਕਿ ਉਨ੍ਹਾਂ ਦੀਆਂ ਆਪਣੀਆ ਜੇਬਾਂ ਕਿਸ ਤਰ੍ਹਾਂ ਭਰਦੀਆਂ ਹਨ। ਪੀਪਲਜ਼ ਸਰਕਾਰ ਇਹ ਵੇਖਦੀ ਸੀ ਕਿ ਲੋਕਾਂ ਦੀਆਂ ਜੇਬਾਂ ਕਿਸ ਤਰ੍ਹਾਂ ਭਰਦੀਆਂ ਹਨ। ਉਨ੍ਹਾਂ ਦੇ ਮਸਲਿਆਂ ਨੂੰ ਪੂਰੀ ਤਰ੍ਹਾਂ ਨਾਲ ਸਟਡੀ ਕੀਤਾ ਗਿਆ। ਐਂਪਲਾਇਮੈਂਟ ਦੀ ਹਾਲਤ ਡਾਊਨ ਜਾ ਰਹੀ ਸੀ, ਅੰਮ੍ਰਿਤਸਰ ਦੇ ਸਾਰੇ ਮੇਨੂਫੈਕਚਰਰਜ਼, ਬਲੈਂਡਰਜ਼ ਨੇ ਇਹ ਫ਼ੈਸਲਾ ਕਰ ਲਿਆ ਸੀ ਕਿ ਅੰਮ੍ਰਿਤਸਰ ਛਡ ਕੇ ਹਰਿਆਣੇ ਸ਼ਿਫ਼ਟ ਕਰ ਜਾਣਾ ਹੈ ਕਿਉਂਕਿ ਇੰਟਰ ਸਟੇਟ ਸੇਲਜ਼ ਟੈਕਸ ਦਾ ਵੀ ਫ਼ਰਕ ਸੀ ਇਸੇ ਲਈ ਅਸੀਂ ਚਾਹ ਉਤੇ ਵੀ 3% ਦੀ ਬਜਾਏ 1% ਸੇਲਜ਼ ਟੈਕਸ ਕਰ ਦਿੱਤਾ ਤਾਕਿ ਸਾਡੇ ਸੂਬੇ ਦੀ ਇੰਡਸਟਰੀ ਡੀਵੈਲਪ ਕਰੇ ਔਰ ਇਕਾਨੋਮੀ ਡੀਵੈਲਪ ਕਰੇ। ਇਸ ਕਿਸਮ ਦੀਆਂ ਐਫ਼ਰਟਸ ਦੇ ਨਾਲ ਪੰਜ਼ਾਬ ਵਿਚ 25% ਸੇਲਜ਼ ਟੈਕਸ ਦਾ ਰੈਵੀਨੀਊ ਵਧਿਆ ਔਰ ਟੋਟਲ ਰੈਵੀਨੀਊ ਵਿਚ 34% ਦਾ ਵਾਧਾ ਹੋਇਆ। The credit goes to the departmental officers. The credit goes to the Ministry which was working at that time.

**ਕਾਮਰੇਡ ਸੱਤ ਪਾਲ ਕਪੂਰ :** ਆਨ ਏ ਪੁਆਇੰਟ ਆਫ਼ ਆਰਡਰ ਸਰ। ਡਿਪਟੀ ਸਪੀਕਰ ਸਹਿਬ, ਮੈਂ ਨਵੇਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਪਿਛਲੀ ਸਰਕਾਰ ਨੇ ਸੇਲਜ਼ ਟੈਕਸ

---

*Expunged under the orders of the Chair:

[ਕਾਮਰੇਡ ਸੱਤ ਪਾਲ ਕਪੂਰ]

ਬਾਰੇ ਜਿਹੜੀ ਆਈਟਮ ਤੇ ਰੀਲੀਫ਼ ਜਾਂ ਐਗਜ਼ੈਂਪਸ਼ਨ ਦਿੱਤੀ ਉਨ੍ਹਾਂ ਸਾਰੀਆਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਤਾਕਿ ਪਤਾ ਲਗੇ ਕਿ ਇਨ੍ਹਾਂ ਵਿਚ ਕਿਤਨੇ ਸਕੈਂਡਲ ਹੋਏ ਹਨ।

**ਇਕ ਅਵਾਜ਼ :** ਕੀ ਇਹ ਪੁਆਇੰਟ ਆਫ਼ ਆਰਡਰ ਹੈ ?

**Sardar Balwant Singh :** Most welcome.

**ਚੌਧਰੀ ਬਲਬੀਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਹੱਥ ਹਿਲਾ ਹਿਲਾ ਕੇ ਗੱਲ ਨਾ ਕਰਿਆ ਕਰਨ। ਇਸ ਤਰ੍ਹਾਂ ਨਾਲ ਸਾਡਾ ਦਿਲ ਕੱਚਾ ਕੱਚਾ ਹੁੰਦਾ ਹੈ। (ਹਾਸਾ)

**ਚੌਧਰੀ ਸੱਤ ਦੇਵ :** ਕੀ ਤੁਹਾਡਾ ਜ਼ਨਾਨੀਆਂ ਵਰਗਾ ਦਿਲ ਹੋ ਗਿਆ ਹੈ ਚੌਧਰੀ ਸਾਹਿਬ ? (ਹਾਸਾ)

**ਸ਼੍ਰੀ ਡਿਪਟੀ ਸਪੀਕਰ :** ਆਪਣੇ ਦਿਲ ਤੇ ਕੰਟਰੋਲ ਰਖੋ। (Please control your heart.)

**ਸਰਦਾਰ ਬਲਵੰਤ ਸਿੰਘ :** ਮੈਂ ਅਰਜ਼ ਕਰਾਂਗਾ ਕਿ ਇਨ੍ਹਾਂ ਤਿੰਨ ਇਸ਼ੂਜ਼ ਬਾਰੇ ਜਿਹੜਾ ਇਹ ਅਮੈਂਡਿੰਗ ਬਿਲ ਹੈ ਇਸ ਨੂੰ ਪਾਸ ਕਰ ਦਿਤਾ ਜਾਵੇ। ਇਸ ਦਾ ਮਨਸ਼ਾ ਇੰਡਸਟਰੀ ਔਰ ਟਰੇਡ ਨੂੰ ਡੀਵੈਲਪ ਕਰਨਾ ਹੈ। ਇਸ ਤੋਂ ਇਲਾਵਾ ਮੈਂ ਇਹ ਵੀ ਅਰਜ਼ ਕਰਾਂਗਾ ਕਿ ਜਿਹੜੀ ਕਮੇਟੀ ਪਿਛਲੀ ਸਰਕਾਰ ਨੇ ਕਾਂਸਟੀਚਿਊਟ ਕੀਤੀ ਸੀ ਉਸ ਨੂੰ ਇਹ ਖਤਮ ਨਾ ਕਰਨ ਔਰ ਸੇਲਜ਼ ਟੈਕਸ ਐਕਟ ਨੂੰ ਓਵਰਹਾਲ ਕਰਕੇ ਅਸੈਂਬਲੀ ਵਿਚ ਲਿਆਉਣ।

**ਸ਼੍ਰੀ ਡਿਪਟੀ ਸਪੀਕਰ :** ਮੇਰੇ ਕੋਲ ਚੌਧਰੀ ਦਰਸ਼ਨ ਸਿੰਘ ਦੀ ਇਕ ਸਲਿਪ ਆਈ ਹੈ। ਉਨ੍ਹਾਂ ਨੇ ਲਿਖਿਆ ਹੈ ਕਿ ਕੁਝ ਅਮੈਂਡਮੈਂਟਸ ਵੀ ਸਨ ਜਿਹੜੀਆਂ ਮੂਵ ਨਹੀਂ ਕੀਤੀਆਂ ਗਈਆਂ, ਉਨ੍ਹਾਂ ਲਈ ਟਾਈਮ ਨਹੀਂ ਦਿੱਤਾ ਗਿਆ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਉਸ ਵਕਤ ਟਾਈਮ ਤਾਂ ਦਿਤਾ ਗਿਆ ਸੀ ਮਗਰ ਕਿਸੇ ਨੇ ਮੂਵ ਨਹੀਂ ਕੀਤੀਆਂ। (I have received a slip from Chaudhri Darshan Singh, stating that there were certain amendments which could not be moved for want of time. I may tell him that time was allotted for the purpose but none moved then.)

**ਚੌਧਰੀ ਦਰਸ਼ਨ ਸਿੰਘ :** ਸਰਦਾਰ ਅਮਰ ਸਿੰਘ ਦੋਸਾਂਝ ਦੀ ਅਮੈਂਡਮੈਂਟ ਸੀ।

**ਸ਼੍ਰੀ ਡਿਪਟੀ ਸਪੀਕਰ :** ਉਹ ਡਿਸਐਪਰੂਵ ਕਰਨ ਲਈ ਸੀ। ਉਸ ਵਕਤ ਟਾਈਮ ਦਿਤਾ ਗਿਆ ਸੀ ਮਗਰ ਕਿਸੇ ਨੇ ਮੂਵ ਨਹੀਂ ਕੀਤੀ। (That was for disappro-

ving the ordinance. The time was allotted but no body moved it.)

**ਚੌਧਰੀ ਬਲਬੀਰ ਸਿੰਘ :** ਇਨ੍ਹਾਂ ਨੂੰ ਕਹੋ ਕਿ ਇਸ਼ਨਾਨ ਕਰਕੇ ਆਉਣ । (ਹਾਸਾ)

**ਚੌਧਰੀ ਦਰਸ਼ਨ ਸਿੰਘ** (ਆਦਮਪੁਰ) : ਡਿਪਟੀ ਸਪੀਕਰ ਸਾਹਿਬ ਪੰਜਾਬ ਜਨਰਲ ਸੇਲਜ਼ ਟੈਕਸ ਅਮੈਂਡਮੈਂਟ ਬਿਲ ਉਤੇ ਬਹਿਸ ਹੋ ਰਹੀ ਹੈ । ਸਰਦਾਰ ਬਲਵੰਤ ਸਿੰਘ ਹੋਰਾਂ ਨੇ ਦਸਿਆ ਹੈ ਕਿ ਇਸ ਬਿਲ ਦੀ ਰਾਹੀਂ ਤਿੰਨ ਅਮੈਂਡਮੈਂਟਾਂ ਆਈਆਂ ਹਨ । ਇਕ ਹੈ ਡਿਕਲੇਅਰਡ ਗੁਡਜ਼ ਬਾਰੇ, ਦੂਸਰੇ ਐਪੁਆਇੰਟਮੈਂਟ ਆਫ਼ ਟਰਿਬਿਊਨਲ ਔਰ ਤੀਸਰੇ ਹਾਈ ਕੋਰਟ ਦੀ ਜਿਹੜੀ ਰੂਲਿੰਗ ਆਈ ਹੈ ਉਸ ਨੂੰ ਕਵਰ ਕਰਨ ਵਾਸਤੇ । ਉਨ੍ਹਾਂ ਬਾਰੇ ਹੀ ਇਹ ਆਰਡੀਨੈਂਸ ਜਾਰੀ ਕਿਤਾ ਗਿਆ ਸੀ । (ਵਿਘਨ) ਅਗਰ ਇਸ ਬਾਰੇ ਕਰੈਡਿਟ ਉਨ੍ਹਾਂ ਨੂੰ ਮਿਲਦਾ ਹੈ ਤਾਂ ਉਨ੍ਹਾਂ ਨੂੰ ਮਿਲੇਗਾ ਔਰ ਅਗਰ ਇੰਪਲੀਮੈਂਟੇਸ਼ਨ ਵਿਚ ਇਨ੍ਹਾਂ ਦਾ ਹਿੱਸਾ ਹੋਵੇਗਾ ਤਾਂ ਕਰੈਡਿਟ ਇਨ੍ਹਾਂ ਨੂੰ ਮਿਲੇਗਾ । ਅਗਰ ਮਾੜਾ ਕੰਮ ਕਰਨਗੇ ਤਾਂ ਡਿਸਕਰੈਡਿਟ ਮਿਲੇਗਾ ਔਰ ਅਗਰ ਉਨ੍ਹਾਂ ਨੇ ਮਾੜਾ ਕੰਮ ਕੀਤਾ ਹੈ ਤਾਂ ਡਿਸਕਰੈਡਿਟ ਉਨ੍ਹਾਂ ਦਾ .. (ਵਿਘਨ) ਮੈਂ ਕਹਿੰਦਾ ਹਾਂ ਕਿ ਜਿਹੜੀ ਸਰਦਾਰ ਅਮਰ ਸਿੰਘ ਦੋਸਾਂਝ ਦੀ ਅਮੈਂਡਮੈਂਟ ਸੀ ਉਹ ਮੂਵ ਹੋ ਜਾਣੀ ਚਾਹੀਦੀ ਸੀ । ਉਹ ਚੂੰਕਿ ਮੂਵ ਨਹੀਂ ਹੋਈ ਇਸ ਲਈ ਮੈਂ ਗੌਰਮਿੰਟ ਨੂੰ ਬੇਨਤੀ ਕਰਾਂਗਾ ਕਿ ਇਕ ਤਾਂ ਇਨ੍ਹਾਂ ਨੇ ਕਿਹਾ ਕਿ ਰਿਟਾਇਰਡ ਜਜ ਆਫ਼ ਦੀ ਹਾਈ ਕੋਰਟ ਔਰ ਦੂਸਰੇ ਕਿਹਾ ਰਿਟਾਇਰਡ ਮੈਂਬਰ ਆਫ਼ ਦੀ ਆਈ. ਏ.ਐਸ-ਇਨ੍ਹਾਂ ਵਿਚੋਂ ਟ੍ਰੀਬਿਊਨਲ ਮੁਕਰੱਰ ਕੀਤਾ ਜਾਵੇ । ਇਨ੍ਹਾਂ ਨੇ ਕਿਹਾ ਕਿ ਰਿਟਾਇਰਡ ਫ਼ਾਈਨੈਨਸ਼ਲ ਕਮਿਸ਼ਨਰ ਨੂੰ ਟ੍ਰੀਬਿਊਨਲ ਤੇ ਐਪੁਆਇੰਟ ਕੀਤਾ ਜਾਵੇ । ਮੈਂ ਇਸ ਚੀਜ਼ ਨਾਲ ਐਗਰੀ ਨਹੀਂ ਕਰਦਾ । ਉਹ ਇਸ ਲਈ ਕਿ ਵਪਾਰੀਆਂ ਦੀ ਮੰਗ ਰਹੀ ਹੈ ਕਿ ਕੋਈ ਇੰਡੀਪੈਂਡੈਂਟ ਟ੍ਰਿਬਿਊਨਲ ਬਣੇ ਜਿਸ ਉਤੇ ਮਹਿਕਮੇ ਦਾ ਅਸਰ ਨਾ ਹੋ ਸਕੇ ਕਿਉਂਕਿ ਜੁਡੀਸ਼ਰੀ ਨੂੰ ਅਸਾਂ ਇੰਡੀਪੈਨਡੈਂਟ ਕਰ ਦਿਤਾ ਹੈ । ਇਸ ਵਕਤ ਤਕ ਜਿਹੜੇ ਵੀ ਦੋ ਅਫਸਰ—ਫ਼ਾਈਨੈਨਸ਼ਲ ਕਮਿਸ਼ਨਰ ਲਾਏ ਗਏ ਹਨ ਉਨ੍ਹਾਂ ਨੇ ਟੇਕ ਓਵਰ ਹੀ ਨਹੀਂ ਕੀਤਾ । ਇਨ੍ਹਾਂ ਦੀ ਸਕੀਮ ਧਰੀ ਦੀ ਧਰੀ ਰਹਿ ਗਈ । ਫਿਰ ਹੋ ਸਕਦਾ ਹੈ ਕਿ ਜਿਹੜਾ ਅਫਸਰ ਹੋਵੇ ਉਹ ਮਹਿਕਮੇ ਵਾਲਿਆਂ ਨੂੰ ਖੁਸ਼ ਕਰਨ ਦੀ ਖਾਤਰ ਇੰਪਾਰਸ਼ਲ ਫੈਸਲਾ ਨਾ ਲੈ ਸਕੇ । ਇਸ ਦੇ ਉਲਟ ਜਿਹੜਾ ਹਾਈਕੋਰਟ ਦਾ ਰਿਟਾਇਰਡ ਜੱਜ ਹੋਵੇਗਾ ਉਹ ਇੰਪਾਰਸ਼ਲ ਹੋਵੇਗਾ । ਇਥੇ ਏਜ ਲਿਮਿਟ ਵੀ 60 ਤੋਂ 65 ਦੇ ਦਰਮਿਆਨ ਰਖੀ ਹੈ । ਚੂੰਕਿ ਜਜ ਸਾਹਿਬਾਨ ਦੀ ਰਿਟਾਇਰਮੈਂਟ ਏਜ 60 ਹੈ ਇਸ ਲਈ 60 ਤੋਂ ਜ਼ਿਆਦਾ ਔਰ 65 ਤੋਂ ਘਟ ਵਾਲਾ ਤੁਹਾਨੂੰ ਕੋਈ ਨਾ ਕੋਈ ਚੰਗਾ ਜਜ ਮਿਲ ਜਾਵੇਗਾ ਜਿਸ ਨੂੰ ਇਹ ਕੰਮ ਦਿੱਤਾ ਜਾ ਸਕਦਾ ਹੈ । (ਇਕ ਆਵਾਜ਼ : ਸਰਦਾਰ ਗੁਰਨਾਮ ਸਿੰਘ ਨੂੰ ਲੈ ਲਉ ।) ਸਰਦਾਰ ਗੁਰਨਾਮ ਸਿੰਘ ਇਹ ਪੁਜ਼ੀਸ਼ਨ ਐਕਸੈਪਟ ਨਹੀਂ ਕਰਨ ਲਗਾ । ਅਗਰ

[ਚੌਧਰੀ ਦਰਸ਼ਨ ਸਿੰਘ]

ਉਹ ਫੈਸਲਾ ਕਰ ਲੈਣ ਤਾਂ ਮੈਨੂੰ ਯਕੀਨ ਹੈ ਕਿ ਉਹ ਮਾੜਾ ਨਹੀਂ ਕਰਨ ਲਗੇ । ਉਹ ਮਾੜੇ ਨਹੀਂ ਹਨ । ਸਿਰਫ ਮਾੜੀ ਕੰਪਨੀ ਵਿਚ ਚਲੇ ਗਏ ਸੀ (ਇਕ ਆਵਾਜ਼ : ਉਹ ਤੁਹਾਡੇ ਨਾਲੋਂ ਮਾੜੀ ਨਹੀਂ ਸੀ ।)

ਇਸ ਤੋਂ ਇਲਾਵਾ ਸੇਲਜ਼ ਟੈਕਸ ਦੀ ਈਵੇਜ਼ਨ ਬਾਰੇ ਗੱਲ ਆਈ । ਇਨ੍ਹਾਂ ਨੇ ਦਸਿਆ ਹੈ ਕਿ ਰੀਸੈਸ਼ਨ ਦੇ ਬਾਵਜੂਦ ਪਿਛਲੀ ਗੌਰਮਿੰਟ ਦੇ ਵੇਲੇ ਸੇਲਜ਼ ਟੈਕਸ ਦੀ ਰਾਹੀਂ ਆਮਦਨੀ ਜ਼ਿਆਦਾ ਹੋਈ ਹੈ । 25% ਕਹਿੰਦੇ ਹਨ ਜ਼ਿਆਦਾ ਹੋਈ । ਮੈਂ ਕਹਾਂਗਾ ਕਿ ਪਿਛਲੇ ਸਾਲ ਜਿਹੜੀ ਰੈਵੇਨੀਊਜ਼ ਵਿਚ ਇਨਕਰੀਜ਼ ਹੋਈ ਇਹ ਈਵੇਜ਼ਨ ਨੂੰ ਰੋਕਣ ਨਾਲ ਨਹੀਂ ਹੋਈ, ਇਹ ਤਾਂ ਸੇਲਜ਼ ਜ਼ਿਆਦਾ ਹੋਣ ਕਰਕੇ ਹੋਈ ਹੈ । ਇਹ ਇਨ੍ਹਾਂ ਦੀਆਂ ਐਫਰਟਸ ਨਾਲ ਨਹੀਂ ਹੋਈ । ਇਨ੍ਹਾਂ ਨੇ ਤਾਂ ਰੀਕਵਰੀਜ਼ ਵੀ ਨਹੀਂ ਕੀਤੀਆਂ । ਜਲੰਧਰ ਵਿਚ ਇਕ ਗਲੋਬ ਮੋਟਰਜ਼ ਫ਼ਰਮ ਹੈ । ਮੈਂ ਪੁਛਦਾ ਹਾਂ ਕਿ ਉਸ ਕੋਲੋਂ ਇਨ੍ਹਾਂ ਨੇ 6 ਲੱਖ ਰੁਪਏ ਦੀ ਰੀਕਵਰੀ ਕਿਉਂ ਨਹੀਂ ਸੀ ਕੀਤੀ ? ਨਵੀਂ ਵਜ਼ਾਰਤ ਨੇ ਬਣਦੇ ਹੀ ਫੌਰਨ ਰੀਕਵਰੀ ਦੇ ਆਰਡਰਜ਼ ਕਰ ਦਿਤੇ ਹਨ । ਡਿਪਟੀ ਸਪੀਕਰ ਸਾਹਿਬ, ਮੈ ਉਥੋਂ ਦੇ ਐਕਸਾਇਜ਼ ਐਂਡ ਟੈਕਸੇਸ਼ਨ ਅਫਸਰ ਨੂੰ ਪੁਛਿਆ ......(ਵਿਘਨ) ਉਨ੍ਹਾਂ ਦੇ ਪਰੈਮਿਸਜ਼ ਸੀਲ ਕਰ ਦਿਤੇ ਹਨ । ਮੈਨੂੰ ਪਤਾ ਹੈ ਕਿ 6 ਲੱਖ ਰੁਪਏ ਦੀ ਪੂਰੀ ਰੀਕਵਰੀ ਨਹੀਂ ਹੋਣ ਲਗੀ । ਉਹ ਉਨ੍ਹਾਂ ਫਰਮ ਵਾਲਿਆਂ ਦਾ ਅਪਣਾ ਰੁਪਿਆ ਨਹੀਂ ਸੀ, ਉਹ ਲੋਕਾਂ ਦਾ ਪੈਸਾ ਸੀ । They were only trustees. ਲੋਕਾਂ ਦਾ ਪੈਸਾ ਉਨ੍ਹਾਂ ਪਾਸ ਜਮ੍ਹਾਂ ਸੀ । ਹਾਂ, ਤੇ ਮੈਂ ਜਲੰਧਰ ਦੇ ਐਕਸਾਈਜ਼ ਐਂਡ ਟੈਕਸੇਸ਼ਨ ਅਫ਼ਸਰ ਨੂੰ ਪੁਛਿਆ ਕਿ ਜਲੰਧਰ ਵਿਚ ਕਿਤ-ਨੀਆਂ ਕੁ ਹੋਰ ਫ਼ਰਮਾਂ ਹਨ ਜਿਹੜੀਆਂ ਕਿ ਏਰੀਅਰਜ਼ ਵਿਚ ਹਨ...

**ਚੌਧਰੀ ਬਲਬੀਰ ਸਿੰਘ :** ਇਹ ਵੀ ਦਸ ਦੇਣ ਕਿ ਕਾਂਗਰਸ ਵਾਲਿਆਂ ਦੀਆਂ ਕਿਤਨੀਆਂ ਹਨ ਔਰ ਜਨਸੰਘ ਦੀਆਂ ਕਿਤਨੀਆਂ ।

**Mr. Deputy Speaker :** Chaudhri Sahib, this is not the way to pass remarks when the hon. Member is on his legs.

**ਚੌਧਰੀ ਬਲਬੀਰ ਸਿੰਘ :** ਇਹ ਤਾਂ ਪਤਾ ਲਗ ਜਾਣਾ ਚਾਹੀਦਾ ਹੈ ਕਿ ਈਵੇਜਨ ਕਰਨ ਵਾਲੇ ਕਾਂਗਰਸ ਦੇ ਕਿਤਨੇ ਹਨ ਔਰ ਜਨਸੰਘ ਦੇ ਕਿਤਨੇ ।

**ਚੌਧਰੀ ਦਰਸ਼ਨ ਸਿੰਘ :** ਜਿਸ ਕਿਸੇ ਦਾ ਇੰਟਰੈਸਟ ਬਣ ਜਾਂਦਾ ਹੈ ਉਹ ਈਵੇਜ਼ਨ ਕਰਦਾ ਹੈ । ਹਿੰਦੁਸਤਾਨ ਦੀ ਸਭਿਅਤਾ ਹੀ ਹੁਣ ਕੁਝ ਇਸ ਕਿਸਮ ਦੀ ਹੋ ਗਈ ਹੈ ਕਿ ਜਿਸ ਕਿਸੇ ਨੂੰ ਮੌਕਾ ਮਿਲਦਾ ਹੈ ਉਹ ਈਵੇਜ਼ਨ ਕਰਨ ਦੀ ਕੋਸ਼ਿਸ਼ ਕਰਦਾ ਹੈ । ਹਾਂ, ਤੇ ਮੈਂ ਈ. ਟੀ. ਓ. ਨੂੰ ਪੁਛਿਆ ਔਰ ਆਪ ਸੁਣ ਕੇ ਹੈਰਾਨ ਹੋਵੋਗੇ ਕਿ ਉਸ ਨੇ ਮੈਨੂੰ ਦਸਿਆ ਕਿ ਇਸ ਕਿਸਮ ਦੀਆਂ

ਕੋਈ 22 ਹੋਰ ਫ਼ਰਮਾਂ ਜਲੰਧਰ ਵਿਚ ਹਨ ਜਿਨ੍ਹਾਂ ਨੇ ਦੋ ਦੋ ਲੱਖ ਤੋਂ ਉਪਰ ਦੀ ਈਵੇਜ਼ਨ ਕੀਤੀ । ਮੈਂ ਕਹਿੰਦਾ ਹਾਂ ਕਿ ਇਸ ਇਵੇਜ਼ਨ ਨੂੰ ਦੂਰ ਕਰਨਾ ਹੈ । ਜਿਸ ਵਕਤ ਜ਼ਿਮੀਂਦਾਰ ਸਰਕਾਰ ਕੋਲੋਂ ਤਕਾਵੀ ਲੈਂਦਾ ਹੈ...

**Mr. Deputy Speaker** : Chaudhri Darshan Singh will continue his discussion on the next day when the disussion on this Bill is resumed.

The House stands adjourned till 9.30 a. m. tomorrow.

(*The Sabha then adjourned till 9.30 a.m. on Thursday, the 14th December, 1967.*)

---

# PUNJAB VIDHAN SABHA

## DEBATES

14th December, 1967

Vol. II—No. 10

## OFFICIAL REPORT

CONTENTS

Thursday, the 14th December, 1967



**Punjab Vidhan Sabha Secretariat, Chandigarh.**

**Price** : 2.60

# ERRATA

**TO**

PUNJAB VIDHAN SABHA DEBATES

14TH DECEMBER, 1967

Vol. 2—No. 10

| Read | For | Page | Line |
|---|---|---|---|
| Sardar Lachhman Singh Gill | Sardar Lrchhman Singh Gill | (10)1 | 7th from below |
| 2nd | nd | (10)5 | 14 |
| ਮੁੱਖ ਮੰਤਰੀ | ਮੁੱਖ ਮਤਰੀ | (10)5 | 22 |
| जारी | जारा | (10)6 | 8 |
| अपने | अपना | (10)9 | 2 |
| रैज़ोल्यूशन | जोल्यूशन | (10)9 | 3rd from below |
| Scheduled | Sshebuled | (10)15 | 2 |
| ਬੈਲੇਂਸ | ਵੈਲੇਸ | (10)15 | 6 |
| produce | produced | (10)18 | 10 |
| KANDI | KANI | (10)26 | 7 |
| to part | to be a part | (10)26 | 13 |
| reply was given | reply on as given | (10)29 | 6 |
| and | a and | (10)29 | 6th from bel:w |
| सकता | हकता | (10)38 | 7 |
| ਸਰਦਾ'ਰ ਗੁਰਮੀਤ ਸਿੰਘ | ਸਰਦਾ'ਰ ਗੂਰਮੀਤ ਸਿੰਘ | (10)39 | 20 |
| society | scciety | (10)41,(10)69, (10)73 | Heading |
| अपने | अप | (10)44 | Last |
| industrial sation | industrialis2tion | (10)44 | 24 |
| ਤਜਵੀਜ਼ | ਤਸੜੀਜ਼ | (10)49 | 18 |
| ਪ੍ਰਬੰਧ | ਬੰਧ | (10)49 | 21 |
| ਤਕਸੀਮ | ਸਕਸੀਮ | (10)54 | 4th from below |
| ਟ੍ਰਾਂਸਪੋਰਟਰਾਂ | ਟ੍ਰਾਂਸਧੋਰਟਰਾਂ | (10)56 | 5th from below |
| ਬੰਦਾ | ਬੰਦ | (10)67 | 6th from below |
| ਹਿੰਦੂ | ਹੰਦੂ | (10)68 | 12 |
| ਮੁਖਾਲਫਤ | ਮੁਲਖਾਫਤ | (10)70 | 18 |

| | | | |
|---|---|---|---|
| 14th December, 1967 | 14th December, | (10)74 | Heading |
| ਕਨਟਰੋਵਰਸੀ | ਕਨਟਰੋਵਰਸਰੀ | (10)75 | 10 |
| ਤਰਜਮਾਨੀ | ਤਰਜਮਨੀ | (10)83 | 2 |
| ਵਾਸਤੇ | ਵਸਤੇ | (10)83 | 6 |

# PUNJAB VIDHAN SABHA

**Thursday, the 14th December, 1967**

*The Vidhan Sabha met in the Vidhan Bhavan, Sector 1, Chandigarh at* 9.30 *a.m. of the clock. Mr. Speaker (Lieut. Col. Joginder Singh Mann) in the Chair.*

## STARRED QUESTIONS AND ANSWERS

### COMPLAINTS FROM TEACHERS OF GOVERNMENT HIGH SCHOOL, DERA BASSI, DISTRICT PATIALA

*430. **Sardar Jagir Singh Dard** : Will the Chief Minister, be pleased to state :

(a) whether he or the Education Officer of Patiala Division received any applications from the teachers/teachresses of Govt. High School, Dera Bassi, District Patiala, during the year 1964-65, 1965-66 and 1966-67 regarding the non-payment of their annual increments and the monthly salaries for the periods of their earned leave ; if so, their names and the periods for which salaries have not been paid to them ;

(b) whether he is aware of the fact that the Service Books of the said teachers are not traceable ; if so, the reason therefor and the steps, if any, being taken to trace them or to reconstitute them ;

(c) if the reply to parts (a) and (b) above be in the affirmative, the action taken by the Government in the matter ; if no action has been taken, the reason therefor and the time by which the arrears are likely to be paid to the teachers concerned ?

**Sardar Lrchhman Singh Gill :**

(a) Yes. The statement giving the details is laid on the Table of the House.

(b) Yes. The Service Book of only one teacher viz. Smt. Champa Vati was lost, which has since been reconstructed.

(c) The payment to four claiments has already been made and payment is being arranged to the remaining six.

[Chief Minister]

## ANNEXURE 1

The applications were received from the following Teachers :—

| S. No. | Name of the Teacher | Period of claim. |
|---|---|---|
| 1. | Shri Ruldu Ram | 15-7-58 to 31-7-58 |
| 2. | Smt. Sneh Lata | 16-12-58 to 30-1-60 |
| 3. | Shri Joginder Singh | 12/62 to 9/63 |
| 4. | Smt. Sudershan Chadha | 10/63 to 2/64 & 7/64 |
| 5. | Shri Lachhman Dass | 7/64 |
| 6. | Shri Kaur Singh | 7/64 |
| 7. | Smt. Champa Wati | 7/64 |
| 8. | Smt. Amrit Kaur | 5/65 to 9/66 and 4/66 to 11/66 |
| 9. | Shri Jagtar Singh | 3-4-66 to 6-6-66 |
| 10. | Smt. Kulwant Kaur | Particulars of period not available. |

**ਲੈਫਟੀਨੈਂਟ ਭਾਗ ਸਿੰਘ** : ਇਨ੍ਹਾਂ ਨੇ ਜਵਾਬ ਵਿਚ ਕਿਹਾ ਕਿ ਚਾਰ ਦਾਵ੍ਹਦਾਰਾਂ ਨੂੰ ਪੈਸਾ ਦੇ ਦਿਤਾ ਗਿਆ ਹੈ । ਕੀ ਇਹ ਬਾਕੀ ਦੇ ਛੇ ਦਾਵ੍ਹਦਾਰਾਂ ਬਾਰੇ ਕੋਈ ਸਪੈਸੇਫ਼ਿਕ ਡੇਟ ਦਸ ਸਕਦੇ ਹਨ ਕਿ ਉਨਾਂ ਨੂੰ ਕਦ ਤਕ ਦੇ ਦਿਤਾ ਜਾਵੇਗਾ ।

**ਮੁੱਖ ਮੰਤਰੀ** : ਜਲਦੀ ਹੀ ਦੇ ਦਿਤਾ ਜਾਵੇਗਾ ।

**चौधरी बलबीर सिंह** : क्या इन के नोटिस में ऐसे कुछ केसिज़ हैं जिन में टीचर्ज़ को तन्खाह् वक्त पर नहीं मिलती ? अगर ऐसे केसिज़ हैं तो सरकार इस का क्या इन्तज़ाम कर रही है ?

**ਮੁੱਖ ਮੰਤਰੀ** : ਆਨਰੇਬਲ ਮੈਂਬਰ ਦੀ ਸ਼ਿਕਾਇਤ ਜਾਇਜ਼ ਹੈ ਅਤੇ ਇਹ ਗਲ ਸਾਡੇ ਨੋਟਿਸ ਵਿਚ ਹੈ । ਮੈਂ ਆਪਣੇ ਕਈ ਅਫਸਰਾਂ ਦੇ ਖਿਲਾਫ ਐਕਸ਼ਨ ਲਿਆ ਹੈ ਜਿਨ੍ਹਾਂ ਨੇ ਮਹੀਨੇ ਦੇ ਅੰਦਰ ਅੰਦਰ ਪੇਮੈਂਟ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਜਾਂ ਰੈਗੂਲਰ ਪੇਮੈਂਟ ਨਹੀਂ ਕੀਤੀ । ਮੈਂ ਆਪ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਪਾਸੇ ਜ਼ਿਆਦਾ ਤੋਂ ਜ਼ਿਆਦਾ ਜ਼ੋਰ ਦਿਤਾ ਜਾਵੇਗਾ ਤਾਕਿ ਟੀਚਰਜ਼ ਦੀ ਤਸੱਲੀ ਹੋ ਸਕੇ ।

---

### STAFF WORKING ON EX-CADRE POSTS IN THE DIRECTORATE OF PUBLIC INSTRUCTION, PUNJAB

*458. **Comrade Bhan Singh Bhaura** : Will the Chief Minister be pleased to state :

(a) The number and names of the staff working on ex-cadre posts

in the Directorate of Public Instruction, Punjab alongwith the qualifications of each ;

(b) whether it is a fact that at the time of recruitment the qualifications for the posts referred to in part (a) above as prescribed by the Punjab Public Service Commission were M.A. (2nd Class) M A./B.T./B.Ed; M.Ed; if so the grade offered to them in each case ;

(c) whether it is also a fact that the grades of pay and qualifications of the Government College Lecturers/Headmasters were at par with those of the persons appointed against the ex-cadre posts mentioned in part (a) above ;

(d) whether the pay scales of Government College Lecturers/Headmasters have recently been revised by the Government ; if so, the details thereof, category-wise ;

(e) whether the revised grade of Lecturers/Headmasters has also been given to the persons working against the ex-cadre posts mentioned in part (a) above who are possessing similar qualifications as those of Lecturers/Headmasters, if so, the details of the grade given ; if not, the reason therefor ;

(f) whether any representation from the personnel mentioned in part (a) above, individually or collectively has so far been received by the Government/DPI ; if so, a copy of the same together with the action taken thereon be laid on the Table of the House ;

(g) whether the Government intend to revise the pay scales of the staff referred to in part (a) above, if so, when and the grade proposed to be given to them ?

**Sardar Lachhman Singh Gill :**

(a) One Youth Welfare Officer. The qualifications possessed by her are M.A.B.T., D.P.E.

(b) Question does not arise as the post was taken out of the purview of the Commission.

(c) Question does not arise.

(d) The details of the revised grades are as under :

| | Revised grade |
|---|---|
| Headmasters non-gazetted<br>Previous grade Rs. 250-10-350 | Rs. 400-800 |
| | Rs. 300-600 |
| College Lecturers<br>Rs. 200-500 | Rs. 300-600 |

(e) Question does not arise.

(f) No.

(g) The scale of pay of the post has already been revised to Rs. 400-30-640/40-800 with effect from 1-11-66.

**ਕਾਮਰੇਡ ਭਾਨ ਸਿੰਘ ਭੌਰਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਇਨ੍ਹਾਂ ਨੂੰ ਕਮਿਸ਼ਨ ਦੇ ਅਧਿਕਾਰ ਖੇਤਰ ਵਿਚੋਂ ਕਢਣ ਦਾ ਕੀ ਕਾਰਨ ਸੀ ।

**ਮੁੱਖ ਮੰਤਰੀ :** ਡਿਪਾਰਟਮੈਂਟ ਨੇ ਉਸ ਵਕਤ ਜੋ ਮੁਨਾਸਬ ਸਮਝਿਆ ਉਸ ਮੁਤਾਬਕ ਇਨ੍ਹਾਂ ਨੂੰ ਉਥੋਂ ਕਢ ਲਿਆ ।

**ਕਾਮਰੇਡ ਸਤਪਾਲ ਡਾਂਗ :** ਕੀ ਇਹ ਗਲ ਠੀਕ ਹੈ ਕਿ ਇਨ੍ਹਾਂ ਨੂੰ ਇਸ ਲਈ ਕਢਿਆ ਗਿਆ ਕਿਉਂਕਿ ਉਸ ਵਕਤ ਸਰਕਾਰ ਕਿਸੇ ਖਾਸ ਆਦਮੀ ਨੂੰ ਲੈਣਾ ਚਾਹੁੰਦੀ ਸੀ ਜਿਸ ਦੇ ਪਾਸ ਰਿਕਵਾਇਰਡ ਕਵਾਲੀਫੀਕੇਸ਼ਨਜ਼ ਨਹੀਂ ਸਨ ।

**ਮੁੱਖ ਮੰਤਰੀ :** ਇਹ ਬਿਲਕੁਲ ਗਲਤ ਹੈ ।

**ਕਾਮਰੇਡ ਭਾਨ ਸਿੰਘ ਭੌਰਾ :** ਅਗਰ ਇਹ ਇਸ ਨੂੰ ਕਮਿਸ਼ਨ ਦੇ ਅਧਿਕਾਰ ਖੇਤਰ ਵਿਚੋਂ ਕਢਣਾ ਗਲਤ ਸਮਝਦੇ ਹਨ ਤਾਂ ਕੀ ਇਸ ਨੂੰ ਠੀਕ ਕਰਨ ਲਈ ਤਿਆਰ ਹਨ ।

**ਮੁੱਖ ਮੰਤਰੀ :** ਮੈਂ ਇਸ ਨੂੰ ਗਲਤ ਨਹੀਂ ਸਮਝਦਾ ।

**चौधरी बलबीर सिंह :** क्या मुख्य मंत्री बताने की कृपा करेंगे कि क्या ऐजुकेशन कमिशन ने अपनी रिपोर्ट में ऐसी बात की मांग की है कि डिपार्टमैंट्स के जो हैड्ज़ हैं वह डिपार्टमैंट्स में से लिये जायें, आउटसाईड से न लिये जाएं ?

**ਮੁੱਖ ਮੰਤਰੀ :** ਉਨ੍ਹਾਂ ਨੇ ਲਿਖਿਆ ਹੈ ਕਿ ਜਿਥੋਂ ਤਕ ਮੁਮਕਿਨ ਹੋ ਸਕੇ ।

**चौधरी बलबीर सिंह :** क्या यह मुमकिन था कि इस केस में डिपार्टमैंट में से ही ऐक्सपीरियैंस्ड और सीनियरमोस्ट आदमी लिया जाता ?

**ਮੁੱਖ ਮੰਤਰੀ :** ਮੈਂ ਆਨਰੇਬਲ ਮੈਂਬਰ ਦੀ ਗਿਆਤ ਲਈ ਕਹਿੰਦਾ ਹਾਂ ਕਿ ਅਗਰ ਮੁਮਕਿਨ ਹੁੰਦਾ ਤਾਂ ਇਹ ਕੀਤਾ ਹੀ ਕਿਉਂ ਜਾਂਦਾ ।

---

**Starred Question No. 461**

**Mr. Speaker :** Minister concerned has requested for extension of time

**ਕਾਮਰੇਡ ਭਾਨ ਸਿੰਘ ਭੌਰਾ :** ਸਵਾਲ ਤਾਂ ਬੜਾ ਕਲੀਅਰ ਸੀ ।

**Mr. Speaker :** Extension has been applied for.

**ਕਾਮਰੇਡ ਭਾਨ ਸਿੰਘ ਭੌਰਾ :** ਸਪੀਕਰ ਸਾਹਬ ਸਵਾਲ ਦਿਤੇ ਨੂੰ ਦੇਰ ਹੋ ਗਈ ਹੈ।

---

ANNUAL EXAMINATION OF J.B.T. CLASSES HELD IN 1967.

*500 **Lieut. Bhag Singh :** Will the Chief Minister be pleased to state :

a) the dates on which the annual examinations of the Ist and 2nd year J.B.T. Classes were held in the State during 1967;

b) the dates when the results of the said examinations were declared.

c) the number of students class-wise who took the said examinations;

d) whether the students of the Ist year J.B.T. Class were allowed to take lessons for the 2nd year in anticipation of their results?

**Sardar Lachhman Singh Gill** :

a) J.B.T. Part-I Examination held from 23.4.67 to 5.5.67.
J.B.T. Part-II Examination held from 28.4.67 to end of May, 1967.

b) J.B.T. Ist Year on 22.8 67.
J.B.T. .nd Year on 4.9.67.

c) J.B.T. Ist Year 5899 candidates.
J.B.T. 2nd Year 5798 candidates.

d) Yes.

**ਲੈਫਟੀਨੈਂਟ ਭਾਗ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦਸਣ ਦੀ ਖੇਚਲ ਕਰਨਗੇ ਕਿ ਇਮਤਿਹਾਨ ਹੋਏ ਨੂੰ ਚਾਰ ਮਹੀਨੇ ਹੋ ਗਏ ਹਨ ਤਾਂ ਜਾ ਕੇ ਨਤੀਜਾ ਨਿਕਲਿਆ ਜਦ ਕਿ ਸਟੂਡੈਂਟਸ ਸਿਰਫ 11 ਹਜ਼ਾਰ ਸਨ, ਯੂਨੀਵਰਸਟੀ ਡੇਢ ਲਖ ਸਟੂਡੈਂਟਸ ਦਾ ਨਤੀਜਾ ਡੇਢ ਮਹੀਨੇ ਪਿਛੋਂ ਕਢ ਦਿੰਦੀ ਹੈ । ਜੇ.ਬੀ.ਟੀ. ਦੇ ਰੀਜ਼ਲਟ ਨੂੰ ਇਤਨੀ ਦੇਰ ਕਿਉਂ ਲਗੀ ?

**ਮੁੱਖ ਮਤਰੀ** : ਮੈਂਬਰ ਸਾਹਿਬ ਦੀ ਗਿਆਤ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡੇਢ ਲਖ ਦਾ ਨਤੀਜਾ ਕਢਣ ਲਈ ਉਨੇ ਹੀ ਜ਼ਿਆਦਾ ਆਦਮੀ ਹੁੰਦੇ ਹਨ ਅਤੇ 7-8 ਹਜ਼ਾਰ ਦਾ ਨਤੀਜਾ ਕਢਣ ਲਈ ਉਨੇ ਹੀ ਘਟ ਆਦਮੀ ਹੁੰਦੇ ਹਨ । ਇਹ ਮੁਕਾਬਲਾ ਇਸ ਤਰ੍ਹਾਂ ਨਹੀਂ ਕੀਤਾ ਜਾ ਸਕਦਾ । ਬਹਰਹਾਲ ਇਹ ਕੋਸ਼ਿਸ਼ ਹੋਵੇਗੀ ਤੇ ਪਿਛੇ ਵੀ ਹੋਣੀ ਚਾਹੀਦੀ ਸੀ ਕਿ ਪੜ੍ਹਾਈ ਦਾ ਨੁਕਸਾਨ ਨਾ ਹੋਵੇ ।

**ਲੈਫਟੀਨੈਂਟ ਭਾਗ ਸਿੰਘ** : ਜਿਨ੍ਹਾਂ ਬਚਿਆਂ ਦਾ 4 ਮਹੀਨੇ ਨਤੀਜਾ ਨਹੀਂ ਨਿਕਲਿਆ ਉਹ ਚਾਰ ਮਹੀਨੇ ਖਾਲੀ ਰਹੇ ਅਤੇ ਦੂਜੇ ਸਾਲ ਲਈ ਉਨ੍ਹਾਂ ਦੀਆਂ ਹਾਜ਼ਰੀਆਂ ਕਿਵੇਂ ਪੂਰੀਆਂ ਹੋਣ-ਗੀਆਂ ।

**ਮੁੱਖ ਮੰਤਰੀ** : ਮੇਰੀ ਅਰਜ਼ ਹੈ ਕਿ ਕੋਈ ਐਬਨਾਰਮਲ ਹਾਲਾਤ ਜਾਂ ਵਜ਼ੂਹਾਤ ਹੋਣਗੀਆਂ ।

**ਲੈਫਟੀਨੈਂਟ ਭਾਗ ਸਿੰਘ** : ਹਰ ਇਮਤਿਹਾਨ ਲਈ ਸੈਟ ਰੂਲਜ਼ ਹੁੰਦੇ ਹਨ ਕਿ ਇਤਨੀਆਂ ਹਾਜ਼ਰੀਆਂ ਹੋਣੀਆਂ ਜਰੂਰੀ ਹਨ । ਅਗਰ 4 ਮਹੀਨੇ ਬਚਿਆਂ ਦੀਆਂ ਹਾਜ਼ਰੀਆਂ ਹੀ ਨਾ ਲਗਣ ਤਾਂ ਇਸ ਦਾ ਮਤਲਬ ਇਹ ਹੈ ਕਿ ਉਹ ਦੂਜਾ ਇਮਤਿਹਾਨ ਹੀ ਨਹੀਂ ਦੇ ਸਕਣਗੇ । ਇਸ ਦੀ ਕੀ ਰੈਮੇਡੀ ਹੈ ?

**ਸ੍ਰੀ ਸਪੀਕਰ :** ਗੈਰਹਾਜ਼ਰੀਆਂ ਲਈ ਕਿਸ ਦਾ ਕਸੂਰ ਹੈ ? (Who is responsible for their absence ?)

**ਲੈਫਟੀਨੈਂਟ ਭਾਗ ਸਿੰਘ :** ਗਵਰਮੈਂਟ ਜਿਸ ਨੇ ਨਤੀਜਾ ਨਹੀਂ ਕਢਿਆ ।

**ਮੁੱਖ ਮੰਤਰੀ :** ਅਰਜ਼ ਇਹ ਹੈ ਕਿ ਜੇ. ਬੀ. ਟੀ. ਦਾ ਸਿਲਸਿਲਾ ਨਵਾਂ ਨਵਾਂ ਹੀ ਸੀ, ਸਟਾਫ ਪੂਰਾ ਨਹੀਂ ਸੀ ਜਿਸ ਲਈ ਦੇਰ ਹੋਈ ।

**चौधरी बलबीर सिंह :** क्या सरकार उन बच्चों को जिन को नतीजा मिलने में देर हो जाए क्या उन के रिज़ल्ट निकलने तक उन को अगली क्लास में बैठने को इजाज़त देगी ताकि उन की पढ़ाई तो जारा रहे ?

**ਮੁੱਖ ਮੰਤਰੀ :** ਇਸ ਕੇਸ ਵਿਚ ਇਸੇ ਤਰ੍ਹਾਂ ਕੀਤਾ ਗਿਆ ਅਤੇ ਆਇਦਾ ਵੀ ਇਸੇ ਤਰਾਂ ਕੀਤਾ ਜਾਵੇਗਾ ।

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਕੀ ਮੁੱਖ ਮੰਤਰੀ ਜੀ ਨੂੰ ਪਤਾ ਹੈ ਕਿ ਇਮਤਿਹਾਨ ਦੇ ਤੁਰੰਤ ਬਾਅਦ ਸਾਰੀ ਲੜਕੀਆਂ ਦੀ ਸੈਕੰਡ ਈਅਰ ਦੀ ਪੜਾਈ ਸ਼ੁਰੂ ਹੋ ਜਾਂਦੀ ਹੈ ਅਤੇ ਇਮਤਿਹਾਨ ਦੇ ਦੇਰ ਨਾਲ ਨਿਕਲਣ ਦਾ ਪੜ੍ਹਾਈ ਤੇ ਕੋਈ ਅਸਰ ਨਹੀਂ ਪੈਂਦਾ ।

**ਮੁੱਖ ਮੰਤਰੀ :** ਆਪ ਨੇ ਠੀਕ ਕਿਹਾ ਹੈ ।

**ਲੈਫਟੀਨੈਂਟ ਭਾਗ ਸਿੰਘ :** ਅਗਰ ਕੋਈ ਬੱਚਾ 4 ਮਹੀਨੇ ਪੜ੍ਹਦਾ ਰਹੇ ਫਿਰ ਫੇਲ ਹੋ ਜਾਵੇ ਤਾਂ ਉਸ ਬਚੇ ਨੂੰ ਕੀ ਫਾਇਦਾ ਹੋਵੇਗਾ ਇਸ ਦਾ ?

**ਮੁੱਖ ਮੰਤਰੀ :** ਬਚੇ ਖਾਲੀ ਰਹਿਣ ਦੀ ਬਜਾਏ ਕਲਾਸਾਂ ਵਿਚ ਤਾਂ ਬੈਠਣਗੇ ।

**ਕਾਮਰੇਡ ਭਾਨ ਸਿੰਘ ਭੌਰਾ :** ਇਨ੍ਹਾਂ ਨੇ ਕਿਹਾ ਹੈ ਕਿ ਪਹਿਲਾਂ ਇਨ੍ਹਾਂ ਪਾਸ ਸਟਾਫ ਘਟ ਸੀ । ਇਸ ਵਾਰ ਵੀ ਮੁੱਖ ਮੰਤਰੀ ਜੀ ਨੇ ਬੜੀ ਕਿਰਪਾ ਕੀਤੀ ਹੈ ਅਤੇ 40 ਦੀ ਜਗ੍ਹਾ 150 ਸੀਟਾਂ ਦੇ ਦਿਤੀਆਂ ਹਨ । ਇਸ ਤਰ੍ਹਾਂ ਜੋ ਐਡਮਿਸ਼ਨ ਵਧ ਹੋ ਗਈ ਹੈ ਉਸ ਨੂੰ ਧਿਆਨ ਵਿਚ ਰਖਦੇ ਹੋਏ ਕੀ ਮਹਿਕਮੇ ਦਾ ਸਟਾਫ ਵਧਾਇਆ ਗਿਆ ਹੈ ?

**ਮੁੱਖ ਮੰਤਰੀ ;** ਮੈਂ ਹਦ ਦੇ ਅੰਦਰ ਹੀ ਸੀਟਾਂ ਦਿਤੀਆਂ ਹਨ । (ਵਿਘਨ) ਜੋ ਮੈਂਬਰ ਗਿਆ ਨਾਰਾਜ਼ ਨਹੀਂ ਹੋਣ ਦਿਤਾ ।

**ਕਾਮਰੇਡ ਭਾਨ ਸਿੰਘ ਭੌਰਾ :** ਮੇਰਾ ਸਵਾਲ ਇਹ ਹੈ ਕਿ ਕੀ ਸਟਾਫ ਵਧਾਇਆ ਗਿਆ ਹੈ ।

**ਮੁੱਖ ਮੰਤਰੀ :** ਸਰਕਾਰ ਮਿੰਟ ਮਿੰਟ ਤੇ ਗ਼ੌਰ ਕਰਦੀ ਹੈ । ਅਗਰ ਸੀਟਾਂ ਵਧੀਆਂ ਹੋਣਗੀਆਂ ਤਾਂ ਸਟਾਫ ਵੀ ਵਧਿਆ ਹੋਵੇਗਾ । (ਵਿਘਨ)

---

## APPLICATION FOR NAMBARDARI OF VILLAGE DHINGI, DISTRICT PATIALA

*431 **Sardar Jagir Singh Dard** : Will the Chief Minister be pleased to state :-

(a) whether the Deputy Commissioner, Patiala or the Financial Commissioner, Revenue, Punjab received any applications during the period from 1955 to 1965 from the villagers of village Dhingi, tahsil Nabha district Patiala, for the Nambardarship of the said village; if so, the number and names of persons whose applications were received;

(b) whether it is a fact that the question of appointment of a Nambardar of the said village has not yet been decided, if so, the reasons there for; and the time by which this question is likely to be decided;

(c) whether it is further a fact that the Deputy Commissioner, Patiala has issued instructions to the Tehsildar of Nabha to entertain new applications as well; if so, the reasons therefor;

(d) whether he is aware of the fact that most of the population of the said village consists of ex-Military personnel and there is no Nambardar from among them;

(e) whether the Government has issued any instructions to the Deputy Commissioner in the State to give special considerations to the ex-Military personnel while deciding the case for the Nambardarships; if so, a copy thereof be laid on the Table of the House?

**Sardar Lachhman Singh Gill** :

(a) Yes, two applications from Sarvshri Deva Singh and Amrik Singh were received;

(b) Yes, The main reason for this was that the Collector Patiala had moved the Financial Commissioner for the abolition of a post of Lambardar in this village. As the necessary sanction of the Financial Commissioner has now been received by the Collector Patiala, the case is likely to be decided within a month;

(c) Yes. Instructions were issued by the Collector to the Tehsildar Nabha in order to fill in the two posts of Lambardars one being already vacant and the appointment of the incumbent of the other post having been declared as temporary;

(d) For part first-Yes.

For part second-The person who is now working as a Lambardar is an Ex-serviceman.

(e) No.

ਲੈਫਟੀਨੈਂਟ ਭਾਗ ਸਿੰਘ : ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਉਸ ਪਿੰਡ ਵਿਚ ਬੜੇ ਚਿਰ ਤੋਂ ਦੋ ਨੰਬਰਦਾਰ ਚਲੇ ਆ ਰਹੇ ਹਨ ਇਸ ਦੀ ਕਿ ਵਜ੍ਹਾ ਹੈ ਤੇ ਕਿਉਂ ਨਹੀਂ ਇਕ ਆਸਾਮੀ ਖਤਮ ਕਰ ਦਿਤੀ ਜਾਂਦੀ ?

ਮੁੱਖ ਮੰਤਰੀ : ਪਹਿਲੀ ਪੋਸਟ ਦੀ ਮਨਜ਼ੂਰੀ ਨਹੀਂ ਸੀ, ਟੈਂਪਰੇਰੀ ਸੀ ।

**Mr. Speaker :** Question No. 451.

The hon. Member is not present.

**चौधरी बलबीर सिंह :** स्पीकर साहिब यह सवाल बहुत इम्पार्टेंट था अगर इस का जवाब आ जाता तो अच्छा था ।

**Mr. Speaker :** No, please. The hon. Members must come in time if they want to know about their questions. If they are so serious about questions, then they should come in time to the Assembly. They are meant for it. I am sorry, I cannot allow like this.

**चौधरी बलबीर सिंह :** कई बार स्पीकर साहिब पोजीशन यह हो जाती है कि सवाल इम्पार्टेंट होता है और अगर जवाब आ जाए तो अच्छा होता ताकि दूसरे मैम्बर साहिबान उस पर सप्लीमेंटरी कर सकें । पीछे तो इस तरह हो जाया करता था ।

**Mr. Speaker :** I am sorry, Chaudhri Sahib. I cannot allow. Next Question No. 490.

(Not put)

---

BRICK KILN LICENCE HELD BY SHRI MOHINDER KUMAR AT KAPURTHALA

*375 **Sardar Jagir Singh Dard :** Will the Chief Minister be pleased to state :-

(a) whether Shri Mohinder Kumar S/o Shri Parkash Shah of Kapurthala was granted a brick kiln licence at Kapurthala; if so, when.

(b) whether it has come to the notice of the Government that Shri Mohinder Kumar encroached upon the Government land belonging to the Forest Department for starting his brick kiln and had occupied it before previous demarcation;

(c) if the reply to part (b) above be in the affirmative, the area of land belonging to the Forests Department which is now under the said brick-kiln and the steps being taken by the Government to get it vacated ?

**Sardar Lachhman Singh Gill :**

(a) Yes, It was granted on 2.12.1967

(b) Yes.

(c) A portion of land (5 kanals 3 marlas) belonging to Government was utilized for moulding of bricks for about 4/5 months which has since been got vacated.

**चौधरी बलबीर सिंह** : क्या मंत्री महोदय बताएंगे कि जो सरकारी ज़मीन उन्होंने अपना कब्ज़े में कर ली थी उस का किराया वगैरा उन से वसूल करने के बारे में सरकार ने कोई कारवाई की है ?

**ਰਾਜ ਮੰਤਰੀ** (ਸਰਦਾਰ ਜਸਦੇਵ ਸਿੰਘ) : ਇਸ ਕੇਸ ਵਿਚ ਡੀ. ਸੀ., ਕਪੂਰਥਲਾ ਕਾਰਵਾਈ ਕਰ ਰਹੇ ਹਨ ਅਤੇ ਵਸੂਲ ਕਰ ਰਹੇ ਹਨ ।

---

## DECLARING HOSHIARPUR AS A BACKWARD DISTRICT

*435 **Comrade Jangir Singh Joga** : Will the Chief Minister be pleased to state whether the Government have accepted the recommendations of the Punjab Vidhan Parishad to declare the district of Hoshiarpur as a backwarb district; if so, the steps being taken for its development if not, the reasons therefor?

**Shri Piara Ram Dhanowali** (Labour and Welfare Minister)

The matter is under Government consideration.

---

**चौधरी बलबीर सिंह** : क्या मुख्य मन्त्री बताएंगे कि क्या यह तथ्य है कि यह रैज़ोल्यूशन विधान परिषद ने कोई छः महोने हुए पास किया था और आज तक क्या हिच थो कि सरकार हुशियारपुर के ज़िला को बैकवर्ड एरिया डिक्लेयर नहीं कर सकी कौन सी फारमेलटाज़ रह गई थीं जो इन छः महोनों में पूरी नहीं हो सकीं ?

**ਲਬਰ ਅਤੇ ਭਲਾਈ ਮੰਤਰੀ** : ਸਪੀਕਰ ਸਾਹਿਬ, ਇਸ ਰੈਜ਼ੋਲਿਊਸ਼ਨ ਨੂੰ 12 ਮਈ, 1967 ਨੂੰ ਪਾਸ ਕੀਤਾ ਗਿਆ ਇਸ ਦੀਆਂ ਕਾਪੀਆਂ ਡਿਵੈਲਪਮੈਂਟ ਐਗਰੀਕਲਚਰ, ਇਨਡਸਟਰੀ, ਅਤੇ ਬਾਕੀ ਦੇ ਸਬੰਧਤ ਮਹਿਕਮਿਆਂ ਨੂੰ ਭੇਜ ਦਿਤੀਆਂ ਗਈਆਂ ਸਨ ਅਤੇ ਜਦ ਉਨ੍ਹਾਂ ਮਹਿਕਮਿਆਂ ਤੋਂ ਕਮੈਂਟਸ ਆ ਜਾਣਗੇ ਤਾਂ ਇਸ ਤੇ ਗੌਰ ਸਰਕਾਰ ਕਰੇਗੀ ?

**ਕਾਮਰੇਡ ਭਾਨ ਸਿੰਘ ਭੌਰਾ** : ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਿਸੇ ਇਲਾਕੇ ਨੂੰ ਬੈਕਵਰਡ ਇਸ ਲਈ ਕੀਤਾ ਜਾਂਦਾ ਹੈ ਕਿ ਉਹ ਆਰਥਿਕ ਤੌਰ ਤੇ ਪਛੜਿਆ ਹੋਇਆ ਹੋਵੇ ਪਰ ਹੁਣ ਤਾਂ ਕੋਈ ਅਜੇਹੀ ਗਲ ਨਹੀਂ ਜਦ ਕਿ ਸਾਰੇ ਦੇ ਸਾਰੇ ਵਜ਼ੀਰ ਹੀ ਹੋਸ਼ਿਆਰਪੁਰ ਜ਼ਿਲ੍ਹੇ ਦੇ ਬਣਾ ਦਿਤੇ ਗਏ ਹਨ । (ਹਾਸਾ) (ਵਿਘਨ)

**चौधरी बलबीर सिंह** : मंत्री महोदय ने कहा है कि हर डिपार्टमैंट को ज़ोल्यूशन की कापियाँ भेज दी गई हैं तो मैं यह जानना चाहता हूं कि किसी इलाके को बैकवर्ड करार देना तो सरकार की पालिसी की बात है और इस के बारे में विधान परिषद ने रैज़ोल्यूशन भी पास कर दिया था और सरकार ने

[चौधरी बलबीर सिंह]

उस को एडाप्ट करना था इस में फारमेलिटीज़ क्या थी इस का तो कोई तअल्लुक नहीं और इस इलाके को बैकवर्ड डिक्लेयर कर देना था ?

ਮੰਤਰੀ : ਅਸੀਂ ਕੁਮੈਂਟਸ ਮਗੇ ਹਨ ਜਲਦੀ ਤੋਂ ਜਲਦੀ ਇਨ੍ਹਾਂ ਨੂੰ ਮੰਗਵਾ ਕੇ ਆਪ ਨੂੰ ਦਸ ਦਿਆਂਗੇ ਕਿ ਕੀ ਕਰਨਾ ਹੈ ।

**चौधरी बलबीर सिंह :** आपकी मारफत मैंने आगे भी कहा था कि सरकार को एक डेट मुकर्रर कर देनी चाहिए चाहे कितनी ही लम्बी क्यों न हो 5 साल या एक साल या पांच दिन ताकि पता लग जाए कि काम कब तक हो सकता है ?

ਸ਼੍ਰੀ ਸਪੀਕਰ : ਜੇਕਰ ਤੁਸੀਂ ਪੰਜ ਸਾਲ ਨੂੰ ਵੀ ਛੇਤੀ ਤੋਂ ਛੇਤੀ ਸਮਝਦੇ ਹੋ ਤਾਂ ਮੈਂ ਕੀ ਕਹਿ ਸਕਦਾ ਹਾਂ । (ਹਾਸਾ) (If the hon. Member considers that in case it is done within five years it is still at an early date, the lesser I say about it the better )

**चौधरी बलबीर सिंह :** आप ने देखा है, स्पीकर साहिब, कि एक मामूली नम्बरदार की पोस्ट का सवाल था और कई साल लग गए हैं ।

**ਲੈਫਟੀਨੈਂਟ ਭਾਗ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜਾ ਰੈਜ਼ੋਲਿਊਸ਼ਨ ਸਾਡੇ ਅੱਪਰ ਹਾਊਸ ਨੇ ਪਾਸ ਕਰਕੇ ਭੇਜਿਆ ਹੈ, ਜਿਨ੍ਹਾਂ ਨੂੰ ਅਸੀਂ ਹਾਊਸ ਆਫ ਐਲਡਰਜ਼ ਕਹਿੰਦੇ ਹਾਂ, ਤੇ ਪੰਜ ਮਹੀਨੇ ਹੋ ਚੁਕੇ ਹਨ ਪਰ ਅਜੇ ਤਕ ਕੋਈ ਉਨ੍ਹਾਂ ਦੀਆਂ ਰਿਕੁਮੈਂਡੇਸ਼ਨਜ਼ ਤੇ ਅਮਲ ਨਹੀਂ ਕੀਤਾ ਗਿਆ । Does it not amount to disrespect to that House ?

**ਮੰਤਰੀ :** ਅਸੀਂ ਇਸ ਗਲ ਤੇ ਗੌਰ ਕਰ ਰਹੇ ਹਾਂ ।

**श्री अ. विश्वनाथन :** क्या मन्त्री महोदय बताएंगे कि सरकारी डिपार्टमैंट तो बजट तैयार करने में लग गए हैं और अगर हुशियारपुर को बैकवर्ड इलाका डिक्लेयर करने का फैसला देर से किया गया तो फरवरी में जो बजट आएगा उस में इस एरिया के लिये खास प्रोवाईड नही की जा सकेगी । इस लिए इसका जल्दी फैसला कर दिया जाए ताकि बजट प्रोवीजन किया जा सके ।

**ਮੰਤਰੀ :** ਮੈਂ ਪਹਿਲਾਂ ਹੀ ਅਰਜ਼ ਕਰ ਦਿਤੀ ਹੈ ਕਿ ਅਸੀਂ ਇਸ ਗਲ ਨੂੰ ਕਨਸਿਡਰ ਕਰ ਰਹੇ ਹਾਂ ਕਿਉਂਕਿ ਇਸ ਦਾ ਤਅਲੁਕ ਡਿਵੈਲਪਮੈਂਟ ਨਾਲ ਹੈ ਇਸ ਲਈ ਉਨ੍ਹਾਂ ਮਹਿਕਮਿਆਂ ਦੇ ਕੁਮੈਂਟਸ ਆ ਜਾਣੇ ਜ਼ਰੂਰੀ ਹਨ । ਅਸੀਂ ਭੇਜਿਆ ਹੋਇਆ ਹੈ ਅਤੇ ਛੇਤੀ ਹੀ ਫੈਸਲਾ ਕਰ ਦਿਤਾ ਜਾਵੇਗਾ ।

**श्री श्र. विश्वनाथन :** मैं भी तो यही अर्ज़ कर रहा था कि डिवैलपमैंट के लिए पैसा चाहिए और अगर फैसला जल्दी न किया गया तो बजट प्रोवीज़न नहीं हो सकेगी। मन्त्री महोदय ने बजट पेश होने से पहले इस बारे में क्या पग उठाए हैं ?

**ਮੰਤਰੀ :** ਮੈਂ ਅਰਜ਼ ਕੀਤੀ ਹੈ ਕਿ ਹਿਸਾਬ ਕਿਤਾਬ ਕਰਨ ਵਿੱਚ ਕੁੱਝ ਵਕਤ ਤਾਂ ਲਗ ਹੀ ਜਾਂਦਾ ਹੈ ਅਸੀਂ ਗੌਰ ਕਰ ਰਹੇ ਹਾਂ।

**श्री श्र. विश्वनाथन :** मैं मन्त्री महोदय का ध्यान इस बात की ओर दिलाना चाहता हूं कि वह क्या पग उठाए गए हैं, इस के बारे में कि इस बात का फैसला बजट के पेश होने से पहले हो जाए ताकि बजट प्रोवीज़न किया जा सके।

**ਡਾਕਟਰ ਭਗਤ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕਿਸੇ ਇਲਾਕੇ ਨੂੰ ਬੈਕਵਰਡ ਡਿਕਲੇਅਰ ਕਰਨ ਵਾਸਤੇ ਸਰਕਾਰ ਨੇ ਕੀ ਕਰਾਈਟੀਰੀਆ ਮੁਕਰਰ ਕੀਤਾ ਹੋਇਆ ਹੈ ਕਿ ਸਮੁਚੇ ਤੌਰ ਤੇ ਉਸ ਇਲਾਕੇ ਨੂੰ ਬੈਕਵਰਡ ਡਿਕਲੇਅਰ ਕਰਨ ਦੀ ਜ਼ਰੂਰਤ ਹੈ।

(ਨੋ ਰੀਪਲਾਈ)

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ ਇਥੇ ਮਨਿਸਟਰ ਸਾਹਿਬ ਨੇ ਫ਼ਰਮਾਇਆ ਹੈ ਕਿ ਇਨ੍ਹਾਂ ਨੇ ਦੂਸਰੇ ਮਹਿਕਮਿਆਂ ਤੋਂ ਪੁਛਿਆ ਹੈ। ਕੀ ਉਹ ਦੱਸਣਗੇ ਕਿ ਇਨ੍ਹਾਂ ਨੇ ਕਿਹੜੇ ਕਿਹੜੇ ਮਹਿਕਮੇ ਤੋਂ ਕਿਸ ਕਿਸ ਤਾਰੀਖ ਨੂੰ ਪੁਛਿਆ ਸੀ ?

**ਮੰਤਰੀ :** ਇਸ ਦੇ ਲਈ ਸੈਪੇਰੇਟ ਨੋਟਿਸ ਚਾਹੀਦਾ ਹੈ ਜੀ।

**ਕਾਮਰੇਡ ਸੱਤਪਾਲ ਡਾਂਗ :** ਇਥੇ ਵਜ਼ੀਰ ਸਾਹਿਬ ਨੇ ਫ਼ਰਮਾਇਆ ਕਿ ਪਿਛਲੀ ਸਰਕਾਰ ਪੈਂਡਿਗ ਛੱਡ ਗਈ ਸੀ, ਅਸੀਂ ਡਿਪਾਰਟਮੈਂਟਸ ਤੋਂ ਪੁਛਿਆ ਹੈ, ਮੈਂ ਪੁਛਣਾ ਚਾਹੁੰਦਾ ਹਾਂ ਕਿ ਕਿਹੜੇ ਕਿਹੜੇ ਡਿਪਾਰਟਮੈਂਟ ਨੂੰ ਉਨ੍ਹਾਂ ਨੇ ਕਿਸ ਕਿਸ ਤਾਰੀਖ ਨੂੰ ਲਿਖਿਆ ਹੈ। ਪਰ ਇਹ ਸੈਪੇਰੇਟ ਨੋਟਿਸ ਮੰਗਦੇ ਹਨ, ਇਹ ਮੈਨੂੰ ਇਤਨਾ ਕੁ ਹੀ ਦੱਸ ਦੇਣ ਕਿ ਜਿਸ ਦਾ ਕੇਸ ਪੈਂਡਿੰਗ ਸੀ ਉਸ ਦਾ ਮਨਿਸਟਰ ਇਨਚਾਰਜ ਕੌਣ ਸੀ ?

**ਸ਼੍ਰੀ ਸਪੀਕਰ :** ਇਹ ਤਾਂ ਦਸ ਦਿਓ ਕਿ ਤੁਸੀਂ ਕਿਹੜੇ ਕਿਹੜੇ ਮਹਿਕਮੇ ਨੂੰ ਲਿਖਿਆ ਹੈ, ਇਹ ਮਹਿਕਮਾ ਇਰੀਗੇਸ਼ਨ ਦਾ ਹੈ ਜਾਂ ਐਗਰੀਕਲਚਰ ਦਾ ਹੈ ਜਾਂ ਇੰਡਸਟਰੀ ਹੈ। (The names of the departments from which information has been called for may be stated. Whether it was the Irrigation Department or Agriculture Department or Industries Department ?)

**ਮੰਤਰੀ ;** ਇਕ ਰੈਜ਼ੋਲਿਊਸ਼ਨ ਹੋਇਆ ਹੈ 12-5-67 ਨੂੰ। ਇਸ ਰੈਜ਼ੋਲਿਊਸ਼ਨ ਦੇ ਹੋ ਜਾਣ ਤੋਂ ਬਾਅਦ ਗਵਰਨਮੈਂਟ ਨੇ ਕੋਈ ਐਕਸ਼ਨ ਨਹੀਂ ਲਿਆ ਕਿ ਹੁਸ਼ਿਆਰਪੁਰ ਬੈਕਵਰਡ ਏਰੀਆ

[ਮੰਤਰੀ]

ਹੈ ਜਾਂ ਨਹੀਂ। ਇਸ ਦੇ ਮੁਤਾਲਿਕ ਬਹੁਤ ਸਾਰੇ ਐਮ. ਐਲ. ਏਜ਼. ਦੀਆਂ ਰੈਪਰੀਜ਼ੈਂਟੇਸ਼ਨਜ਼ ਆਈਆਂ ਹਨ। ਇਹ ਬੈਕਵਰਡ ਏਰੀਆ ਡਿਕਲੇਅਰ ਕਰਨ ਦੀ ਚੀਜ਼ ਹੈ। ਇਹ ਕੇਸ ਅਸੀਂ ਐਗਜ਼ਾਮਿਨ ਕਰ ਰਹੇ ਹਾਂ, ਐਗਜ਼ਾਮਿਨ ਕਰਨ ਤੋਂ ਬਾਅਦ ਹੀ ਅਸੀਂ ਕੁੱਝ ਕਹਿ ਰਹੇ ਹਾਂ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਜਦੋਂ ਉਨ੍ਹਾਂ ਤੋਂ ਸਵਾਲ ਪੁਛਿਆ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਸਰਕਾਰ ਨੇ ਕੋਈ ਕਾਰਵਾਈ ਨਹੀਂ ਕੀਤੀ। ਫੇਰ ਇਨ੍ਹਾਂ ਨੇ ਕਿਹਾ ਕਿ ਤਾਲੀਮ ਦੇ ਮਹਿਕਮੇ ਤੋਂ ਪੁਛਿਆ ਹੈ। ਆਇਆ ਇਹ ਕੋਈ ਗੱਲ ਸਹੀ ਤਾਂ ਕਹਿਣ।

**ਸ਼੍ਰੀ ਸਪੀਕਰ :** ਉਨ੍ਹਾਂ ਨੇ ਕਹਿ ਜੋ ਦਿੱਤਾ ਹੈ ਕਿ ਅਸੀਂ ਮੁਖਤਲਿਫ ਮਹਿਕਮਿਆਂ ਤੋਂ ਪੁਛਿਆ ਹੈ। (He has stated that information from various Departments has been called for.)

**ਕਾਮਰੇਡ ਸੱਤਪਾਲ ਡਾਂਗ :** ਸਵਾਲ ਸਾਡਾ ਫੇਰ ਇਹ ਸੀ ਕਿ ਉਨ੍ਹਾਂ ਨੇ ਕਿਹੜੇ ਕਿਹੜੇ ਮਹਿਕਮੇ ਤੋਂ ਪੁਛਿਆ ਹੈ?

**ਮੁੱਖ ਮੰਤਰੀ :** ਜਦੋਂ ਇਕ ਦਫਾ ਸਰਕਾਰ ਵਲੋਂ ਜਵਾਬ ਆ ਗਿਆ ਕਿ ਅਸੀਂ ਪੁਛਿਆ ਹੈ ਤਾਂ ਇਹ ਕਾਫੀ ਨਹੀਂ, ਕਿਹੜੇ ਕਿਹੜੇ ਤੋਂ ਪੁਛਿਆ ਹੈ ਕਿਸ ਤਾਰੀਖ, ਕਿਸ ਵਕਤ, ਕਿਹੜੀ ਘੜੀ, ਇਹ ਕੋਈ ਸਵਾਲ ਕਰਨ ਦਾ ਤਰੀਕਾ ਹੈ।

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਇਹ ਸਵਾਲ ਤਾਂ ਵੈਸੇ ਸਿਧਾ ਜਿਹਾ ਹੈ। ਇਹ ਜਵਾਬ ਇਸ ਗੱਲ ਦਾ ਮੰਗਦੇ ਹਨ ਕਿ ਕਿਹੜਾ ਬੈਕਵਰਡ ਏਰੀਆ ਕਿਸ ਜ਼ਿਲ੍ਹੇ ਵਿੱਚ ਹੈ?

**ਮੁੱਖ ਮੰਤਰੀ :** ਕਿਸੇ ਡਿਸਟ੍ਰਿਕਟ ਵਿਚੋਂ ਜੋ ਕੋਈ ਹਿੱਸਾ ਬੈਕਵਰਡ ਕਰਾਰ ਦਿੱਤਾ ਹੋਵੇ ਤਾਂ ਇਸ ਦਾ ਪਤਾ ਤਾਂ ਹਾਲਾਤ ਵੇਖ ਕੇ ਹੀ ਲਗ ਸਕਦਾ ਹੈ। ਮੈਂ ਕਿਹਾ ਹੈ ਕਿ ਅਸੀਂ ਐਗਜ਼ਾਮਿਨ ਕਰ ਰਹੇ ਹਾਂ।

**श्री म्र. विश्वनाथन :** स्पीकर साहिब, हम दो तीन दिन से देख रहे हैं कि किसी भी महकमे का सवाल क्यों न हो चीफ मिनिस्टर ही जवाब देते हैं बाकी मिनिस्टर बैठे मुँह देखते रहते हैं। इस से अच्छा तो यही है कि कवैस्चन आवर ही सस्पैंड कर दिया जाये या इन मंत्रियों के कवैस्चन आवर में एक्सक्लूड कर दिये जायें।

**Mr. Speaker:** It is joint responsibility and anybody can answer. (Interruption)

**ਲੈਫਟੀਨੈਂਟ ਭਾਗ ਸਿੰਘ :** ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਤੇ ਬੋਲਦਾ ਹਾਂ। (ਵਿਘਨ) ਡਾਕਟਰ ਭਗਤ ਸਿੰਘ ਨੇ ਸਵਾਲ ਇਹ ਪੁਛਿਆ ਹੈ ਕਿ ਕਿਸੇ ਏਰੀਆ ਨੂੰ ਬੈਕਵਰਡ ਡਿਕਲੇਅਰ ਕਰਨ ਵਾਸਤੇ ਕੀ ਕੀ ਵਜ੍ਹਾ ਹੋਣੀ ਚਾਹੀਦੀ ਹੈ। ਪਰ ਮਨਿਸਟਰ ਸਾਹਿਬ ਚੁਪ ਕਰਕੇ

[ਲੈਫਟੀਨੈਂਟ ਭਾਗ ਸਿੰਘ]

ਬੈਠੇ ਰਹੇ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜੇ ਮਨਿਸਟਰ ਸਾਹਿਬ ਬੈਠੇ ਰਹਿਣ ਤਾਂ ਐਕਚੂਅਲ ਪੁਜ਼ੀਸ਼ਨ ਦਾ ਕਿਵੇਂ ਪਤਾ ਕਰੇ ?

**ਸ੍ਰੀ ਸਪੀਕਰ :** ਇਹ ਸਵਾਲ ਇਸ ਦੇ ਵਿਚੋਂ ਪੈਦਾ ਨਹੀਂ ਹੁੰਦਾ। ਕੋਈ ਸੈਪੇਰੇਟ ਨੋਟਿਸ ਦਿਓ। (This supplementary does not arise out of the original question. It requires a separate notice.)

**ਮੁਖ ਮੰਤਰੀ :** ਮੈਂ ਆਨਰੇਬਲ ਮੈਂਬਰ ਦੀ ਵਾਕਫੀਅਤ ਵਾਸਤੇ ਫੇਰ ਅਰਜ਼ ਕਰ ਦਿਆਂ ਕਿ ਬੈਕਵਰਡ ਏਰੀਆ ਦਾ ਪਤਾ ਕਰਨ ਵਾਸਤੇ ਕਈ ਗੱਲਾਂ ਦਾ ਧਿਆਨ ਰੱਖਣਾ ਪੈਂਦਾ ਹੈ। ਕਿਤੇ ਪਾਣੀ ਪੀਣ ਲਈ ਨਹੀਂ ਮਿਲਦਾ ਕਿਤੇ ਬਿਜਲੀ ਦਾ ਇੰਤਜ਼ਾਮ ਨਾਕਸ ਹੁੰਦਾ ਹੈ ਕਿਤੇ ਸਕੂਲਾਂ ਦਾ ਇੰਤਜ਼ਾਮ ਠੀਕ ਨਹੀਂ ਹੁੰਦਾ। ਇਹ ਸਾਰੀਆਂ ਗੱਲਾਂ ਨੂੰ ਮਿਲਾ ਕੇ ਬੈਕਵਰਡ ਕਹਿੰਦੇ ਹਾਂ, ਹੁਣ ਚਾਰ ਮਨਿਸਟਰ ਵੀ ਜਿਹੜੇ ਲਏ ਗਏ ਹਨ ਉਹ ਬੈਕਵਰਡ ਏਰੀਆ ਦੇ ਹਨ ਤਾਂ ਜੋ ਬੈਕਵਰਡਨੈਸ ਦੂਰ ਹੋਵੇ। (ਹਾਸਾ)

**चौधरी बलबीर सिंह :** स्पीकर साहिब, मैं वज़ीर साहिब से यह पूछना चाहता हूं कि सारे पंजाब को पानी और बिजली ज़िला हुशियारपुर से मिलती है, मगर यह ज़िला फिर भी बैकवर्ड है। मैं कहता हूँ कि यह जवाब दे सकते हैं क्योंकि इन के पास हर डिपार्टमैंट के आंकड़ें मौजूद रहते हैं वहाँ से देख कर बता सकते हैं।

**Mr. Speaker :** Chaudhari Sahib, you are a learned person, but you are making a statement and not putting a supplementary.

**चौधरी बलबीर सिंह :** स्पीकर साहिब, मुख्य मन्त्री ने अभी अभी यह कहा है कि उन्होंने इस बारे डिपार्टमैंट्स से इतलाह मंगवाई है। मगर पंजाब सरकार के पास हर चीज़ मौजूद है।

**श्री अध्यक्ष :** आपको कैसे पता है ? (How does the hon-Member know it) ?

**चौधरी बलबीर सिंह :** यह सारा कुछ हमारे पास facts about the Punjab में लिखा हुआ है। आप भी इस को कापी देख सकते हैं, यह सारी फिगर्ज़ इस में छपी हुई हैं।

**श्री अध्यक्ष :** फैक्टस अबाऊट पंजाब तो तबदील होते रहते हैं। (Facts about Punjab are always changing.)

**चौधरी बलबीर सिंह :** स्पीकर साहिब, डिपार्टमैंट की जो फिगर्ज़ हैं यह बदलने वाली नहीं होती। मिनिस्टरी बदल सकती है मगर फैक्टस बदल नहीं सकते।

**ਸ਼੍ਰੀ ਸਪੀਕਰ :** ਮਨਿਸਟਰੀ ਬਦਲਦੀ ਰਹੇਗੀ ਪਰ ਤੁਸੀਂ ਤਾਂ ਨਹੀਂ ਬਦਲਨਾ । ਇਹ ਤਾਂ ਉਹ ਗੱਲ ਹੋਈ ਕਿ ਜ਼ਮੀਂ ਜੁੰਬਦ ਨਾ ਜੁੰਬਦ ਗੁਲ ਮੁਹੱਮਦ । (ਹਾਸਾ) (Though the Ministry may change yet the hon. Member is not going to change. The world may move but Gul Mohammed would not move.) (laughter)

**ਚੌਧਰੀ ਬਲਬੀਰ ਸਿੰਘ :** ਜੇ ਇਹ ਗੱਲ ਹੈ ਤਾਂ ਬਾਕੀ ਤਾਂ ਫੇਰ ਐਂਵੇ ਹੀ ਰਹੇ ।

---

## AMOUNT COLLECTED UNDER THE PUNJAB TEMPORARY TAXATION ACT, 1962.

*478. **Achariya Prithvi Singh Azad :** Will the Minister of Welfare and Housing be pleased to state—

(a) the total amount collected by the Govt. under the Punjab Temporary Taxation Act, 1962 in the State ;

(b) the total amount which has come to the share of the re-organised Punjab together with the up-to-date balance thereof separately ;

(c) the details of the final schemes for which the said fund is proposed to be utilized ;

(d) whether there is any proposal to appoint a Board at the State level to scrutinise and implement the said schemes ?

**Shri Piara Ram Dhanowali :**

(a) Rs. 3.86 crores.

(b) (i) Share of (new) Punjab State. Rs. 59,50 lacs

(ii) Upto-date. Rs. 114.50 lacs.

(c) During the current year, the following schemes are to be implemented with the money in the Harijan Kalyan Fund ;

(c) During the current year, the following schemes are to be implemented with the money in the Harijan Kalyan Fund ;

(i) Grant of stipends to the Scheduled Caste Trainees, receiving training in I. T. Is. Rs. 3.50 lac.

(ii) Grant of loans to the beneficiaries approved under the Land Purchase Scheme. Rs. 6.50 lac.

(iii) Grant of interest free loans to the members of Scheduled Castes for settling in various trades, professions, commerce etc. Rs. 15.00 lac.

(iv) Setting u‍ a Corporation for the benefit Scheduled Castes. Rs. 35.00 lac

(d) No.

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਕੀ ਮੰਤਰੀ ਜੀ ਕਿਰਪਾ ਕਰਕੇ ਇਹ ਦਸਣ ਦੀ ਖੇਚਲ ਕਰਨਗੇ ਕਿ ਉਨ੍ਹਾਂ ਨੇ ਪਾਰਟ 'ਬੀ' ਦੇ 1 ਵਿਚ ਦਸਿਆ ਹੈ ਕਿ ਪੰਜਾਬ ਦਾ ਸ਼ੇਅਰ 59.50 ਲੱਖ ਹੈ। ਤਾਂ ਫਿਰ ਉਹ ਕਿਹੜਾ ਤਰੀਕਾ ਹੈ ਜਿਸ ਨਾਲ ਬੈਲੇਂਸ 114.50 ਲੱਖ ਹੋ ਗਿਆ ?

**ਲੇਬਰ ਅਤੇ ਭਲਾਈ ਮੰਤਰੀ :** ਜਿਹੜਾ 1962 ਵਿੱਚ ਇਕਠਾ ਕੀਤਾ ਗਿਆ ਸੀ ਉਹ 3.86 ਕਰੋੜ ਸੀ। (ਸ਼ੋਰ) ਇਸ ਤੋਂ ਇਲਾਵਾ ਗੌਰਮਿੰਟ ਨੇ ਉਸ ਵਿੱਚ 2.49 ਕਰੋੜ ਪਾਉਣਾ ਸੀ। ਇਹ ਪੈਸਾ ਪੰਜ ਸਾਲ ਵਿੱਚ ਦੇਣਾ ਸੀ। ਇਸ ਲਈ ਸਾਢੇ ਸਤਾਈ ਲੱਖ ਦੇ ਹਿਸਾਬ ਨਾਲ ਦੋ ਸਾਲ ਦਾ 55 ਲੱਖ ਰੁਪਿਆ ਇਹ ਹੋਇਆ। ਇਹ ਸਾਰਾ ਗਿਣ ਕੇ 114.50 ਲੱਖ ਹੁੰਦਾ ਹੈ। (ਵਿਘਨ)

**ਇਕ ਮਾਨਯੋਗ ਮੈਂਬਰ :** ਇਹ ਰਕਮ 114.50 ਲੱਖ ਹੈ ਜਾਂ 1 ਕਰੋੜ, 14 ਲੱਖ ਅਤੇ 50 ਹਜ਼ਾਰ ਹੈ ?

**ਸ਼੍ਰੀ ਸਪੀਕਰ :** ਹਾਂ 114 50 ਕਰੋੜ ਦਾ ਮਤਲਬ ਇਹ ਹੀ ਹੈ। (The amount 114.50 Crores denotes what the hon. Member has stated.)

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ, ਚੰਗਾ ਹੋਵੇ ਕਿ ਇਹ ਵੀਹਾਂ ਵਿੱਚ ਗਿਣਿਆ ਕਰਨ। ਪੰਜਾਬ ਵਿੱਚ ਇਹ ਰਿਵਾਜ ਸੀ। ਹੁਣ ਇਹ ਫਿਰ ਵੀਹਾਂ ਵਿੱਚ ਗਿਣਨਾ ਸ਼ੁਰੂ ਕਰ ਦੇਣ। (ਹਾਸਾ)

**ਸ਼੍ਰੀ ਸਪੀਕਰ :** ਬਹੁਤ ਅਛਾ ਜੀ। ਪਰ ਅਗੇ ਨੂੰ ਤੁਸੀਂ ਟੱਪੇ ਪੜ੍ਹੋਪੀਆਂ ਨਾ ਲੈ ਆਉਣਾ। (ਹਾਸਾ) It is all right. But the hon. Member may not introduce 'Tope' and 'Purhopian' in future.)

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ, ਮੈਂ ਆਪਣੇ ਪ੍ਰਸ਼ਨ ਦੇ 'ਸੀ' ਭਾਗ ਵਿੱਚ ਇਹ ਪੁਛਿਆ ਸੀ ਕਿ :

"(c) the details of the final schemes for which the said fund is proposed to be utilized."

ਇਸ ਦੀ ਵਜ਼ੀਰ ਸਾਹਿਬ ਨੇ ਡਿਟੇਲ ਕੁਝ ਨਹੀਂ ਦਿਤੀ, ਆਂਕੜੇ ਦਿਤੇ ਹਨ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ ਸੈਟਿੰਗ ਆਫ਼ ਕਾਰਪੋਰੇਸ਼ਨ ਹੈ, ਜੋ ਇਸ ਦੀ ਸਕੀਮ ਹੈ ਕੀ ਇਸ ਦੇ ਡਾਇਰੈਕਟਰਜ਼ ਬਣਾਉਣੇ ਹਨ ਅਤੇ ਕੀ ਇਹ ਹਰੀਜਨ ਕਲਿਆਣ ਫੰਡ ਦੀ ਜ਼ਦ ਵਿੱਚ ਆਉਂਦਾ ਹੈ ?

**ਮੰਤਰੀ :** 35 ਲੱਖ ਦੀ ਕਾਰਪੋਰੇਸ਼ਨ ਬਣਾਉਣ ਦੀ ਸਕੀਮ ਹੈ। ਇਹ ਸ਼ਿਡੂਲਡ

[ਲੇਬਰ ਅਤੇ ਭਲਾਈ ਮੰਤਰੀ]

ਕਾਸਟਸ ਦੀ ਅਪ ਲਿਫ਼ਟ ਵਾਸਤੇ ਉਨ੍ਹਾਂ ਨੂੰ ਇੰਡਸਟਰੀ ਵਿਚ ਸਹਾਇਤਾ ਦੇਣ ਵਾਸਤੇ ਬਣਾਈ ਗਈ ਹੈ। ਕਿਉਂਕਿ ਇਹ ਪੈਸਾ ਹਰੀਜਨਾਂ ਦੀ ਬੇਹਤਰੀ ਲਈ ਖਰਚਿਆ ਜਾਣਾ ਹੈ ਇਸ ਲਈ ਇਹ ਕਾਰਪੋਰੇਸ਼ਨ ਬਣਾਈ ਹੈ। ਬਜਾਏ ਇਸ ਦੇ ਕਿ ਉਨ੍ਹਾਂ ਨੂੰ ਛੋਟੇ ਛੋਟੇ ਕਰਜ਼ੇ ਦਿਤੇ ਜਾਣ, ਉਨ੍ਹਾਂ ਨੂੰ ਉਨ੍ਹਾਂ ਦੇ ਪ੍ਰੋਫੈਸ਼ਨ ਵਿੱਚ ਮਦਦ ਦਿੱਤੀ ਜਾਵੇਗੀ ਅਤੇ ਪੂਰੀਆਂ ਸਹੂਲਤਾਂ ਦਿਤੀਆਂ ਜਾਣਗੀਆਂ ਤਾਕਿ ਉਹ ਲੋਕ ਵੀ ਤਰੱਕੀ ਕਰ ਸਕਣ।

(ਬਹੁਤ ਸਾਰੇ ਮਾਨਯੋਗ ਮੈਂਬਰ ਸੁਪਲੀਮੈਂਟਰੀ ਲਈ ਖੜੇ ਹੋਏ।)

**ਸ੍ਰੀ ਸਪੀਕਰ :** ਬਈ ਆਪਣੀ ਬਰਾਦਰੀ ਦੇ ਵਜ਼ੀਰ ਤੇ ਰਹਿਮ ਰਖਿਆ ਕਰੋ। ਸਾਰੇ ਇਕਠੇ ਉਠ ਖੜੇ ਹੁੰਦੇ ਹੋ। ਇਕ ਇਕ ਕਰਕੇ ਉਠਿਆ ਕਰੋ। (The hon. Members should take pity on the Minister of their own caste. All the hon. Members have stood up together. They should rise one by one.)

**ਡਾਕਟਰ ਭਗਤ ਸਿੰਘ :** ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜਿਹੜਾ ਰੁਪਿਆ ਸੀ ਇਸ ਬਾਰੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਹਾਊਸ ਵਿੱਚ 1962 ਵਿੱਚ ਇਹ ਐਸ਼ੋਰੈਂਸ ਦਿਤੀ ਸੀ ਕਿ 386 ਲੱਖ ਰੁਪਿਆ ਟੈਕਸੇਸ਼ਨ ਦਾ ਇਕਠਾ ਹੋਵੇਗਾ ਅਤੇ 114 ਲੱਖ ਇਹ ਪਾਕੇ 5 ਕਰੋੜ ਦਾ ਫੰਡ ਬਣੇਗਾ ਤੇ 5 ਕਰੋੜ ਸੈਂਟਰ ਦੀ ਸਰਕਾਰ ਕੋਲੋਂ ਲੈ ਕੇ 10 ਕਰੋੜ ਦਾ ਇਕ ਰੀਵਾਲਵਿੰਗ ਫੰਡ ਬਣਾਇਆ ਜਾਵੇਗਾ। ਉਸ ਫੰਡ ਵਿਚੋਂ ਪਿਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਇੰਡਸਟਰੀ ਵਾਸਤੇ, ਐਜੂਕੇਸ਼ਨ ਵਾਸਤੇ ਅਤੇ ਹੋਰ ਪ੍ਰੋਫੈਸ਼ਨਜ਼ ਵਾਸਤੇ ਇੰਟਰੈਸਟ ਫਰੀ ਲੋਨ ਦਿਤੇ ਜਾਣਗੇ। ਇਸ ਸਰਕਾਰ ਨੇ ਸੈਂਟਰ ਦੀ ਸਰਕਾਰ ਤੋਂ 5 ਕਰੋੜ ਰੁਪਿਆ ਲੈਣ ਵਾਸਤੇ ਕੀ ਇੰਤਜ਼ਾਮ ਕੀਤਾ ਹੈ ?

**ਮੁੱਖ ਮੰਤਰੀ :** ਆਨਰੇਬਲ ਮੈਂਬਰ ਨੇ ਜੋ ਕੁੱਝ ਕਿਹਾ ਹੈ ਇਹ ਫੈਕਟ ਤੇ ਮੁਬਨੀ ਨਹੀਂ।

**ਡਾਕਟਰ ਭਗਤ ਸਿੰਘ :** ਇਹ ਅਸੀਂ ਮਗਰੋਂ ਦਸਾਂਗੇ ਕਿ ਇਹ ਫੈਕਟਸ ਹਨ ਕਿ ਨਹੀਂ ਹਨ। (ਵਿਘਨ) ਇਹ ਠੀਕ ਹੈ ਕਿ ਇਸ ਤੋਂ ਬਾਅਦ ਵੀ ਐਸ਼ੋਰੈਂਸਿਜ਼ ਦਿਤੀਆਂ ਗਈਆਂ ਹਨ। ਗੌਰਮਿੰਟ ਦੀ ਐਸ਼ੋਰੈਂਸਿਜ਼ ਦੀ ਕਮੇਟੀ ਵਿੱਚ ਵੀ ਇਹ ਸਵਾਲ ਆਇਆ ਸੀ। ਉਸ ਵਿੱਚ ਲਿਖਕੇ ਮਹਿਕਮੇ ਨੂੰ ਭੇਜਿਆ ਗਿਆ ਕਿ ਉਹ ਦਸੇ ਕਿ ਇਸ ਲਈ ਕੀ ਪ੍ਰੋਵੀਜ਼ਨ ਕੀਤੀ ਹੈ ?

**ਸ੍ਰੀ ਸਪੀਕਰ :** ਡਾਕਟਰ ਸਾਹਿਬ, ਤੁਸੀਂ ਰਿਕਾਰਡ ਕਢ ਕੇ ਦਸ ਦਿਉ। (ਵਿਘਨ) ਨਹੀਂ, ਨਹੀਂ। ਤੁਸੀਂ ਆਪਣਾ ਸਪਲੀਮੈਂਟਰੀ ਕਲ੍ਹ ਕਰ ਲੈਣਾ। I will allow the hon. Member to bring the facts tomorrow. (Addressing Dr. Bhagat Singh. The hon. Member may show the record. (Interruption) No, No he may ask the supplementary questions tomorrow. I will allow the hon. Member to bring the facts tomorrow.)

**ਡਾਕਟਰ ਭਗਤ ਸਿੰਘ :** ਸਪੀਕਰ ਸਾਹਿਬ, ਇਹ ਜੋ ਰੁਪਿਆ ਸੀ ਇਹ ਪਾਰਟੀਸ਼ਨ

ਤੋਂ ਬਾਅਦ ਪੰਜਾਬ ਅਤੇ ਹਰਿਆਣੇ ਵਿੱਚ ਆਬਾਦੀ ਦੇ ਹਿਸਾਬ ਨਾਲ ਤਕਸੀਮ ਹੋਇਆ ਸੀ, ਜਿਹੜੀ ਕਿ 55:45 ਦੀ ਰੇਸ਼ੋ ਨਾਲ ਹੈ। ਪਰ ਕਿਉਂਕਿ ਇਹ ਰੁਪਿਆ ਸਿਰਫ ਹਰੀਜਨਾਂ ਵਾਸਤੇ ਹੈ ਅਤੇ ਹਰੀਜਨਾਂ ਦੀ ਰੇਸ਼ੋ ਇਨ੍ਹਾਂ ਰਿਜਨਾਂ ਵਿੱਚ 60:40 ਦੀ ਹੈ। ਤਾਂ ਕੀ ਸਰਕਾਰ ਨੇ ਇਸ ਗਲ ਦਾ ਕੋਈ ਇੰਤਜ਼ਾਮ ਕੀਤਾ ਹੈ ਕਿ ਜੋ ਰੁਪਿਆ ਹਰਿਆਣੇ ਨੂੰ ਵਧ ਗਿਆ ਹੈ ਉਹ ਵਾਪਸ ਲਿਆ ਜਾਵੇ ?

**Chief Minister**: Sir, the hon. Member is not asking for information. He is giving information.

**Mr. Speaker**: Yes, he is giving information.

**ਡਾਕਟਰ ਭਗਤ ਸਿੰਘ**: ਸਪੀਕਰ ਸਾਹਿਬ ਮੈਂ ਇਨ੍ਹਾਂ ਨੂੰ ਬੈਕਗਰਾਉਂਡ ਦਸੀ ਹੈ। ਮੈਂ ਤਾਂ ਆਪਣੇ ਵਜ਼ੀਰ ਨੂੰ ਜਵਾਬ ਦੇਣ ਵਾਸਤੇ ਰੌਸ਼ਨੀ ਪਾਈ ਹੈ। ਮੈਂ ਇਹ ਕਹਿੰਦਾ ਹਾਂ ਕਿ ਕੀ ਸਰਕਾਰ ਨੇ ਕੋਈ ਇੰਤਜ਼ਾਮ ਕੀਤਾ ਹੈ ?

**ਸ਼੍ਰੀ ਸਪੀਕਰ**: ਸਰਕਾਰ ਨੇ ਜੇ ਕੋਈ ਇੰਤਜ਼ਾਮ ਕੀਤਾ ਹੈ ਤਾਂ ਦਸ ਦਿਉ। (If the Government have made any arrangements, these may be stated.)

**ਡਾਕਟਰ ਭਗਤ ਸਿੰਘ**: ਮੇਰਾ ਪੁਆਇੰਟ ਸਿੱਧਾ ਜਿਹਾ ਹੈ ........

**ਸ਼੍ਰੀ ਸਪੀਕਰ**: ਠੀਕ ਹੈ ਠੀਕ ਹੈ। ਤੁਹਾਨੂੰ ਜਵਾਬ ਮਿਲ ਜਾਵੇਗਾ। (It is all right. The hon. Member will get the reply.)

**ਮੁੱਖ ਮੰਤਰੀ**: ਇਹ ਜਿਹੜਾ ਰੁਪਿਆ ਵੰਡਿਆ ਗਿਆ ਹੈ ਉਹ ਉਸ ਫ਼ਾਰਮੂਲੇ ਦੇ ਆਧਾਰ ਤੇ ਵੰਡਿਆ ਗਿਆ ਹੈ ਜਿਹੜਾ ਕਿ ਸਰਕਾਰ ਨੇ ਇਸ ਸਬੰਧ ਵਿੱਚ ਬਣਾਇਆ ਸੀ।

(ਇਸ ਵੇਲੇ ਸ਼੍ਰੀ ਸਪੀਕਰ ਨੇ ਸ਼੍ਰੀ ਵਿਸ਼ਵਨਾਥਨ ਨੂੰ ਪੁਆਇੰਟ ਆਫ਼ ਆਰਡਰ ਤੇ ਬੋਲਣ ਦੀ ਇਜ਼ਾਜਤ ਦਿਤੀ ਪਰ ਲੈਫ਼ਟੀਨੈਂਟ ਭਾਗ ਸਿੰਘ ਨੇ ਉਠ ਕੇ ਬੋਲਣਾ ਸ਼ੁਰੂ ਕਰ ਦਿਤਾ।)

**ਸ਼੍ਰੀ ਸਪੀਕਰ**: ਵਿਸ਼ਵਨਾਥਨ ਜੀ ਪੁਆਇੰਟ ਆਫ਼ ਆਰਡਰ ਤੇ ਖੜੇ ਹਨ। ਭਾਗ ਸਿੰਘ ਜੀ ਤੁਸੀ ਤਾਂ ਇਥੇ ਆਕੇ ਬਹਿ ਜਾਓ ਤਾਂ ਜ਼ਿਆਦਾ ਚੰਗਾ ਹੈ। (ਹਾਸਾ) ਤੁਸੀਂ ਆਪਣੀ ਸੀਟ ਚੇਂਜ ਕਰਵਾ ਲਉ। (ਹਾਸਾ) The hon. Member Shri A. Vishwa Nathan has stood up on a point of order. It would be better if Lieut. Bhag Singh takes this Chair (Laughter) He should get his seat changed.)

**श्री ग्र. विश्वनाथन**: स्पीकर साहिब, डाक्टर भगत सिंह जी ने एक सवाल पूछा तो चीफ मिनिस्टर साहिब ने कह दिया कि यह फैक्ट नहीं है।

[श्री अ. विश्वनाथन]
और जब वह फैक्ट बताने लगे तो वह कहने लगे कि वह इनफर्मेशन दे रहे हैं पूछ नहीं रहे। इस तरह वह सवालों से बचने की कोशिश कर रहे हैं। Either they should reply or face the facts.

**श्री अध्यक्ष :** विश्वनाथन जी, मैं ने डाक्टर साहिब से कह दिया है कि अगर यह बात लिखित मे है तो पेश करें। I will allow him. Yes, now Acharya Prithvi Singh Azad. (noise) ਭਾਗ ਸਿੰਘ ਜੀ ਤੁਸੀਂ ਸੁਣਦੇ ਨਹੀਂ ! ਤੁਸੀਂ ਆਪਣੇ ਕੰਨਾਂ ਵਿੱਚ ਕੁੱਝ ਲਵਾ ਲਉ। (ਹਾਸਾ) ਮੈਂ ਆਜ਼ਾਦ ਸਾਹਿਬ ਨੂੰ ਅਲਾਓ ਕੀਤਾ ਹੈ। (Addressing Shri A. Vishwanathan. I have already told Doctor Sahib that if it is in writing he should produced it. I will then allow him. Yes, now Acharya Prithvi Singh Azad may speak. (noise) The hon. Member Lieut. Bhag Singh is not paying any attention to what I say. He may get his ears treated. (Laughter) I have allowed Azad Sahib to speak.)

**ਲੈਫਟੀਨੈਂਟ ਭਾਗ ਸਿੰਘ :** ਮੈਨੂੰ ਕਿਧਰੇ ਨੇੜੇ ਜਿਹੇ ਸਦ ਲਉ। (ਹਾਸਾ)

**Mr. Speaker :** I have called upon Azad Sahib.

**ਅਚਾਰੀਆ ਪ੍ਰਿਥਵੀ ਸਿੰਘ ਅਜ਼ਾਦ :** ਕੀ ਵਜ਼ੀਰ ਸਾਹਿਬਦ ਸਣਗੇ ਕਿ ਕੀ ਇਹ 25 ਲੱਖ ਰੁਪਿਆ ਬਗੈਰ ਕਿਸੇ ਕਾਰਪੋਰੇਸ਼ਨ ਦੇ ਤਕਸੀਮ ਹੋ ਜਾਂਦਾ ਹੈ ? ਜੇ ਇਤਨਾ ਰੁਪਿਆ ਹਰ ਸਾਲ ਬਗੈਰ ਕਾਰਪੋਰੇਸ਼ਨ ਦੇ ਹਰੀਜਨਾਂ ਦੀ ਭਲਾਈ ਲਈ ਤਕਸੀਮ ਹੁੰਦਾ ਹੈ ਤਾਂ ਕੀ ਕਾਰਨ ਹੈ ਕਿ ਇਹ 35 ਲੱਖ ਰੁਪਿਆ ਖਰਚ ਕਰਨ ਲਈ ਕਾਰਪੋਰੇਸ਼ਨ ਦਾ ਇਹ ਸਫ਼ੈਦ ਹਾਥੀ ਕਿਉਂ ਬੰਨਿਆ ਜਾ ਰਿਹਾ ਹੈ ?

**ਮੁੱਖ ਮੰਤਰੀ :** ਮੈਂ ਆਨਰੇਬਲ ਮੈਂਬਰ ਦੀ ਗਿਆਤਾ ਲਈ ਦਸਦਾ ਹਾਂ ਕਿ ਜੇ ਥੋੜਾ ਥੋੜਾ ਰੁਪਿਆ ਦੇ ਦੇਈਏ ਤਾਂ ਹਰੀਜਨਾਂ ਦਾ ਕੋਈ ਭਲਾ ਨਹੀਂ ਹੁੰਦਾ। ਆਨਰੇਬਲ ਮੈਂਬਰ ਮੇਰੀ ਰਾਏ ਦੇ ਹਾਮੀ ਹੋਣਗੇ ਕਿ ਥੋੜੇ ਥੋੜੇ ਰੁਪਏ ਨਾਲ ਉਹ ਸੈਟਲ ਨਹੀਂ ਹੋ ਸਕਦੇ। ਗੌਰਮਿੰਟ ਪੱਕਾ ਫ਼ੈਸਲਾ ਕਰ ਚੁਕੀ ਹੈ ਕਿ ਉਨ੍ਹਾਂ ਨੂੰ ਸੈਟਲ ਕਰਨਾ ਹੈ, ਸਨਅਤਕਾਰੀ ਵਿੱਚ ਅੱਗੇ ਵਧਾਉਣਾ ਹੈ। ਇਸ ਕਰਕੇ ਚੰਗੇ ਸਿਆਣੇ ਟੈਕਨੀਕਲ ਆਦਮੀਆਂ ਦੀ ਇਹ ਕਾਰਪੋਰੇਸ਼ਨ ਬਣਾਈ ਹੈ ਅਤੇ ਇਹ ਕਾਰਪੋਰੇਸ਼ਨ ਇਸ ਗੱਲ ਵਿੱਚ ਉਨ੍ਹਾਂ ਦਾ ਹੱਥ ਵਟਾ ਰਹੀ ਹੈ ਕਿ ਉਹ ਪਰਮਾਨੈਂਟ ਸੈਟਲ ਹੋ ਜਾਣ।

**ਸਰਦਾਰ ਬਲਵੰਤ ਸਿੰਘ** ਜ਼ਮੀਨ ਖਰੀਦਨ ਵਾਸਤੇ ਹਰੀਜਨਾਂ ਨੂੰ ਲੋਨ ਦਿੱਤਾ ਗਿਆ ਹੈ। ਪਾਰਟ "ਸੀ" ਦੇ ਜਵਾਬ ਵਿੱਚ ਅਸੀਂ ਇਹ ਪੁਛਣਾ ਚਾਹੁੰਦੇ ਹਾਂ ਕਿ ਜਿਹੜਾ ਰੁਪਿਆ ਅਜੇ ਤਕ ਲੋਨ ਦੇ ਤੌਰ ਤੇ ਹਰੀਜਨਾਂ ਨੂੰ ਨਹੀਂ ਦਿੱਤਾ ਗਿਆ ਕੀ ਉਹ ਵਾਪਸ ਕੰਸੋਲੀਡੇਟਿਡ ਗੌਰਮਿੰਟ ਫੰਡ ਵਿੱਚ ਜਾਊਗਾ ਜਾਂ ਹਰੀਜਨ ਕਲਿਆਣ ਟੈਕਸ ਦਾ ਹਿੱਸਾ ਬਣੂਗਾ ?

**ਮੰਤਰੀ :** ਹਰੀਜਨ ਕਲਿਆਨ ਫੰਡ ਦਾ ਪੈਸਾ ਮੁੜਕੇ ਹਰੀਜਨ ਕਲਿਆਨ ਫੰਡ ਵਿੱਚ ਹੀ

ਆਏਗਾ । ਹਰੀਜਨਾਂ ਵਾਸਤੇ ਕਾਰਪੋਰੇਸ਼ਨ ਬਣ ਰਹੀ ਹੈ ਇਹ ਪੈਸਾ ਉਸ ਤੇ ਲਾ ਦਿੱਤਾ ਜਾਏਗਾ ਜਾਂ ਇਨ੍ਹਾਂ ਦੀ ਬਿਹਤਰੀ ਤੇ ਖਰਚ ਕੀਤਾ ਜਾਏਗਾ ।

**ਸਰਦਾਰ ਬਲਵੰਤ ਸਿੰਘ :** ਇਹ ਕੋਈ ਸਪੈਸਿਫਿਕ ਜਵਾਬ ਨਹੀਂ ਹੈ ।

Sir, my question is very specific. I want to know whether this money, when it comes back, goes in the Consolidated Fund of the State or comes to the Harijan Kalyan Fund ?

**ਮੁੱਖ ਮੰਤਰੀ :** ਜਿਸ ਫ਼ੰਡ ਵਿਚੋਂ ਰੁਪਿਆ ਲਿਤਾ ਜਾਏ, ਉਸ ਫ਼ੰਡ ਵਿੱਚ ਹੀ ਵਾਪਸ ਆਏਗਾ ।

**चौधरी बलबीर सिंह :** जो रुपया हरिजन कल्याण टैक्स का पांच साल के अन्दर इकठा हुआ, क्या वह उनकी भलाई के लिये खर्च किया जायेगा ? पांच साल खत्म हो गये हैं । जितना रुपया खर्च नहीं हुआ उसका कौन जिम्मेवार है और सरकार उन के खिलाफ क्या ऐक्शन लेना चाहती हैं ? जब यह टैक्स लगा था, उस वक्त सरकार ने वाज़ेह तौर पर ऐलान किया था कि पाँच साल के अन्दर अन्दर सरकार हरिजनों की भलाई के लिए खर्च करेगी । आप प्रोसीडिंग्ज़ देख लें, पहली सरकारों के ऐसे बयान हैं । मिनिस्टर को पता नहीं है और टाईम ले कर वह ठीक ठीक जवाब दें । लेकिन इस तरीके से कोई जवाब गलत न दिया जाए ।

**Mr. Speaker :** Exception can be taken of these facts.

**ਕਾਮਰੇਡ ਭਾਨ ਸਿੰਘ ਭੌਰਾ :** ਮੈਂ ਮਨਿਸਟਰ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਥੇ ਕੋਈ ਆਈ. ਏ. ਐਸ. ਤੇ ਪੀ. ਸੀ. ਐਸ ਵਾਸਤੇ ਸੈਂਟਰ ਬਣੂਗਾ, ਉਹਦਾ ਕੀ ਬਣਿਆ ? ਫ਼ੇਰ ਇਨ੍ਹਾਂ ਨੇ ਕਿਹਾ ਕਾਰਪੋਰੇਸ਼ਨ ਬਣੂਗੀ । ਕਾਰਪੋਰੇਸ਼ਨ ਕਲਿਆਂ ਕਲਿਆਂ ਤਾਂ ਬਣ ਨਹੀਂ ਜਾਂਦੀ ਉਹਦੇ ਵਿੱਚ ਕਿਹੜੇ ਕਿਹੜੇ ਹਿਸੇਦਾਰ ਹੋਣਗੇ । ਕੀ ਕਾਰਪੋਰੇਸ਼ਨ ਵਿੱਚ ਸੈਂਟਰਲ ਗੌਰਮਿੰਟ ਹੋਵੇਗੀ ਜਾਂ ਹੋਰ ਕੋਈ ਪ੍ਰਾਈਵੇਟ ਪਾਰਟੀਆਂ, ਸਾਨੂੰ ਦਸ ਦਿਓ ।

**ਮੰਤਰੀ :** ਸਪੀਕਰ ਸਾਹਿਬ, ਕਾਰਪੋਰੇਸ਼ਨ ਦਾ ਜਿਥੇ ਤਕ ਤੁਅੱਲੁਕ ਹੈ ਉਹ ਅੱਡ ਨੋਟਿਸ ਦੇ ਦੇਣ ਅਸੀਂ ਡਿਟੇਲਜ਼ ਦੇ ਦਿਆਂਗੇ । ਜਿਥੋਂ ਤੱਕ ਆਈ. ਏ. ਐਸ./ਆਈ./ਪੀ./ਐਸ./ਪੀ.ਸੀ.ਐਸ. ਅਫਸਰਾਂ ਦਾ ਤੁਅੱਲਕ ਹੈ ਉਹ ਸੈਂਟਰਲ ਗੌਰਮਿੰਟ ਨਾਲ ਸਬੰਧ ਰਖਦਾ ਹੈ ਅਤੇ ਇਸ ਸਬੰਧੀ ਸੈਂਟਰਲ ਗੌਰਮਿੰਟ ਨਾਲ ਗਲ ਕਰ ਰਹੇ ਹਾਂ ।

---

### ACCOMMODATION FOR THE EMPLOYEES OF THE OFFICE OF DIRECTOR HARIJAN WELFARE DEPARTMENT, PUNJAB.

*493. **Lieut. Bhag Singh :** Will the Minister for Welfare and Housing be pleased to state —

[Lieut. Bhag Singh]

(a) the date when the office of the director of Harijan Welfare Department, Punjab shifted from Jullundur to Chandigarh ;

(b) the total number of employees of the said department who are entitled for Government accommodation and the number of those who have been allotted houses together with the dates, when these allotments were made ;

(c) the measures, if any, being taken by the Department to provide accommodation to those employees who have not yet been allotted any accommodation so far ?

**Shri Piara Ram Dhanowali** : (a) 24-9-1962.

(b) 25 officials were entitled to Government accommodation but only five of them were allotted houses in November, 1963.

(c) Government houses at Chandigarh are allotted by the House Allotment Committee (Union Territory Administration). The Department is pursuing the matter with them. The remaining 20 officials are, however, living in private houses for which they are entitled to get house rent allowance.

**ਲੈਫਟੀਨੈਂਟ ਭਾਗ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਡਿਪਾਰਟਮੈਂਟ ਜਲੰਧਰ ਤੋਂ 9/62 ਨੂੰ ਇਥੇ ਸ਼ਿਫਟ ਹੋਇਆ ਅਤੇ ਨਵੰਬਰ, 63 ਤੱਕ ਸਿਰਫ ਪੰਜ ਕਰਮਚਾਰੀਆਂ ਨੂੰ ਮਕਾਨ ਅਲਾਟ ਹੋਏ । ਇਸ ਤੋਂ ਬਾਅਦ ਕਿਸੇ ਇੱਕ ਨੂੰ ਵੀ ਮਕਾਨ ਨਹੀਂ ਦਿੱਤਾ ਗਿਆ । ਇਹਦੀ ਕੀ ਵਜ੍ਹਾ ਹੈ ?

**ਮੰਤਰੀ** : ਜਿਸ ਵੇਲੇ ਦਫ਼ਤਰ ਜਲੰਧਰ ਤੋਂ ਚੰਡੀਗੜ੍ਹ ਆਇਆ ਤਾਂ ਸਰਕਾਰ ਦੀ ਕੋਈ ਜ਼ਿੰਮੇਵਾਰੀ ਨਹੀਂ ਸੀ ਇਨ੍ਹਾਂ ਨੂੰ ਮਕਾਨ ਦੇਣ ਦੀ । ਬਾਅਦ ਵਿੱਚ 1963 ਵਿੱਚ ਇਹ ਜਿਹੜੀ ਕੰਡੀਸ਼ਨ ਸੀ ਇਹ ਹਟਾ ਦਿਤੀ ਤਾਂ ਇਸ ਤੋਂ ਬਾਅਦ ਪੰਜਾਂ ਆਦਮੀਆਂ ਨੂੰ ਮਕਾਨ ਦਿੱਤੇ ਗਏ । ਜਿਹੜਾ ਮਹਿਕਮਾਂ ਹੈ ਹਾਊਸ ਅਲੌਟਮੈਂਟ ਕਮੇਟੀ ਦਾ ਉਹ ਜਿਸ ਜਿਸ ਦੀ ਟਰਨ ਆਉਂਦੀ ਹੈ ਟਰਨ ਬਾਈ ਟਰਨ ਮਕਾਨ ਦੇਵੇਗਾ ।

**ਲੈਫਟੀਨੈ ਟ ਭਾਗ ਸਿੰਘ** : ਮੇਰਾ ਇੱਕ ਪੀਕੂਲੀਅਰ ਜਿਹਾ ਸਵਾਲ ਹੈ, ਮੈਂ ਚਾਹੁੰਦਾ ਹਾਂ ਕਿ ਜਿਵੇਂ ਹਰੀਜਨਾਂ ਲਈ ਹੋਰ ਥਾਵਾਂ ਤੇ ਰੇਜ਼ਰਵੇਸ਼ਨ ਕੀਤੀ ਜਾਂਦੀ ਹੈ ਕੀ ਹਾਊਸ ਅਲੌਟਮੈਂਟ ਵੇਲੇ ਇਨ੍ਹਾਂ ਲਈ ਰੇਜ਼ਰਵੇਸ਼ਨ ਨਹੀਂ ਕਰਦੇ ?

**ਸ਼੍ਰੀ ਸਪੀਕਰ** : No. ਇਥੇ ਰੇਜ਼ਰਵੇਸ਼ਨ ਦਾ ਕੋਈ ਸਵਾਲ ਹੀ ਨਹੀਂ ਪੈਦਾ ਹੁੰਦਾ । ਇਥੇ ਹਰ ਮੁਲਾਜ਼ਮ equally entitled ਹੈ ਜਦੋਂ ਉਹਦਾ ਹੱਕ ਬਣੇ ਉਹ ਉਸ ਨੂੰ ਮਿਲ ਜਾਣਾ ਚਾਹੀਦਾ ਹੈ । (No. The question of reservation does not arise in this case. Every Government servant is equally entitled to get the house allotted. Whenever his turn comes he should be allotted a house.

**ਡਾਕਟਰ ਭਗਤ ਸਿੰਘ** : ਇਹ ਜਿਹੜਾ ਕਾਮਨ ਇੰਪਰੈਸ਼ਨ ਹੈ ਜਨਤਾ ਵਿੱਚ ਕਿ ਉਸ ਹਾਉਸ ਅਲੌਟਮੈਂਟ ਕਮੇਟੀ ਨੇ ਸ਼ੈਡੂਲਡ ਕਾਸਟ ਮੁਲਾਜ਼ਮਾਂ ਨੂੰ ਇਗਨੋਰ ਕੀਤਾ ਹੈ ਅਤੇ ਇਸ ਮਹਿਕਮੇ ਵਿੱਚ ਜ਼ਿਆਦਾ ਮੁਲਾਜ਼ਮ ਨਾਨ ਸ਼ੈਡੂਲਡ ਕਾਸਟ ਹਨ। ਇਸ ਲਈ ਉਨ੍ਹਾਂ ਨੂੰ ਪੂਰੇ ਮਕਾਨ ਨਹੀਂ ਦਿਤੇ ਗਏ, ਕੀ ਇਹ ਗਲ ਠੀਕ ਹੈ ?

**Mr. Speaker** : No. No.

**ਮੁੱਖ ਮੰਤਰੀ** : ਇਹ ਗਲ ਨਹੀਂ, **examine** ਕਰ ਲਵਾਂਗੇ।

**चौधरी बलबीर सिंह** : मन्त्री महोदय ने जवाब दिया कि 1963 के बाद किसी को मकान नहीं दिया गया क्योंकि मकान देना हाऊस अलाटमैंट कमेटी यूनियन टैरिटरी एडमिनिस्ट्रेशन का काम था। पर यह तो 1967 में बनी थी। इस से पहले इस काम के लिये पंजाब सरकार ज़िम्मेदार थी। सारा काम पंजाब सरकार के सपुर्द था। इस अर्से में यह सारा काम मुकम्मल क्यों नहीं किया ?

**ਮੁੱਖ ਮੰਤਰੀ** : ਚੌਧਰੀ ਸਾਹਿਬ, ਭੁਲ ਜਾਓ ਉਸ ਗਲ ਨੂੰ ਜੋ ਨਹੀਂ ਹੋ ਸਕੀ। ਹੁਣ ਦੀ ਗਲ ਕਰੋ ਅਸੀਂ ਕਹਿੰਦੇ ਹਾਂ ਕਰ ਦਿਆਂਗੇ।

**चौधरी बलबीर सिंह** : मैं ने जो सवाल किया था, वजीर साहिब ने उस का जवाब देते हुए कहा था कि 1963 के बाद यूनियन टैरिटरी आई है। उन का यह जवाब गलत था।

**ਸ੍ਰੀ ਸਪੀਕਰ** : ਉਨ੍ਹਾਂ ਨੇ ਇਹ ਤਾਂ ਨਹੀਂ ਕਿਹਾ ਕਿ 1963 ਦੇ ਬਾਦ ਯੂਨੀਅਨ ਟੈਰੀਟਰੀ ਆ ਗਈ ਹੈ। (The Hon. Minister did not say that the Union Territory came into existence after 1963.)

**चौधरी बलबीर सिंह** : नहीं, उन्होंने यह कहा था कि 1963 के बाद मकान अलाट हुए थे और अब यह मुश्किल है कि यूनियन टैरेटरी बन गई है।

**ਸ੍ਰੀ ਸਪੀਕਰ** : ਨਹੀਂ, ਉਨ੍ਹਾਂ ਨੇ ਇਹ ਕਿਹਾ ਸੀ ਕਿ ਇਹ ਜਿਹੜੀ ਹਾਉਸ ਅਲਾਟਮੈਂਟ ਕਮੇਟੀ ਹੈ ਉਹ ਮਕਾਨ ਅਲਾਟ ਕਰਦੀ ਹੈ ਔਰ ਵਾਰੀ ਸਿਰ ਕਰਦੀ ਹੈ। ਯੂਨੀਅਨ ਟੈਰਿਟਰੀ ਤਾਂ ਬਾਦ ਵਿਚ ਆਈ। ਹੁਣ ਆਈ ਹੈ ਯੂਨੀਅਨ ਟੈਰਿਟਰੀ 1967 ਵਿਚ। (No. The Hon. Minister had stated that the allotment work was being done by the House Allotment Committee and the houses were

[Mr. Speaker]

being allotted turn by turn. The Union Territory came into existence afterwrads. It was established some time in 1967.)

**ਸ਼੍ਰੀ ਸੱਤਪਾਲ ਡਾਂਗ :** 1963 ਦੇ ਬਾਦ ਇਸ ਕਰਕੇ ਨਹੀਂ ਮਿਲੇ ਕਿਉਂਕਿ ਅਲਾਟਮੈਂਟ ਕਮੇਟੀ ਵਾਰੋ ਵਾਰੀ ਦਿੰਦੀ ਹੈ। ਕੀ ਮਨਿਸਟਰ ਸਾਹਿਬ ਦੀ ਮੁਰਾਦ ਇਹ ਹੈ ਕਿ 1963 ਤੋਂ ਲੈਕੇ ਅੱਜ ਤਕ ਕੋਈ ਹਾਊਸ ਕਿਸੇ ਐਸੇ ਆਫੀਸ਼ਲ ਨੂੰ ਅਲਾਟ ਨਹੀਂ ਹੋਇਆ ਜਿਸ ਦੀ ਐਪਲੀਕੇਸ਼ਨ 1963 ਤੋਂ ਪਹਿਲਾਂ ਪੈਂਡਿੰਗ ਨਹੀਂ ਸੀ ? ਅਗਰ ਉਨ੍ਹਾਂ ਦੀ ਮੁਰਾਦ ਇਹ ਹੈ ਤਾਂ ਮੈਂ ਅਰਜ਼ ਕਰਾਂਗਾ ਕਿ ਉਹ ਮੁੜ ਕੇ ਐਗਜ਼ਾਮਿਨ ਕਰਕੇ ਵੇਖਣ ਕਿ ਇਹ ਗਲ ਗਲਤ ਹੈ।

**ਸ਼੍ਰੀ ਸਪੀਕਰ :** ਸੱਤਪਾਲ ਜੀ, ਮੇਰੇ ਆਪਣੇ ਅਸੈਂਬਲੀ ਦੇ ਸਟਾਫ ਦੇ ਮੈਂਬਰਾਂ ਨੂੰ ਪੰਜ ਪੰਜ ਮਾਲ ਹੋ ਗਏ ਨੇ ਐਪਲੀਕੇਸ਼ਨ ਦਿੱਤੀਆਂ ਨੂੰ ਉਨ੍ਹਾਂ ਨੂੰ ਹਾਲੇ ਤਕ ਹਾਊਸ ਅਲੌਟ ਨਹੀਂ ਹੋਏ ਉਨ੍ਹਾਂ ਦਾ ਨੰਬਰ ਨਹੀਂ ਆਇਆ। ਮੈਂ ਤੁਹਾਨੂੰ ਦਸ ਦਿਆਂ ਕਿ I wrote to the Administrative Officer. ਉਨ੍ਹਾਂ ਨੇ ਦਸਿਆ ਕਿ ਜਦੋਂ ਉਨ੍ਹਾਂ ਦੀ ਅਲਾਟਮੈਂਟ ਦਾ ਨੰਬਰ ਆਏਗਾ ਉਨ੍ਹਾਂ ਨੂੰ ਦੇ ਦਿੱਤਾ ਜਾਏਗਾ। (Addressing Shri Sat Pal Dang : The members of the Assembly staff who applied for the allotment of houses five years back have not been allotted any house so far as their turn has not come. I may tell the hon. Member that I wrote to the Administrative Officer and I have received a reply that they would be allotted house when their turn comes).

**ਕਾਮਰੇਡ ਭਾਨ ਸਿੰਘ ਭੌਰਾ :** ਸਪੀਕਰ ਸਾਹਿਬ, ਇਸ ਸਬੰਧ ਵਿੱਚ ਜੋ ਮੇਰਾ ਸਵਾਲ ਸੀ ਇਨ੍ਹਾਂ ਨੇ ਉਹਦੇ ਜਵਾਬ ਵਿੱਚ ਦਸਿਆ ਕਿ ਕੁਝ ਅਲਾਟਮੈਂਟਾਂ ਕੰਪੈਸ਼ਨੇਟ ਗਰਾਊਂਡਜ਼ ਤੇ ਅਤੇ ਕੁਝ ਆਊਟ ਔਫ ਦੀ ਟਰਨ ਹੋਈਆਂ। ਇਸ ਤਰ੍ਹਾਂ ਆਊਟ ਔਫ ਦੀ ਟਰਨ ਜਾਂ ਕੰਪੈਸ਼ਨੇਟ ਗਰਾਊਂਡਜ਼ ਕਹਿ ਕੇ ਅਲਾਟਮੈਂਟਾਂ ਕਰਾ ਲਈਆਂ ਜਾਂਦੀਆਂ ਹਨ ਇਸ ਤਰ੍ਹਾਂ ਕਰਕੇ ਜਿਹੜੇ ਜੈਨੂਅਨ ਕੇਸਿਜ਼ ਹਨ ਉਹ ਰਹਿ ਜਾਂਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਆਊਟ ਔਫ ਦੀ ਟਰਨ ਐਲਾਟਮੈਂਟਾਂ ਨੂੰ ਅਵਾਇਡ ਕਰੇ।

---

## CONSTRUCTION OF PACCA ROAD FROM GARHSHANKER TO JHUGIAN

*433. **Comrade Jangir Singh Joga** : Will the Minister of State for Public Works be pleased to state whether the Government has any scheme under its consideration to construct a pacca road from Garhshankar to Jhugian (Old Garhshanker—Santokhgarh road) ; if so, the stage at which the scheme is at present and the time by which it is likely to be completed ?

**Sardar Narinder Singh** : Yes. Earthwork for length of nearly 3.60 miles of Garhshanker side has been allotted and survey of the remaining portion is in hand. Construction will be taken in hand as soon as the road is

60 ਰੁਪਏ 65 ਰੁਪਏ ਜਾਂ 70 ਰੁਪਏ ਮਹੀਨਾ ਤਨਖਾਹ ਮਿਲਦੀ ਹੈ। ਪਰ ਇਸ ਤੋਂ ਉਲਟ ਪਿੰਡਾਂ ਵਿਚ ਛੋਟਾ ਕਿਸਾਨ ਭਾਵੇਂ ਉਹ ਕਿੰਨਾ ਵੀ ਗਰੀਬ ਹੈ, ਪਰ ਉਹ ਆਪਣੇ ਕਾਮੇ ਨੂੰ ਰੋਟੀ ਤੋਂ ਖਿਨਾਂ 5 ਰੁਪਏ 10 ਰਪਏ ਦਿਹਾੜੀ ਦਿੰਦਾ ਹੈ ਅਤੇ ਨਾਲ ਹੀ ਦੋ ਵੇਲੇ ਰੋਟੀ ਤਿੰਨ ਵੇਲੇ ਚਾਹ ਮਜ਼ਦੂਰ ਨੂੰ ਦਿੰਦਾ ਹੈ। (ਵਿਘਨ) (ਸ਼ੋਰ)। ਪਰ ਸ਼ਹਿਰ ਦਾ ਜੋ ਮਜ਼ਦੂਰ ਹੈ, ਜੋ ਕਰੋੜਾਪਤੀ ਕਾਰਖਾਨੇਦਾਰ ਦਾ ਕਾਮਾ ਹੈ, ਉਸਦੀ ਦੋ, ਤਿੰਨ ਰੁਪਏ ਦਿਹਾੜੀ ਦੀ ਮਜ਼ਦੂਰੀ ਤੇ 60 ਰੁਪਏ, 65 ਰੁਪਏ ਜਾਂ 70 ਰੁਪਏ ਉਸਨੂੰ ਮਹੀਨਾ ਮਿਲਦੇ ਹਨ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਇਹ ਗੱਲ ਗਲਤ ਹੈ ਕਿ 10 ਰੁਪਏ ਦਿਹਾੜੀ ਜ਼ਿਮੀਦਾਰ ਹਰੀਜਨਾਂ ਨੂੰ ਕਣਕ ਦੀ ਵਾਢੀ ਵੇਲੇ ਦਿੰਦਾ ਹੈ।

**ਸ੍ਰੀ ਡਿਪਟੀ ਸਪੀਕਰ** : ਤੁਹਾਨੂੰ ਵੀ ਪੂਰਾ ਟਾਈਮ ਦਿੱਤਾ ਜਾਵੇਗਾ। ਅਪਣੇ ਟਾਈਮ ਵਿੱਚ ਜੋ ਕਹਿਣਾ ਚਾਹੋਗੇ ਕਹਿ ਲੈਣਾ। ਇਸ ਤਰ੍ਹਾਂ ਇੰਟਰਪਟ ਨਾ ਕਰੋ। (The hon. Member will be given sufficient time. He can then say whatever he likes but he should not interrupt him.)

**ਸਰਦਾਰ ਗੁਰਮੀਤ ਸਿੰਘ 'ਮੀਤ** : ਮੈਂ ਉਨਾਂ ਦਿਨਾਂ ਦੀ ਗਲ ਕਰਦਾ ਹਾਂ ਜਿਨ੍ਹਾਂ ਦਿਨਾਂ ਵਿਚ ਕਣਕਾਂ ਦੀ ਵਢਾਈ ਹੁੰਦੀ ਹੈ ਉਸ ਵੇਲੇ ਉਨਾਂ ਨੂੰ ਚਾਰ ਰੁਪਏ ਦਿਹਾੜੀ, ਦੋ ਵਕਤ ਦੀ ਰੋਟੀ ਤਿੰਨ ਵਕਤ ਦੀ ਚਾਅ ਮਿਲਦੀ ਹੈ। ਮਗਰ ਜਦੋਂ ਸ਼ਹਿਰਾਂ ਵਿਚ ਕਾਰਖਾਨਿਆਂ ਵਿਚ ਕੰਮ ਕਰਨ ਵਾਲੇ ਮਜ਼ਦੂਰ ਵਧਦੀ ਜਾ ਰਹੀ ਮਹਿੰਗਾਈ ਤੋਂ ਤੜਪ ਕੇ ਜ਼ਿਆਦਾ ਉਜਰਤ ਮੰਗਦੇ ਹਨ ਤਾਂ ਉਨਾਂ ਉਤੇ ਇਤਰਾਜ਼ ਕੀਤਾ ਜਾਂਦਾ ਹੈ। ਮੈਂ ਅਰਜ਼ ਕਰਾਂਗਾ ਕਿ ਪਿਛਲੀ ਸਰਕਾਰ ਨੇ 30 ਫੀ ਸਦੀ ਉਜਰਤਾਂ ਵਧਾਉਣ ਦੀ ਜਿਸ ਤਜਵੀਜ਼ ਉਤੇ ਫੈਸਲਾ ਕੀਤਾ ਸੀ ਉਸ ਨੂੰ ਲਾਗੂ ਕਰਨਾ ਚਾਹੀਦਾ ਹੈ ਉਹ ਸੰਸ਼ੋਧਨ ਵਿਧਾਨ ਸਭਾ ਵਿਚ ਲਿਆਉਣਾ ਚਾਹੀਦੀ ਹੈ ਤਾਕਿ ਜਿਨ੍ਹਾਂ ਛੋਟੇ ਮਜ਼ਦੂਰਾਂ ਨੂੰ ਦੋ ਵਕਤ ਰੋਟੀ ਨਹੀਂ ਮਿਲਦੀ ਉਨ੍ਹਾਂ ਨੂੰ ਰੋਟੀ ਮਿਲ ਸਕੇ ਉਨ੍ਹਾਂ ਲਈ ਜੁਲੀ, ਗੁਲੀ ਅਤੇ ਕੁਲੀ ਦਾ ਬੰਧ ਹੋ ਸਕੇ ਔਰ ਉਨਾਂ ਦੇ ਨਾਲ ਜਿਹੜਾ ਵਿਤਕਰਾ ਹੋ ਰਿਹਾ ਹੈ ਉਹ ਦੂਰ ਹੋਵੇ।

ਇਸ ਤੋਂ ਇਲਾਵਾ ਜਿਹੜਾ ਅਜ ਦਾ ਮਤਾ ਸਾਡੇ ਸਾਹਮਣੇ ਹੈ ਇਸ ਦੇ ਆਧਾਰ ਤੇ ਜਿਸ ਤਰ੍ਹਾਂ ਆਜ਼ਾਦ ਸਾਹਿਬ ਨੇ ਸੁਝਾਵ ਦਿਤਾ ਹੈ ਇਹ ਜਿਹੜਾ ਲੈਂਡ ਉਤੇ ਪ੍ਰੈਸ਼ਰ ਹੈ ਇਸ ਨੂੰ ਘਟ ਕਰਨ ਦੇ ਸਾਧਨ ਜੁਟਾਏ ਜਾਣੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਆਪ ਜਾਣਦੇ ਹੋ ਕਿ ਅਜ ਤੋਂ 50 ਸਾਲ ਪਹਿਲਾਂ ਅਮਰੀਕਾ ਵਿਚ 85 ਫੀ ਸਦੀ ਲੋਕਾਂ ਦਾ ਗੁਜ਼ਾਰਾ ਖੇਤੀ ਉਤੇ ਹੁੰਦਾ ਸੀ ਲੇਕਿਨ ਹੁਣ ਸਿਰਫ 8 ਜਾਂ 9 ਫੀ ਸਦੀ ਲੋਕ ਹੀ ਉਥੇ ਖੇਤੀ ਤੇ ਕੰਮ ਕਰਦੇ ਹਨ। ਇਸ ਦੇ ਬਾਵਜੂਦ ਉਹੀ ਮੁਲਕ ਹੈ ਜਿਹੜਾ ਕਿ ਸਾਰੇ ਸੰਸਾਰ ਦੀ ਭੁਖ ਨੂੰ ਦੂਰ ਕਰ ਰਿਹਾ ਹੈ। ਇਸ ਦੇ ਮੁਕਾਬਲੇ ਵਿਚ ਸਾਡੇ ਮੁਲਕ ਵਿਚ ਜ਼ਮੀਨ ਉਤੇ ਬਹੁਤ ਵਡਾ ਪ੍ਰੈਸ਼ਰ ਹੈ 70 ਤੋਂ 75 ਫੀ ਸਦੀ ਔਰ ਇਸ ਨੂੰ ਛੇਤੀ ਤੋਂ ਛੇਤੀ ਘਟ ਕਰਨ ਦੀ ਲੋੜ ਹੈ। ਹਰੀਜਨ ਕਲਿਆਣ ਫੰਡ ਸਰਕਾਰ ਨੇ ਬਣਾਇਆ ਸੀ। ਉਸ ਵਿਚ ਹਰ ਖੇਤੀ ਕਰਨ ਵਾਲੇ ਨੇ ਚਾਰ ਰੁਪਏ ਪਰ ਏਕੜ ਦੇ ਹਿਸਾਬ ਨਾਲ ਨਰਮੇ ਤੇ ਗੰਨੇ ਤੇ ਔਰ ਮਰਚਾਂ

[ਸਰਦਾਰ ਗੁਰਮੀਤ ਸਿੰਘ]

ਆਦਿ ਤੇ ਚੰਦਾ ਦਿਤਾ ਔਰ ਇਸ ਤਰਾਂ ਹਰੀਜਨ ਕਲਿਆਣ ਫੰਡ ਬਣਿਆ । ਇਸ ਵਿਚੋਂ ਹਰੀਜਨ ਭਰਾਵਾਂ ਲਈ ਕਾਰਖਾਨੇ ਲਗਾਉਣ ਦਾ ਪੈਸਾ ਮਨਜ਼ੂਰ ਹੋ ਗਿਆ ਹੋਇਆ ਹੈ ਔਰ ਮੈਂ ਆਸ ਕਰਦਾ ਹਾਂ ਕਿ ਉਨਾਂ ਦੀ ਹਾਲਤ ਸੁਧਾਰਨ ਲਈ ਇਸ ਫੰਡ ਵਿਚੋਂ ਪੈਸੇ ਦੀ ਵਰਤੋਂ ਕਰਕੇ ਮੁਨਾਸਿਬ ਪ੍ਰਬੰਧ ਕੀਤੇ ਜਾਣਗੇ । ਇਥੇ ਹੀ ਬਸ ਨਹੀਂ । ਬਹੁਤ ਜ਼ਿਆਦਾ ਲੋੜ ਹੈ ਕਿ ਇਸ ਫੰਡ ਵਿਚੋਂ ਹਰੀਜਨ ਭਰਾਵਾਂ ਲਈ ਹੋਰ ਵੀ ਵਧੇਰੇ ਸਾਧਨ ਜੁਟਾਏ ਜਾਣ । ਪੰਜਾਬ ਵਿਚ ਹਰੀਜਨਾਂ ਨੂੰ ਵਸਾਉਣ ਵਾਸਤੇ ਪੰਜ ਪੰਜ ਮਰਲੇ ਜ਼ਮੀਨ ਦੇਣ ਦਾ ਫੈਸਲਾ ਕੀਤਾ ਗਿਆ ; ਇਕ ਇਕ ਮਰਲਾ ਫੀ ਘਰ ਕੂੜਾ ਸੁਟਣ ਵਾਲੀ ਜ਼ਮੀਨ ਦੇਣ ਬਾਰੇ ਵੀ ਕਿਹਾ ਗਿਆ । ਉਨਾਂ ਦੀ ਹਾਲਤ ਨੂੰ ਬੇਹਤਰ ਬਨਾਉਣ ਲਈ ਜ਼ਰੂਰੀ ਹੈ ਕਿ ਉਨਾਂ ਨੂੰ ਫੀ ਘਰ ਪੰਜ ਪੰਜ ਸਤ ਸਤ ਮਰਲੇ ਜ਼ਮੀਨ ਦਿਤੀ ਜਾਵੇ ਤਾਕਿ ਸਮਾਜ ਵਿਚ ਅਸੀਂ ਜਿਹੜਾ ਸੋਸ਼ਲਿਸਟਿਕ ਪੈਟਰਨ ਦਾ ਨਾਅਰਾ ਲਗਾਉਂਦੇ ਹਾਂ ਉਸ ਨੂੰ ਅਮਲੀ ਜਾਮਾ ਪਹਿਨਾਇਆ ਜਾਵੇ । ਜਿਸ ਗਰੀਬ ਕੋਲ ਘਰ ਨਹੀਂ, ਰਹਿਣ ਨੂੰ ਮਕਾਨ ਨਹੀਂ, ਬਚਿਆਂ ਨੂੰ ਪੜਾਉਣ ਲਈ ਸਾਧਨ ਨਹੀਂ ਉਸ ਨਾਲ ਜਿਹੜਾ ਵਿਤਕਰਾ ਹੋ ਰਿਹਾ ਹੈ ਉਸ ਵਿਤਕਰੇ ਨੂੰ ਤਦ ਤਕ ਦੂਰ ਨਹੀਂ ਕੀਤਾ ਜਾ ਸਕਦਾ ਜਦ ਤਕ ਕੁਝ ਸਾਧਨ ਅਸੀਂ ਸੂਬਾਈ ਸਰਕਾਰ ਦੇ ਤੌਰ ਤੇ ਨਹੀਂ ਕਢਦੇ ਔਰ ਕੁਝ ਹੋਰ ਸਾਧਨ ਜੁਟਾਉਣ ਲਈ ਦਿੱਲੀ ਦੀ ਸਰਕਾਰ ਨੂੰ ਪ੍ਰੇਰਣਾ ਨਹੀਂ ਕਰਦੇ । ਲੈਂਡ ਉਤੇ ਜਿਹੜਾ ਪ੍ਰੈਸ਼ਰ ਹੈ ਉਸ ਨੂੰ ਫੌਰਨ ਘਟ ਕੀਤਾ ਜਾਵੇ ਔਰ ਉਸ ਮਕਸਦ ਨੂੰ ਪੂਰਾ ਕਰਨ ਲਈ ਕਾਨੂੰਨ ਬਣਾਏ ਜਾਣ । ਕਿਤਨੀ ਹੈਰਾਨਗੀ ਦੀ ਗਲ ਹੈ ਕਿ ਫੌਜੀ ਜਵਾਨ ਦੇਣ ਵਿਚ ਪੰਜਾਬ ਸਭ ਤੋਂ ਅਗੇ, ਦੇਸ ਦੀ ਰਖਿਆ ਕਰਨ ਔਰ ਮਰਨ ਵਿਚ ਪੰਜਾਬ ਸਭ ਤੋਂ ਅਗੇ, ਸਦੀਆਂ ਤੋਂ ਸਾਰੇ ਦੇਸ਼ ਦੀ ਭੁਖ ਨੂੰ ਦੂਰ ਕਰਨ ਵਿਚ ਪੰਜਾਬ ਅੰਨ ਪੈਦਾ ਕਰਨ ਵਿਚ ਇਕ ਨੰਬਰ ਤੇ ਹੋਵੇ ਮਗਰ ਜਿਸ ਵਕਤ ਸਰਕਾਰ ਪ੍ਰਾਜੈਕਟ ਬਣਾਵੇ ਤਾਂ ਉਸ ਵਿਚ ਪੰਜਾਬ ਨੂੰ ਸਭ ਤੋਂ ਪਿਛੇ ਸੁਟ ਦਿਤਾ ਜਾਵੇ। ਜਿਥੇ ਸੌ ਪ੍ਰਾਜੈਕਟ ਸਾਰੇ ਦੇਸ਼ ਵਿਚ ਬਣੇ ਉਸ ਵਿਚ ਪੰਜਾਬ ਨੂੰ ਸਿਰਫ ਇਕ ਯਾਨੀ ਪੰਜਾਬ ਦੇ ਹਿਸੇ ਸਿਰਫ ਇਕ % ਪ੍ਰਾਜੈਕਟ ਆਵੇ ਤਾਂ ਇਸ ਤੋਂ ਜ਼ਿਆਦਾ ਦੁਖ ਵਾਲੀ ਹੋਰ ਕੀ ਗਲ ਹੋ ਸਕਦੀ । ਮੈਂ ਸਮਝਦਾ ਹਾਂ ਕਿ ਜਿਸ ਤਰਾਂ ਪੰਜਾਬ ਦੀ ਪੁਜ਼ੀਸ਼ਨ ਹੈ ਉਸ ਨੂੰ ਸਾਹਮਣੇ ਰਖਦੇ ਹੋਏ ਸਾਨੂੰ ਜ਼ਿਆਦਾ ਨਹੀਂ ਤਾਂ ਕਮ ਅਜ਼ ਕਮ 15 ਜਾਂ 20 ਪਰਸੈਂਟ ਹਿਸਾ ਇਨ੍ਹਾਂ ਪ੍ਰਾਜੈਕਟਸ ਦਾ ਮਿਲਣਾ ਚਾਹੀਦਾ ਹੈ ਤਾਕਿ ਇਥੋਂ ਦੀ ਗਰੀਬ ਜਨਤਾ ਲਈ ਰੁਜ਼ਗਾਰ ਪੈਦਾ ਕੀਤਾ ਜਾ ਸਕੇ ਔਰ ਜਿਹੜੇ 46% ਲੋਕ ਵਾਧੂ ਲੈਂਡ ਉਤੇ ਬੈਠੇ ਹੋਏ ਹਨ ਉਨਾਂ ਨੂੰ ਉਥੋਂ ਚੁਕਿਆ ਜਾ ਸਕੇ ।

ਇਸ ਦੇ ਨਾਲ ਹੀ ਜਿਹੜਾ ਇਕ ਹੋਰ ਸਵਾਲ ਸਾਡੇ ਸਾਹਮਣੇ ਆਉਂਦਾ ਹੈ ਉਹ ਇਹ ਹੈ ਕਿ ਜਿਹੜਾ ਇੰਡਸਟਰੀ ਦਾ ਪੈਟਰਨ ਹੈ ਉਸ ਵਿਚ ਤਬਦੀਲੀ ਕਰਨ ਦੀ ਲੋੜ ਹੈ । ਵਡੀਆਂ ਵਡੀਆਂ ਜਗਹਾਂ ਤੇ ਇੰਡਸਟਰੀਜ਼ ਸੈਂਟਰਲਾਈਜ਼ ਕਰਨ ਦੀ ਬਜਾਏ ਗਰੀਬ ਜਨਤਾ ਲਈ, ਪਿੰਡਾਂ ਵਿਚ ਜਿਹੜੇ ਫੋਕਲ ਪੁਆਇੰਟਸ ਹਨ ਉਥੇ ਇੰਡਸਟਰੀਜ਼ ਕਾਇਮ ਕਰੀਏ । ਇਸ ਵਕਤ ਲੋੜ ਹੈ ਇੰਡਸਟਰੀ ਨੂੰ ਐਗਰੋ ਇੰਡਸਟਰੀਅਲ ਪੈਟਰਨ ਤੇ ਲਿਆਉਣ ਦੀ । ਜਿਵੇਂ ਕੀ ਮੈਂ ਅਰਜ਼ ਕੀਤੀ ਹੈ ਸਾਡੇ ਦੇਸ਼ ਵਿਚ 76% ਲੋਕ ਖੇਤੀ ਤੇ ਆਧਾਰਤ ਹਨ । ਇਸ ਵਕਤ ਇੰਡਸਟਰੀ ਦਾ ਜਿਹੜਾ ਪੈਟਰਨ ਹੈ ਇਸ ਨੂੰ ਚੇਂਜ ਕਰਕੇ ਖੇਤੀ ਬਾੜੀ ਦੇ ਨਾਲ ਸਬੰਧਿਤ ਕੀਤਾ ਜਾਵੇ ਜਿਹੜੀ ਇੰਡਸਟਰੀ ਹੈ ਉਸ ਬਜਾਏ ਸ਼ਹਿਰਾਂ ਦੇ ਪਿੰਡਾਂ ਵਿਚ ਪੁਜੇ । ਤਦ ਹੀ ਲੈਂਡ ਉਤੋਂ ਪ੍ਰੈਸ਼ਰ ਨੂੰ ਘਟ ਕਰਕੇ ਅਸੀਂ ਗਰੀਬ ਮਜ਼ਦੂਰ ਔਰ ਹਰੀਜਨ

ਨੂੰ ਰੁਜ਼ਗਾਰ ਮੁਹੈਯਾ ਕਰਨ ਵਿਚ ਸਫਲ ਹੋ ਸਕਾਂਗੇ । ਤਦ ਹੀ ਅਸੀਂ ਇਸ ਮੌਜੂਦਾ ਵਕਤ ਦੇ ਵਿਤਕਰੇ ਨੂੰ ਦੂਰ ਕਰਨ ਵਿਚ ਕਾਮਿਆਬ ਹੋ ਸਕਾਂਗੇ ।

ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਕਿਸਾਨ ਮਜ਼ਦੂਰ ਔਰ ਜ਼ਮੀਂਦਾਰ ਦੀ ਉਸ ਤਕਲੀਫ ਬਾਰੇ ਕਹਿਣੀ ਚਾਹੁੰਦਾ ਹਾਂ ਜਿਹੜੀ ਉਸ ਨੂੰ ਕੋਰਟਾਂ ਵਿਚ ਜਾ ਕੇ ਹੁੰਦੀ ਹੈ । ਉਹ ਵਚਾਰਾ ਸੁਬ੍ਹਾ ਸਵੇਰੇ ਆਪਣੀ ਤਾਰੀਖ ਤੇ ਕੋਰਟ ਵਿਚ ਹਾਜ਼ਿਰ ਹੋ ਜਾਂਦਾ ਹੈ । ਮਜਿਸਟਰੇਟ ਹਾਜ਼ਿਰ ਨਹੀਂ ਹੁੰਦਾ । ਉਹ ਕਿਧਰੇ ਸਮਾਲ ਸੇਵਿੰਗਜ਼ ਦਾ ਕੰਮ ਕਰਦਾ ਫਿਰਦਾ ਹੈ । ਕਿਧਰੇ ਕੁਝ ਹੋਰ ਸ਼ਾਮ ਪੰਜ ਵਜੇ ਤਕ ਕਿਸਾਨ ਉਥੇ ਬੈਠਾ ਰਹਿੰਦਾ ਹੈ ਮਗਰ ਉਸਨੂੰ ਸਵੇਰੇ ਦਸ ਵਜੇ ਹੀ ਅਗਲੀ ਤਾਰੀਖ ਨਹੀਂ ਸੁਣਾਈ ਜਾਂਦੀ । ਮੈਂ ਬੇਨਤੀ ਕਰਾਂਗਾ ਕਿ ਖੇਤੀ ਉਤੇ ਕੰਮ ਕਰਨ ਵਾਲੇ ਨਾਲ ਅਮਰੀਕਾ ਦੇ ਪੈਟਰਨ ਤੇ ਟਰੀਟਮੈਂਟ ਕੀਤਾ ਜਾਣਾ ਚਾਹੀਦਾ ਹੈ । ਉਥੇ ਇਹ ਪੈਟਰਨ ਹੈ ਕਿ ਜਿਥੇ ਵੀ ਰੈਡ ਕੈਪ ਵਾਲਾ ਫਾਰਮਰ ਆਪਣੇ ਕਿਸੇ ਵੀ ਕੰਮ ਤੇ ਜਾਂਦਾ ਹੈ ਉਸ ਨੂੰ ਟਾਪ ਪਰਾਇਰਟੀ ਦਿਤੀ ਜਾਂਦੀ ਹੈ । ਹੁਣ ਇਥੇ ਸਾਡੇ ਦੇਸ਼ ਵਿਚ ਫ਼ਾਰਮਰ ਨੂੰ ਕਾਫ਼ੀ ਐਨਕਰੇਜਮੈਂਟ ਦਿੱਤੀ ਜਾ ਰਹੀ ਹੈ । ਖਾਦ, ਫ਼ਰਟੇਲਾਈਜ਼ਰ, ਸਪਰੇ, ਇਨਸੈਕਟੇਸਾਈਡਜ਼, ਅਤੇ ਹੋਰ ਮਾਡਰਨ ਇੰਪਲੀਮੈਂਟਸ ਮੁਹੱਯਾ ਕੀਤੇ ਜਾ ਰਹੇ ਹਨ ਮਗਰ ਉਸ ਦੇ ਵਕਤ ਦੀ ਕਦਰ ਨਹੀਂ । ਓਸ ਦੇ ਪਾਸ ਅਪਣੇ ਖੇਤ ਤੋਂ ਬਾਹਰ ਜਾਣ ਲਈ ਬਹੁਤ ਘਟ ਟਾਈਮ ਹੁੰਦਾ ਹੈ । ਇਸ ਲਈ ਮੈਂ ਪ੍ਰਾਰਥਨਾ ਕਰਾਂਗਾ ਕਿ ਉਸ ਦੇ ਵਕਤ ਦੀ ਬਚਤ ਕਰਨ ਦੀ ਖਾਤਿਰ ਜ਼ਰੂਰੀ ਹੈ ਕਿ ਅਦਾਲਤਾਂ ਵਿਚ ਕਿਊ ਸਿਸਟਮ ਨੂੰ ਖਤਮ ਕੀਤਾ ਜਾਵੇ ਹਰ ਥਾਂ ਉਸ ਨੂੰ ਪਰਾਇਰਟੀ ਦਿੱਤੀ ਜਾਵੇ ਔਰ ਸ਼ਹਿਰਾਂ ਵਿਚ ਆ ਕੇ ਜਿਹੜਾ ਉਸ ਦਾ ਵਕਤ ਜ਼ਾਇਆ ਹੁੰਦਾ ਹੈ ਉਸ ਨੂੰ ਬਚਾਉਣ ਦੇ ਉਪਰਾਲੇ ਕੀਤੇ ਜਾਣ ।

ਆਖਰ ਵਿਚ ਮੈਂ ਇਹ ਕਹਾਂਗਾ ਕਿ ਜੋ ਛੋਟਾ ਮੁਲਾਜ਼ਮ ਹੈ, ਜੋ ਕਾਮਾ ਹੈ ਕਿਸਾਨ ਹੈ, ਗਰੀਬ ਹਰੀਜਨ ਔਰ ਮਜ਼ਦੂਰ ਹੈ ਕਾਰਖਾਨੇ ਦਾ ਮਜ਼ਦੂਰ ਹੈ ਜਿਸ ਦੇ ਮਨ ਵਿਚ ਇਸ ਬੇਹਦ ਮਹਿੰਗਾਈ ਦੇ ਕਾਰਨ ਬੇਚੈਨੀ ਮਚੀ ਹੋਈ ਹੈ, ਜਿਹੜਾ ਇਸ ਦੁਖ ਦੇ ਕਾਰਨ ਹਾਹਾਕਾਰ ਮਚਾ ਰਿਹਾ ਹੈ ਉਸ ਬਾਰੇ ਸਾਨੂੰ ਅਮਲੀ ਤੌਰ ਤੇ ਕੋਈ ਸਾਧਨ ਸੋਚਣੇ ਚਾਹੀਦੇ ਹਨ ਭਾਵੇਂ ਦੋਹਾਂ ਧਿਰਾਂ ਨੂੰ ਸਾਹਮਣੇ ਬਠਾ ਕੇ ਸੋਚੀਏ । ਕਾਮਿਆਂ ਔਰ ਮਜ਼ਦੂਰਾਂ ਨੂੰ ਅੱਜ ਦੇ ਪ੍ਰਾਈਸ ਇਨਡੈਕਸ ਦੇ ਮੁਤਾਬਿਕ, ਅੱਜ ਦੀਆਂ ਲੋੜਾਂ ਦੇ ਮੁਤਾਬਿਕ, ਪਿੰਡ ਦੇ ਵੇਜਿਜ਼ ਦੇ ਮੁਤਾਬਿਕ ਉਨ੍ਹਾਂ ਨੂੰ ਵੀ ਵੇਜ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਸਾਨੂੰ ਐਸੇ ਸਾਧਨ ਸੋਚਣੇ ਚਾਹੀਦੇ ਹਨ, ਕੋਈ ਕਮੇਟੀ ਬਣਾਈ ਜਾਵੇ ਜਿਹੜੀ ਸੋਚ ਵਿਚਾਰ ਕਰੇ ਔਰ ਐਸੇ ਮਤੇ ਹਾਊਸ ਵਿਚ ਲਿਆਏ ਜਿਸ ਦੇ ਆਧਾਰ ਤੇ ਸਰਕਾਰ ਐਸੇ ਕਦਮ ਉਠਾਏ ਜਿਨ੍ਹਾਂ ਦੇ ਨਾਲ ਇਹ ਜਿਹੜੀਆਂ ਮੌਜੂਦਾ ਡਿਸਪੈਰੀਟੀਜ਼ ਹਨ, ਵਿਤਕਰੇ ਹਨ ਇਨ੍ਹਾਂ ਨੂੰ ਘਟ ਕੀਤਾ ਜਾ ਸਕੇ ਖਤਮ ਕੀਤਾ ਜਾ ਸਕੇ ਔਰ ਪੰਜਾਬ ਵਿਚ ਸਹੀ ਮਾਨਿਆਂ ਵਿਚ, ਬਰਾਏ ਨਾਮ ਨਹੀਂ, ਅਮਲੀ ਤੌਰ ਤੇ ਐਸਾ ਸੋਸ਼ਲਿਸਟਿਕ ਪੈਟਰਨ ਕਾਇਮ ਕੀਤਾ ਜਾਵੇ ਜਿਸ ਦੇ ਅਸੀਂ ਬੜੀ ਦੇਰ ਤੋਂ ਨਾਹਰੇ ਲਗਾਉਂਦੇ ਚਲੇ ਆ ਰਹੇ ਹਾਂ ।

ਦੋਹਾਂ ਵਿਵਸਥਾਂ ਤੇ ਜੋ ਮੁਕਤਾ ਸੋਈ ਸੁਹੇਲਾ ਜੀਓ

[ਸਰਦਾਰ ਗੁਰਮੀਤ ਸਿੰਘ]

ਉਸ ਨਾਅਰੇ ਨੂੰ ਸਾਰਥਕ ਕੀਤਾ ਜਾਵੇ, ਜਿਸ ਨਾਅਰੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਔਰ ਗੁਰੂ ਸਾਹਿਬਾਨ ਨੇ ਇਸ ਧਰਤੀ ਨੂੰ ਦਿੱਤਾ ਸੀ ਔਰ ਉਸੇ ਦੇ ਮੁਤਾਬਿਕ ਅਸੀਂ ਇਥੇ ਆਪਣੇ ਸਮਾਜ ਨੂੰ ਚਲਾਈਏ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਅਮਰ ਸਿੰਘ ਦੋਸਾਂਝ** (ਫਿਲੌਰ) : ਡਿਪਟੀ ਸਪੀਕਰ ਸਾਹਿਬ, ਸੰਸਾਰ ਵਿਚ ਦੋ ਹੀ ਸ਼ਰੇਣੀਆਂ ਹਨ ਇਕ ਗ਼ਰੀਬ ਔਰ ਦੂਸਰੀ ਅਮੀਰ। ਇਥੇ ਜੋ ਇਹ ਕਿਹਾ ਜਾਂਦਾ ਹੈ ਕਿ ਇਹ ਹਿੰਦੂ ਹੈ, ਇਹ ਸਿੱਖ ਹੈ, ਇਹ ਮੁਸਲਮਾਨ ਹੈ, ਇਹ ਈਸਾਈ ਹੈ ਇਹ ਜਿਹੜੀਆਂ ਮਜ਼ਹਬੀ ਜੱਥੇਬੰਦੀਆਂ ਹਨ ਇਹ ਆਰਜ਼ੀ ਹਨ ਅਤੇ ਵਾਸਤਵ ਵਿਚ ਦੁਨੀਆਂ ਵਿਚ ਦੋ ਹੀ ਜਮਾਤਾਂ ਹਨ-ਇਕ ਗ਼ਰੀਬ਼ ਦੀ ਅਤੇ ਇਕ ਅਮੀਰ ਦੀ (ਪ੍ਰਸ਼ੰਸਾ) ਇਸ ਵਕਤ ਦੁਨੀਆਂ ਭਰ ਵਿਚ ਇਨ੍ਹਾਂ ਸ਼ਰੇਣੀਆਂ ਵਿਚ ਵਿਤਕਰਾ ਹੋ ਰਿਹਾ ਹੈ। ਅਮਰੀਕਾ ਜਿਹੜਾ ਕਿ ਇਤਨਾ ਉਨੱਤ ਦੇਸ਼ ਹੈ ਉਸ ਵਿਚ ਵੀ ਨੀਗਰੋਜ਼ ਦੇ ਨਾਲ ਵਿਤਕਰਾ ਹੋ ਰਿਹਾ ਹੈ। ਲੋਗ ਇਸ ਵਿਤਕਰੇ ਦੇ ਖਿਲਾਫ ਆਵਾਜ਼ ਬੁਲੰਦ ਕਰ ਰਹੇ ਹਨ। ਸਦੀਆਂ ਤੋਂ ਸਾਡੇ ਦੇਸ਼ ਵਿਚ ਵੀ ਗ਼ਰੀਬ ਮਿਧਿਆ ਗਿਆ ਹੈ, ਕੁਚਲਿਆ ਗਿਆ ਹੈ ਅਤੇ ਉਸ ਦੀ ਕੋਈ ਸੁਣਵਾਈ ਨਹੀਂ। ਦੂਰ ਦੀ ਗੱਲ ਜਾਣ ਦਿਓ। ਮੇਰੇ ਪਾਸ ਮਨਾਪਲੀ ਕਮਿਸ਼ਨ ਦੀ ਰਿਪੋਰਟ ਹੈ। ਉਸ ਵਿਚੋਂ ਮੈਂ ਵਨੰਗੀ ਮਾਤਰ ਆਪ ਦੇ ਸਾਹਮਣੇ ਕੋਟ ਕਰਦਾ ਹਾਂ। ਉਸ ਵਿਚ ਦਸਿਆ ਗਿਆ ਹੈ ਕਿ ਇਸ ਵਕਤ ਹਿੰਦੁਸਤਾਨ ਵਿਚ 75 ਬਿਗ ਬਿਜ਼ਨੈਸ ਗਰੁਪਸ ਹਨ ਜਿਨ੍ਹਾਂ ਦੇ ਪਾਸ ਸਾਰੇ ਮੁਲਕ ਦੀ ਦੌਲਤ ਦਾ 46.9% ਹਿੱਸਾ ਹੈ। ਇਸ ਤੋਂ ਇਲਾਵਾ ਨੈਸ਼ਨਲ ਸੈਂਪਲ ਸਰਵੇ ਦੀ ਰਿਪੋਰਟ ਦੇ ਮੁਤਾਬਿਕ ਦੇਸ਼ ਵਿਚ 20 ਕਰੋੜ ਲੋਗ ਐਸੇ ਹਨ ਜਿਨ੍ਹਾਂ ਦੀ ਆਮਦਨ 8 ਆਨੇ ਦਿਹਾੜੀ ਹੈ, 7 ਕਰੋੜ ਖੇਤ ਮਜ਼ਦੂਰ ਐਸੇ ਹਨ ਜਿਨ੍ਹਾਂ ਦੀ ਰੋਜ਼ ਦੀ ਆਮਦਨ ਕੇਵਲ 4 ਆਨੇ ਹੈ, 6 ਕਰੋੜ ਐਸੇ ਹਨ ਜਿਨ੍ਹਾਂ ਦੀ ਆਮਦਨ 5 ਆਨੇ ਪ੍ਰਤੀ ਦਿਨ ਹੈ ਅਤੇ 2 ਕਰੋੜ ਐਸੇ ਹਨ ਜਿਨ੍ਹਾਂ ਦੀ ਆਮਦਨ ਪ੍ਰਤੀ ਦਿਨ ਦੋ ਆਨੇ ਤੋਂ ਵੀ ਘਟ ਹੈ। ਕਿਤਨੀ ਭਿਆਨਕ ਗ਼ਰੀਬੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਲਿਖਿਆ ਹੈ : ਇਕ ਨਿਹਾਲੀ ਪੈ ਸਵਣ, ਇਕ ਉਪੱਰ ਰਹਿਣ ਖੜੇ। ਦੇਸ਼ ਵਿਚ ਇਸ ਵੇਲੇ ਭਰਿਸ਼ਟਾਚਾਰ ਹੈ, ਬੇਰੁਜ਼ਗਾਰੀ ਹੈ, ਬੇਕਾਰੀ ਹੈ, ਗ਼ਰੀਬੀ, ਕੰਗਾਲੀ, ਮੁਫ਼ਲਿਸੀ ਹੈ ਇਕ ਸ਼ਾਇਰ ਨੇ ਬਿਲਬਿਲਾ ਕੇ ਕਿਹਾ ਹੈ :

ਖੁਦਾਇਆ ਤੇਰੇ ਸਾਦਾ ਦਿਲ ਬੰਦੇ ਕਿਧਰ ਜਾਏਂ
ਯਾਂ ਦਰਵੇਸ਼ੀ ਭੀ ਅੱਯਾਰੀ ਹੈ ਸੁਲਤਾਨੀ ਭੀ ਅੱਯਾਰੀ।

ਇਸ ਤਰ੍ਹਾਂ ਮੁਲਕ ਦੀ ਭਿਆਨਕ ਤਸਵੀਰ ਹੈ। ਅਸੀਂ ਜਿਹੜੇ ਸੋਸ਼ਲਿਜ਼ਮ ਦਾ ਨਾਅਰਾ ਬੁਲੰਦ ਕਰਦੇ ਹਾਂ ਉਸ ਉਤੇ ਅਮਲ ਨਹੀਂ ਕਰਦੇ। ਬਦਕਿਸਮਤੀ ਸਾਡੇ ਮੁਲਕ ਦੀ ਇਹ ਹੈ ਕਿ ਅਸੀਂ ਭਾਸ਼ਨ ਤਾਂ ਬਹੁਤ ਦਿੰਦੇ ਹਾਂ ਮਗਰ ਉਨ੍ਹਾਂ ਭਾਸ਼ਨਾਂ ਦੇ ਸ਼ਬਦਾਂ ਵਿਚ ਅਰਥ ਨਹੀਂ ਰਹੇ ਕਿਉਂਕਿ ਅਸੀਂ ਖੁਦ ਵੀ ਉਨ੍ਹਾਂ ਉਤੇ ਅਮਲ ਨਾ ਕਰਨ ਦੇ ਮੁਜਰਿਮ ਹਾਂ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜੋ ਨਾਰਾ ਲੱਗ ਰਿਹਾ ਹੈ ਸੋਸ਼ਲਿਜ਼ਮ ਦਾ, ਇਸ ਬਾਰੇ ਦੋ ਰਾਆਂ ਨਹੀਂ ਹੋ ਸਕਦੀਆਂ। ਸੋਸ਼ਲਿਜ਼ਮ ਦੀ ਸਥਾਪਨਾ ਲਈ ਇਸ ਵਕਤ ਤਕ ਕਈ ਤਜਰਬੇ ਹੋ ਚੁਕੇ ਹਨ। ਇਕ ਤਜਰਬਾ ਕਮਯੂਨਿਜ਼ਮ ਦਾ ਹੈ ਅਤੇ ਇਕ ਤਜਰਬਾ ਇਸ ਦੇਸ਼ ਵਿਚ 20 ਸਾਲਾਂ

ਤੋਂ ਹੋ ਰਿਹਾ ਹੈ ਜੋ ਪੁਰਅਮਨ ਤਰੀਕੇ ਨਾਲ ਜਮਹੂਰੀ ਇਨਕਲਾਬ ਲਿਆਉਣਾ ਚਾਹੁੰਦਾ ਹੈ। ਮਹਾਤਮਾ ਗਾਂਧੀ ਨੇ ਕਿਹਾ ਕਿ ਜੋ ਅਮੀਰ ਆਦਮੀ ਹੈ ਉਹ ਦੌਲਤ ਦਾ ਟ੍ਰਸਟੀ ਬਣੇ ਅਤੇ ਸ਼ੁਧ ਭਾਵਨਾ ਨਾਲ ਗਰੀਬਾਂ ਦਾ ਖਿਆਲ ਰਖੇ। ਦੁਨੀਆਂ ਵਿਚ ਕਈ ਖ਼ੂਨੀ ਇਨਕਲਾਬ ਆਏ ਹਨ ਜਿਨ੍ਹਾਂ ਵਿਚ ਸੰਸਾਰ ਦੇ ਰੰਗ ਮੰਚ ਤੇ ਅਮੀਰਾਂ ਦੀਆਂ ਗਰਦਨਾਂ ਕਟੀਆਂ ਗਈਆਂ ਅਤੇ ਉਨ੍ਹਾਂ ਨੂੰ ਗੋਲੀਆਂ ਦ ਨਿਸ਼ਾਨਾ ਬਣਾਇਆ ਗਿਆ। ਮਗਰ ਇਨ੍ਹਾਂ ਤਜਰਬਿਆਂ ਦੇ ਬਾਵਜੂਦ ਗਰੀਬਾਂ ਦੀ ਗਰੀਬੀ ਵਧ ਰਹੀ ਹੈ, ਗਰੀਬੀ ਦਾ ਤਸਲੀਬਖਸ਼ ਇਲਾਜ ਨਹੀਂ ਹੋਇਆ। ਮੈਂ ਅਰਜ਼ ਕਰਦਾ ਹਾਂ ਕਿ ਇਨਸਾਨ ਫਿਤਰਤਨ ਖ਼ੁਦਗਰਜ਼ ਹੈ ਅਤੇ ਉਹ ਦੂਸਰੇ ਦੇ ਹਕਾਂ ਨੂੰ ਗਸਬ ਕਰਨ ਲਈ ਉਤਾਵਲਾ ਤੇ ਬੇਕਰਾਰ ਹੋ ਜਾਂਦਾ ਹੈ। ਸਮਾਜ ਵਿਚ ਇਸ ਅਵਸਥਾ ਨੂੰ ਠੀਕ ਕਰਨ ਲਈ ਗਰੀਬਾਂ ਦੇ ਹਕ ਵਿਚ ਸਿਆਸੀ ਅਤੇ ਧਾਰਮਕ ਖੇਤਰ ਵਿਚ ਆਵਾਜ਼ ਬਲੰਦ ਹੁੰਦੀ ਰਹੀ ਹੈ। ਜਦੋਂ ਸ਼੍ਰੀ ਰਾਮ ਚੰਦਰ ਜੀ ਪੰਪਾਸਰ ਸਰੋਵਰਾ ਤੇ ਪਹੁੰਚੇ ਤਾਂ ਉਥੇ ਦੇ ਰਹਿਣ ਵਾਲੇ ਰਿਸ਼ੀਆਂ ਮੁਨੀਆਂ ਨੇ ਉਨ੍ਹਾਂ ਤਾਈਂ ਬੇਨਤੀ ਕੀਤੀ ਕਿ ਮਹਾਰਾਜ ਇਸ ਸਰੋਵਰ ਦਾ ਪਾਨੀ ਬੜਾ ਗੰਦਾ ਹੋ ਗਿਆ ਹੈ ਇਸ ਵਿਚ ਕੀੜੇ ਕਰਬਲ ਕਰਬਲ ਕਰਦੇ ਹਨ ਇਸ ਨੂੰ ਕਿਸੇ ਤਰ੍ਹਾਂ ਪਵਿਤਰ ਕਰੋ। ਭਗਵਾਨ ਰਾਮ ਚੰਦਰ ਜੀ ਨੇ ਕਿਹਾ ਕਿ ਇਸ ਸਰੋਵਰ ਦਾ ਪਾਣੀ ਤਦ ਪਵਿਤਰ ਹੋਵੇਗਾ ਜਦੋਂ ਆਪ ਦੀਆਂ ਜੋ ਝੁੱਗੀਆਂ ਹਨ ਇਨ੍ਹਾਂ ਦੇ ਅੰਦਰ ਜੋ ਗਰੀਬਨੀ ਝਾੜੂ ਫੇਰਦੀ ਹੈ ਜਿਸ ਨੂੰ ਤੁਸੀਂ ਅਛੂਤ ਕਹਿਕੇ ਦੁਤਕਾਰਦੇ ਹੋ ਜਦ ਉਸ ਦੇ ਚਰਨ ਇਸ ਵਿਚ ਪਾਏ ਜਾਣਗੇ ਤਾਂ ਇਸ ਸਰੋਵਰ ਦਾ ਪਾਣੀ ਪਵਿਤਰ ਹੋਵੇਗਾ। ਭਾਵ ਇਹ ਹੈ ਕਿ ਭਗਵਾਨ ਰਾਮ ਚੰਦਰ ਜੀ ਨੇ ਉਨ੍ਹਾਂ ਜ਼ਾਤ ਅਭਮਾਨੀ ਬ੍ਰਾਹਮਨਾਂ ਨੂੰ ਜਿਨ੍ਹਾਂ ਨੂੰ ਸਵਰਨ ਜਾਤੀ ਦਾ ਹੋਣ ਦਾ ਗਰੂਰ ਸੀ ਗਰੀਬ ਲੋਕਾਂ ਦੇ ਹਕ ਵਿਚ ਪਰੇਰਿਆ। ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਕਿਹਾ ਹੈ 'ਰੰਗਰੇਟਾ ਗੁਰੂ ਕਾ ਬੇਟਾ' ਇਸੇ ਤਰ੍ਹਾਂ ਸ਼੍ਰੀ ਕ੍ਰਿਸ਼ਨ ਜੀ ਨੇ ਸੁਦਾਮਾ ਜੋ ਗਰੀਬ ਸੀ ਉਸ ਦੇ ਤੰਦਲ ਲੈਕੇ ਚਬੇ ਸਨ ਅਤੇ ਉਸ ਨੂੰ ਆਪਣੇ ਬਰਾਬਰ ਬਿਠਾਇਆ ਸੀ। ਇਸੇ ਤਰ੍ਹਾਂ ਮੈਂ ਇਸਲਾਮ ਦੀ ਇਹ ਇਕ ਬੜੀ ਖ਼ੂਬੀ ਸਮਝਦਾ ਹਾਂ ਕਿ ਇਸ ਵਿਚ ਹਜ਼ਰਤ ਮੁਹੰਮਦ ਸਾਹਿਬ ਨੇ ਬਲਾਲ ਹਬਸ਼ ਜੋ ਇਕ ਗਰੀਬ ਆਦਮੀ ਸੀ ਨੂੰ ਸਭ ਤੋਂ ਪਹਿਲਾਂ ਮੁਸਲਮਾਨ ਸਮਝਿਆ। ਗੁਰੂ ਨਾਨਕ ਜੀ ਨੇ ਮਲਿਕ ਭਾਗੋ ਦੀਆਂ ਪੂਰੀਆਂ ਕਚੌਰੀਆਂ ਦੀ ਥਾਂ ਗਰੀਬ ਲਾਲੋ ਦੀ ਕੋਦਰੇ ਦੀ ਰੋਟੀ ਅੰਗੀਕਾਰ ਕੀਤੀ ਅਤੇ ਉਨ੍ਹਾਂ ਨੇ ਇਸ ਦੀ ਬਰਤਰੀ ਦੀ ਪਰਤਖ ਡਿਮਾਂਸਟਰੇਸ਼ਨ ਦਿਤੀ। ਲੋਕ ਜੁੜੇ ਹੋਏ ਸਨ, ਡਿਪਟੀ ਸਪੀਕਰ ਸਾਹਿਬ, ਇਹ ਰਵਾਇਤ ਹੈ ਕਿ ਉਨ੍ਹਾਂ ਨੇ ਅਮੀਰ ਆਦਮੀ ਦੀਆਂ ਪੂਰੀਆਂ ਕਚੌਰੀਆਂ ਨੂੰ ਇਕ ਹਥ ਵਿਚ ਅਤੇ ਗਰੀਬ ਆਦਮੀ ਦੀ ਕੋਦਰੇ ਦੀ ਰੋਟੀ ਦੂਜੇ ਹਥ ਵਿਚ ਲੈਕੇ ਨਚੋੜੀ ਤਾਂ ਪਹਿਲੀ ਵਿਚੋਂ ਖ਼ੂਨ ਅਤੇ ਦੂਜੀ ਵਿਚੋਂ ਦੁੱਧ ਨਿਕਲਿਆ। ਐਸਾ ਤਜਰਬਾ ਹੋਇਆ। ਇਹ ਗਲ ਮੰਨਣੀ ਪਵੇਗੀ ਕਿ ਭਾਵੇਂ ਹਿੰਦੋਸਤਾਨ ਨੂੰ ਆਜ਼ਾਦ ਹੋਏ 20 ਸਾਲ ਹੋ ਗਏ ਹਨ ਪਰ ਇਹ ਕਹਿਣ ਵਿਚ ਮੈਨੂੰ ਕੋਈ ਝਿਜਕ ਨਹੀਂ ਹੈ ਇਥੇ ਕੇਵਲ ਇਕ ਸਿਆਸੀ ਚੇਂਜ ਹੀ ਹੋਈ ਹੈ, ਗੋਰੇ ਪ੍ਰਭੂਆਂ ਦੀ ਥਾਂ ਗੰਦਮੀ ਰੰਗ ਦੇ ਪ੍ਰਭੂਆਂ ਨੇ ਲੈ ਲਈ ਹੈ। ਆਜ਼ਾਦੀ ਦਾ ਮਕਸਦ ਪੂਰਾ ਨਹੀਂ ਹੋਇਆ। ਆਜ਼ਾਦੀ ਦੇ ਦਾਵੇ ਖਾਲੀ ਦਾਵੇ ਹੀ ਰਹਿ ਗਏ ਹਨ ਅਤੇ ਇਹ ਫੋਕੇ ਦਾਵੇ ਉਦੋਂ ਤਕ ਰਹਿਣਗੇ ਜਦ ਤਕ ਕਿ ਇਕ ਪਾਸੇ ਕੋਠੀਆਂ ਅਤੇ ਕਾਰਾਂ ਵਿਚ ਬੈਠਣ ਵਾਲੇ ਅਮੀਰ ਅਤੇ ਦੂਜੇ ਪਾਸੇ ਕਖ ਕਾਨੇ ਦੀ ਝੌਂਪੜੀ ਵਿਚ ਰੋਟੀ ਨੂੰ ਤਰਸਨ ਵਾਲੇ ਗਰੀਬ ਇਥੇ ਰਹਿਣਗੇ। ਅਜ ਹਾਲਤ ਇਹ ਹੈ ਕਿ ਮੁਲਕ ਵਿਚ ਗਰੀਬਾਂ ਦੀ ਹਾਲਤ ਬਹੁਤ ਖਰਾਬ ਹੈ। ਇਥੇ ਕੁਝ ਸ਼ਹਿਰਾਂ ਦੇ ਗਰੀਬਾਂ ਦਾ ਜ਼ਿਕਰ ਆਇਆ ਹੈ। ਮੈਂ ਸ਼ਹਿਰਾਂ ਅਤੇ ਪਿੰਡਾਂ ਵਿਚ ਤਮੀਜ਼ ਨਹੀਂ

[ਸਰਦਾਰ ਅਮਰ ਸਿੰਘ ਦੋਸਾਂਝ]

ਕਰਦਾ, ਗਰੀਬੀ ਸ਼ਹਿਰਾਂ ਵਿਚ ਵੀ ਹੈ ਅਤੇ ਪਿੰਡਾਂ ਵਿਚ ਵੀ ਹੈ। ਉਨ੍ਹਾਂ ਵਿਚ ਫਰਕ ਇਹ ਹੈ ਕਿ ਸ਼ਹਿਰਾਂ ਦਾ ਗਰੀਬ ਵੋਕਲ ਹੈ, ਉਸ ਦੀ ਜ਼ਬਾਨ ਵਿਚ ਆਵਾਜ਼ ਹੈ ਮਗਰ ਪਿੰਡ ਦਾ ਗਰੀਬ ਬੇਆਵਾਜ਼ ਹੈ ਅਤੇ ਉਸ ਦੇ ਸਿਰ ਤੇ ਹਰ ਵੇਲੇ ਮੌਤ ਵਰਗੀ ਮਾਯੂਸੀ ਮੰਡਲਾ ਰਹੀ ਹੈ। ਮੈਂ ਐਸੇ ਲੋਕਾਂ ਨੂੰ ਜਾਣਦਾ ਹਾਂ ਜਿਹੜੇ ਖੰਡ ਨਾ ਮਿਲਨ ਕਰਕੇ ਚਾਹ ਪੀਣੋਂ ਹਟ ਗਏ ਹਨ, ਉਹ 6 ਰੁਪਏ ਕਿਲੋ ਚੀਨੀ ਨਹੀਂ ਲੈ ਸਕਦੇ। ਡਿਪਟੀ ਸਪੀਕਰ ਸਾਹਿਬ, ਟਪਰੀਵਾਸ ਤੇ ਹਰੀਜਨ ਲੋਕਾਂ ਦੀ ਹਾਲਤ ਬਹੁਤ ਭਿਆਨਕ ਹੈ। ਮੈਂ ਪਿੰਡਾਂ ਦੇ ਹਰੀਜਨ ਤਬਕੇ ਨੂੰ ਜਾਣਦਾ ਹਾਂ। ਉਨ੍ਹਾਂ ਦੀਆਂ ਔਰਤਾਂ ਘਾ ਦੀ ਮੁੱਠ ਲਿਆਉਣ ਲਈ ਆਪਣੀ ਇਜ਼ਤ ਨੂੰ ਖਤਰੇ ਵਿਚ ਪਾਉਂਦੀਆਂ ਹਨ। ਇਤਨੀ ਮੁਸੀਬਤ ਨਾਲ ਉਹ ਇਕ ਅਧਾ ਪਸ਼ੂ ਪਾਲਦੇ ਹਨ। ਫਿਰ ਮੇਰੀਆਂ ਉਹ ਹਰੀਜਨ ਭੈਣਾਂ ਜਦ ਦੁੱਧ ਚੋਣ ਬੈਠਦੀਆਂ ਹਨ ਤਾਂ ਉਨ੍ਹਾਂ ਦੇ ਭੁਖੇ ਬਾਲ ਪਾਸ ਹੀ ਦੁਧ ਨੂੰ ਬਿਲਕ ਰਹੇ ਹੁੰਦੇ ਹਨ ਪਰ ਉਹ ਉਨ੍ਹਾਂ ਨੂੰ ਦੁਧ ਨਹੀਂ ਦੇ ਸਕਦੀਆਂ। ਬਲਕਿ ਉਸ ਦੁਧ ਨੂੰ ਬਾਜ਼ਾਰ ਵਿਚ ਵੇਚਕੇ, ਮਕੀ ਦੇ ਆਟੇ ਦੀਆਂ ਸੁਕੀਆਂ ਰੋਟੀਆਂ ਖਾਕੇ ਉਹ ਗੁਜ਼ਾਰਾ ਕਰ ਰਹੇ ਹਨ ਇਸ ਸਾਡੇ ਪੰਜਾਬ ਵਿਚ। ਉਸ ਪੰਜਾਬ ਵਿਚ ਜਿਸਨੂੰ ਕਿਹਾ ਜਾਂਦਾ ਹੈ ਕਿ ਇਸ ਦੀ ਹਾਲਤ ਚੰਗੀ ਹੈ। ਅਜ ਇਸੇ ਪੰਜਾਬ ਵਿਚ ਡਾਲਡਾ ਘੀ ਵੀ ਮੁਯੱਸਰ ਨਹੀਂ, ਖੰਡ ਦਾ ਦਾਨਾ ਨਸੀਬ ਨਹੀਂ। ਬੀਮਾਰ ਤੜਪ ਤੜਪ ਕੇ ਮਰ ਜਾਂਦੇ ਹਨ ਪਰ ਖੰਡ ਨਹੀਂ ਮਿਲਦੀ। ਇਹ ਪਿੰਡਾਂ ਦੇ ਗਰੀਬਾਂ ਦੀ ਹਾਲਤ ਹੈ। ਮੈਂ ਗਲ ਵਧਾ ਕੇ ਨਹੀਂ ਕਹਿ ਰਿਹਾ। ਮੈਂ ਅਸਲੀਅਤ ਦਸ ਰਿਹਾ ਹਾਂ। ਮੈਂ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਗਰੀਬਾਂ ਦੇ ਹਕ ਵਿਚ ਰੈਜ਼ੋਲਿਊਸ਼ਨ ਲਿਆਂਦਾ ਹੈ। ਮੈਂ ਅਰਜ਼ ਕੀਤੀ ਹੈ ਕਿ ਇਹ ਨਾਹਰਾ ਤਾਂ ਪੈਗੰਬਰਾਂ, ਮਹਾਂਪੁਰਖਾਂ ਤੇ ਰਿਸ਼ੀ ਮੁਨੀਆਂ ਤੋਂ ਲੈਕੇ ਅਜ ਦੇ ਸਿਆਸਤਦਾਨਾਂ ਤਕ ਸਭ ਨੇ ਲਾਇਆ ਹੈ ਕਿ ਸੋਸ਼ਲਿਜ਼ਮ ਆਵੇ ਮਗਰ ਇਸ ਵੇਲੇ ਜੋ ਕਰਨ ਵਾਲੀ ਗਲ ਹੈ ਉਹ ਇਹ ਹੈ ਕਿ ਉਸ ਨਾਹਰੇ ਤੇ ਅਮਲ ਹੋਵੇ। ਇਸ ਤੇ ਅਮਲ ਨਹੀਂ ਹੋ ਰਿਹਾ ਅਤੇ ਅਮਲ ਬਿਣਾ ਜ਼ਿੰਦਗੀ ਨਹੀਂ ਬਣ ਸਕਦੀ। ਇਸ ਨਾਹਰੇ ਦੀ ਇੰਪਲੀਮੈਂਟੇਸ਼ਨ ਕਿਵੇਂ ਹੋਵੇ। ਮੇਰੀ ਨਾਕਸ ਰਾਏ ਵਿਚ ਕੋਅਪਰੇਸ਼ਨ ਦੀ ਜੋ ਤਹਿਰੀਕ ਹੈ, ਮਿਲਵਰਤਨ ਦੀ ਜੋ ਤਹਿਰੀਕ ਹੈ ਇਸ ਨੂੰ ਪਿੰਡਾਂ ਵਿਚ ਲੈ ਜਾਇਆ ਜਾਵੇ, ਉਥੇ ਕਨਜ਼ਿਊਮਰ ਸਟੋਰ ਖੋਲ੍ਹੇ ਜਾਣ। ਇਹ ਕਨਜ਼ਿਊਮਰ ਸਟੋਰ ਸ਼ਹਿਰਾਂ ਵਿਚ ਤਾਂ ਬਣੇ ਹਨ ਇਨ੍ਹਾਂ ਨੂੰ ਉਨ੍ਹਾਂ ਪਿੰਡਾਂ ਵਿਚ ਜਿਨ੍ਹਾਂ ਦੀ ਆਬਾਦੀ 5000 ਦੀ ਹੈ ਇਸ ਹਦ ਤਕ ਲੈ ਜਾਇਆ ਜਾਵੇ ਕਿ ਲੋਕਾਂ ਨੂੰ ਕਮ ਅਜ਼ ਕਮ ਖਾਣ ਪੀਣ ਦੀਆਂ ਚੀਜ਼ਾਂ ਤਾਂ ਬਲੈਕ ਵਿਚ ਨਾ ਲੈਣੀਆਂ ਪੈਣ, ਚੀਜ਼ਾਂ ਵਸਤਾਂ ਮੁਨਾਸਬ ਭਾ ਤੇ ਮਿਲ ਸਕਣ। ਕੋਅਪਰੇਸ਼ਨ ਦੀ ਤਹਿਰੀਕ ਨਾਲ ਹੀ ਸਮਾਜ ਦਾ ਕਲਿਆਨ ਹੋਵੇਗਾ। ਤੇ ਜੇ ਇਸ ਤਹਿਰੀਕ ਵਿਚ ਹੀ ਕੁਰਪਸ਼ਨ ਆ ਜਾਵੇ ਤਾਂ ਫਿਰ ਰਬ ਹੀ ਰਾਖਾ ਹੈ। ਮੈਂ ਸਮਝਦਾ ਹਾਂ ਕਿ ਅਗਰ ਇਹ ਤਹਿਰੀਕ ਪਿੰਡਾਂ ਵਿਚ ਆ ਜਾਵੇ ਤਾਂ ਸੋਸ਼ਲਿਜ਼ਮ ਦੀ ਅਵਸਥਾ ਪੈਦਾ ਹੋ ਸਕਦੀ ਹੈ। ਦੌਲਤ ਦੀ ਗਲਤ ਤਕਸੀਮ ਕਰਕੇ ਐਕਸਪਲਾਇਟੇਸ਼ਨ ਹੁੰਦੀ ਹੈ। ਇਸ ਦਾ ਦੂਜਾ ਕਾਰਨ ਹੈ ਕਿ ਇਸ ਦੇਸ਼ ਵਿਚ ਮਾਇਆ ਦੀ ਪ੍ਰਸਤਿਸ਼ ਹੁੰਦੀ ਹੈ, ਇਹ ਇਸ ਦੇਸ਼ ਦੀ ਬਦਨਸੀਬੀ ਹੈ ਕਿ ਇਥੇ ਮਾਇਆ ਦੀ ਪੂਜਾ ਹੁੰਦੀ ਹੈ ਬਾਕਾਇਦਾ ਦੇਵੀ ਸਮਝ ਕੇ। ਬਿਮਾਰੀ ਨੂੰ ਹਟਾਉਣਾ ਚਾਹੀਦਾ ਹੈ। ਮੈਂ ਬਹੁਤ ਦੇਰ ਤੋਂ ਇਸ ਹਾਊਸ ਦੀ ਕਾਰਵਾਈ ਦੇਖ ਰਿਹਾ ਹਾਂ। ਅਸੀਂ ਸਿਆਸੀ ਗਲਾਂ ਲਈ ਤਾਂ ਬਹੁਤ

ਲੜਦੇ ਹਾਂ ਮਗਰ ਗਰੀਬੀ ਦੂਰ ਕਰਨ ਲਈ ਨਹੀਂ ਲੜਦੇ । ਇਥੇ ਸਾਰੀਆਂ ਸਿਆਸੀ ਪਾਰਟੀਆਂ ਦੇ ਨੇਤਾ ਹਨ, ਨੁਮਾਇੰਦੇ ਹਨ ਲੋਕਾਂ ਦੇ ਚੁਣੇ ਹੋਏ ਪ੍ਰਤੀਨਿਧੀ ਹਨ । ਆਚਾਰੀਆ ਜੀ ਨੇ ਜੋ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ ਇਹ ਐਸਾ ਰੈਜ਼ੋਲਿਊਸ਼ਨ ਹੈ ਕਿ ਜਿਸ ਤੇ ਵਿਸ਼ਾਲ ਏਕੇ ਦੀ ਲੋੜ ਹੈ । ਇਹ ਪਾਰਟੀ ਮਸਲਾ ਨਹੀਂ, ਇਹ ਪਾਰਟੀ ਰਹਿਤ ਰੈਜ਼ੋਲਿਊਸ਼ਨ ਹੈ । ਅਤੇ ਇਸ ਰੈਜ਼ੋਲਿਊਸ਼ਨ ਤੇ ਅਮਲ ਕਰਨ ਲਈ ਇਕ ਮਸ਼ੀਨਰੀ ਇਵਾਲਵ ਕਰਨੀ ਪਏਗੀ ਅਤੇ ਖਾਸ

12-00 noon । ਕਦਮ ਉਠਾਣੇ ਪੈਣਗੇ ਨਿਰੀਆਂ ਤਕਰੀਰਾਂ ਕਰਨ ਨਾਲ ਕੰਮ ਨਹੀਂ ਚਲੇਗਾ । ਇਸ ਲਈ ਇਸ ਸਦਨ ਦੀ ਇਕ ਕਮੇਟੀ ਬਣਾ ਦੇਣੀ ਚਾਹੀਦੀ ਹੈ ਤਾਕਿ ਉਹ ਹੋਰ ਲੋੜੀਂਦੀਆਂ ਚੀਜ਼ਾਂ ਦੀ ਪੜਤਾਲ ਆਦਿ ਕਰਕੇ ਰਿਪੋਰਟ ਕਰੇ । ਇਨ੍ਹਾਂ ਅਖਰਾਂ ਨਾਲ ਮੈਂ ਇਸ ਰੈਜ਼ੋਲਿਊਸ਼ਨ ਦੀ ਪੁਰਜ਼ੋਰ ਹਿਮਾਇਤ ਕਰਦਾ ਹਾਂ (ਪ੍ਰਸ਼ੰਸਾ)

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਡਿਪਟੀ ਸਪੀਕਰ ਸਾਹਿਬ, ਆਚਾਰੀਆ ਜੀ ਨੇ ਜਿਹੜਾ ਰੈਜ਼ੋਲਿਊਸ਼ਨ ਇਸ ਹਾਊਸ ਵਿਚ ਰਖਿਆ ਹੈ ਜਿਥੇ ਤਕ ਇਸ ਦੀ ਭਾਵਨਾ ਦਾ ਤਅੱਲੁਕ ਹੈ ਇਹ ਬਹੁਤ ਚੰਗੀ ਹੈ । ਅਜ ਵੀਹ ਸਾਲ ਹੋ ਗਏ ਹਨ ਸਾਡੇ ਦੇਸ਼ ਨੂੰ ਆਜ਼ਾਦ ਹੋਏ ਨੂੰ ਅਤੇ 50 ਕਰੋੜ ਦੀ ਆਬਾਦੀ ਵਿਚ ਜਿਹੜੇ ਇਨ੍ਹਾਂ ਦੇ ਪ੍ਰਭੂ ਸੂਬਿਆਂ ਵਿਚ ਹਨ ਅਤੇ ਉਸ ਕਾਂਗ੍ਰਸ ਪਾਰਟੀ ਵਿਚ ਹਨ ਜਿਸ ਪਾਰਟੀ ਨਾਲ ਆਚਾਰੀਆ ਜੀ ਦਾ ਤਅੱਲੁਕ ਹੈ, ਉਹ ਪ੍ਰਭੂ ਕੁਝ ਨਹੀਂ ਕਰ ਸਕੇ । ਅਜ 50 ਕਰੋੜ ਦੀ ਆਬਾਦੀ ਵਿਚ ਕੇਵਲ 28 ਹਜ਼ਾਰ ਲੋਕਾਂ ਦੇ ਹਥ ਵਿਚ ਤਾਕਤ ਹੈ । ਕੇਵਲ 5( ਬਿਰਲੇ ਤੇ ਟਾਟੇ ਹਨ ਜਿਨ੍ਹਾਂ ਨੇ ਦੇਸ਼ ਦੀ ਦੌਲਤ ਨੂੰ ਜੱਫਾ ਮਾਰਿਆ ਹੋਇਆ ਹੈ ਅਤੇ ਉਸ ਤੇ ਕਾਬਜ਼ ਹਨ । ਇਨ੍ਹਾਂ ਦੇ ਆਪਣੇ ਲੀਡਰ ਪੰਡਤ ਜਵਾਹਰ ਲਾਲ ਨਹਿਰੂ ਨੇ ਇਹ ਕਿਹਾ ਸੀ ਕਿ ਇਸ ਦੇਸ਼ ਦੀਆਂ ਤਿੰਨ ਪੰਜ ਸਾਲਾ ਪਲਾਨਾਂ ਤੋਂ ਬਾਦ ਇਨ੍ਹਾਂ ਤਿਨ ਯੋਜਨਾਵਾਂ ਤੋਂ ਬਾਦ ਦੇਸ਼ ਦੇ ਗਰੀਬ ਲੋਗ ਜ਼ਿਆਦਾ ਤੋਂ ਜ਼ਿਆਦਾ ਗਰੀਬ ਤੇ ਅਮੀਰ ਜ਼ਿਆਦਾ ਤੋਂ ਜ਼ਿਆਦਾ ਅਮੀਰ ਹੋ ਗਏ ਹਨ । ਇਹ ਇਕ ਬੁਨਿਆਦੀ ਸਵਾਲ ਹੈ । ਮਨਾਪਲੀ ਕਮਿਸ਼ਨ ਨੇ ਇਹ ਰਿਪੋਰਟ ਦਿੱਤੀ ਸੀ ਕਿ ਕਾਂਗਰਸ ਦੀ ਗਲਤ ਨੀਤੀ ਨਾਲ ਪਿਛਲੇ ਵੀਹ ਸਾਲਾਂ ਵਿਚ ਵਡੇ ਵਡੇ ਅਮੀਰ ਦੇਸ਼ ਦੇ ਅਰਬਾਂ ਰੁਪਏ ਦੇ ਮਾਲਕ ਬਣ ਗਏ ਹਨ । ਅਤੇ ਹਿੰਦੁਸਤਾਨ ਨੂੰ ਕੰਟਰੋਲ ਕਰਦੇ ਹਨ । ਅਮੀਰੀ ਇਨ੍ਹਾ ਦੀ ਪਾਰਟੀ ਤੇ ਭਾਰੀ ਹੈ । ਮੈਂ ਅਚਾਰੀਆ ਜੀ ਨੂੰ ਕਹਾਂਗਾ ਕਿ ਇਸ ਭਾਰ ਨੂੰ ਹਲਕਾ ਕਰਨ ਦੇ ਉਪਰਾਲੇ ਕਰਨ । ਜਿਹੜੀਆਂ ਤਿੰਨ ਯੋਜਨਾਵਾਂ ਪੰਜਾਬ ਵਿਚ ਬਣੀਆਂ ਉਸ ਦਾ ਸਿਟਾ ਅਜ ਸਾਡੇ ਸਾਹਮਣੇ ਹੈ । ਇਕ ਪਾਸੇ ਕਿਸਾਨੀ ਤਬਾਹ ਹੋ ਗਈ ਹੈ ਅਤੇ ਦੂਜੇ ਪਾਸੇ ਰੈਵੇਨਿਯੂ ਦਾ ਭਾਰ ਲੋਕਾਂ ਤੇ ਪਿਆ ਹੈ ਅਤੇ ਇਹ ਮੰਗ ਕੀਤੀ ਜਾ ਰਹੀ ਹੈ ਕਿ ਰੈਵੇਨਿਯੂ ਦਾ ਸਿਸਟਮ ਇਨਕਮਟੈਕਸ ਦੇ ਅਸੂਲ ਤੇ ਅਪਨਾਇਆ ਜਾਵੇ, ਤਾਕਿ ਇਸ ਦਾ ਭਾਰ ਵਡੇ ਕਿਸਾਨ ਤੇ ਪਏ, ਵਡੇ ਜ਼ਿਮੀਂਦਾਰ ਤੇ ਪਏ ਅਤੇ ਦੇਸ਼ ਦੀ ਆਮਦਨ ਵਿਚ ਇਜ਼ਾਫਾ ਹੋਵੇ । ਪਰ ਸਰਕਾਰ ਪਿਛਲੇ ਵੀਹ ਸਾਲ ਵਿਚ ਜਦ ਕਿ ਆਚਾਰੀਆ ਜੀ ਦੀ ਪਾਰਟੀ ਦਾ ਰਾਜ ਰਿਹਾ ਹੈ, ਵਡਿਆਂ ਨੇ ਹੀ ਰੁਪਿਆ ਕਮਾਇਆ ਹੈ, ਜ਼ਿੰਦਗੀ ਲੰਬੀ ਕੀਤੀ ਹੈ ਅਤੇ ਅਸੀਂ ਵੇਖਦੇ ਹਾਂ ਕਿ ਕੋਈ ਵੀ ਯੋਜਨਾ ਆਵੇ ਅਮੀਰ ਜ਼ਿਆਦਾ ਅਮੀਰ ਹੋ ਗਏ ਹਨ । ਅਜ ਕੋਈ ਵੀ ਮਨਿਸਟਰ ਇਸ ਗਲ ਤੋਂ ਮੁਨਕਰ ਨਹੀਂ ਹੋ ਸਕਦਾ ਕਿ ਉਸ ਦੀ ਇਕ ਲਖ ਤੋਂ ਘਟ ਦੀ ਕੋਠੀ ਇਥੇ ਚੰਡੀਗੜ ਵਿਚ

[ਕਾਮਰੇਡ ਜੰਗੀਰ ਸਿੰਘ ਜੋਗਾ]

ਨਾ ਹੋਵੇ (ਵਿਰੋਧੀ ਦਲ ਵਲੋਂ ਪ੍ਰਸ਼ੰਸਾ) ਅਤੇ ਦੂਜੇ ਪਾਸੇ ਅਜ ਇਹ ਹਾਲਤ ਹੈ ਕਿ ਹਰੀਜਨਾਂ ਕੋਲੋਂ ਆਪਣਾ ਗੁਜ਼ਾਰਾ ਨਹੀਂ ਤੁਰਦਾ। ਬੱਚੇ ਉਸ ਦੇ ਭੁਖੇ ਮਰ ਰਹੇ ਹਨ। ਜ਼ਮੀਨ ਦਾ ਕਾਨੂੰਨ ਬਣਾਇਆ ਅਤੇ ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਣਾ ਹੈ ਕਿ ਜਦ ਪੈਪਸੂ ਟੈਨੈਨਸੀ ਐਕਟ ਬਣਿਆ ਤਾਂ ਇਹ ਖਿਆਲ ਸੀ ਕਿ ਬੇਜ਼ਮੀਨ ਲੋਕਾਂ ਨੂੰ ਜ਼ਮੀਨ ਦਿਤੀ ਜਾਵੇਗੀ ਪਰ ਇਨ੍ਹਾਂ ਨੇ, ਇਸ ਸਰਕਾਰ ਨੇ, ਕੀ ਢੰਗ ਕਢਿਆ ਕਿ ਜਦ ਅਸੀਂ ਪੰਜਾਬ ਵਿਚ ਮਿਲੇ ਤਾਂ ਤਿੰਨ ਤਰਮੀਮਾਂ ਇਸ ਬਿਲ ਵਿਚ ਕਰਕੇ ਜ਼ਮੀਨ ਮਾਲਕਾਂ ਨੂੰ ਛੋਟਾਂ ਦੇ ਦਿਤੀਆਂ ਅਤੇ ਲੈਂਡ ਲਾਰਡ ਹੀ ਮਾਲਕ ਬਣੇ ਰਹੇ ਬੇਜ਼ਮੀਨ ਨੂੰ ਜ਼ਮੀਨ ਨਹੀਂ ਮਿਲੀ। ਅਜ ਸਰਕਾਰ ਦੀ ਵੀਹ ਸਾਲ ਤੋਂ ਇਹੀ ਨੀਤੀ ਰਹੀ ਹੈ। ਅਜ ਵੀ ਉਹ ਕਾਨੂੰਨ ਮੌਜੂਦ ਹੈ। ਕੀ ਆਚਾਰੀਆ ਸਾਹਿਬ ਉਸ ਵੇਲੇ ਕਦਮ ਨਹੀਂ ਸਨ ਚੁਕ ਸਕਦੇ ?

ਜਿਥੇ ਤਕ ਇਸ ਰੈਜ਼ੋਲਿਊਸ਼ਨ ਦਾ ਤਅੱਲੁਕ ਹੈ ਸ਼ੋਸ਼ਲਿਜ਼ਮ ਲਿਆਣਾ ਹੈ ਤਾਂ ਇਸ ਤਰ੍ਹਾਂ ਨਾਹਰਾ ਬਾਜ਼ੀ ਨਾਲ ਨਹੀਂ ਲਿਆਂਦਾ ਜਾ ਸਕਦਾ ਜਿਹੜੀ ਕਾਂਗਰਸ ਸਰਕਾਰ ਨੇ ਨੀਤੀ ਅਪਣਾਈ ਹੈ ਇਸ ਨਾਲ ਸੋਸ਼ਲਿਜ਼ਮ ਨਹੀਂ ਆ ਸਕਦਾ। ਦਰਅਸਲ ਇਹ ਸ਼ੋਸ਼ਲਿਜ਼ਮ ਨਹੀਂ ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਪਬਲਿਕ ਸੈਕਟਰ ਦਿਨੋ ਦਿਨ ਸੁੰਗੜਦਾ ਜਾ ਰਿਹਾ ਹੈ ਅਤੇ ਬਿਰਲਾ ਟਾਟਾ ਅਤੇ ਡਾਲਮੀਆਂ ਦੇ ਹਥ ਵਡੇ ਹੋ ਰਹੇ ਹਨ ਅਤੇ ਪਬਲਿਕ ਸੈਕਟਰ ਦੀ ਥਾਂ ਪ੍ਰਾਈਵੇਟ ਸੈਕਟਰ ਵਧਦਾ ਜਾ ਰਿਹਾ ਹੈ। ਅਜ ਇਹ ਹਾਲਤ ਹੈ ਕਿ ਚੌਥੀ ਪਲਾਨ ਦਾ ਇਕ ਸਾਲ ਤੋਂ ਵਧ ਗੁਜ਼ਰ ਗਿਆ ਹੈ ਪਰ ਅਜੇ ਤਕ ਪਲਾਨ ਮੁਕੱਮਲ ਨਹੀਂ ਹੋ ਸਕੀ। ਸੈਂਟਰ ਦੀ ਸਰਕਾਰ ਦੀ ਅਤੇ ਸੂਬਿਆਂ ਦੀ ਸਰਕਾਰ ਦੀ ਨੀਤੀ ਪਿਛਲੇ ਵੀਹ ਸਾਲਾਂ ਵਿਚ ਤਬਦੀਲ ਨਹੀਂ ਕੀਤੀ ਜਾ ਸਕੀ ਤੇ ਸੋਸ਼ਲਿਜ਼ਮ ਕਿਸਤਰ੍ਹਾਂ ਇਹ ਲਿਆ ਸਕਦੇ ਹਨ। ਪਸਮਾਂਦਾ ਲੋਕਾਂ ਨੂੰ ਰੋਜ਼ਗਾਰ ਨਹੀਂ ਮਿਲਦਾ ਅਤੇ ਕੋਈ ਗਰੰਟੀ ਉਨ੍ਹਾਂ ਨੂੰ ਨਹੀਂ ਦਿਤੀ ਗਈ। ਹਜ਼ਾਰਾਂ ਲੋਕ ਬੇਘਰ ਹਨ ਜਿਨ੍ਹਾਂ ਦੇ ਤਨ ਤੇ ਕਪੜਾ ਨਹੀਂ, ਰਾਤ ਪਟੜੀਆਂ ਤੇ ਸੌਂਦੇ ਹਨ ਤੇ ਅਮੀਰਾਂ ਦੀਆਂ ਕਾਰਾਂ ਭਰਮਾਰ ਕਰਦੀਆਂ ਸੜਕਾਂ ਤੇ ਤੁਰਦੀਆਂ ਫਿਰਦੀਆਂ ਹਨ।

ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਸਰਕਾਰ ਨੇ ਇਕ ਸਕੀਮ ਬਣਾਈ ਸੀ ਕਿ ਹਰੀਜਨਾਂ ਨੂੰ ਪੰਜ ਪੰਜ ਏਕੜ ਜ਼ਮੀਨ ਦਿਤੀ ਜਾਵੇਗੀ ਪਰ ਜਿਨੀ ਜ਼ਮੀਨ ਕਢੀ ਗਈ ਉਹ ਬਿਰਲੇ ਨੂੰ ਫਾਰਮ ਬਣਾਨ ਲਈ ਦੇ ਦਿਤੀ ਜਿਹੜੀ ਕਿ ਜਾਇੰਟ ਸਟਾਕ ਕੰਪਨੀ ਸੀ। ਜਾਇੰਟ ਸਟਾਕ ਕੰਪਨੀਆਂ ਇਨਕਮ ਟੈਕਸ ਤੋਂ ਬਚਣ ਲਈ ਜ਼ਮੀਨ ਤੇ ਧਸਦੀਆਂ ਚਲੀਆਂ ਜਾ ਰਹੀਆਂ ਨੇ ਅਤੇ ਇਸ ਤਰ੍ਹਾਂ ਛੋਟੀ ਕਿਸਾਨੀ ਨੂੰ ਖਤਮ ਕਰ ਰਹੀਆਂ ਨੇ। ਇਸੇ ਤਰ੍ਹਾਂ ਪੈਪਸੂ ਸਰਕਾਰ ਨੇ ਸਕੀਮ ਬਣਾਈ ਸੀ ਕਿ ਟ੍ਰਾਂਸਪੋਰਟ ਨੈਸ਼ਨੇਲਾਈਜ਼ ਕਰ ਦਿਤੀ ਜਾਏ। ਇਸ ਨਾਲ ਗਰੀਬ ਲੋਕਾਂ ਨੂੰ ਫਾਇਦਾ ਹੁੰਦਾ ਲੇਕਿਨ ਅਸੀਂ ਦੇਖਦੇ ਹਾਂ ਕਿ ਵਡੇ ਵਡੇ ਟ੍ਰਾਂਸਪੋਰਟਰਾਂ ਨੇ ਸਰਕਾਰ ਤੇ ਅਸਰ ਅੰਦਾਜ਼ ਹੋਣਾ ਸ਼ੁਰੂ ਕਰ ਦਿਤਾ। ਦਸ ਬਾਰਾਂ ਸਾਲ ਪੈਪਸੂ ਟੁੱਟੇ ਨੂੰ ਹੋ ਗਏ ਹਨ ਅਜ ਤਕ ਟ੍ਰਾਂਸਪੋਰਟ ਨੂੰ ਨੇਸ਼ਨੇਲਾਈਜ਼ ਨਹੀਂ ਕੀਤਾ ਜਾ ਸਕਿਆ। ਫਿਰ ਇਹ ਫੜਾਂ ਮਾਰਦੇ ਨੇ ਸੋਸ਼ਲਿਜ਼ਮ ਦੀਆਂ ਪਰ ਅਮਲ ਇਹ ਹੈ ਗਰੀਬਾਂ ਨੂੰ ਮਾਰਨ ਦਾ, ਅਮੀਰ ਸਰਮਾਏਦਾਰੀ ਨੂੰ ਤਕਵੀਅਤ ਦੇਣ ਦਾ। ਇਥੇ ਗੁਰ ਨਾਨਕ ਅਤੇ ਦੇਵਤਿਆਂ ਦਾ ਵਾਸਤਾ ਪਾਇਆ ਜਾਂਦਾ ਹੈ ਪਰ ਗੁਰੂ ਨਾਨਕ

ਨੇ ਅਮੀਰ ਨੂੰ ਤਾਂ ਨਹੀਂ ਸੀ ਨਿਵਾਜਿਆ। ਗਰੀਬ ਦੀ ਰਾਖੀ ਕੀਤੀ ਸੀ ਅਤੇ ਇਹ ਦਸਿਆ ਸੀ ਕਿ ਕਿਸ ਤਰ੍ਹਾਂ ਅਮੀਰ ਗਰੀਬ ਦੀ ਮਿਹਨਤ ਖੋਹ ਕੇ ਲਿਜਾਂਦਾ ਹੈ ਪਰ ਇਨ੍ਹਾਂ ਨੇ ਉਸ ਗਲ ਤੇ ਅਮਲ ਨਹੀਂ ਕੀਤਾ। ਜੇਕਰ ਆਜ਼ਾਦ ਹੋਰੀਂ ਇਸ ਗਲ ਨੂੰ ਮੰਨਦੇ ਹਨ ਤਾਂ ਮੈਂ ਇਨ੍ਹਾਂ ਦੀ ਨੀਅਤ ਤੇ ਸ਼ਕ ਨਾ ਕਰਦਾ ਹੋਇਆ ਇਨ੍ਹਾਂ ਨੂੰ ਇਹ ਕਹਾਂਗਾ ਕਿ ਜੇਕਰ ਤੁਸੀਂ ਸ਼ੋਸ਼ਲਿਜ਼ਮ ਲਿਆਉਣਾ ਚਾਹੁੰਦੇ ਹੋ ਤਾਂ ਪਿਛਲੇ 20 ਸਾਲਾਂ ਵਿਚ ਜਦ ਕਿ ਤੁਹਾਡੀ ਆਪਣੀ ਪਾਰਟੀ ਇਸ ਨੂੰ ਨਹੀਂ ਲਿਆ ਸਕੀ ਤਾਂ ਤੁਹਾਨੂੰ ਇਹ ਪਾਰਟੀ ਛਡ ਦੇਣੀ ਚਾਹੀਦੀ ਹੈ, ਇਸ ਪਾਰਟੀ ਨੂੰ ਵਦਾਇਗੀ ਦੇ ਦੇਣੀ ਚਾਹੀਦੀ ਹੈ। ਜੇਕਰ ਤੁਸੀਂ ਸੋਸ਼ਲਿਜ਼ਮ ਦੇ ਹਾਮੀ ਹੋ ਤਾਂ ਤੁਹਾਨੂੰ ਇਧਰ ਆ ਕੇ ਸਾਡੇ ਨਾਲ ਇਨ੍ਹਾਂ ਬੈਂਚਾਂ ਤੇ ਬੈਠ ਜਾਣਾ ਚਾਹੀਦਾ ਹੈ। ਮੈਂ ਇਸ ਮਤੇ ਦੀ ਤਾਈਦ ਕਰਦਾ ਹੋਇਆ ਇਹ ਕਹਾਂਗਾ ਕਿ ਸਾਨੂੰ ਯਤਨ ਕਰਨਾ ਚਾਹੀਦਾ ਹੈ। ਇਹ ਦੇਖਣ ਦਾ ਕਿ ਕਿਸ ਤਰ੍ਹਾਂ ਗਰੀਬ ਦੀ ਹਾਲਤ ਨੂੰ ਸੁਧਾਰਿਆ ਜਾ ਸਕਦਾ ਹੈ ਅਤੇ ਬੇਹਤਰ ਬਣਾਇਆ ਜਾ ਸਕਦਾ ਹੈ ਤਾਕਿ ਉਹ ਜੀਵਨ ਨੂੰ ਚੰਗੀ ਤਰ੍ਹਾਂ ਨਾਲ ਚਲਾ ਸਕੇ।

**ਕੈਪਟਨ ਰਤਨ ਸਿੰਘ (ਗੜ੍ਹਸ਼ੰਕਰ) :** ਡਿਪਟੀ ਸਪੀਕਰ ਸਾਹਿਬ, ਜਿਹੜਾ ਰੈਜ਼ੋਲਿਊਸ਼ਨ ਮੇਰੇ ਫਾਜ਼ਲ ਦੋਸਤ ਆਚਾਰੀਆ ਕਿਰਪਲਾਨੀ (ਹਾਸਾ) ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਨੇ ਪੇਸ਼ ਕੀਤਾ ਹੈ ਮੈਂ ਇਸ ਦੀ ਤਾਈਦ ਕਰਨ ਲਈ ਖੜਾ ਹੋਇਆ ਹਾਂ। ਇਸ ਗਲ ਵਿਚ ਕੋਈ ਦੋ ਰਾਵਾਂ ਨਹੀਂ ਕਿ ਦੇਸ਼ ਦੀ ਮਜ਼ਬੂਤੀ ਜਿਸ ਤਰੀਕੇ ਨਾਲ ਚਾਹੀਦੀ ਹੈ ਉਸ ਪੱਧਰ ਤੇ ਨਹੀਂ। ਇਸ ਦਾ ਪਤਾ ਇਸ ਗਲ ਤੋਂ ਲਾਇਆ ਜਾਂਦਾ ਹੈ ਕਿ ਦੇਸ਼ ਦੀ ਜਨਤਾ ਦਾ ਸਟੈਂਡਰਡ ਮਜ਼ਬੂਤ ਹੈ ਜਾਂ ਨਹੀਂ ਅਤੇ ਇਸੇ ਤੋਂ ਹੀ ਦੇਸ਼ ਦੀ ਮਜ਼ਬੂਤੀ ਦਾ ਅੰਦਾਜ਼ਾ ਲਗਾਇਆ ਜਾਂਦਾ ਹੈ ਲੇਕਿਨ ਇਸ ਮਤੇ ਦੀ ਤਾਈਦ ਕਰਦੇ ਹੋਏ ਜੋਗਾ ਸਾਹਿਬ ਨੇ ਸਾਡੀ ਪਾਰਟੀ ਦੇ ਬਾਰੇ ਕੁਝ ਕਿਹਾ ਹੈ ਜਿਸ ਤਰ੍ਹਾਂ ਕਿ ਉਨ੍ਹਾਂ ਦੀ ਆਦਤ ਹੈ ਖਾਹ ਮਖਾਹ ਕ੍ਰਿਟਿਸਿਜ਼ਮ ਕੀਤੀ ਹੈ। ਮੈਂ ਸਮਝਦਾ ਹਾਂ ਕਿ ਕੋਈ ਕੰਮ ਵੀ ਕੀਤਾ ਜਾਵੇ ਉਸ ਤੋਂ ਪਹਿਲਾਂ ਪਬਲਿਕ ਦੇ ਖਿਆਲਾਤ ਪੈਦਾ ਕਰਨੇ ਚਾਹੀਦੇ ਹਨ। ਜਦ ਤਕ ਪਬਲਿਕ ਵਿਚ ਖਿਆਲਾਤ ਪੈਦਾ ਨਹੀਂ ਕੀਤੇ ਜਾਂਦੇ ਐਕਸ਼ਨ ਨਹੀਂ ਹੋ ਸਕਦਾ ਅਤੇ ਜੇ ਖਿਆਲਾਤ ਤੋਂ ਬਿਨਾ ਐਕਸ਼ਨ ਹੋ ਜਾਵੇ ਤਾਂ ਉਹ ਐਕਸ਼ਨ ਦਰੁਸਤ ਨਹੀਂ ਹੁੰਦਾ। ਇਸ ਲਈ ਇਹ ਲਾਜ਼ਮੀ ਹੈ ਕਿ ਪਬਲਿਕ ਵਿਚ ਖਿਆਲਾਤ ਪੈਦਾ ਕਰਨੇ ਚਾਹੀਦੇ ਹਨ ਕਿ ਸੋਸ਼ਲਿਜ਼ਮ ਦੇਸ਼ ਦੇ ਫਾਇਦੇ ਵਿਚ ਹੈ ਜਾਂ ਨਹੀਂ।

ਕਈ ਲੋਕ ਸਮਝਦੇ ਹਨ ਕਿ ਜੇ ਸੋਸ਼ਲਿਜ਼ਮ ਨੂੰ ਲਿਆਂਦਾ ਗਿਆ ਤਾਂ ਬੜੇ ਬੜੇ ਆਦਮੀਆਂ ਦੀ ਪੂੰਜੀ ਖਤਮ ਕਰਕੇ ਆਮ ਲੋਕਾਂ ਤਾਂਈ ਵੰਡ ਦਿੱਤੀ ਜਾਏਗੀ। ਇਸੇ ਤਰ੍ਹਾਂ ਉਹ ਵੈਸਟਿਡ ਇੰਟਰੈਸਟਸ ਬਾਰੇ ਵੀ ਸੋਚਦੇ ਹਨ। ਮੈਂ ਸਮਝਦਾ ਹਾਂ ਉਨ੍ਹਾਂ ਦਾ ਵੈਸਟਿਡ ਇੰਟਰੈਸਟ ਮਹਿਜ਼ ਉਨ੍ਹਾਂ ਦੇ ਆਪਣੇ ਬਚਾਉ ਲਈ ਹੈ ਹੋਰ ਕਿਸੇ ਦੇ ਭਲੇ ਦਾ ਕੋਈ ਸਵਾਲ ਨਹੀਂ ਹੈ। ਆਪਣੇ ਬਚਾਉ ਦੀ ਖਾਤਰ ਕਦੇ ਉਹ ਕਾਂਗਰਸ ਪਾਰਟੀ ਵਿੱਚ ਰਲਦੇ ਹਨ ਕਦੇ ਉਹ ਕਮਿਊਨਿਸਟਾਂ ਦਾ ਸਾਥ ਦਿੰਦੇ ਹਨ, ਕਦੇ ਕਿਸੇ ਪਾਰਟੀ ਦਾ। ਫੈਕਟਰੀਆਂ ਚਲਣ ਜਾਂ ਨਾ ਪਰ ਉਨ੍ਹਾਂ ਦਾ ਬਚਾਉ ਹੁੰਦਾ ਰਹੇ। ਇਸ ਮੁਲਕ ਵਿਚ ਜਦੋਂ ਤੱਕ ਦੌਲਤ ਪੈਦਾ ਨਹੀਂ ਹੋਵੇਗੀ ਉਦੋਂ ਤੱਕ ਲੋਕ ਅਮੀਰ ਨਹੀਂ ਹੋ ਸਕਦੇ।

[ਕੈਪਟਨ ਰਤਨ ਸਿੰਘ]

ਇਸ ਦੇ ਲਈ ਅਸਲੀ ਕਦਮ ਚੁਕਣ ਦੀ ਲੋੜ ਹੈ ਖਾਲੀ ਨਾਹਰੇ ਬਾਜ਼ੀ ਨਾਲ ਇਹ ਦੇਸ਼ ਅਮੀਰ ਨਹੀਂ ਬਣਾਇਆ ਜਾ ਸਕਦਾ। ਜੇ ਅਮੀਰ ਬਣੇਗਾ ...... (ਵਿਘਨ)

**श्री बलरामजी दास टन्डन** : On a point of order, Sir, डिप्टी स्पीकर साहिब, इस हाऊस के स्टेट मिनिस्टर गवर्नमैंट गैलरी में बैठे हुए हैं।

**श्री डिप्टी स्पीकर** : यहाँ पर United Kingdom के guest आये हुए हैं आखिर किसी न किसी ने तो रिसीव करना ही है। He is not sitting there as a Minister. He has simply gone there to provide seats for the guests. You please continue with your speech. (Some guests from the United Kingdom have come here. After all some one has to receive them. He is not sitting there as a Min ister. He has simply gone there to provide seats for the guests. You please continue with your speech.)

**ਕੈਪਟਨ ਰਤਨ ਸਿੰਘ** : ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਅਸੀਂ ਹਮੇਸ਼ਾ ਭੁੱਲ ਜਾਂਦੇ ਹਾਂ ਕਿ ਜਦੋਂ ਤੱਕ ਇਸ ਦੇਸ਼ ਦੀ ਆਪਣੀ ਦੌਲਤ ਪੈਦਾ ਨਹੀਂ ਹੋਵੇਗੀ ਉਦੋਂ ਤੱਕ ਲੋਕਾਂ ਦਾ Standard of living ਉਚਾ ਨਹੀਂ ਹੋਵੇਗਾ, ਉਨ੍ਹਾਂ ਦੀ ਬੇਹਤਰੀ ਨਹੀਂ ਹੋਵੇਗੀ। ਮੈਨੂੰ ਇਹ ਗੱਲ ਬੜੇ ਹੀ ਅਫਸੋਸ ਦੇ ਨਾਲ ਕਹਿਣੀ ਪੈਂਦੀ ਹੈ ਕਿ ਅਸੀਂ ਪਾਰਟੀ ਲਈ ਵੋਟ ਕੈਚਿੰਗ ਦੇ ਕਾਰਨ ਇਹ ਸਾਰੀਆਂ ਗੱਲਾਂ ਭੁੱਲ ਜਾਂਦੇ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਗੱਲ ਹਾਊਸ ਦੇ ਵਿੱਚ ਲਿਆਉਣੀ ਚਾਹੁੰਦਾ ਹਾਂ ਕਿ ਇਸ ਮੁਲਕ ਵਿੱਚ ਸਰਮਾਇਆ ਵਧਾਉਣ ਦੀ ਖਾਤਰ ਏਥੇ ਫੈਕਟਰੀਆਂ ਚਲਣੀਆਂ ਚਾਹੀਦੀਆਂ ਹਨ ਅਤੇ ਇਹ ਮਿਹਨਤ ਨਾਲ, ਮਿਹਨਤ ਵੀ ਡੈਡੀਕੇਸ਼ਨ ਕਰਕੇ, ਚਲਣੀਆਂ ਚਾਹੀਦੀਆਂ ਹਨ। ਜਿਸ ਤਰ੍ਹਾਂ ਦੀ ਮਿਹਨਤ ਮਜ਼ਦੂਰ ਕਰਦਾ ਹੈ ਕਿਸਾਨ ਕਰਦਾ ਹੈ, ਆਪਣੀ ਪੈਦਾਵਾਰ ਦੇ ਬੜ੍ਹਾਉਣ ਦੀ ਖਾਤਰ। ਤੁਹਾਨੂੰ ਪਤਾ ਹੀ ਹੈ ਕਿ ਕਿਸ ਤਰ੍ਹਾਂ ਗੌਰਮੈਂਟ ਸਰਵੈਂਟਸ, ਜ਼ੋਰ ਦਿੰਦੇ ਹਨ ਕਿ ਉਨ੍ਹਾਂ ਨੂੰ ਸਹੂਲਤਾਂ ਦਿੱਤੀਆਂ ਜਾਣ। ਮੈਂ ਉਨ੍ਹਾਂ ਵਿੱਚੋਂ ਹਾਂ ਜਿਹੜੇ ਇਸ ਗੱਲ ਦੇ ਹੱਕ ਵਿੱਚ ਹਨ ਕਿ ਉਨ੍ਹਾਂ ਨੂੰ ਵਧ ਤੋਂ ਵਧ ਸਹੂਲਤਾਂ ਦਿੱਤੀਆਂ ਜਾਣ ਪਰ ਇਸ ਦੇ ਨਾਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਨਿਰੀਆਂ ਤਕਰੀਰਾਂ ਨਾਲ ਕੰਮ ਨਹੀਂ ਬਨਣਾ ਜਦੋਂ ਤੱਕ ਸਾਰੇ ਰਲਕੇ ਮਿਹਨਤ ਨਹੀਂ ਕਰਦੇ। ਇਹ ਨਾਹਰਾ ਸੋਸ਼ਲਿਜ਼ਮ ਦਾ ਝੂਠਾ ਨਾਹਰਾ ਹੈ। ਅੱਜ ਮੁਲਕ ਦੀ ਹਾਲਤ ਕੀ ਹੈ ਕਿ ਅਸੀਂ ਮਸ਼ੀਨਰੀ ਰੂਸ ਤੋਂ ਮੰਗਦੇ ਹਾਂ ਅਤੇ ਅਨਾਜ ਅਮਰੀਕਾ ਤੋਂ ਮੰਗਦੇ ਹਾਂ। ਅਜੇ ਤੱਕ ਸਾਡੇ ਦਿਮਾਗ ਤੋਂ ਇਸ ਭੁਲੇਖੇ ਦਾ ਪਰਦਾ ਨਹੀਂ ਉਠਿਆ। ਮੈਂ ਅਜ ਦੀ ਹਕੂਮਤ ਨੂੰ ਕਹਾਂਗਾ ਕਿ ਉਹ ਮਿਹਨਤ ਕਰਨ ਵਾਲੇ ਹਰ ਸ਼ਖਸ ਦੇ ਰਾਈਟ ਨੂੰ ਪ੍ਰੋਟੈਕਟ ਕਰਨ। ਮੈਂ ਇਸ ਰੈਜ਼ੋਲਿਊਸ਼ਨ ਦੇ ਚਲਣ ਨਾ ਚਲਣ ਤੇ ਨਹੀਂ ਜਾਂਦਾ, ਪਰ ਫੇਰ ਵੀ ਜਿਹੜੇ ਇਥੇ packed in ਸ਼ਬਦ ਵਰਤੇ ਗਏ ਹਨ, ਮੈਂ ਸਮਝਦਾ ਹਾਂ ਜੇ ਸੋਸ਼ਲਿਜ਼ਮ ਆਵੇ ਉਹ 5-7 ਇਡੀਵਿਜ਼ੂਅਲਜ਼ ਦਾ ਨਹੀਂ ਸਾਰਿਆਂ ਦਾ ਹੋਣਾ ਚਾਹੀਦਾ ਹੈ। ਇਸ ਵੇਲੇ ਕਈ ਸਿਆਸੀ ਪਾਰਟੀਆਂ ਐਸੀਆਂ ਹਨ ਜਿਹੜੀਆਂ ਉਪਰੋਂ ਉਪਰੋਂ ਸੋਸ਼ਲਿਜ਼ਮ ਮੰਗਦੀਆਂ ਹਨ, ਮੈਂ ਸਮਝਦਾ ਹਾਂ

ਕਿ ਬਜਾਏ ਇਕ ਦੂਸਰੇ ਤੇ ਇਲਜ਼ਾਮ ਤਰਾਸ਼ੀ ਕੀਤੀ ਜਾਵੇ ਸਾਨੂੰ ਉਨ੍ਹਾਂ ਪਾਲਿਸੀਜ਼ ਨੂੰ ਇੰਪਲੀਮੈਂਟ ਕਰਨ ਤੇ ਜ਼ੋਰ ਦੇਣਾ ਚਾਹੀਦਾ ਹੈ ਜਿਨ੍ਹਾਂ ਨਾਲ ਸਹੀ ਸ਼ਬਦਾਂ ਵਿੱਚ ਸੋਸ਼ਲਿਜ਼ਮ ਆਵੇ। ਮੈਂ ਮੈਂਬਰਜ਼ ਦਾ ਹੋਰ ਟਾਈਮ ਨਹੀਂ ਲੈਂਦਾ ਅਤੇ ਇਤਨੀ ਹੀ ਅਪੀਲ ਕਰਾਂਗਾ ਕਿ ਜਦੋਂ ਤੱਕ ਅਸੀਂ ਲੇਬਰ ਵਿਚ ਡੈਡੀਕੇਸ਼ਨ ਨਹੀਂ ਭਰਦੇ ਉਦੋਂ ਤੱਕ ਅਸੀਂ ਆਪਣੇ ਮੁਲਕ ਦੀ ਗੁਰਬਤ ਦੂਰ ਨਹੀਂ ਕਰ ਸਕਦੇ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ।

**ਚੌਧਰੀ ਸੁੰਦਰ ਸਿੰਘ :** (ਨਰੋਟ ਮਹਿਰਾ ਐਸ. ਸੀ.) ਡਿਪਟੀ ਸਪੀਕਰ ਸਾਹਿਬ ਮੈਂ ਇਸ ਰੈਜ਼ੋਲਿਊਸ਼ਨ ਦੀ ਤਹੇਦਿਲ ਨਾਲ ਤਾਈਦ ਕਰਦਾ ਹਾਂ। ਮੈਂ ਹਾਊਸ ਨੂੰ ਅਪਣੇ ਮੁਅਜ਼ਜ਼ ਦੋਸਤਾਂ ਦੇ ਮੁਤਾਬਿਕ ਹੀ ਦੱਸਾਂਗਾ ਕਿ ਉਹ ਕਿਤਨਾ ਕੁ ਸੋਸ਼ਲਿਜ਼ਮ ਚਾਹੁੰਦੇ ਹਨ। (ਵਿਘਨ-ਸ਼ੋਰ)

**ਸ਼੍ਰੀ ਡਿਪਟੀ ਸਪੀਕਰ :** ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਜੇ ਉਹ ਇਸ ਤਰ੍ਹਾਂ ਬੋਲਦੇ ਰਹਿਣਗੇ ਤਾਂ ਉਹ ਚੌਧਰੀ ਸਾਹਿਬ ਦੀ ਸਪੀਚ ਨੂੰ ਇਤਨਾ ਐਂਜਾਏ ਨਹੀਂ ਕਰ ਸਕਣਗੇ। (1 would like to submit that if the hon. Members continue making interruptions, they will not be able to enjoy the speech of Chaudhri. Sunder Singh.)

**ਚੌਧਰੀ ਸੁੰਦਰ ਸਿੰਘ :** ਮੈਂ ਇਥੇ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਕਿਸੇ ਦੇ ਬੱਚੇ ਨੂੰ ਗੁੜ ਖਾਣ ਦੀ ਆਦਤ ਸੀ। ਓਹਦਾ ਬਾਪ ਉਸ ਨੂੰ ਇਕ ਮਹਾਤਮਾ ਕੋਲ ਲੈ ਗਿਆ ਕਿ ਮਹਾਰਾਜ ਇਹ ਗੁੜ ਖਾਂਦਾ ਹੈ ਇਸ ਨੂੰ ਕਿਵੇਂ ਇਸ ਆਦਤ ਤੋਂ ਹਟਾਉ। ਉਸ ਨੇ ਕਿਹਾ ਇਕ ਹਫਤੇ ਬਾਦ ਆਉਣਾ। ਜਦੋਂ ਉਹ ਹਫਤੇ ਬਾਅਦ ਲੈਕੇ ਗਿਆ ਤਾਂ ਮਹਾਤਮਾ ਨੇ ਕਿਹਾ ਕਿ ਕਾਕਾ ਤੂੰ ਗੁੜ ਨਾ ਖਾਇਆ ਕਰ। ਬੱਚੇ ਦੇ ਪਿਤਾ ਨੇ ਪੁਛਿਆ ਮਹਾਤਮਾ ਜੀ ਇਹ ਗੱਲ ਤਾਂ ਤੁਸੀਂ ਉਦੋਂ ਵੀ ਕਹਿ ਸਕਦੇ ਸੀ। ਇਕ ਹਫਤੇ ਤਾਈਂ ਫੇਰਾ ਪਵਾਉਣ ਦਾ ਕੀ ਕਾਰਨ ਸੀ ਤਾਂ ਮਹਾਤਮਾ ਨੇ ਉਤਰ ਦਿੱਤਾ ਭਈ ਉਦੋਂ ਮੈਂ ਖੁਦ ਗੁੜ ਖਾਇਆ ਕਰਦਾ ਸੀ ਇਸ ਲਈ ਮੇਰੇ ਕਹਿਣ ਦਾ ਅਸਰ ਨਹੀਂ ਸੀ ਹੋਣਾ ਹੁਣ ਇਕ ਹਫਤੇ ਤੋਂ ਮੈਂ ਗੁੜ ਨਹੀਂ ਖਾਂਦਾ ਫੇਰ ਕਿਹਾ ਹੈ। ਕੈਪਟਨ ਰਤਨ ਸਿੰਘ ਅਤੇ ਸਰਦਾਰ ਗੁਰਮੀਤ ਸਿੰਘ ਅਜ ਨਸੀਹਤਾਂ ਕਰਦੇ ਹਨ, ਉਸ ਵੇਲੇ ਇਹ ਆਪ ਗੁੜ ਖਾਇਆ ਕਰਦੇ ਸਨ।

ਮੈਂ ਹਾਊਸ ਦਾ ਧਿਆਨ ਸਰਕਾਰ ਦੇ ਇਕ ਫੈਸਲੇ ਵੱਲ, ਜਿਹੜਾ 8-4-64 ਨੂੰ ਹੋਇਆ ਸੀ, ਦਿਵਾਉਂਦਾ ਹਾਂ ਕਿ ਸਰਦਾਰ ਪਰਤਾਪ ਸਿੰਘ ਵੇਲੇ ਗਰੀਬ ਹਰੀਜਨਾਂ ਨੂੰ ਦਰਿਆ ਦੇ ਕਿਨਾਰੇ ਜ਼ਮੀਨ ਆਬਾਦ ਕਰਨ ਵਾਸਤੇ ਦਿੱਤੀ। ਲੋਕ ਬੜੇ ਖੁਸ਼ ਸੀ ਕਿ ਉਨ੍ਹਾਂ ਨੂੰ ਕਿਤੇ ਸਿਰ ਛੁਪਾਉਣ ਲਈ ਆਖਿਰ ਜਗ੍ਹਾ ਤਾਂ ਮਿਲੀ। ਪਰ ਸਰਦਾਰ ਗੁਰਮੀਤ ਸਿੰਘ ਨੇ ਇਸ ਹੋਏ ਫੈਸਲੇ ਦੇ ਵਿਰੁਧ ਉਨ੍ਹਾਂ ਨੂੰ ਉਥੋਂ ਕਢਣ ਦਾ ਹੁਕਮ ਦੇ ਦਿੱਤਾ। ਇਸ ਤੇ ਲੋਕਾਂ ਨੇ ਬੜੀ ਐਜੀਟੇਸ਼ਨ ਕੀਤੀ ਅਤੇ ਕਮਿਊਨਿਸਟ ਪਾਰਟੀ ਜਿਹੜੀ ਗਰੀਬਾਂ ਦੀ ਰੱਖਿਆ ਦਾ ਨਾਹਰਾ ਮਾਰਦੀ ਹੈ, ਜਿਹੜੀ ਕਹਿੰਦੀ ਹੈ ਕਿ ਅਸੀਂ ਹੀ ਇਕ ਮੁਜ਼ਾਰਿਆਂ ਦੀ ਹਾਮੀ ਜਮਾਤ ਹਾਂ, ਇਹ ਵੀ ਬੈਠੇ ਤਮਾਸ਼ਾ ਵੇਖਦੇ ਰਹੇ, ਹਾਂ ਦਾ ਨਾਹਰਾ ਵੀ ਨਾ ਇਨ੍ਹਾਂ ਤੋਂ ਲਗਿਆ। ਮੈਂ ਤਾਂ ਕਹਿੰਦਾ ਹਾਂ ਜਿੰਨਾ ਇਹ ਕਮਿਊਨਿਸਟਾਂ ਨੇ ਇਸ ਮੁਲਕ ਦਾ ਭੱਠਾ ਬਿਠਾਇਆ

[ਚੌਧਰੀ ਸੁੰਦਰ ਸਿੰਘ]

ਹੈ ਹੋਰ ਕਿਸੇ ਨੇ ਨਹੀਂ ਬਿਠਾਇਆ। ਇਹ ਤਾਂ ਸਿਰਫ ਵੋਟਾਂ ਹਾਸਲ ਕਰਨ ਵਾਸਤੇ ਸਾਰਾ ਕੁਝ ਕਰਦੇ ਰਹੇ; ਜਿਥੇ ਇਨ੍ਹਾਂ ਨੂੰ ਵੋਟਾਂ ਨਹੀਂ ਪਈਆਂ ਇਨ੍ਹਾਂ ਉਥੇ ਗਰੀਬਾਂ ਦੀ ਗੱਲ ਨਹੀਂ ਸੁਣੀ। ਮੈਂ ਖੁਦ ਇਨ੍ਹਾਂ ਦੀਆਂ ਗੱਲਾਂ ਵੇਖੀਆਂ ਹਨ ਅਤੇ ਇਹੋ ਨਤੀਜਾ ਕੱਢਿਆ ਹੈ ਕਿ ਪਹਿਲਾਂ ਇਨ੍ਹਾਂ ਨੂੰ ਦਰੁਸਤ ਕਰਨਾ ਚਾਹੀਦਾ ਹੈ। (ਹਾਸਾ) (ਵਿਘਨ) ਤੁਹਾਡੇ ਤੇ ਤਾਂ ਮੈਨੂੰ ਉਮੀਦ ਸੀ ਇਨ੍ਹਾਂ ਤੇ ਕੋਈ ਉਮੀਦ ਵੀ ਨਹੀਂ ਸੀ। ਪਰ ਇਸ ਵਿਚ ਕਸੂਰ ਕਿਸ ਦਾ ਹੈ? ਜਿਹੜੇ ਨਹੀਂ ਦਿੰਦੇ ਉਨ੍ਹਾਂ ਦਾ ਨਹੀਂ; ਕਸੂਰ ਉਨ੍ਹਾਂ ਦਾ ਹੈ ਜਿਹੜੇ ਮੰਗਦੇ ਹਨ। **Swami Viveka Nand has** said):

> "No man can get his rights by request. Rights are wrested from unwilling hands."

ਸਾਨੂੰ ਮਹਾਤਮਾ ਗਾਂਧੀ ਜੀ ਨੇ ਵੋਟ ਦਾ ਹੱਕ ਦਿਵਾਇਆ ਸੀ। ਸਾਨੂੰ ਉਸ ਵੋਟ ਨਾਲ ਲੜਾਈ ਕਰਨੀ ਚਾਹੀਦੀ ਸੀ। ਭਾਵੇਂ ਉਹ ਕਾਂਗਰਸ ਦੀ ਸਰਕਾਰ ਸੀ ਭਾਵੇਂ ਯੂਨਾਇਟਿਡ ਫਰੰਟ ਦੀ ਸਰਕਾਰ ਸੀ, ਸਾਨੂੰ ਆਪਣੇ ਹੱਕਾਂ ਲਈ ਲੜਾਈ ਕਰਨੀ ਚਾਹੀਦੀ ਸੀ। ਹਰੀਜਨ ਭਰਾਓ ਤੁਸੀਂ ਉਹ ਲੜਾਈ ਨਹੀਂ ਕੀਤੀ। ਜਿਹੜਾ ਜ਼ੁਲਮ ਕਰਦਾ ਹੈ ਉਸ ਦਾ ਕੋਈ ਕਸੂਰ ਨਹੀਂ ਜਿਹੜਾ ਜ਼ੁਲਮ ਸਹਾਰਦਾ ਹੈ, ਉਹ ਕਸੂਰਵਾਰ ਹੈ। ਹਕੂਮਤ ਕਰਨ ਵਾਲਿਆਂ ਤੋਂ ਤੁਸੀਂ ਲੜਾਈ ਕਰਕੇ ਹੱਕ ਲੈਣੇ ਸਨ। ਰੈਜ਼ੋਲਿਊਸ਼ਨ ਪਾਸ ਕਰ ਦੇਣਾ ਕਾਫੀ ਨਹੀਂ ਕਿ ਇਹ ਕਰ ਦਿਓ। ਕਰਵਾਉਣਾ ਅਸੀਂ ਹੈ। ਫਿਗਰਜ਼ ਬਥੇਰੀਆਂ ਆਉਂਦੀਆਂ ਰਹਿੰਦੀਆਂ ਹਨ ਕਦੇ ਦਰਬਾਰਾ ਸਿੰਘ ਦੇ ਦਿੰਦਾ ਹੈ ਅਤੇ ਕਦੇ ਕੋਈ ਹੋਰ ਦਿੰਦਾ ਹੈ। ਪਰ ਫਿਗਰਜ਼ ਨਾਲ ਹੀ ਕੀ ਬਣੇਗਾ? ਇਹ ਤਾਂ ਪਹਿਲਾਂ ਹੀ ਪਤਾ ਹੈ ਕਿ ਗਰੀਬੀ ਸਾਰੇ ਹਿੰਦੁਸਤਾਨ ਵਿੱਚ ਬੜੀ ਹੈ। ਹਿੰਦੁਸਤਾਨ ਐਗਰੀਕਲਚਰ ਦਾ ਮੁਲਕ ਹੈ। ਜ਼ਮੀਨ ਤੇ 46% ਤੋਂ ਜ਼ਿਆਦਾ ਵਸੋਂ ਦਾ ਬੋਝ ਪਿਆ ਹੋਇਆ ਹੈ। ਜੇ ਇਸ ਪਾਸੇ ਧਿਆਨ ਨਾ ਦਿਉਗੇ ਤਾਂ ਅਨਇੰਪਲਾਇਮੈਂਟ ਕਿਸ ਤਰ੍ਹਾਂ ਜਾਵੇਗੀ। ਧੋਖੇ ਕਿਉਂ ਦਿੰਦੇ ਹੋ। ਸਿਧੀ ਗੱਲ ਵਿੱਚੋਂ ਦਸੋ। ਗਰੀਬ ਹਲ ਵਾਹੁਣ ਵਾਲੇ ਨੂੰ ਕਦੀ ਤੁਸੀਂ ਸ਼ਹਿਰ ਵਲ ਖਿਚਦੇ ਹੋ ਕਦੇ ਕਿਸੇ ਹੋਰ ਪਾਸੇ ਖਿਚਦੇ ਹੋ। ਤੁਸੀਂ ਇਸ ਪਾਸੇ ਧਿਆਨ ਨਹੀਂ ਕਰਦੇ ਕਿ 5 ਏਕੜ 80 ਮਣ ਅਨਾਜ ਪੈਦਾ ਕਰਦਾ ਹੈ। ਇਸ ਕਰਕੇ ਮੈਂ ਆਖਦਾ ਹਾਂ ਕਿ ਤੁਸੀਂ ਗਰੀਬ ਹਰੀਜਨਾਂ ਨੂੰ ਜ਼ਮੀਨ ਦਿਓ। ਪਰ ਜਿਹੜੀ ਥੋੜ੍ਹੀ ਬਹੁਤ ਜ਼ਮੀਨ ਅਸੀਂ ਲਈ ਸੀ ਤੁਸੀਂ ਉਸ ਦਾ ਵੀ ਬੇੜਾ ਡੋਬ ਦਿਤਾ ਹੈ। ਉਹ ਵੀ ਤੁਸੀਂ ਨਹੀਂ ਦਿੰਦੇ। ਮੈਂ ਸੋਸ਼ਲਿਜ਼ਮ ਬਾਰੇ ਸਿਧੀ ਗਲ ਕਰਦਾ ਹਾਂ ਕਿ ਭਾਵੇਂ ਤੁਸੀਂ ਫੈਕਟਰੀਆਂ ਚਲਾਂਦੇ ਰਹੋ ਜਦ ਤਕ ਜ਼ਮੀਨ ਦੀ ਤਕਸੀਮ ਨਹੀਂ ਕਰੋਗੇ ਸੋਸ਼ਲਿਜ਼ਮ ਨਹੀਂ ਆ ਸਕਦਾ। ਅੱਜ ਜ਼ਮੀਂਦਾਰ ਜ਼ਮੀਨ ਤੇ ਵੀ ਕੰਮ ਕਰਦਾ ਹੈ, ਫੈਕਟਰੀਆਂ ਵੀ ਚਲਾਉਂਦਾ ਹੈ। ਅੱਜ ਲੈਂਡ ਲਾਰਡ ਗਰੀਬਾਂ ਨੂੰ ਮਾਰ ਕੇ ਦਿਨ ਬਦਿਨ ਮਾਲਦਾਰ ਹੁੰਦਾ ਜਾ ਰਿਹਾ ਹੈ। ਇਹ ਨਾ ਸਮਝੋ ਕਿ ਸਾਨੂੰ ਪਤਾ ਨਹੀਂ। ਅਸੀਂ ਡੈਮੋਕਰੇਸੀ ਨਾਲ ਇਸ ਦਾ ਇਲਾਜ ਕਰ ਰਹੇ ਹਾਂ ਨਹੀਂ ਤਾਂ 1917 ਵਾਲਾ ਰੇਜ਼ੂਲਿਊਸ਼ਨ ਆਵੇਗਾ ਜਿਸਨੂੰ ਇੰਦਰਾ ਗਾਂਧੀ ਅਤੇ ਪ੍ਰੈਜ਼ੀਡੈਂਟ ਨੇ ਵੀ ਐਪਰੀਸ਼ੇਟ ਕੀਤਾ ਹੈ। ਇਸ ਤੋਂ ਬਿਨਾਂ ਤੁਹਾਡੇ ਕੋਲ ਹੋਰ ਕੋਈ ਦਰਮਿਆਨ ਦਾ ਰਸਤਾ ਨਹੀਂ ਹੈ। ਅਸੀਂ 20 ਸਾਲ ਤੋਂ ਡੈਮੋਕਰੇਸੀ ਨਾਲ ਚਲਦੇ ਰਹੇ ਪਰ ਕੁਝ ਨਹੀਂ ਕਰ ਸਕੇ। ਤਾਂ ਹੁਣ ਸਿਧੇ ਰਸਤੇ ਵਲ,

ਹਰੀਜਨ ਭਰਾਓ ਕਿਉਂ ਨਹੀਂ ਆਉਂਦੇ । ਇਸ ਲਈ ਸਰਦਾਰ ਦਰਬਾਰਾ ਸਿੰਘ ਅਸਲੀ ਗਲ ਇਹ ਹੈ ਕਿ ਲਾਤੋਂ ਕੇ ਭੂਤ ਬਾਤੋਂ ਸੇ ਨਹੀਂ ਮਾਨਤੇ (ਹਾਸਾ) ਸਿਧੀ ਗਲ ਤਾਂ ਇਹ ਹੈ ਕਿ ਥੋੜ੍ਹੇ ਬਹੁਤ ਅਫਸਰ ਇਸ ਸੋਸਾਇਟੀ ਵਿੱਚੋਂ ਅਸੀਂ ਬਣਾਏ, ਉਨ੍ਹਾਂ ਨੇ ਥੋੜ੍ਹਾ ਬਹੁਤਾ ਕੰਮ ਕੀਤਾ ਪਰ ਦਿਹਾਤਾਂ ਵਿੱਚ ਮਾਸਿਜ਼ ਦਾ ਬੇੜਾ ਡੁਬਾ ਹੈ । ਬਹੁਤ ਬੁਰੀ ਹਾਲਤ ਹੈ । ਤੁਹਾਡੇ ਐਲਾਨਾਂ ਦਾ ਉਥੇ ਕੋਈ ਅਸਰ ਨਹੀਂ । ਗੁਰਮੀਤ ਤੇ ਬਾਕੀ 4, 5 ਆਦਮੀਆਂ ਬਾਰੇ ਸਾਨੂੰ ਪਹਿਲੇ ਹੀ ਪਤਾ ਸੀ ਕਿ ਉਹ ਉਸੇ ਢੰਗ ਦੇ ਆਦਮੀ ਹਨ । ਉਹ ਹਰੀਜਨਾਂ ਦਾ ਨਾਮ ਲੈ ਕੇ ਐਕਸਪਲਾਇਟ ਕਰਦੇ ਹਨ । ਲੋਕ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦੇ ਹਨ । ਫਿਰ ਮੇਰੇ ਕਮਿਊਨਿਸਟ ਭਰਾ ਹਨ । ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਜੇ ਤੁਸੀਂ ਕੁਝ ਕੰਮ ਕਰ ਜਾਂਦੇ ਤਾਂ ਤੁਹਾਡਾ ਨਾਮ ਅਗੇ ਹੁੰਦਾ ਪਰ ਤੁਹਾਡਾ ਨਾਮ ਹਰੀਜਨਾਂ ਵਿਚ ਪਿਛੇ ਨੂੰ ਆਇਆ ਹੈ । ਤੁਹਾਡੇ ਕੋਲੋਂ ਕੋਈ ਹਰੀਜਨ ਐਕਸ-ਪਲਾਇਟ ਨਹੀਂ ਹੋਵੇਗਾ । ਹੁਣ ਮੈਂ ਇਸ ਗੌਰਮਿੰਟ ਨੂੰ ਕਹਿਣਾ ਚਾਹੁੰਦਾ ਹਾਂ ਕਿ 8-4-64 ਨੂੰ ਜਿਹੜੀ ਜ਼ਮੀਨ ਸਾਨੂੰ ਸਰਦਾਰ ਪ੍ਰਤਾਪ ਸਿੰਘ ਨੇ ਅਲਾਟ ਕੀਤੀ ਸੀ, ਉਹ ਇਨ੍ਹਾਂ ਨੇ ਨਾ ਦਿਤੀ ਤਾਂ ਮੈਂ ਇਹ ਗੌਰਮਿੰਟ ਵੀ ਰਹਿਣ ਨਹੀਂ ਦਿਆਂਗਾ । [ਥੰਪਿੰਗ] ਇਨ੍ਹਾਂ ਨੇ ਪਹਿਲਾਂ ਐਸ.ਐਸ. ਐਸ. ਬੋਰਡ ਤੋੜ ਦਿਤਾ । ਫਿਰ ਹੁਣ ਇਕੋ ਪਬਲਿਕ ਸਰਵਿਸ ਕਮਿਸ਼ਨ ਰਹਿ ਗਿਆ ਹੈ ਉਸ ਵਿਚ ਵੀ ਕੋਈ ਹਰੀਜਨ ਮੈਂਬਰ ਨਹੀਂ ਲਿਆ ਗਿਆ । ਇਹ ਸਿਧੀ ਜਿਹੀ ਗਲ ਹੈ । ਮੈਂ ਕੋਈ ਲੰਮੇ ਚੌੜੇ ਆਂਕੜੇ ਦੇਣ ਨੂੰ ਤਿਆਰ ਨਹੀਂ । ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਲੋਕਾਂ ਦੀ ਰੋਜ਼ ਦੀ ਕੀ ਹਾਲਤ ਹੈ ਲੋਕ ਮਰਦੇ ਪਏ ਹਨ । ਹੁਣ ਲੋਕ ਪਿੰਡਾਂ ਵਿਚ ਆਪੇ ਹੀ ਮਸ਼ੀਨਾਂ ਲੈ ਆਏ ਹਨ । ਕਟਾਈ ਕਰਦੇ ਹਨ, ਦਾਣੇ ਕਢਦੇ ਹਨ ਤੇ ਤੂੜੀ ਵੀ ਕਢ ਲੈਂਦੇ ਹਨ । ਮੈਂ ਹਰੀਜਨ ਭਰਾਵਾਂ ਨੂੰ ਕਹਿੰਦਾ ਹਾਂ ਕਿ ਜੇ ਤੁਸੀਂ ਚਾਹੁੰਦੇ ਹੋ ਕਿ ਸੁਸਾਇਟੀ ਵਿਚ ਤੁਹਾਡੀ ਥਾਂ ਬਣੇ ਤਾਂ ਸਾਰੇ ਇਕਠੇ ਹੋ ਜਾਵੋ । ਤੁਹਾਡੇ ਕੋਲ ਸਿਰਫ ਵੋਟਾਂ ਦੀ ਹੀ ਤਾਕਤ ਹੈ । ਉਂਝ ਤਾਂ ਇਹ ਸਾਨੂੰ ਬੋਲਣ ਨਹੀਂ ਦਿੰਦੇ । ਸਾਡੇ ਮੂੰਹ ਵਿਚੋਂ ਅਵਾਜ਼ ਨਹੀਂ ਨਿਕਲਣ ਦਿੰਦੇ । ਮੈਂ ਲੰਬਾ ਚੌੜਾ ਲੈਕਚਰ ਨਹੀਂ ਕਰਦਾ ਸਿਧੀ ਗਲ ਕਰਦਾ ਹਾਂ ਕਿ ਜਿਤਨੇ ਹਰੀਜਨ ਜ਼ਮੀਨ ਵਾਹੁੰਦੇ ਹਨ ਉਨਾਂ ਨੂੰ ਜ਼ਮੀਨ ਦਿਓ । ਮੈਨੂੰ ਪਤਾ ਹੈ ਕਿ ਹਰੀਜਨ ਐਕਸਪਲਾਇਟ ਹੋ ਜਾਂਦੇ ਹਨ । ਇਸ ਲਈ ਗਰੀਬ ਹਿੰਦੂ ਅਤੇ ਹਰੀਜਨ ਨੂੰ ਇਕਠੇ ਲੈਕੇ ਚਲਾਂਗਾ । ਜਦ ਤਕ ਇਨ੍ਹਾਂ ਨੇ ਇਕਠੇ ਹੋਕੇ ਲੜਾਈ ਨਹੀਂ ਲੜੀ ਤਦ ਤਕ ਕੁਝ ਨਹੀਂ ਬਣ ਸਕਦਾ । ਫਿਰ ਮੈਂ ਸਮਝਦਾ ਹਾਂ ਕਿ ਕਮਿਊਨਿਸਟ ਭਰਾ ਵੀ ਸਾਡੇ ਨਾਲ ਮਿਲ ਜਾਣੇ ਹਨ । ਇਨ੍ਹਾਂ ਨੇ ਹੋਰ ਕਿਧਰ ਜਾਣਾ ਹੈ (ਹਾਸਾ) ਦੋਸਾਂਝ ਨੇ ਠੀਕ ਕਿਹਾ ਹੈ ਕਿ ਦੁਨੀਆਂ ਵਿਚ ਸਿਰਫ ਦੋ ਮਜ਼ਹਬ ਹਨ ਇਕ ਅਮੀਰੀ ਅਤੇ ਦੂਜੀ ਗਰੀਬੀ । ਬਾਕੀ ਜਿਹੜੇ ਅਕਾਲੀ, ਜਨਸੰਘੀ, ਹਿੰਦੂ, ਸਿਖ ਹਨ, ਉਹ ਤਦ ਤਕ ਹੀ ਹਨ ਜਦ ਤਕ ਲੋਕ ਪੜ੍ਹ ਲਿਖ ਨਹੀਂ ਜਾਂਦੇ । ਜਦ ਪੜ੍ਹ ਲਿਖ ਗਏ ਉਨ੍ਹਾਂ ਨੂੰ ਪਤਾ ਲਗ ਜਾਵੇਗਾ ਕਿ ਇਕੋ ਹੀ ਮਜ਼ਹਬ ਹੈ ਤੇ ਉਹ ਇਹ ਕਿ ਇਨਸਾਨ ਦੀ ਸੇਵਾ ਕਰਨਾ । ਮੇਰੇ ਕੋਲ ਸੋਸ਼ਲਿਜ਼ਮ ਬਾਰੇ ਇਕ ਕਿਤਾਬ ਹੈ ਪੰਡਿਤ ਨਹਿਰੂ ਜੀ ਦੀ । ਉਨ੍ਹਾਂ ਨੇ ਸੋਸ਼ਲਿਜ਼ਮ ਬਾਰੇ ਇਕ ਪੈਸੇਜ ਦਿਤਾ ਹੈ । ਕਿਤਾਬ ਦਾ ਨਾਂ ਹੈ 'ਗਲਿੰਪਸਿਜ਼ ਆਫ ਵਰਲਡ ਹਿਸਟਰੀ' । ਇਸ ਵਿਚੋਂ ਮੈਂ ਪੜ੍ਹ ਕੇ ਦਸਣਾ ਚਾਹੁੰਦਾ ਹਾਂ :

> "I shall only give you some leading characteristics of Marxism, and avoid the difficult parts of it. This will give you rather a patchy, picture but, then it is not my aim in these letters to provide full and detailed pictures of anything.

[Chaudhri Sunder Singh]

Socialism, I have told you, is of many kinds. There is general means of agreement, however, that it aims at the control by the state of the production-that is, land and mines and factories and the like-and the means of distribution, like railways, etc, and also banks and similar institutions. The idea is that individuals should not be allowed to exploit any of these methods or institutions or the labour of others, to their own personal advantage To-day most of these are privately owned and exploited, with the result that some people prosper and grow rich, while society as a whole suffers greatly and the masses remain poor. Also a great deal of the energy of even the owners and controllers of these means of production goes at present in fighting each other in cut-throat competition. If instead of this private war there was a sensible arranging of production and a well-thought-out distribution, waste and useless competition would be avoided, and the present great inequalities in wealth between different classes and people would disappear. Therefore production and distribution and other important activities should be largely socialized or controlled by the State that is, by the people as a whole. That is the basic idea of socialism."

ਇਹ ਪੰਡਿਤ ਜਵਾਹਰ ਲਾਲ ਨਹਿਰੂ ਨੇ 1933 ਵਿਚ ਕਿਹਾ ਹੈ। ਇਸ ਲਈ ਤੁਸੀਂ ਆਪਣੀਆਂ ਪਾਲਿਸੀਜ਼ ਤੇ ਅਮਲ ਕਰੋ। ਜੇ ਨਿਰਾ ਗਲਾਂ ਨਾਲ ਘਰ ਪੂਰਾ ਹੋ ਜਾਵੇਤਾਂ ਲੋਕੀਂ ਗਲਾਂ ਨੂੰ ਖਖੜੀਆਂ ਖਰਬੂਜ਼ੇ ਵਾਂਗ ਵਰਤ ਕੇ ਕੰਮ ਸਾਰ ਲਿਆ ਕਰਨ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪਣਾ ਭਾਸ਼ਨ ਖਤਮ ਕਰਦਾ ਹਾਂ।

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** (ਬੜਾ ਪਿੰਡ) : ਡਿਪਟੀ ਸਪੀਕਰ ਸਾਹਿਬ, ਐਸ ਰੈਜ਼ੋਲਿਊਸ਼ਨ ਨੂੰ ਹਾਊਸ ਦੇ ਸਾਹਮਣੇ ਪੇਸ਼ ਕਰਦਿਆਂ ਹੋਇਆਂ ਜਿਹੜੇ ਵਿਚਾਰ ਸ਼੍ਰੀ ਪ੍ਰਿਥਵੀ ਸਿੰਘ ਆਜ਼ਾਦ ਨੇ ਰਖੇ ਹਨ ਉਹ ਜੋ ਸ਼ੁਭ ਭਾਵਨਾਵਾਂ ਹਨ ਮੈਂ ਉਨ੍ਹਾਂ ਦਾ ਆਦਰ ਕਰਦਾ ਹਾਂ, ਸਤਿਕਾਰ ਕਰਦਾ ਹਾਂ। ਉਨ੍ਹਾਂ ਨੇ ਜਿਹੜੀਆਂ ਗਲਾਂ ਆਖੀਆਂ ਨੇ ਉਨ੍ਹਾਂ ਵਿਚ ਦੋ ਸਵਾਲ ਉਠਦੇ ਹਨ। ਇਕ ਸਵਾਲ ਇਹ ਹੈ ਕਿ ਆਮਦਨੀ ਵਿਚ ਡਿਸਪੈਰਿਟੀ ਘਟਨੀ ਚਾਹੀਦੀ ਹੈ। ਦੂਜਾ ਸਵਾਲ ਇਹ ਹੈ ਕਿ ਇਸ ਢੰਗ ਨਾਲ ਸ਼ਾਇਦ ਸੋਸ਼ਲਿਸਟਕ ਪੈਟਰਨ ਔਫ ਸੋਸਾਇਟੀ ਹਿੰਦੁਸਤਾਨ ਵਿਚ ਸਥਾਪਤ ਹੋ ਜਾਏ। ਚੌਧਰੀ ਸੁੰਦਰ ਸਿੰਘ ਨੇ ਠੀਕ ਕਿਹਾ ਹੈ ਕਿ ਜਦ ਤਕ ਜ਼ਮੀਨ ਤੇ ਇਜਾਰਾਦਾਰੀ ਕਾਇਮ ਹੈ ਅਸੀਂ ਆਪਣੇ ਸੋਸ਼ਲਿਸਟਕ ਪੈਟਰਨ ਵਲ ਨਹੀਂ ਵਧ ਸਕਦੇ। ਜੇ ਜ਼ਮੀਨ ਹੀਨ ਕਿਸਾਨਾਂ ਨੂੰ ਅਜ ਪੈਦਾਵਾਰ ਦੇ ਸਾਧਨਾਂ ਤੇ ਹਥ ਰਖਣ ਦੀ ਆਗਿਆ ਦੇ ਦਿਤੀ ਜਾਵੇ ਤਾਂ ਅਜ ਇਥੇ ਅਨਾਜ ਦਾ ਮਸਲਾ ਕਾਫੀ ਹਦ ਤਕ ਸੁਲਝ ਸਕਦਾ ਹੈ। ਸਿਰਫ ਭਾਵਨਾ ਦਸਣ ਨਾਲ ਗਲ ਨਹੀਂ ਬਣਦੀ। ਭਾਵਨਾ ਇਕੱਲੀ ਕਾਫੀ ਨਹੀਂ। ਇਸ ਨਾਲ ਡਿਸਪੈਰਿਟੀ ਹਟ ਨਹੀਂ ਸਕਦੀ। "Philosophers have interpretted the world. Our business is to change it."

ਇਸ ਲਈ ਜਦ ਤਕ ਭਾਵਨਾਵਾਂ ਨੂੰ ਅਮਲੀ ਰੂਪ ਦੇਣ ਦੇ ਉਪਾ ਨਾ ਕੀਤੇ ਗਏ ਸਮਝ ਲੈਣਾ ਸੋਸ਼ਲਿਜ਼ਮ ਸਪਨਾ ਹੋ ਜਾਊ। ਸਾਡੇ ਸਾਹਮਣੇ ਹੈ ਮਨੌਪਲੀ ਕਮਿਸ਼ਨ ਦੀ ਰਿਪੋਰਟ। ਜਿਸ ਅਨੁਸਾਰ ਅਜ ਚੰਦ ਆਦਮੀ ਦੌਲਤ ਨੂੰ ਕੰਟਰੋਲ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਮਨੌਪਲੀ ਕਮਿਸ਼ਨ ਦੀ ਰਪੋਰਟ ਦਸਦੀ ਹੈ ਕਿ ਟਾਟਾ ਤੇ ਬਿਰਲਾ ਦੇ ਟਬਰ, ਹਿੰਦੁਸਤਾਨ ਦੀ ਕੁਲ ਜਿਹੜੀ ਆਮਦਨ ਹੈ ਉਸ ਦਾ 25% ਨੂੰ ਕੰਟਰੋਲ ਕਰਦੇ ਹਨ। ਇਸ ਤਰ੍ਹਾਂ ਨਾਲ ਡਿਸਪੈਰਿਟੀ ਦੂਰ ਨਹੀਂ ਹੋ ਸਕਦੀ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਨੂੰ ਇਹ ਗਲ ਦਸਣੀ ਚਾਹੁੰਦਾ ਹਾਂ ਕਿ ਰਿਜ਼ਰਵ ਬੈਂਕ ਆਫ ਇੰਡੀਆ ਨੇ ਦਿਹਾਤੀ ਲੋਕਾਂ ਦੀ ਇਮਦਾਦ ਲਈ ਇਕ ਕਮੇਟੀ ਮੁਕਰਰ ਕੀਤੀ ਜਿਸ ਰਾਹੀਂ ਉਨ੍ਹਾਂ ਨੇ ਗਰੀਬ ਜਨਤਾ ਨੂੰ ਕਰਜ਼ਾ ਦੇਣ ਦਾ ਐਲਾਨ ਕੀਤਾ। ਉਸ ਕਮੇਟੀ ਦੀ ਆਪਣੀ ਰਿਪੋਰਟ ਵਿਚ ਲਿਖਿਆ ਹੈ ਕਿ ਉਨ੍ਹਾਂ ਨੇ ਦਿਹਾਤੀਆਂ ਨੂੰ 7 ਅਰਬ 50 ਕਰੋੜ ਰੁਪਏ ਦਾ ਕਰਜ਼ਾ ਦਿਤਾ। ਅਗੇ ਚਲ ਕੇ ਉਨ੍ਹਾਂ ਨੇ ਇਹ ਤਸਲੀਮ ਕੀਤਾ ਹੈ ਕਿ ਇਹ ਕਰਜ਼ਾ ਇਕ ਸਾਲ ਵਿਚ 7 ਅਰਬ 50 ਕਰੋੜ ਤੋਂ ਵਧ ਕੇ 30 ਅਰਬ ਹੋ ਗਿਆ। ਇਥੇ ਪਿਛਲੇ ਸਾਲ 55 ਰੁਪਏ ਕੁਇੰਟਲ ਕਣਕ ਲੈ ਕੇ 125 ਰੁਪਏ ਕੁਇੰਟਲ ਵਿਕ ਗਈ। ਇਸ ਨਾਲ ਡਿਸਪੈਰਿਟੀ ਪੈਦਾ ਹੋ ਗਈ।

ਡਿਸਪੈਰਿਟੀ ਪਰਾਈਸ ਪਾਲਿਸੀ ਤੋਂ ਪੈਦਾ ਹੁੰਦੀ ਹੈ, ਜਿਸ ਤੇ ਕਿਸੇ ਦਾ ਕੰਟਰੋਲ ਨਹੀਂ। ਅਜ ਖੰਡ 5 ਰੁਪਏ ਵਿਚ ਵਿਕਦੀ ਹੈ। ਚਾਹ ਦਾ ਪਿਆਲਾ 25 ਪੈਸੇ ਵਿਚ ਮਿਲਦਾ ਹੈ। ਗਰੀਬ ਆਦਮੀ ਨੂੰ ਤਾਂ 25 ਪੈਸੇ ਦਾ ਚਾਹ ਦਾ ਪਿਆਲਾ ਪੀਣਾ ਵੀ ਬਹੁਤ ਮੁਸ਼ਕਲ ਹੋ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਡਿਸਪੈਰਿਟੀ ਹੋਰ ਕਿਥੇ ਪੈਦਾ ਹੁੰਦੀ ਹੈ। ਡਿਸਪੈਰਿਟੀ ਉਥੇ ਪੈਦਾ ਹੁੰਦੀ ਹੈ। ਜਿਥੇ ਪੈਦਾਵਾਰ ਦੇ ਸਬੰਧ ਆਉਂਦਾ ਹੈ। ਚੌਧਰੀ ਸੁੰਦਰ ਸਿੰਘ ਜੀ ਨੇ ਇਥੇ ਠੀਕ ਹਵਾਲਾ ਦਿਤਾ ਹੈ ਕਿ ਜਦ ਤਕ ਜ਼ਮੀਨ ਤੇ ਇਜਾਰਾਦਾਰੀ ਕਾਇਮ ਹੈ, ਬੜੇ ਬੜੇ ਕਨੂੰਨ ਅਸੀਂ ਭਾਂਵੇ ਪਾਸ ਕੀਤੇ, ਬੜੀ ਵਡਿਆਈ ਹਾਸਲ ਕਰਨ ਦੀ ਅਸੀਂ ਕੋਸ਼ਿਸ਼ ਕੀਤੀ ਪਰ ਕੁਝ ਨਾ ਬਣਿਆਂ। ਪੰਜਾਬ ਨੇ ਵੀ ਆਖਿਆ ਕਿ ਗਰੀਬ ਸੁਧਾਰ ਵਿਚ ਤਾਂ ਅਸੀਂ ਹਿੰਦੁਸਤਾਨ ਵਿਚ ਸਭ ਤੋਂ ਅਗੇ ਰਹੇ। ਲੇਕਿਨ ਅਸੀਂ ਕਿਥੇ ਖੜੇ ਹਾਂ। ਅਜ ਵੀ ਸਾਡੀ ਤੀਹ ਚਾਲ੍ਹੀ ਪ੍ਰਸੈਂਟ ਜ਼ਮੀਨ ਉਤੇ 10% ਲੋਕਾਂ ਦਾ ਕਬਜ਼ਾ ਹੈ। ਅਜ ਵੀ ਜੇ ਸਮੁਚਾ ਹਿੰਦੁਸਤਾਨ ਲਈਏ ਤਾਂ 5 ਪ੍ਰਸੈਂਟ ਕੋਲ 40% ਜ਼ਮੀਨ ਦੀ ਮਾਲਕੀ ਹੋਵੇਗੀ। ਔਰ ਉਸ ਸਾਰੀ ਪੁਜ਼ੀਸ਼ਨ ਤੇ ਇਜਾਰਾਦਾਰੀ ਕਾਇਮ ਹੈ। ਅਜ ਹਿੰਦੁਸਤਾਨ ਵਿਚ ਕਿਸੇ ਗਲ ਦੀ ਕਮੀ ਰਹਿ ਸਕਦੀ ਹੈ? ਡਿਸਪੈਰਿਟੀ ਕਿਉਂ ਹੋ ਜਾਏ ਹਿੰਦੁਸਤਾਨ ਵਿਚ। ਜੇ ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਕੋਲ ਕੰਮ ਕਰਨ ਵਾਲੇ ਹਥ ਨੇ ਉਨ੍ਹਾਂ ਨੂੰ ਪੈਦਾਵਾਰ ਦੇ ਸਾਧਨਾਂ ਉਤੇ ਹਥ ਰਖਣ ਦੀ ਆਗਿਆ ਦੇ ਦਿਤੀ ਜਾਏ ਤਾਂ ਅਜ ਹਿੰਦੁਸਤਾਨ ਦੇ ਸਾਹਮਣੇ ਅੰਨ ਦਾ ਮਸਲਾ ਤੇ ਹੋਰ ਮਸਲੇ ਅੜ ਸਕਦੇ ਨੇ? ਹਿੰਦੁਸਤਾਨ ਸਾਰੇ ਮਸਲਿਆਂ ਨੂੰ ਹਲ ਕਰਕੇ ਅਗੇ ਚਲਾ ਜਾਏ। ਹਿੰਦੁਸਤਾਨ ਕੋਲ ਜਿੰਨੇ ਸਾਧਨ ਹਨ, ਉਹ ਐਸੇ ਹਨ ਕਿ ਦੁਨੀਆਂ ਦੀ ਕੋਈ ਵੀ ਚੀਜ਼ ਹਿੰਦੁਸਤਾਨ ਦੀ ਧਰਤੀ ਤੇ ਪੈਦਾ ਹੋ ਸਕਦੀ ਹੈ। ਕੋਈ ਚੀਜ਼ ਯੂਰਪ ਦੀ ਹੁੰਦੀ ਹੈ, ਕੋਈ ਉਨ੍ਹਾਂ ਗਰਮ ਮੁਲਕਾਂ ਦੀ, ਪਰ ਹਿੰਦੁਸਤਾਨ ਦੀ ਇਕ ਧਰਤੀ ਐਸੀ ਹੈ ਜਿਥੇ ਗਰਮੀ ਵਿਚ ਅਤੇ ਸਰਦੀ ਵਿਚ ਦੋਹਾਂ ਥਾਵਾਂ ਤੇ ਪਦਾ ਹੋਣ ਵਾਲੀਆਂ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਵਸਤੂਆਂ ਪੈਦਾ ਹੁੰਦੀਆਂ ਹਨ । ਹਿੰਦੁਸਤਾਨ ਦਾ ਹਿਮਾਲੀਆ ਪਰਬਤ ਖਾਨਾਂ ਦੇ ਭੰਡਾਰਾਂ ਨਾਲ ਭਰਿਆ ਪਿਆ ਹੈ । ਪਰ ਪੈਦਾਵਾਰ ਕਰਨ ਵਾਲੇ ਨੂੰ ਪੈਦਾਵਾਰ ਦੇ ਸਾਧਨ ਛੂਹਣ ਦੀ ਆਗਿਆ ਨਹੀਂ ਹੈ ਇਸ ਕਰਕੇ ਡਿਸਪੈਰਿਟੀ ਵਧਦੀ ਚਲੀ ਜਾਂਦੀ ਹੈ । ਡਿਪਟੀ ਸਪੀਕਰ ਸਾਹਿਬ, ਹੋਰ ਡਿਸਪੈਰਿਟੀ ਕਿਸ ਤਰ੍ਹਾਂ ਵਧਦੀ ਹੈ । ਅਜ ਇਥੇ ਅਸੈਂਬਲੀ ਵਿਚ ਵੀ ਇਕ ਗਲ ਹੋਈ ਸੀ, ਅਜ ਮਹਿੰਗਾਈ ਵਧ ਜਾਣ ਨਾਲ ਮਜ਼ਦੂਰਾਂ ਦੀ ਵੇਜ਼ ਬਹੁਤ ਘਟ ਚੁਕੀ ਹੈ । ਜਿਹੜਾ ਮਜ਼ਦੂਰ ਪਿਛਲੇ ਸਾਲ 20 ਰੁਪਏ ਕਮਾਉਂਦਾ ਸੀ, ਅਜ ਉਸ ਨੂੰ ਉਸ ਮਹਿੰਗਾਈ ਦੇ ਮੁਤਾਬਿਕ ਸਵਾ ਸੌ ਰੁਪਿਆ ਨਹੀਂ ਮਿਲਦਾ। ਜੇ ਇਹ ਪੂਰੇ ਤੌਰ ਤੇ ਕਹਿ ਦਿਤਾ ਜਾਵੇ ਕਿ ਡਿਸਪੈਰਿਟੀ ਘਟਾਉਣ ਦੇ ਨਾਂ ਉਤੇ ਇਹ ਗਲ ਕਰ ਦਿਉ ਕਿ ਵਧ ਰਹੀ ਮੰਹਿਗਾਈ ਦੇ ਮੁਤਾਬਕ ਜਿਥੇ ਮਾਲਿਕ ਮੁਨਾਫਾ ਕਮਾਉਂਦਾ ਹੈ ਉਸ ਨੂੰ ਆਖੋ ਕਿ ਉਸ ਮੁਨਾਫੇ ਵਿਚੋਂ ਮਜ਼ਦੂਰ ਨੂੰ ਵੀ ਥੋੜ੍ਹਾ ਜਿਹਾ ਹਿਸਾ ਦੇ ਦੇਵੇ ਤਾਕਿ ਉਹ ਆਪਣੀ ਉਜਰਤ ਦੇ ਮਿਆਰ ਨੂੰ ਕਾਇਮ ਰਖ ਸਕੇ । ਪਰ ਸਰਕਾਰ ਕਹਿੰਦੀ ਹੈ ਕਿ ਸਲਾਹ ਕਰਾਂਗੇ । ਕਿਸ ਨਾਲ ਸਲਾਹ ਕਰਾਂਗੇ । ਕਾਰਖਾਨੇਦਾਰਾਂ ਨਾਲ ਸਲਾਹ ਕਰਾਂਗੇ ਤੇ ਭਰੋਸਾ ਦਿਵਾਉਂਦੀ ਹੈ ਕਾਰਖਾਨੇਦਾਰਾਂ ਨੂੰ ਕਿ ਅਸੀਂ ਤੁਹਾਡੇ ਨਾਲ ਸਲਾਹ ਕਰਕੇ ਹਾਊ ਹਾਊ ਕਰਾਂਗੇ (ਥੰਪਿੰਗ) । ਮਜ਼ਦੂਰਾਂ ਵਾਸਤੇ ਕੁਝ ਨਹੀਂ ਕੀਤਾ ਜਾਂਦਾ ਜਿਹੜੇ ਅੱਜ ਭੁਖੇ ਮਰ ਰਹੇ ਨੇ । ਮੁਲਾਜ਼ਮਾ ਵਾਸਤੇ ਤੇ ਦੂਸਰਿਆਂ ਵਾਸਤੇ ਤਾਂ ਬੱਝਵੀਂ ਆਮਦਨ ਹੈ ਪਰ ਉਹਨੂੰ ਵੀ ਅੱਜ ਪ੍ਰਾਈਸ ਇੰਡੈਕਸ ਖਾਈ ਜਾਂਦੀ ਹੈ । ਉਹਦੇ ਕੋਲੋਂ ਤਾਂ ਰੋਜ਼ ਕੀਮਤਾਂ ਖਿੱਚ ਕੇ ਲਈਆਂ ਜਾਂਦੀਆਂ ਹਨ । ਲੇਕਿਨ ਭਰੋਸਾ ਉਨ੍ਹਾਂ ਨੂੰ ਨਹੀਂ ਦਿਤਾ ਜਾਂਦਾ ਕਿ ਫਿਕਰ ਨਾ ਕਰੋ ਮਗਰੋਂ ਦੇਖਾਂਗੇ, ਆਮਦਨ ਦਾ ਹਿਸਾਬ ਲਾਵਾਂਗੇ, ਕਾਰਖਾਨੇਦਾਰਾਂ ਨੂੰ ਸਹੂਲਤਾਂ ਦਿਆਂਗੇ। ਇਹ ਗੱਲਾਂ ਨਹੀਂ । ਪਹਿਲੀ ਗੱਲ ਮਜ਼ਦੂਰ ਨੂੰ ਆਖਣ ਦੀ ਥਾਂ ਕਿ ਤੁਹਾਨੂੰ ਅਸੀਂ ਕਿਸੇ ਸੂਰਤ ਵਿਚ ਨਹੀਂ ਮਰਨ ਦੇਣਾ । ਸਰਕਾਰ ਇਹ ਕਰਨ ਦੀ ਥਾਂ ਕਾਰਖਾਨੇਦਾਰਾਂ ਨੂੰ ਆਖਦੀ ਹੈ ਕਿ ਫਿਕਰ ਨਾ ਕਰੋ ਅਸੀਂ ਤੁਹਾਨੂੰ ਕੁਝ ਨਹੀਂ ਕਹਿੰਦੇ । ਔਰ ਮੈਨੂੰ ਡਿਪਟੀ ਸਪੀਕਰ ਸਾਹਿਬ, ਪਤਾ ਹੈ ਕਿ ਸਰਕਾਰ ਨੇ ਇਹ ਬਿੱਲ ਕਿਸੇ ਸੈਸ਼ਨ ਵਿਚ ਵੀ ਨਹੀਂ ਲਿਆਉਣਾ । ਡਿਸਪੈਰਿਟੀ ਖਤਮ ਕਰਨ ਦੀ ਗੱਲ ਕਿਥੇ ਗਈ । ਭਾਵਨਾ ਨੂੰ ਅਮਲ ਵਿਚ ਲਿਆਉਣ ਦਾ ਸਵਾਲ ਕਿੱਥੇ ਗਿਆ । ਇਸ ਲਈ ਵੱਡੀ ਗੱਲ ਇਹ ਹੈ ਕਿ ਕਿਥੋਂ ਡਿਸਪੈਰਿਟੀ ਪੈਦਾ ਹੁੰਦੀ ਹੈ ਇਹ ਉਹ ਪਾਲਸੀਆਂ ਹਨ ਜਿਹੜੀਆਂ ਇਸ ਗੱਲ ਦੀ ਇਜਾਜ਼ਤ ਦਿੰਦੀਆਂ ਹਨ ਕਿ ਜ਼ਮੀਨਾਂ ਦੇ ਵੱਡੇ ਵੱਡੇ ਮਾਲਿਕ ਜਮੀਨਾਂ ਵਿਚ ਖੇਤ ਮਜ਼ਦੂਰਾਂ ਤੇ ਗਰੀਬ ਕਿਸਾਨਾਂ ਦੀ ਕਮਾਈ ਖਾ ਕੇ ਆਪਣੀਆਂ ਮੌਜਾਂ ਲੈਣ ਤੇ ਆਪਣੇ ਮੁਨਾਫੇ ਵਧਾਉਣ । ਡਿਸਪੈਰਿਟੀ ਉਥੋਂ ਪੈਦਾ ਹੁੰਦੀ ਹੈ ਜਿਥੇ ਕਾਰਖਾਨੇਦਾਰ ਆਪਣੇ ਮਜ਼ਦੂਰਾਂ ਨੂੰ ਘੱਟ ਉਜਰਤਾਂ ਦੇ ਕੇ ਆਪਣੇ ਮੁਨਾਫ਼ੇ ਇਤਨੇ ਵਧਾਉਣ ਜਿਸ ਨਾਲ ਹਿੰਦੁਸਤਾਨ ਵਿਚ ਮਨੋਪਲੀ ਵਧਦੀ ਜਾਏ । ਡਿਸਪੈਰਿਟੀ ਉਥੇ ਪੈਦਾ ਹੁੰਦੀ ਹੈ ਜਿਥੇ ਆਮ ਗਰੀਬਾਂ ਉਤੇ ਟੈਕਸਾਂ ਦਾ ਭਾਰ ਨਿਤ ਵਧਾਇਆ ਜਾਵੇ ਔਰ ਬਝਵੀਂ ਆਮਦਨ ਨੂੰ ਘਟਾ ਕੇ ਭੁਖਮਰੀ ਦੇ ਹਵਾਲੇ ਕਰ ਦੇਵੇ । ਡਿਸਪੈਰਿਟੀ ਉਥੇ ਵਧਦੀ ਹੈ ਜਿਥੇ ਫਾਇਨੈਂਸ਼ੀਅਲ ਪਾਲਿਸੀਜ਼ ਐਸੀਆਂ ਹੋਣ ਜਿਹੜੀਆਂ ਗਰੀਬਾਂ ਉਤੇ ਭਾਰ ਪਾਉਂਦੀਆਂ ਹੋਣ । ਡਿਪਟੀ ਸਪੀਕਰ ਸਾਹਿਬ, ਪਿਛਲੇ 20 ਸਾਲਾਂ ਵਿਚ ਹਿੰਦੁਸਤਾਨ ਵਿਚ ਜੋ ਕੁਝ ਹੋਇਆ ਹੈ ਉਸ ਬਾਰੇ ਮੇਰੇ ਕਹਿਣ ਦੀ ਲੋੜ ਨਹੀਂ ਹੈ । ਕੁਝ ਰਿਪੋਰਟਾਂ ਦਾ ਹਵਾਲਾ ਇਸੇ ਸਬੰਧ ਵਿਚ ਖੁਦ ਆਚਾਰੀਆ ਜੀ ਨੇ ਦਿਤਾ ਹੈ । ਇਹੋ ਗੱਲ ਪਾਰਲੀਮੈਂਟ ਵਿਚ ਹੁਣੇ ਹੁਣੇ ਹੋਈ ਹੈ । ਅਸੀਂ

ਤਾਂ ਹਾਲਾਂ ਇਸ ਸਮਸਿਆ ਦੇ ਲਾਗੇ ਵੀ ਨਹੀਂ ਪਹੁੰਚੇ। ਮੈਂ ਹਵਾਲੇ ਕੁਝ ਦਿਤੇ ਹਨ ਕਿ ਮਨਾਪਲੀ ਨਾਲ ਦੇਸ਼ ਵਿਚ ਕੀ ਹਾਲਤ ਹੈ। ਕਰਜ਼ਿਆਂ ਦੀ ਕੀ ਹਾਲਤ ਹੈ? ਜੇਕਰ ਪੰਜਾਬ ਦੀ ਤਸਵੀਰ ਲਈਏ ਤਾਂ ਇਹ ਬੜੇ ਮਾਣ ਨਾਲ ਕਿਹਾ ਜਾ ਸਕਦਾ ਹੈ ਔਰ ਇਹ ਠੀਕ ਹੈ ਕਿ ਹੋਰਨਾਂ ਸੂਬਿਆਂ ਦੇ ਮੁਕਾਬਲੇ ਤੇ ਪੰਜਾਬ ਦੀ ਕੌਮੀ ਆਮਦਨ ਬਹੁਤੀ ਹੈ। ਇਸ ਦੇ ਵਿਚ ਕੋਈ ਸ਼ੱਕ ਨਹੀਂ। ਕੋਈ ਮਿਆਰੀ ਪਾਲਿਸੀ ਪੰਜਾਬ ਦੀ ਸਰਕਾਰ ਨਹੀਂ ਸੀ ਅਪਣਾ ਸਕੀ, ਪਿਛਲਿਆਂ 20 ਸਾਲਾਂ ਵਿਚ ਜਿਸ ਨਾਲ ਆਮਦਨ ਵਧ ਗਈ। ਪੰਜਾਬ ਦੇ ਲੋਕ ਇਤਨੇ ਹਿੰਮਤ ਵਾਲੇ ਹਨ ਕਿ ਜਿਹੜੇ ਪਾਰਟੀਸ਼ਨ ਦੇ ਐਡੇ ਵੱਡੇ ਧੱਕੇ ਦੇ ਬਾਅਦ ਵੀ ਆ ਕੇ ਆਪਣੀ ਹਿੰਮਤ ਨਾ ਹਾਰੇ ਔਰ ਆਪਣਾ ਵਸੇਬਾ ਕਰਕੇ ਪੰਜਾਬ ਵਿਚ ਪੈਦਾਵਾਰ ਕਰਕੇ ਇਹ ਦਿਖਾ ਦਿਤਾ। ਇਨ੍ਹਾਂ ਕੋਲ ਬੜੀ ਹਿੰਮਤ ਹੈ। ਪਰ ਸਰਕਾਰ ਇਸ ਹਿੰਮਤ ਨੂੰ ਕੋਈ ਉਤਸ਼ਾਹ ਨਹੀਂ ਦਿੰਦੀ। ਕੋਈ ਐਸੇ ਵਸੀਲੇ ਨਹੀਂ ਜਿਸ ਤਰ੍ਹਾਂ ਚੌਧਰੀ ਸੁੰਦਰ ਸਿੰਘ ਨੇ ਕਿਹਾ ਹੈ ਹੁਣ ਤੱਕ ਪਈ ਬੰਜਰ ਜ਼ਮੀਨ, ਨਿਕਾਸੀ ਜ਼ਮੀਨ ਹਰੀਜਨ ਭਰਾਵਾਂ ਵਿਚ, ਜਿਹੜੇ ਵਾਹੀ ਦਾ ਕੰਮ ਕਰਦੇ ਨੇ, ਜੇ ਵੰਡ ਦਿਤੀ ਹੁੰਦੀ ਔਰ ਕਹਿੰਦੇ ਕਿ ਪੈਦਾਵਾਰ ਕਰੋ ਤਾਂ ਹਿੰਦੁਸਤਾਨ ਦਾ ਅਨਾਜ ਦਾ ਘਾਟਾ ਪੂਰਾ ਕਰ ਦਿੰਦੇ ਔਰ ਇਸ ਦੇ ਵਿਚ ਡਿਸਪੈਰਿਟੀ ਵਿਚ ਵੀ ਫ਼ਰਕ ਆਉਂਦਾ ਹੈ। ਉਸ ਦੇ ਵਿਚ ਉਨ੍ਹਾਂ ਦੀ ਆਮਦਨ ਦੇ ਜ਼ਰੀਏ ਵੀ ਵਧਦੇ। ਅੱਜ ਪੰਜਾਬ ਵਿਚ ਮਜ਼ਦੂਰ ਦੀ ਕੀ ਹਾਲਤ ਹੈ? ਪੰਜਾਬ ਦਾ ਮਜ਼ਦੂਰ ਹਿੰਦੁਸਤਾਨ ਦੇ ਬਾਕੀ ਹਿਸਿਆਂ ਦੇ ਮਜ਼ਦੂਰ ਤੋਂ ਸ਼ਾਇਦ ਸਭ ਤੋਂ ਘੱਟ ਉਜਰਤ ਲੈਂਦਾ ਹੈ। ਇਥੇ ਇਹ ਹਮੇਸ਼ਾਂ ਹੁੰਦਾ ਹੈ ਕਿ ਕਿਸ ਤਰ੍ਹਾਂ ਉਸ ਦੀ ਉਜਰਤ ਨੂੰ ਸੱਟ ਵਜੇ। ਮੈਂ ਬੇਨਤੀ ਕਰਦਾ ਹਾਂ ਕਿ ਬਾਕੀ ਵੀ ਜਿਹੜੇ ਸਦਨ ਦੇ ਮੈਂਬਰ ਸਹਿਬਾਨ ਨੇ ਉਹ ਵੀ ਆਪਣਾ ਧਿਆਨ ਇਸ ਪਾਸੇ ਵੱਲ ਦੇਣ। ਜੋ ਕੁਝ ਪਿਛਲੇ 20 ਸਾਲਾਂ ਵਿਚ ਕੇਂਦਰੀ ਸਰਕਾਰ ਦੀਆਂ ਪਾਲਿਸੀਆਂ ਰਹੀਆਂ, ਹੁਣ ਇਹ Socialistic Pattern of Society ਨੂੰ ਵੀ ਕਹਿੰਦੇ ਹਨ। ਪਹਿਲਾਂ ਉਨ੍ਹਾਂ ਨੂੰ ਡਿਪਟੀ ਸਪੀਕਰ ਸਾਹਿਬ, ਇਹ ਪਤਾ ਨਹੀਂ ਕਿ Socialistic Pattern of Society ਕਿਸ ਬਲਾ ਦਾ ਨਾਂ ਹੈ। ਇਕ ਪਾਸੇ ਪੰਡਤ ਜਵਾਹਰ ਲਾਲ ਜੀ ਦਾ ਹਵਾਲਾ ਦਿਤਾ ਹੈ ਦੂਸਰੇ ਪਾਸੇ ਮਹਾਤਮਾ ਗਾਂਧੀ ਜੀ ਦਾ ਹਵਾਲਾ ਦਿਤਾ ਹੈ। ਭਲਾ ਮਹਾਤਮਾ ਜੀ ਔਰ ਪੰਡਤ ਜਵਾਹਰ ਲਾਲ ਜੀ ਨੇ ਜੋ ਉਨ੍ਹੀਂ ਦਿਨੀਂ ਕਿਹਾ ਉਨ੍ਹਾਂ ਦੋਹਾਂ ਦੇ ਕਹਿਣ ਵਿਚ ਕੀ ਫ਼ਰਕ ਹੈ?

ਪੰਡਤ ਜਵਾਹਰ ਲਾਲ ਜੀ ਨੇ ਜੋ ਕੁਝ ਉਨ੍ਹੀਂ ਦਿਨੀਂ ਕਿਹਾ ਉਸ ਨੂੰ ਚੌਧਰੀ ਸੁੰਦਰ ਸਿੰਘ ਨੇ ਪੜ੍ਹਕੇ ਸੁਣਾ ਦਿੱਤਾ ਹੈ। ਉਨ੍ਹਾਂ ਨੇ ਸਪੱਸ਼ਟ ਦੱਸ ਦਿਤਾ ਕਿ ਭਾਂਤ ਭਾਂਤ ਦੇ, ਰੰਗਾ ਰੰਗੀ ਦੇ ਸੋਸ਼ਲਿਜ਼ਮ ਹਨ ਪਰ ਸੋਸ਼ਲਿਜ਼ਮ ਦਰਅਸਲ ਇਕੋ ਹੀ ਹੈ ਜਿਹੜਾ ਸਾਇੰਟੀਫਿਕ ਹੈ। ਉਹ ਹੈ ਜਿਸਨੂੰ ਮਾਰਕਸ ਨੇ ਸਾਡੇ ਸਾਹਮਣੇ ਰੱਖਿਆ। ਇਸ ਵਾਸਤੇ ਇਥੇ ਇਕੱਲਾ ਸੋਸ਼ਲਿਜ਼ਮ ਲਿਆਉਣ ਦਾ ਸਵਾਲ ਨਹੀਂ ਕਿ ਉਸ ਦੇ ਰੰਗ ਕੀ ਹਨ। ਆਉ ਇਸ ਉਤੇ ਸਾਰੇ ਰਲਕੇ ਐਸਾ ਇਕ ਵਸੀਹ ਆਪਣਾ ਸਵਾਲ ਬਣਾ ਲਈਏ ਕਿ ਡਿਸਪੈਰਿਟੀ ਨਹੀਂ ਵਧਣ ਦੇਣੀ। ਇਕੋ ਹੀ ਇਸ਼ੂ ਬਣਾ ਲਈਏ। ਅਸੀਂ ਹਰ ਇਕ ਪਾਰਟੀ ਨਾਲ ਸਹਿਯੋਗ ਦੇਣ ਲਈ ਤਿਆਰ ਹਾਂ ਖਰ ਅਸੀਂ ਦਿਲੋਂ ਡੀਟਰਮਿੰਡ ਹੋਈਏ। ਹਰ ਕਾਨੂੰਨ ਨੂੰ, ਹਰ ਸਰਕਾਰ ਦੇ ਅਮਨ ਨੂੰ ਇਸ ਨਾਲ ਜੱਜ

[ਕਾਮਰੇਡ ਹਰ ਕਿਸ਼ਨ ਸਿੰਘ ਸੁਰਜੀਤ]

ਕਰੀਏ ਤਾਂ ਸਾਡੇ ਕਹਿਣ ਦਾ, ਭਾਵਨਾ ਦਾ ਅਰਥ ਵੀ ਹੋਵੇਗਾ । ਜੇ ਤਾਂ ਇਹ ਭਾਵਨਾ ਹੈ ਆਚਾਰੀਆ ਜੀ ਦੀ ਤਾਂ ਵਾਕਿਆ ਹੀ ਠੀਕ ਹੈ । ਜਿਹੜਾ ਉਨ੍ਹਾਂ ਭਾਵਨਾ ਦਾ ਆਧਾਰ ਰਖਿਆ ਹੈ ਕਿ ਡਿਸਪੈਰਿਟੀ ਘਟਣੀ ਚਾਹੀਦੀ ਹੈ, ਇਹ ਬੜਾ ਧੱਕਾ ਹੈ, ਇਹ ਗਰੀਬ ਨੂੰ ਬੜਾ ਦੁੱਖ ਦਿੰਦੀ ਹੈ ਇਹ ਹਰ ਇਕ ਜਿਹੜਾ ਗਰੀਬਾਂ ਦਾ ਹਿਤੈਸ਼ੀ ਹੈ ਮੰਨਦਾ ਹੈ । ਜਿਸ ਤਰ੍ਹਾਂ ਚੌਧਰੀ ਸੁੰਦਰ ਸਿੰਘ ਨੇ ਕਿਹਾ ਹੈ, ਠੀਕ ਕਿਹਾ ਹੈ । ਡਿਪਟੀ ਸਪੀਕਰ ਸਾਹਿਬ, ਸਾਡਾ ਆਪਣਾ ਤਜਰਬਾ ਹੈ ਜਦ ਇਨਕਮ ਦਾ ਜਾਂ ਸਿਸਟਮ ਦਾ ਸਵਾਲ ਪੈਦਾ ਹੁੰਦਾ ਹੈ ਉਥੇ ਧਰਮ ਨੂੰ ਚੀਰ ਸਿਸਟਮ ਉਪਰ ਵਲ ਹੋ ਜਾਂਦਾ ਹੈ । ਅਸੀਂ ਆਪ ਦੇਖਿਆ ਹੈ ਕਿ ਜੇ ਮੁਜ਼ਾਰੇ ਦਾ ਜਗੀਰਦਾਰ ਨਾਲ ਝਗੜਾ ਹੋ ਗਿਆ, ਡਿਪਟੀ ਸਪੀਕਰ ਸਾਹਿਬ, ਸਿੱਖ ਜਾਗੀਰਦਾਰ ਤੇ ਹਿੰਦੂ ਜਗੀਰਦਾਰ ਤਾਂ ਇਕੱਠੇ ਹੁੰਦੇ ਇਕ ਮਿਨਟ ਨਹੀਂ ਲਾਉਂਦੇ । ਸਾਰੇ ਹੀ ਇਹ ਫ਼ੈਸਲਾ ਕਰਦੇ ਹਨ ਕਿ ਮੁਜ਼ਾਰਿਆ ਤੇ, ਚਾਹੇ ਉਹ ਗਰੀਬ ਸਿੱਖ ਹਨ ਜਾਂ ਹਿੰਦੂ ਹਨ, ਕੁਟਾਪਾ ਚਾੜ੍ਹੋ । ਅਗਰ ਮਜ਼ਦੂਰਾਂ ਦੀ ਸਟਰਾਈਕ ਹੋ ਜਾਵੇ ਤਾਂ ਕਾਰਖਾਨੇ ਦੇ ਮਾਲਕ ਕੋਈ ਨਹੀਂ ਕਹਿੰਦੇ ਕਿ ਇਹ ਸਿੱਖ ਮਜ਼ਦੂਰ ਹੈ ਇਸ ਨੂੰ ਹੱਥ ਨਾ ਲਗਾਓ ਜਾਂ ਇਹ ਹਿੰਦੂ ਮਜ਼ਦੂਰ ਹੈ ਇਸ ਨੂੰ ਕੁਝ ਨਾ ਕਹੋ ਕਿਉਂਕਿ ਇਸ ਦੇ ਨਾਲ ਧਰਮ ਖਰਾਬ ਹੋਵੇਗਾ । ਉਹ ਇਹੀ ਕਹਿੰਦੇ ਹਨ ਕਿ ਸਾਰੇ ਇਕੱਠੇ ਹੋ ਕੇ ਜਿਤਨੀ ਵੀ ਸਟੇਟ ਦੀ ਮਸ਼ੀਨਰੀ ਹੈ ਉਸ ਨੂੰ ਮਜ਼ਦੂਰਾਂ ਨੂੰ ਦਬਾਉਣ ਲਈ ਲਗਾਉ ਔਰ ਇਸ ਵਿਚ ਧਰਮ ਜਾਂ ਜਾਤੀ ਦਾ ਵਿਤਕਰਾ ਨਾ ਰਖੋ । ਮੈਂ ਠੀਕ ਗੱਲ ਕਹਿੰਦਾ ਹਾਂ ਕਿ ਅਜ ਦੇਸ਼ ਵਿਚ ਜਮਾਇਤੀ ਵੰਡ ਔਰ ਜਮਾਇਤੀ ਹਿੱਤ ਇਤਨੇ ਪ੍ਰਬਲ ਹਨ ਕਿ ਇਸੇ ਧਰਮ ਨੂੰ ਮੁੱਖ ਰਖ ਕੇ ਕਈ ਪ੍ਰਕਾਰ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਕੇਵਲ ਜਮਾਇਤੀ ਹਿਤਾਂ ਨੂੰ ਪੂਰਾ ਕਰਨ ਲਈ ਹੀ ਗਰੀਬ ਨੂੰ ਕੁਚਲਿਆ ਜਾਂਦਾ ਹੈ । ਅਗਰ ਇਨ੍ਹਾਂ ਸਾਰੀਆਂ ਗੱਲਾਂ ਤੋਂ ਅਸੀਂ ਉਪਰ ਉਠ ਸਕੀਏ ਔਰ ਜਿਹੜੀਆਂ ਗੱਲਾਂ ਚੌਧਰੀ ਸੁੰਦਰ ਸਿੰਘ ਹੋਰਾਂ ਕਹੀਆਂ ਹਨ ਉਨ੍ਹਾਂ ਤੋਂ ਸੁਚੇਤ ਹੋ ਜਾਈਏ ਤਾਂ ਵਾਕਈ ਅਸੀਂ ਸਾਇੰਟੀਫ਼ਿਕ ਸੋਸ਼ਲਿਜ਼ਮ ਦਾ ਭੇਦ ਪਾ ਲਵਾਂਗੇ । ਇਨ੍ਹਾਂ ਤੋਂ ਬਿਨਾ ਦੁਨੀਆਂ ਦੇ ਦੁਖਾਂ ਨੂੰ ਦੂਰ ਕਰਨ ਦਾ ਹੋਰ ਕੋਈ ਹੱਲ ਨਹੀਂ । ਅਗਰ ਅਸੀਂ ਪੰਜਾਬ ਦੀ ਤਰੱਕੀ ਕਰਨੀ ਹੈ ਤਾਂ ਠੀਕ ਹੈ ਕਿ ਇਸ ਰੈਜ਼ੋਲਿਊਸ਼ਨ ਵਿਚ ਜਿਹੜੀ ਭਾਵਨਾ ਦਸੀ ਗਈ ਹੈ ਉਸ ਨੂੰ ਭਾਵਨਾ ਤਕ ਹੀ ਨਾ ਰਖੀਏ ਉਸ ਉਤੇ ਅਮਲੀ ਤੌਰ ਤੇ ਕੰਮ ਕਰੀਏ ਉਸ ਨੂੰ ਅਮਲੀ ਜਾਮਾ ਪਹਿਨਾਉਣ ਦੇ ਉਪਾ ਕਰੀਏ ।

**ਸਰਦਾਰ ਜਾਗੀਰ ਸਿੰਘ ਦਰਦ** (ਦਾਖਾ-ਐਸ.ਸੀ.) : ਕਾਬਲੇ ਇਹਤਰਾਮ ਡਿਪਟੀ ਸਪੀਕਰ ਸਾਹਿਬ, ਇਕ ਸ਼ੇਅਰ ਹੈ :

ਦਿਲ ਤੋ ਚਾਹਤਾ ਹੈ ਕਿ ਆਗ ਲਗਾ ਦੂੰ ਕੋਹੇ ਤੂਰ ਕੋ
ਫਿਰ ਖਿਆਲ ਆਤਾ ਹੈ ਕਿ ਮੂਸਾ ਬੇਵਤਨ ਹੋ ਜਾਏਗਾ ।

ਸੰਸਾਰ ਦੇ ਸਾਹਮਣੇ ਦੋ ਤਿੰਨ ਸਵਾਲ ਭਿਆਨਕ ਰੂਪ ਵਿਚ ਖੜੇ ਹਨ ਔਰ ਇਹ ਸਵਾਲ ਕੋਈ ਹੁਣ ਦੇ ਨਹੀਂ, ਜਦ ਦੀ ਇਨਸਾਨੀਅਤ ਵਜੂਦ ਵਿਚ ਆਈ ਹੈ ਉਦੋਂ ਦੇ ਹੀ ਇਹ ਆਪਣਾ

ਸਿਰ ਚੁਕ ਕੇ ਇਸ ਦੇ ਸਾਹਮਣੇ ਹਨ। ਸ਼ੁਰੂ ਤੋਂ ਹੀ ਇਨਸਾਨੀਅਤ ਦੋ ਧੜਿਆਂ ਵਿਚ ਵੰਡੀ ਗਈ ਸੀ ਇਕ ਧੜਾ ਇਹ ਕਹਿੰਦਾ ਸੀ ਕਿ ਜਿਸ ਤਰ੍ਹਾਂ ਹਵਾ, ਪਾਣੀ, ਸੂਰਜ ਦੀ ਰੋਸ਼ਨੀ ਔਰ ਚੰਦਰਮਾਂ ਦੀ ਠੰਡਕ ਸਾਰੀਆਂ ਨੂੰ ਇਕੋ ਤਰ੍ਹਾਂ ਨਾਲ ਯਕਸਾਂ ਰੂਪ ਵਿਚ ਮਿਲਦੀ ਹੈ ਇਸੇ ਤਰ੍ਹਾਂ ਧਰਤੀ ਉਤੇ ਜਿਤਨੇ ਵੀ ਸਾਧਨ ਹਨ ਇਹ ਮਨੁਖ ਮਾਤਰ ਦੀ ਸਾਂਝੀ ਦੌਲਤ ਹਨ ਔਰ ਇਸ ਕਰਕੇ ਇਨ੍ਹਾਂ ਉਤੇ ਹਰ ਇਨਸਾਨ ਦਾ ਇਕੋ ਜਿਹਾ ਹੱਕ ਹੋਣਾ ਚਾਹੀਦਾ ਹੈ। ਲੇਕਿਨ ਬਦਕਿਸਮਤੀ ਨਾਲ ਜਿਹੜਾ ਦੂਸਰਾ ਔਰ ਜਾਬਰ ਧੜਾ ਸੀ ਉਹ ਇਸ ਗਲ ਨੂੰ ਮੰਨਣ ਲਈ ਤਿਆਰ ਨਹੀਂ ਸੀ ਹੋਇਆ। ਉਸ ਨੇ ਇਸ ਨੂੰ ਮੰਨਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਇਸ ਦਾ ਨਤੀਜਾ ਇਹ ਹੋਇਆ ਕਿ ਲੜਾਈ ਵਧਦੀ ਗਈ ਔਰ ਇਨ੍ਹਾਂ ਦੋਹਾਂ ਧੜਿਆਂ ਵਿਚ ਜਿਹੜੀ ਖ਼ਲੀਜ ਸੀ ਉਹ ਮਨੁਖਤਾ ਦੇ ਵਿਕਾਸ ਦੇ ਨਾਲ ਨਾਲ ਵਧੇਰੇ ਚੌੜੀ ਹੁੰਦੀ ਗਈ। ਅਮੀਰ ਐਸ਼ੋ ਆਰਾਮ ਦੀ ਦੁਨੀਆਂ ਵਿਚ ਮਸਤ ਰਹੇ ਔਰ ਜਿਹੜਾ ਗ਼ਰੀਬ ਸੀ ਉਹ ਭੁੱਖ ਦੀ ਅੱਗ ਵਿਚ ਤੜਫਦਾ ਰਿਹਾ। ਮੁਗਲਾਂ ਦੇ ਜ਼ਮਾਨੇ ਵਿਚ ਬਾਦਸ਼ਾਹ ਲੋਕ ਅਪਣੇ ਐਸ਼ੋ ਆਰਾਮ ਲਈ ਅਪਣੇ ਔਰ ਅਪਣੇ ਮਸ਼ੂਕਾਂ ਦੇ ਮਨੋਰੰਜਨ ਲਈ ਗ਼ਰੀਬ ਦੀ ਲਹੂ ਪਸੀਨੇ ਦੀ ਕਮਾਈ ਜਿਹੜੀ ਕਿ ਉਨ੍ਹਾਂ ਨੂੰ ਟੈਕਸਾਂ ਰਾਹੀਂ ਮਿਲਦੀ ਸੀ, ਪਾਣੀ ਦੀ ਤਰ੍ਹਾਂ ਰੋੜ੍ਹਨ ਲਗ ਪਏ। ਜਿਸ ਵਕਤ ਬਾਦਸ਼ਾਹ ਨੇ ਅਪਣੀ ਮਾਸ਼ੂਕਾ ਮੁਮਤਾਜ਼ ਲਈ ਉਸ ਦੀ ਯਾਦ ਵਿਚ ਰੋਜ਼ਾ ਤਾਜ ਮਹਿਲ ਬਣਾਇਆ ਤਾਂ ਜਿੱਥੇ ਉਹ ਖੁਦ ਇਸ ਲਾਜਵਾਬ ਚਮਤਕਾਰ ਬਾਰੇ ਖੁਸ਼ ਹੁੰਦਾ ਸੀ ਉਸ ਵਕਤ ਜਿਹੜਾ ਗ਼ਰੀਬ ਉਥੋਂ ਲੰਘਦਾ ਸੀ ਓਹ ਅਥਰੂ ਵਗਾਂਦਾ ਇਹ ਕਹਿ ਜਾਂਦਾ ਸੀ :

> ਕਿਸੀ ਸ਼ਹਿਨਸ਼ਾਹ ਨੇ ਲੇਕਰ ਦੌਲਤ ਕਾ ਸਹਾਰਾ
> ਹਮ ਗ਼ਰੀਬੋਂ ਕੀ ਮੁਹੱਬਤ ਕਾ ਉੜਾਇਆ ਹੈ ਮਜ਼ਾਕ।

ਗ਼ਰੀਬੀ ਔਰ ਅਮੀਰੀ ਦੀ ਲੜਾਈ ਚਲਦੀ ਗਈ। ਅਮੀਰ ਮੌਜਾਂ ਮਾਣਦਾ ਰਿਹਾ ਔਰ ਗਰੀਬ ਲਈ ਬੇਹਾਲੀ ਦੇ ਪਤਲੇ ਦੁਪੱਟੇ ਥੱਲੇ ਅਪਣਾ ਤਨ ਢਕਣਾ ਵੀ ਮੁਸ਼ਕਿਲ ਹੋ ਗਿਆ। ਤਾਨਾਸ਼ਾਹੀ ਦੇ ਜ਼ਮਾਨੇ ਵਿਚ ਉਹ ਕੁਚਲਿਆ ਗਿਆ। ਅੰਗਰੇਜ਼ਾਂ ਦਾ ਦੌਰ ਵੀ ਨਿਕਲ ਗਿਆ ਔਰ ਉਸ ਤੋਂ ਬਾਅਦ ਸਾਡਾ ਅਪਣਾ ਆਜ਼ਾਦੀ ਦਾ ਦੌਰ ਆਇਆ। ਇਸ ਵਿਚ ਤਾਂ ਇਹ ਧੜੇਬੰਦੀ ਪਹਿਲਾਂ ਨਾਲੋਂ ਵੀ ਡਾਢੀ ਤਕੜੀ ਹੋ ਗਈ। ਨਤੀਜਾ ਇਹ ਹੋਇਆ ਕਿ ਗ਼ਰੀਬ ਔਰ ਅਮੀਰ ਦੀ ਲੜਾਈ ਹੋਰ ਵੀ ਤਿੱਖੀ ਹੋ ਗਈ। ਸੋਸ਼ਲਿਜ਼ਮ ਦੇ ਲਿਆਉਣ ਦੀ ਹਾਲਤ ਇਹ ਹੈ ਕਿ ਜਿਹੜਾ ਇਨਸਾਨ 20 ਉਂਗਲੀਆਂ ਨਾਲ ਕਿਰਤ ਕਰ ਕੇ, ਮਿਹਨਤ ਨਾਲ ਕੰਮ ਕਰਦਾ ਹੈ, ਜਿਸ ਦੇ ਸਾਰੇ ਕੰਮ ਫ਼ਟਾਫ਼ਟ ਹੋਣੇ ਚਾਹੀਦੇ ਸਨ ਕਿਤਨੇ ਅਫ਼ਸੋਸ ਦੀ ਗੱਲ ਹੈ ਕਿ ਉਸ ਦੀ ਤਾਲੀਮ ਲਈ, ਉਸ ਦੀ ਖੁਰਾਕ ਲਈ, ਉਸ ਦੇ ਟੱਬਰ ਦੀ ਖੁਰਾਕ ਲਈ, ਉਸ ਦੇ ਬੱਚਿਆਂ ਦੀ ਪੜ੍ਹਾਈ ਲਈ ਔਰ ਰਹਿਣ ਵਾਸਤੇ ਮਕਾਨ ਤਕ ਦਾ ਬੰਦੋਬਸਤ ਨਹੀਂ ਹੋਇਆ। ਜਿਹੜਾ ਬੰਦਾ 10 ਉਂਗਲੀਆਂ ਨਾਲ ਕੰਮ ਕਰਦਾ ਹੈ ਉਹ ਇਸ ਗ਼ਰੀਬ ਤੋਂ ਕੁਝ ਸੌਖਾ ਹੈ, ਜਿਹੜਾ 5 ਉਂਗਲੀਆਂ ਨਾਲ ਕੰਮ ਕਰਦਾ ਹੈ ਉਹ ਸੌਖਾ ਹੈ, ਜਿਹੜਾ ਇਕ ਹੀ ਉਂਗਲੀ ਨਾਲ ਕੰਮ ਕਰਦਾ ਹੈ ਉਹ ਇਸ ਤੋਂ ਵੀ ਸੁਖਾਲਾ ਹੈ, ਜਿਹੜਾ ਸਿਰਫ਼ ਸਿਰ ਹੀ ਹਿਲਾਉਂਦਾ ਹੈ ਉਹ ਉਸ ਤੋਂ ਵੀ ਸੁਖਾਲਾ ਹੈ ਪਰ ਜਿਹੜਾ ਕੁਝ ਨਹੀਂ ਹਿਲਾਉਂਦਾ ਉਹ ਇਸ ਦੇਸ਼ ਦਾ ਰਾਜਾ ਹੈ, ਅਮੀਰ ਹੈ, ਜ਼ਾਬਰ ਹੈ ਔਰ ਕੈਪੀਟਲਿਸਟ ਹੈ ਜਿਸ ਨੇ ਗ਼ਰੀਬਾਂ ਨੂੰ ਮਿੱਧ ਕੇ ਰਖ ਦਿੱਤਾ ਹੈ। ਜਿਹੜਾ ਬੇ ਸਰੋ ਸਾਮਾਨੀ ਦੀ ਹਾਲਤ

[ਸਰਦਾਰ ਜਾਗੀਰ ਸਿੰਘ ਦਰਦ]

ਵਿਚ ਹੈ, ਕਿਸੇ ਮਿਊਨਿਸਪਲ ਕਮੇਟੀ, ਕਿਸੇ ਡਿਸਟਰਿਕਟ ਬੋਰਡ, ਕਿਸੇ ਸਟੇਟ ਗੌਰਮਿੰਟ ਔਰ ਇਥੋਂ ਤਕ ਕਿ ਸੈਂਟਰਲ ਗੌਰਮਿੰਟ ਕੋਲ ਵੀ ਐਸੇ ਬੰਦਿਆਂ ਦੀ ਲਿਸਟ ਨਹੀਂ ਉਨ੍ਹਾਂ ਲੋਕਾਂ ਦੀ ਕੋਈ ਗਿਣਤੀ ਸਾਡੇ ਮੁਲਕ ਦੇ ਕਾਗਜ਼ਾਂ ਵਿਚ ਨਹੀਂ ਜਿਹੜੇ ਫ਼ੁਟਪਾਥ ਉਤੇ ਪੈਦਾ ਹੁੰਦੇ ਹਨ, ਅਪਣਾ ਬਚਪਣਾ ਗੁਜ਼ਾਰਦੇ ਹਨ ਔਰ ਉਥੇ ਹੀ ਇਸ਼ਕ ਕਰਕੇ ਮਰ ਮੁਕ ਜਾਂਦੇ ਹਨ ।

ਇਸ ਦੇਸ਼ ਦੇ ਵਿਚ ਅਗਰ ਸਹੀ ਮਾਹਨਿਆਂ ਵਿਚ ਸੋਸ਼ਲਿਜ਼ਮ ਨਹੀਂ ਲਿਆਂਦਾ ਜਾ ਸਕਿਆ ਤਾਂ ਮੇਰੇ ਖ਼ਿਆਲ ਦੇ ਮੁਤਾਬਕ ਉਸ ਦਾ ਇਕੋ ਹੀ ਕਾਰਨ ਹੈ ਕਿ ਸਾਡੇ ਮੁਲਕ ਦੇ ਵਿਚ ਜਿਹੜੀਆਂ ਫ਼ਿਰਕੂ ਪਾਰਟੀਆਂ ਹਨ ਉਹ ਇਸ ਦੇ ਰਸਤੇ ਵਿਚ ਸਭ ਤੋਂ ਵਡੀ ਰੁਕਾਵਟ ਹਨ। ਪਿਛਲੀ ਗੌਰਮਿੰਟ ਜਿਹੜੀ ਇਸ ਸੂਬੇ ਵਿਚ ਅੱਠ ਮਹੀਨੇ ਰਹੀ, ਉਹ ਇਸ ਗੱਲ ਦੀ ਬੜੀ ਪਰਾਊਡ ਸੀ ਕਿ ਅਸੀਂ ਹਿੰਦੂ ਸਿੱਖ ਯੂਨੀਟੀ ਪੰਜਾਬ ਵਿਚ ਕਾਇਮ ਕਰ ਦਿੱਤੀ ਹੈ। ਅਸਲ ਵਿਚ ਮੈਂ ਇਸ ਤਰ੍ਹਾਂ ਦੀ ਹਿੰਦੂ ਸਿੱਖ ਯੂਨੀਟੀ ਦਾ ਮੁਖ਼ਾਲਿਫ਼ ਹਾਂ। ਕਿਉਂ ਮਖਾਲਿਫ਼ ਹਾਂ ? ਇਸ ਲਈ ਮੈਂ ਇਸ ਹਿੰਦੂ ਸਿੱਖ ਯੂਨੀਟੀ ਨੂੰ ਰਿਲੀਜੀਅਸ ਲਾਈਨਜ਼ ਤੇ ਨਹੀਂ ਚਾਹੁੰਦਾ, ਮੈਂ ਇਹ ਚਾਹੁੰਦਾ ਹਾਂ ਕਿ ਇਹ ਹਿੰਦੂ ਸਿੱਖ ਯੂਨੀਟੀ ਇਕਨਾਮਿਕ ਲਾਈਨਜ਼ ਉਤੇ ਕਾਇਮ ਹੋਵੇ। ਜਿਸ ਤਰ੍ਹਾਂ ਕਿ ਮੇਰੇ ਫ਼ਾਜ਼ਲ ਦੋਸਤ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਨੇ ਕਿਹਾ ਹੈ, ਜਿੱਥੇ ਮੁਜ਼ਾਰਿਆਂ ਦਾ ਸਵਾਲ ਆਉਂਦਾ ਹੈ ਚਾਹੇ ਉਹ ਹਿੰਦੂ ਮੁਜ਼ਾਰੇ ਹੋਣ ਜਾਂ ਸਿੱਖ ਮੁਜ਼ਾਰੇ-ਹਿੰਦੂ ਔਰ ਸਿੱਖ ਲੈਂਡ ਲਾਰਡ ਉਨ੍ਹਾਂ ਮੁਜ਼ਾਰਿਆਂ ਨੂੰ ਖਤਮ ਕਰਨ ਵਾਸਤੇ ਇਕੱਠੇ ਹੋ ਜਾਂਦੇ ਹਨ ਔਰ ਇਸੇ ਤਰ੍ਹਾਂ ਨਾਲ ਕਾਰਖਾਨੇਦਾਰ ਵੀ ਹਿੰਦੂ ਔਰ ਸਿੱਖ ਲੇਬਰ ਦੇ ਖਿਲਾਫ਼ ਇਕੱਠਾ ਮੁਹਾਜ਼ ਬਣਾ ਲੈਂਦੇ ਹਨ, ਉਹ ਕਾਰਖਾਨੇਦਾਰ ਭਾਵੇਂ ਹਿੰਦੂ ਹੋਣ ਜਾਂ ਸਿੱਖ। ਇਸ ਸਬੰਧ ਵਿਚ ਮੈਂ ਅਪਣੇ ਦੋਸਤ ਦੀ ਪੂਰੀ ਹਿਮਾਇਤ ਕਰਦਾ ਹਾਂ-ਮੈਂ ਸਮਝਦਾ ਹਾਂ ਕਿ ਜਿਤਨੀ ਦੇਰ ਇਕਨਾਮਿਕ ਲਾਈਨਜ਼ ਉਤੇ ਇਸ ਤਰ੍ਹਾਂ ਜਿਹੜਾ ਗ਼ਰੀਬਾਂ ਦਾ ਸ਼ੋਸ਼ਨ ਹੁੰਦਾ ਹੈ ਇਹ ਖਤਮ ਨਹੀਂ ਹੁੰਦਾ ਗਰੀਬੀ ਇਸ ਦੇਸ਼ ਵਿਚੋਂ ਜਾ ਨਹੀਂ ਸਕਦੀ ਔਰ ਉਤਨੀ ਦੇਰ ਤਕ ਜਿਹੜਾ ਸਾਡਾ ਸੋਸ਼ਲਿਸਟਿਕ ਪੈਟਰਨ ਦਾ ਨਾਅਰਾ ਹੈ ਪੂਰਾ ਹੋ ਨਹੀਂ ਸਕਦਾ। ਪਰ ਮੈਂ ਹੈਰਾਨ ਹਾਂ ਕਿ ਜਿਹੜੀ ਕਮਿਊਨਿਸਟ ਪਾਰਟੀ ਹੈ, ਜਿਹੜੀ ਕਿ ਅਪਣੇ ਆਪ ਨੂੰ ਸੋਸ਼ਲਿਜ਼ਮ ਦੀ ਵੈਨ ਗਾਰਡ ਸਮਝਦੀ ਹੈ ਉਸ ਨੇ ਉਨ੍ਹਾਂ ਪਾਰਟੀਆਂ ਨਾਲ ਮਿਲ ਕੇ ਸਾਂਝਾ ਮੋਰਚਾ ਕਿਉਂ ਬਣਾਇਆ ਜਿਨ੍ਹਾਂ ਨੂੰ ਉਹ ਖ਼ੁਦ ਹੀ ਰੀਐਕਸ਼ਨਰੀ ਔਰ ਕਮਿਊਨਲ ਕਹਿੰਦੀ ਸੀ। ਇਕ ਪਾਸੇ ਤਾਂ ਉਨ੍ਹਾਂ ਨੇ ਰੀਐਕਸ਼ਨਰੀ ਪਾਰਟੀਆਂ ਨਾਲ ਤਾਲਮੇਲ ਕੀਤਾ ਔਰ ਦੂਜੇ ਪਾਸੇ ਅੱਜ ਇਥੇ ਖੜੇ ਹੋ ਕੇ ਗ਼ਰੀਬਾਂ ਦੀ ਦੁਰਗਤੀ ਦੀ ਹਮਦਰਦੀ ਭਰੀ-ਇਹ ਦੋਵੇਂ ਮੁਤਜ਼ਾਦ ਗੱਲਾਂ ਮੇਰੀ ਸਮਝ ਵਿਚ ਨਹੀਂ ਆਈਆਂ। ਕਮਿਊਨਿਸਟ ਪਾਰਟੀ ਨੇ ਜਨਸੰਘ ਰਾਜੇ ਮਹਾਰਾਜਿਆਂ ਦੀ ਰੀਐਕਸ਼ਨਰੀ ਪਾਰਟੀ, ਅਕਾਲੀ ਔਰ ਦੂਸਰੀਆਂ ਪਾਰਟੀਆਂ ਨਾਲ ਰਲ ਕੇ ਯੂਨਾਈਟਿਡ ਫ਼ਰੰਟ ਬਣਾਇਆ ਔਰ ਜਿਹੜਾ ਕਿ ਇਸ ਤਰ੍ਹਾਂ ਨਾਲ ਫੇਲ੍ਹ ਹੋਇਆ ਕਿ ਉਸ ਦਾ ਨਿਸ਼ਾਨ ਹੀ ਨਹੀਂ ਲਭਦਾ। (ਵਿਘਨ) ਲਾਰਡ ਬਰਟਰੰਡ ਰਸੱਲ ਨੇ ਇਕ ਵੇਰ ਕਿਹਾ ਸੀ ਕਿ ਜਿਸ ਵਕਤ ਇਨਸਾਨ ਹਵਾਈ ਜਹਾਜ਼ ਵਿਚ ਚੜ੍ਹ ਕੇ ਸਫ਼ਰ ਕਰ ਰਿਹਾ ਹੁੰਦਾ ਹੈ ਤਾਂ ਉਸ ਨੂੰ ਜ਼ਮੀਨ ਦੇ ਵਡੇ ਵਡੇ ਟੋਏ ਔਰ ਉਚੇ ਉਚੇ ਪਹਾੜ ਨਜ਼ਰ ਨਹੀਂ ਆਉਂਦੇ ਮਗਰ ਜਿਸ ਵਕਤ ਉਹ ਹੇਠਾਂ ਆ ਜਾਂਦਾ ਹੈ ਤਾਂ ਉਸ ਨੂੰ ਸਭ ਕੁਝ ਨਜ਼ਰ ਆਉਣ ਲਗ ਪੈਂਦਾ ਹੈ। ਇਸ ਵਿਚ ਇਨਸਾਨ ਦੀ ਨਜ਼ਰ ਦਾ ਦੋਸ਼ ਨਹੀਂ ਸਗੋਂ

ਆਸਮਾਨ ਦੇ ਉਸ ਲੈਵਲ ਉਤੇ ਨਜ਼ਰ ਹੀ ਇਸ ਤਰ੍ਹਾਂ ਆਉਂਦਾ ਹੈ। ਜਿਉਂ ਜਿਉਂ ਹਵਾਈ ਜਹਾਜ਼ ਧਰਤੀ ਵੱਲ ਹੇਠਾਂ ਉਤਰਦਾ ਹੈ ਤਾਂ ਫੇਰ ਵਡੇ ਵਡੇ ਪਹਾੜ ਔਰ ਡੂੰਘੀਆਂ ਖੱਡਾਂ ਸਾਫ਼ ਨਜ਼ਰ ਆਉਣ ਲਗ ਪੈਂਦੀਆਂ ਹਨ। ਇਸੇ ਤਰ੍ਹਾਂ ਜਦੋਂ ਪਿਛਲੇ ਅੱਠ ਮਹੀਨਿਆਂ ਵਿਚ ਕਮਿਊਨਿਸਟ ਪਾਰਟੀ ਯੂਨਾਈਟਿਡ ਫ਼ਰੰਟ ਦੀ ਸਰਕਾਰ ਵਿਚ ਰਹੀ ਤਾਂ ਉਸ ਨੂੰ ਉਸ ਵਕਤ ਕੋਈ ਡਿਸਪੈਰਿਟੀ ਨਹੀਂ ਨਜ਼ਰ ਆਈ, ਉਨ੍ਹਾਂ ਨੂੰ ਕਾਰਖਾਨੇਦਾਰਾਂ ਦੀਆਂ ਜ਼ਿਆਦਤੀਆਂ ਜਿਹੜੀਆਂ ਉਹ ਮਜ਼ਦੂਰਾਂ ਨਾਲ ਕਰਦੇ ਹਨ ਨਜ਼ਰ ਨਹੀਂ ਆਈਆਂ, ਮਜ਼ਦੂਰਾਂ ਦੇ ਦੁਖ ਔਰ ਮੁਜ਼ਾਰਿਆਂ ਦੀਆਂ ਤਕਲੀਫ਼ਾਂ ਨਜ਼ਰ ਨਹੀਂ ਆਈਆਂ। ਇਨ੍ਹਾਂ ਸਾਰੀਆਂ ਚੀਜ਼ਾਂ ਦਾ ਅਨੁਭਵ ਹੀ ਨਹੀਂ ਹੋਇਆ ਪਰ ਹੁਣ ਕੁਰਸੀ ਤੋਂ ਲੱਥ ਕੇ ਸਾਰੀਆਂ ਬੇਇਨਸਾਫ਼ੀਆਂ ਤੇ ਧੱਕੇਸ਼ਾਹੀਆਂ ਜਿਹੜੀਆਂ ਗ਼ਰੀਬਾਂ ਦੇ ਨਾਲ ਹੋ ਰਹੀਆਂ ਹਨ ਉਨ੍ਹਾਂ ਨੂੰ ਨਜ਼ਰ ਆਉਣ ਲਗ ਪਈਆਂ। ਮੈਂ ਸਮਝਦਾ ਹਾਂ ਕਿ ਕਮਿਊਨਿਸਟ ਪਾਰਟੀ ਗੁਨਾਹਗਾਰ ਹੈ, ਮੁਜਰਿਮ ਹੈ ਉਨ੍ਹਾਂ ਗ਼ਰੀਬ ਲੋਕਾਂ ਸਾਹਮਣੇ ਜਿਹੜਾ ਇਹ ਉਸ ਯੂਨਾਈਟਿਡ ਫ਼ਰੰਟ ਦੀ ਗੌਰਮਿੰਟ ਵਿਚ ਸ਼ਾਮਿਲ ਹੋਈ-ਉਸ ਯੂਨਾਈਟਿਡ ਫਰੰਟ ਵਿਚ ਸ਼ਾਮਿਲ ਹੋਈ ਜਿਸ ਨੂੰ ਪਤਾ ਹੀ ਨਹੀਂ ਸੀ ਸੋਸ਼ਲਿਜ਼ਮ ਹੁੰਦਾ ਕੀ ਹੈ ਔਰ ਜਿਨ੍ਹਾਂ ਨੇ ਸੋਸ਼ਲਿਜ਼ਮ ਦਾ ਨਾਮ ਹੀ ਕਦੇ ਨਹੀਂ ਸੀ ਲਿਆ।

ਜਿਹੜਾ ਮਤਾ ਪੇਸ਼ ਕੀਤਾ ਗਿਆ ਹੈ ਇਸ ਦਾ ਇਹ ਮਕਸਦ ਹੈ ਕਿ ਦੇਸ਼ ਵਿਚ ਸੋਸ਼ਲਿਜ਼ਮ ਲਿਆਂਦਾ ਜਾਵੇ ਲੇਕਿਨ ਜਿਹੜੀ ਪਿਛਲੀ ਯੂਨਾਈਟਿਡ ਫ਼ਰੰਟ ਦੀ ਸਰਕਾਰ ਬਣੀ ਮੈਨੂੰ ਉਸ ਬਾਰੇ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਉਸ ਨੇ ਇਹ ਸਾਬਤ ਕਰ ਦਿੱਤਾ ਕਿ ਇਹ ਜਾਣਦੇ ਹੀ ਨਹੀਂ ਕਿ ਸੋਸ਼ਲਿਜ਼ਮ ਹੈ ਕੀ ਔਰ ਇਸ ਵਿਚ ਕਮਿਊਨਿਸਟ ਪਾਰਟੀ ਵੀ ਬੜੀ ਬੁਰੀ ਤਰ੍ਹਾਂ ਨਾਲ ਫੇਲ੍ਹ ਹੋਈ। ਉਸ ਪਾਰਟੀ ਨੂੰ ਚਾਹੀਦਾ ਸੀ ਕਿ ਸੋਸ਼ਲਿਜ਼ਮ ਦਾ ਪਰੋਗਰਾਮ ਉਸ ਗੌਰਮਿੰਟ ਦੇ ਸਾਹਮਣੇ ਰਖਦੀ ਔਰ ਕਹਿੰਦੀ ਕਿ ਅਗਰ ਤੁਸੀਂ ਇਸ ਪਰੋਗਰਾਮ ਉਤੇ ਨਹੀਂ ਚਲੋਗੇ ਤਾਂ ਅਸੀਂ ਗੌਰਮਿੰਟ ਤੋੜ ਦਵਾਂਗੇ ਲੇਕਿਨ ਇਸ ਪਾਰਟੀ ਨੇ ਉਸ ਦਿਸ਼ਾ ਵਿਚ ਕੋਈ ਕਦਮ ਨਹੀਂ ਚੁਕਿਆ। ਇਥੇ ਕੌਣ ਸੋਸ਼ਲਿਜ਼ਮ ਲਿਆ ਸਕਦਾ ਹੈ? ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਸਾਡੇ ਮੁਲਕ ਵਿਚ ਇਕੋ ਹੀ ਪਾਰਟੀ ਹੈ ਜਿਹੜੀ ਦੇਸ਼ ਨੂੰ ਇਸ ਪਾਸੇ ਵੱਲ ਲੈ ਜਾ ਸਕਦੀ ਹੈ ਔਰ ਉਹ ਹੈ ਕਾਂਗਰਸ ਪਾਰਟੀ-ਉਹ ਪਾਰਟੀ ਜਿਸ ਦੇ ਵਿਚ ਯੂਨਿਟੀ ਹੈ, ਜਿਸ ਦੇ ਵਿਚ ਕੰਮ ਕਰਨ ਦੀ "ਅਰਜ" ਹੈ ਔਰ ਜਿਸ ਦੇ ਵਿਚ ਇਸ ਮੋਰਚੇ ਤੇ ਲੜਨ ਦੀ ਹਿੰਮਤ ਔਰ ਲਗਨ ਹੈ। ਮੈਂ ਸਮਝਦਾ ਹਾਂ ਕਿ ਸਿਰਫ ਸਾਡੇ ਵਿਚ ਹੀ ਐਸੇ ਬੰਦੇ ਬੈਠੇ ਹੋਏ ਹਨ ਜਿਹੜੇ "ਝੌਂਪੜੀ ਔਰ ਮਹਿਲ" ਦੇ ਫ਼ਰਕ ਨੂੰ ਹੁਣ ਬਰਦਾਸ਼ਤ ਨਹੀਂ ਕਰਨ ਲਗੇ ਔਰ ਉਨ੍ਹਾਂ ਨੇ ਇਸ ਗੱਲ ਦਾ ਫ਼ੈਸਲਾ ਕਰ ਲਿਆ ਹੋਇਆ ਹੈ ਕਿ ਇਸ ਫ਼ਰਕ ਨੂੰ ਨਹੀਂ ਰਹਿਣ ਦਿੱਤਾ ਜਾਵੇਗਾ (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਸੋਸ਼ਲਿਜ਼ਮ ਦਾ ਇਕਨਾਮਿਕਸ ਦੇ ਨਾਲ ਗਹਿਰਾ ਸਬੰਧ ਹੈ। ਕੋਰੀਆਂ ਗੱਲਾਂ ਕਰਨ ਨਾਲ ਸੋਸ਼ਲਿਜ਼ਮ ਨਹੀਂ ਆ ਸਕਦਾ। ਇਸ ਲਈ ਜਿਹੜੀਆਂ ਇਨਇਕੁਐਲੀਟੀਜ਼ ਹਨ ਉਨ੍ਹਾਂ ਨੂੰ ਦੂਰ ਕਰਨਾ ਪਵੇਗਾ। ਸਾਡੇ ਮੁਲਕ ਵਿਚ ਔਰ ਪੰਜਾਬ ਦੇ ਵਿਚ ਇਸ ਵਕਤ ਤਿੰਨ ਕਿਸਮ ਦੇ ਸਕੂਲ ਹਨ। ਇਕ ਤਾਂ ਪਬਲਿਕ ਸਕੂਲ ਨੇ, ਦੂਸਰੇ ਮਾਡਲ ਸਕੂਲ ਔਰ ਤੀਸਰੀ ਕਿਸਮ ਸਕੂਲਾਂ ਦੀ ਉਹ ਹੈ ਜਿਨ੍ਹਾਂ ਦੇ ਵਿਚ ਆਮ ਗ਼ਰੀਬ ਲੋਕਾਂ ਦੇ ਬੱਚੇ ਪੜ੍ਹਦੇ ਹਨ। ਪਬਲਿਕ ਔਰ ਮਾਡਲ ਸਕੂਲਾਂ ਵਿਚ ਤਾਂ ਜਿਹੜਾ ਮਿਡਲ ਦਰਜੇ ਦਾ ਬੰਦਾ ਹੈ, ਗ਼ਰੀਬ ਹੈ ਉਹ ਅਪਣੇ ਬਚਿਆਂ ਨੂੰ ਪੜ੍ਹਾ ਹੀ ਨਹੀਂ ਸਕਦਾ।

[ਸਰਦਾਰ ਜਾਗੀਰ ਸਿੰਘ ਦਰਦ]

ਨਤੀਜਾ ਇਹ ਹੁੰਦਾ ਹੈ ਕਿ ਜਿਹੜੇ ਬੱਚੇ ਉਪਰ ਵਾਲੇ ਦੋ ਕਿਸਮਾਂ ਦੇ ਸਕੂਲਾਂ ਵਿਚ ਪੜ੍ਹੇ ਹੁੰਦੇ ਹਨ ਉਹ ਆਮ ਦਰਜੇ ਦੇ ਬੱਚਿਆਂ ਤੋਂ ਜ਼ਿਆਦਾ ਕੁਆਲੀਫਾਈਡ ਹੁੰਦੇ ਹਨ, ਜ਼ਿਆਦਾ ਲਾਇਕ ਹੁੰਦੇ ਹਨ। ਡਿਪਟੀ ਸਪੀਕਰ ਸਾਹਿਬ ਮੈਂ ਮਜ਼ਾਕ ਨਹੀਂ ਕਰਦਾ ਪਰ ਇਹ ਹਕੀਕਤ ਹੈ ਕਿ ਜਿਹੜਾ ਮੁੰਡਾ ਕਿਸੇ ਪਬਲਿਕ ਸਕੂਲ ਵਿਚ ਪੰਜਵੀਂ ਜਮਾਤ ਵਿਚ ਵੀ ਪੜ੍ਹਦਾ ਹੈ ਉਸ ਦੇ ਨਾਲ ਗੱਲ ਕਰਨ ਦੀ ਹਿੰਮਤ ਨਹੀਂ ਪੈਂਦੀ ਔਰ ਉਹ ਇਸ ਲਈ ਕਿ ਉਹ ਇਸ ਤਰ੍ਹਾਂ ਦੀ ਅੰਗਰੇਜ਼ੀ ਬੋਲਦਾ ਹੈ ਕਿ ਉਸ ਤੋਂ ਸਿਰ ਬਚਾਉਣ ਦੀ ਖਾਤਿਰ ਪਰੇ ਚਲੇ ਜਾਣਾ ਪੈਂਦਾ ਹੈ। ਉਹੀ ਬੱਚੇ ਜਦ ਪੜ੍ਹ ਲਿਖ ਜਾਂਦੇ ਹਨ ਤਾਂ ਪਬਲਿਕ ਸਰਵਿਸ ਕਮਿਸ਼ਨ ਦੇ ਇਮਤਿਹਾਨਾਂ ਵਿਚ ਪੁਜ਼ੀਸ਼ਨਾਂ ਮਾਰਦੇ ਹਨ। ਇਕ ਆਮ ਸਕੂਲ ਵਿਚ ਪੜ੍ਹਿਆ ਹੋਇਆ ਬੱਚਾ ਉਨ੍ਹਾਂ ਦੇ ਨਾਲ ਕੰਪੀਟ ਹੀ ਨਹੀਂ ਕਰ ਸਕਦਾ ਨਤੀਜਾ ਇਹ ਹੁੰਦਾ ਹੈ ਕਿ ਜਦ ਇਮਤਿਹਾਨ ਹੁੰਦੇ ਹਨ ਤਾਂ ਉਹ ਮੁੰਡੇ ਚੂੰਕਿ ਇਨਟੈਲੀਜੈਂਟ ਹੁੰਦੇ ਹਨ ਉਹੀ ਆਲ੍ਹਾ ਪਾਏ ਦੀਆਂ ਸਰਵਿਸਿਜ਼ ਤੇ ਕਾਬਜ਼ ਹੋ ਜਾਂਦੇ ਹਨ। ਜਦ ਸਰਵਿਸਿਜ਼ ਤੇ ਉਹ ਕਾਬਜ਼ ਹੋ ਜਾਂਦੇ ਹਨ ਤਾਂ ਲਾਜ਼ਮੀ ਤੌਰ ਤੇ ਨਤੀਜਾ ਇਹ ਹੁੰਦਾ ਹੈ ਕਿ ਉਹ ਸੂਬੇ ਔਰ ਮੁਲਕ ਦੇ ਪਾਲੇਟਿਕਸ ਉਤੇ ਡਾਮੀਨੇਟ ਕਰਦੇ ਹਨ-ਸਾਧਨਾਂ ਉਤੇ ਡਾਮੀਨੇਟ ਕਰਦੇ ਹਨ।

1.00 P. M.

ਇਸ ਲਈ ਮੈਂ ਕਹਿੰਦਾ ਹਾਂ ਕਿ ਐਜੂਕੇਸ਼ਨ ਵਿੱਚ ਜੋ ਡਿਸਪੈਰੇਟੀ ਹੈ ਇਸ ਨੂੰ ਖਤਮ ਕਰਨਾ ਚਾਹੀਦਾ ਹੈ। ਮਾਡਲ ਅਤੇ ਪਬਲਿਕ ਸਕੂਲ ਐਂਟੀ ਸੋਸ਼ਲਿਜ਼ਮ ਅਤੇ ਐਂਟੀ ਨੈਸ਼ਲਿਜ਼ਮ ਹਨ, ਇਹ ਹਿੰਦੁਸਤਾਨੀਪਨੇ ਦੇ ਪਨਪਨੇ ਦੇ ਹੱਕ ਵਿੱਚ ਨਹੀਂ ਹਨ, ਹਰ ਥਾਂ ਇਨ੍ਹਾਂ ਦੀ ਮੁਖਾਲਫ਼ਤ ਹੁੰਦੀ ਹੈ। ਇਹ ਮੁਲਖਾਫ਼ਤ ਸਾਡੇ ਮੁਲਕ ਵਿੱਚ ਹੀ ਨਹੀਂ ਬਲਕਿ ਇੰਗਲੈਂਡ ਵਰਗੇ ਅਮੀਰ ਮੁਲਕਾਂ ਵਿੱਚ ਵੀ ਹੋ ਰਹੀ ਹੈ। ਇਸ ਲਈ ਇਸ ਡਿਸਪੈਰੇਟੀ ਨੂੰ ਐਜੂਕੇਸ਼ਨ ਮਿਨਿਸਟਰ ਸਾਹਿਬ ਨੂੰ ਖ਼ਤਮ ਕਰਨਾ ਚਾਹੀਦਾ ਹੈ। ਸਾਨੂੰ ਕਹਿੰਦੇ ਹਨ ਕਿ ਬੱਚਿਆਂ ਨੂੰ ਬੇਸਿਕ ਸਕੂਲਾਂ ਵਿੱਚ ਪਾਉ। ਉਹ ਉਥੇ ਖਿਲੌਨੇ ਬਣਾਉਂਦੇ ਰਹਿਣ ਅਤੇ ਇਨ੍ਹਾਂ ਦੇ ਬੱਚੇ ਜਾਣ ਪਬਲਿਕ ਸਕੂਲਾਂ ਵਿੱਚ। ਅਗਰ ਇਹ ਚਾਹੁੰਦੇ ਹਨ ਕਿ ਇਥੇ ਬਰਾਬਰੀ ਆਵੇ ਤਾਂ ਸੋਸ਼ਲਿਜ਼ਮ ਲਿਆਉਣ ਲਈ ਐਜੂਕੇਸ਼ਨ ਵਿੱਚ ਇਹ ਜਿਹੜੀ ਡਿਸਪੈਰੇਟੀ ਹੈ ਇਹ ਖ਼ਤਮ ਹੋਣੀ ਚਾਹੀਦੀ ਹੈ। ਹੁਣ ਇਨਸਾਨੀਅਤ ਦੇ ਸਾਹਮਣੇ ਤਿੰਨ ਰਸਤੇ ਹਨ। ਇਕ ਰਸਤਾ ਤਾਂ ਹੈ ਮਹਾਤਮਾ ਗਾਂਧੀ ਦਾ। ਉਨ੍ਹਾਂ ਨੇ ਕਿਹਾ ਕਿ ਹੇ ਇਨਸਾਨ ਜੋ ਤੇਰੇ ਪਾਸ ਹੈ ਤੂੰ ਮਹਿਸੂਸ ਕਰ ਕਿ ਇਹ ਤੇਰੇ ਗਵਾਂਢੀ ਪਾਸ ਵੀ ਹੋਵੇ। ਦੂਜਾ ਰਸਤਾ ਕਾਨੂੰਨ ਦਾ ਹੈ ਯਾਨੀ ਕਾਨੂੰਨ ਸਹੀ ਬਣਨ ਅਤੇ ਉਨ੍ਹਾਂ ਤੇ ਅਮਲ ਸਹੀ ਹੋਵੇ। ਤੀਜਾ ਰਸਤਾ ਕਾਮਰੇਡਾਂ ਵਾਲਾ ਹੈ। ਉਹ ਰਸਤਾ ਬੜਾ ਸਖਤ ਵੀ ਹੋ ਸਕਦਾ ਹੈ ਅਤੇ ਰਤੀ ਆਰਾਮ ਵਾਲਾ ਵੀ ਹੋ ਸਕਦਾ ਹੈ। ਮੈਂ ਸਮਝਦਾ ਹਾਂ ਕਿ ਸਾਨੂੰ ਕਾਮਰੇਡਾਂ ਵਾਲੇ ਰਾਹ ਤੇ ਤਾਂ ਪੈਣਾ ਨਹੀਂ ਚਾਹੀਦਾ। ਅਗਰ ਪਹਿਲੇ ਦੋ ਰਸਤੇ ਅਸੀਂ ਨਹੀਂ ਅਪਣਾਏ ਅਤੇ ਸੰਸਾਰ ਵਿੱਚ ਡਿਸਪੈਰੇਟੀ ਰਹੀ ਤਾਂ ਇਹ ਡਿਸਪੈਰਿਟੀ ਸੰਸਾਰ ਨੂੰ ਖੂਨੀ ਇਨਕਲਾਬ ਵੱਲ ਲੈ ਜਾਵੇਗੀ। ਇਸ ਲਈ ਮੈਂ ਇਸ ਰੈਜ਼ੋਲਿਊਸ਼ਨ ਦੀ ਤਹਿ ਦਿਲ ਨਾਲ ਹਿਮਾਇਤ ਕਰਦਾ ਹਾਂ ਅਤੇ ਪਰਮਾਤਮਾ ਪਾਸ ਪ੍ਰਾਰਥਨਾ ਕਰਦਾ ਹਾਂ ਕਿ ਉਹ ਕਮਿਊਨਿਸਟ ਪਾਰਟੀ ਜੋਕਿ ਸੋਸ਼ਲਿਜ਼ਮ ਦੀ ਹਿਮਾਇਤ ਕਰਦੀ ਹੈ ਨੂੰ ਤਾਕਤ ਬਖਸ਼ੇ ਕਿ ਉਹ ਛੋਟੇ ਛੋਟੇ ਢੂੰਟਾਂ ਵਿੱਚੋਂ ਨਿਕਲ ਕੇ (ਵਿਘਨ) ਸੋਸ਼ਲਿਜ਼ਮ ਦਾ ਜੋ

ਅਸਲੀ ਨਾਹਰਾ ਹੈ ਅਤੇ ਉਸ ਦੀ ਜੋ ਅਸਲੀ ਫੌਜ ਹੈ ਉਸ ਵਿੱਚ ਸ਼ਾਮਿਲ ਹੋ ਕੇ ਅੱਖਾਂ ਮੀਟ ਕੇ ਸੋਸ਼ਲਿਜ਼ਮ ਵੱਲ ਤੁਰੀ ਚਲੀ ਜਾਵੇ। ਅਗਰ ਇਹ ਕੋਹਲੂ ਦੇ ਬੈਲ ਦੀ ਤਰ੍ਹਾਂ ਗੇੜੇ ਹੀ ਖਾਂਦੇ ਰਹੇ ਤਾਂ ਫਿਰ ਸੋਸ਼ਲਿਜ਼ਮ ਨਾ ਆਇਆ।

**ਕਾਮਰੇਡ ਭਾਨ ਸਿੰਘ ਭੌਰਾ** (ਭਦੌੜ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਕਾਫੀ ਕੁਝ ਕਿਹਾ ਜਾ ਚੁਕਿਆ ਹੈ। ਮੈਂ ਸਭ ਤੋਂ ਪਹਿਲਾਂ ਇਹ ਕਹਾਂਗਾ ਕਿ ਮੈਂ ਦਰਦ ਸਾਹਿਬ ਦੀਆਂ ਸ਼ੁਭ ਕਾਮਨਾਵਾਂ ਲਈ ਬੜਾ ਧੰਨਵਾਦੀ ਹਾਂ ਜਿਨ੍ਹਾਂ ਨੇ ਕਿ ਆਖੀਰ ਵਿੱਚ ਜਾਕੇ ਥੋੜੀ ਜਿਹੀ ਅਕਲ ਦੀ ਗੱਲ ਵੀ ਕਰ ਲਈ। ਮੈਂ ਇਨ੍ਹਾਂ ਦੀ ਇਸ ਗੱਲ ਨਾਲ ਸਹਿਮਤ ਨਹੀਂ ਹਾਂ ਕਿ ਅਸੀਂ ਪਰਮਾਤਮਾ ਤੋਂ ਤਾਕਤ ਲੈਂਦੇ ਹਾਂ। ਅਸੀਂ ਤਾਂ ਲੋਕਾਂ ਤੋਂ ਸ਼ਕਤੀ ਲੈਂਦੇ ਹਾਂ ਕਿਸੇ ਅਗੰਮੀ ਸ਼ਕਤੀ ਤੋਂ ਤਾਕਤ ਨਹੀਂ ਲੈਂਦੇ ਜਿਸ ਤੋਂ ਕਿ ਕਦੀ ਤਾਕਤ ਮਿਲਦੀ ਹੀ ਨਹੀਂ।

ਸੋਸ਼ਲਿਜ਼ਮ ਬਾਰੇ ਮੈਂ ਇਕ ਗੱਲ ਇਨ੍ਹਾਂ ਨੂੰ ਕਹਿਣੀ ਹੈ ਕਿ ਅਗਰ ਇਹ ਵਾਕਈ ਚਾਹੁੰਦੇ ਹਨ ਕਿ ਇਥੇ ਸੋਸ਼ਲਿਜ਼ਮ ਆਏ, ਅਗਰ ਇਹ ਈਮਾਨਦਾਰੀ ਨਾਲ ਇਥੇ ਸਮਾਜਵਾਦ ਲਿਆਉਣਾ ਚਾਹੁੰਦੇ ਹਨ ਤਾਂ ਇਨ੍ਹਾਂ ਨੂੰ ਆਪਣੇ ਮਨ ਵਿੱਚ ਵੀ ਈਮਾਨਦਾਰ ਹੋਣ ਦੀ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਇਥੇ ਜਿੰਨੀਆਂ ਤਕਰੀਰਾਂ ਹੋਈਆਂ ਹਨ ਉਹ ਮਨੋਂ ਈਮਾਨਦਾਰੀ ਨਾਲ ਨਹੀਂ ਹੋਈਆਂ। (ਵਿਘਨ) ਮੇਰਾ ਮਤਲਬ ਉਨ੍ਹਾਂ ਤਕਰੀਰਾਂ ਤੋਂ ਹੈ ਜੋ ਉਧਰੋਂ ਹੋਈਆਂ ਹਨ।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੋਈ ਆਨਰੇਬਲ ਮੈਂਬਰ ਕਿਸੇ ਦੂਜੇ ਆਨਰੇਬਲ ਮੈਂਬਰ ਦੀ ਨੀਅਤ ਤੇ ਸ਼ਕ ਕਿਵੇਂ ਕਰ ਸਕਦਾ ਹੈ? ਉਹ ਕਿਸੇ ਮੈਂਬਰ ਨੂੰ ਕਿਵੇਂ ਕਹਿ ਸਕਦੇ ਹਨ ਕਿ ਉਹ ਸਿਨਸੀਅਰ ਨਹੀਂ?

**ਸ਼੍ਰੀ ਡਿਪਟੀ ਸਪੀਕਰ** : ਮੈਂ ਆਪ ਨੂੰ ਵੀ ਜਵਾਬ ਦੇਣ ਲਈ ਟਾਈਮ ਦੇਵਾਂਗਾ। (I will give time to the hon. Member to reply).

**ਚੌਧਰੀ ਸੁੰਦਰ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਭੌਰਾ ਸਾਹਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਈਮਾਨਦਾਰੀ ਵਾਲੀ ਗੱਲ ਕਹੀ ਹੈ ਇਹ ਮੇਰੇ ਤੇ ਤਾਂ ਨਹੀਂ ਲਗਣੀ ਚਾਹੀਦੀ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਤੁਹਾਨੂੰ ਚੌਧਰੀ ਸਾਹਿਬ ਸਭ ਕੁਝ ਮਾਫ਼ ਹੈ।
(Addressing Chaudhri Sunder Singh : The hon. Member is immune from all these things.)

**ਕਾਮਰੇਡ ਭਾਨ ਸਿੰਘ ਭੌਰਾ** : ਈਮਾਨਦਾਰੀ ਤੋਂ ਮੇਰਾ ਭਾਵ ਇਹ ਹੈ ਕਿ ਪ੍ਰੈਕਟੀਕਲ ਈਮਾਨਦਾਰੀ ਤਦ ਹੋਵੇਗੀ ਅਗਰ ਉਹ ਪਾਰਟੀ ਜਿਸ ਨੂੰ ਤੁਸੀਂ 20 ਸਾਲ ਤੋਂ ਵੋਟ ਪਾਉਂਦੇ ਆ ਰਹੇ ਹੋ ਅਗਰ ਉਹ ਸਮਾਜਵਾਦ ਦੇ ਉਲਟ ਚਲੇ ਤਾਂ ਤੁਸੀਂ ਉਸ ਪਾਰਟੀ ਵਿੱਚ ਇੱਕ ਪਲ ਵੀ ਨਾ ਰਹੋ, ਇਹ ਹੈ ਇਮਾਨਦਾਰੀ। ਇੱਕ ਐਸੀ ਪਾਰਟੀ ਜਿਸ ਦੀ ਮੀਟਿੰਗ ਵਿੱਚ ਬਿਰਲੇ ਦੇ ਹੱਕ

[ਕਾਮਰੇਡ ਭਾਨ ਸਿਘ ਭੌਰਾ]

ਵਿੱਚ ਵੀ ਰੈਜ਼ੋਲਿਊਸ਼ਨ ਪਾਸ ਹੋ ਜਾਂਦਾ ਹੈ ਅਤੇ ਮਜ਼ਦੂਰਾਂ ਦੇ ਹੱਕ ਵਿੱਚ ਵੀ ਰੈਜ਼ੋਲਿਊਸ਼ਨ ਪਾਸ ਹੋ ਜਾਂਦਾ ਹੈ। ਮੈਂ ਨਹੀਂ ਸਮਝਦਾ ਕਿ ਇਸ ਤਰ੍ਹਾਂ ਦੀ ਪਾਰਟੀ ਸਮਾਜਵਾਦ ਲੈ ਆਵੇਗੀ। (ਵਿਘਨ) ਡਿਪਟੀ ਸਪੀਕਰ ਸਾਹਿਬ, ਕਾਂਗਰਸ ਦਾ 20 ਸਾਲ ਦਾ ਰਿਕਾਰਡ ਸਾਡੇ ਸਾਹਮਣੇ ਹੈ, ਇਸ ਪਾਰਟੀ ਦੇ ਰਾਜ ਵਿੱਚ 3 ਪਲੈਨਾਂ ਪੂਰੀਆਂ ਹੋਈਆਂ, ਚੌਥੀ ਪਲੈਨ ਲਾਗੂ ਕਰਨ ਲਈ ਇਨ੍ਹਾਂ ਪਾਸ ਪੈਸਾ ਨਹੀਂ ਹੈ ? ਕੀ ਇਨ੍ਹਾਂ ਦਾ ਰਿਕਾਰਡ ਕਹਿੰਦਾ ਹੈ ਕਿ ਇਹ ਈਮਾਨਦਾਰੀ ਨਾਲ ਸੋਸ਼ਲਿਜ਼ਮ ਲਿਆ ਰਹੇ ਹਨ। ਕਿੰਨੇ ਲੋਕਾਂ ਦਾ ਇਨ੍ਹਾਂ ਨੇ ਭਲਾ ਕੀਤਾ ਹੈ, ਪਿੰਡ ਦੇ ਹਰੀਜਨਾਂ ਜਾਂ ਗ਼ਰੀਬਾਂ ਦੀ ਗ਼ਰੀਬੀ ਕਿੰਨੀ ਦੂਰ ਹੋਈ ਹੈ, ਉਨ੍ਹਾਂ ਵਿੱਚੋਂ ਕਿੰਨਿਆਂ ਦੇ ਮਕਾਨ ਬਣੇ ਹਨ, ਕਿੰਨਿਆਂ ਨੂੰ ਖਾਣ ਨੂੰ ਚੰਗਾ ਮਿਲਦਾ ਹੈ ? ਸਿਵਾਏ ਇਨ੍ਹਾਂ ਭਾਈਆਂ ਦੇ ਜਿਨ੍ਹਾਂ ਦੀ ਲੱਖ ਲੱਖ ਦੀਆਂ ਕੋਠੀਆਂ ਖੜੀਆਂ ਹੋ ਗਈਆਂ ਹਨ ਅਤੇ ਉਨ੍ਹਾਂ ਦੇ ਅੰਦਰ ਜੋ ਸਾਮਾਨ ਹੈ ਉਹ ਇੰਗਲੈਂਡ ਅਤੇ ਅਮਰੀਕਾ ਤੋਂ ਆਇਆ ਹੈ ਹੋਰ ਕਿਸ ਦਾ ਭਲਾ ਹੋਇਆ ਹੈ। ਇਸ ਤਰ੍ਹਾਂ ਦਾ ਸੋਸ਼ਲਿਜ਼ਮ ਜ਼ਰੂਰ ਆਇਆ ਹੈ। ਆਮ ਲੋਕਾਂ ਲਈ ਸੋਸ਼ਲਿਜ਼ਮ ਨਹੀਂ ਆਇਆ। ਨਾਂ ਹੀ ਇਨ੍ਹਾਂ ਦੇ ਰਿਜੀਮ ਵਿੱਚ ਆਉਣਾ ਹੈ ਜੋ 20 ਸਾਲਾਂ ਵਿਚ ਉਸ ਪਾਸੇ ਨੂੰ ਇਕ ਇੰਚ ਵੀ ਨਹੀਂ ਤੁਰੇ। ਸਾਡੇ ਸਾਹਮਣੇ ਸਾਰੇ ਬਿਰਲੇ, ਟਾਟੇ ਅਤੇ ਡਾਲਮੀਏ ਕਾਂਗਰਸ ਤੇ ਹਾਵੀ ਹਨ, ਟਿਕਟ ਦੇਣ ਦਾ ਫ਼ੈਸਲਾ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਆਪ ਨੂੰ ਯਾਦ ਹੋਵੇਗਾ ਕਿ ਜਦੋਂ ਪੰਡਤ ਨਹਿਰੂ ਜੀ ਦੀ ਮੌਤ ਹੋਈ ਤਾਂ ਨੰਦਾ ਜੀ ਨੇ ਕਿਹਾ ਸੀ ਕਿ ਪਾਰਲੀਮੈਂਟ ਵਿੱਚ 45 ਮੈਂਬਰ ਬਿਰਲੇ ਦੇ ਹਨ। ਜਿਥੇ ਇਕ ਆਦਮੀ 45 ਪਾਰਲੀਮੈਂਟ ਦੇ ਮੈਂਬਰ ਆਪਣੇ ਆਦਮੀਆਂ ਨੂੰ ਬਣਵਾ ਸਕਦਾ ਹੈ ਉਥੋਂ ਕੋਈ ਕੀ ਆਸ ਕਰ ਸਕਦਾ ਹੈ ਕਿ ਉਹ ਸਮਾਜਵਾਦ ਲੈ ਆਉਣਗੇ।

**ਲੈਫਟੀਨੈਂਟ ਭਾਗ ਸਿੰਘ** : ਆਨ ਏ ਪੁਆਇੰਟ ਆਫ਼ ਇਨਫਰਮੇਸ਼ਨ, ਸਰ। ਕੀ ਇਹ ਦਸਣਗੇ ਕਿ ਉਹ ਰੋਪੜ ਦੀ ਜ਼ਮੀਨ ਦਾ ਬਿਰਲੇ ਦਾ ਪਟਾ ਮਨਸੂਖ ਹੋ ਗਿਆ ਹੈ ?

**ਕਾਮਰੇਡ ਭਾਨ ਸਿੰਘ ਭੌਰਾ** : ਉਸ ਦਾ ਤਾਂ ਤੁਹਾਨੂੰ ਪਤਾ ਹੋਵੇਗਾ ਜਾਂ ਰਾਮ ਕਿਸ਼ਨ ਨੂੰ ਪਤਾ ਹੋਵੇਗਾ।

**ਕਾਮਰੇਡ ਸੱਤਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਪਿਛਲੀ ਗਵਰਨਮੈਂਟ ਨੇ ਫ਼ੈਸਲਾ ਕੀਤਾ ਸੀ ਕਿ ਇਸ ਸੈਸ਼ਨ ਵਿੱਚ ਬਿਲ ਲਿਆਕੇ ਪਟਾ ਮਨਸੂਖ ਕੀਤਾ ਜਾਵੇ। ਹੁਣ ਜਿਸਨੂੰ ਅਗੇ ਲਾਕੇ ਇਨ੍ਹਾਂ ਨੇ ਗਵਰਨਮੈਂਟ ਬਣਾਈ ਹੈ ਉਨ੍ਹਾਂ ਤੋਂ ਪੁਛਣ ਕਿ ਉਹ ਬਿਲ ਆਵੇਗਾ ਜਾਂ ਨਹੀਂ।

**ਵਿੱਤ ਮੰਤਰੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਹਾਊਸ ਨੂੰ ਮਿਸਲੀਡ ਕਰਨ ਦੀ ਕੋਸ਼ਿਸ਼ ਕੀਤੀ ਹੈ। ਕੋਈ ਵੀ ਜੋ ਮੁਆਇਦਾ ਹੁੰਦਾ ਹੈ ਉਸ ਲਈ ਕਿਸੇ ਬਿਲ ਦੇ ਲਿਆਉਣ ਦੀ ਲੋੜ ਨਹੀਂ ਹੁੰਦੀ। (ਤਾੜੀਆਂ)

**ਕਾਮਰੇਡ ਸੱਤਪਾਲ ਡਾਂਗ** : x x x x

*Expunged as ordered by the Chair.

x x x x x x x x
x x x x
x x x x x x x

**Sardar Darbara Singh** (Nur Mahal) :On a Point of Order Mr. Deputy Speaker. The hon. Member is not speaking from his seat.

**ਲੈਫਟੀਨੈਂਟ ਭਾਗ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਅਗਰ ਕੋਈ ਮੈਂਬਰ ਕੋਈ ਗਲ ਕਿਸੇ ਹੋਰ ਮੈਂਬਰ ਦੀ ਸੀਟ ਤੋਂ ਕਹਿ ਜਾਵੇ ਤਾਂ ਉਹ ਰਿਕਾਰਡ ਵਿਚੋਂ ਐਕਸਪੰਜ ਹੋਣੀ ਚਾਹੀਦੀ ਹੈ।

**Mr. Deputy Speaker** : Those remarks may please be expunged.

**ਕਾਮਰੇਡ ਸੱਤਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਆਪ ਨੇ ਮੈਨੂੰ ਬੋਲਣ ਦੀ ਇਜਾਜ਼ਤ ਦਿਤੀ ਹੈ ਅਤੇ ਮੈਂ ਉਨਾਂ ਦੇ ਬੋਲਣ ਤੋਂ ਪਹਿਲਾਂ ਆਪਣੀ ਸੀਟ ਤੇ ਆ ਗਿਆ ਹਾਂ......

**Mr. Deputy Speaker** : Please continue.

**ਕਾਮਰੇਡ ਭਾਨ ਸਿੰਘ ਭੌਰਾ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਸਵਾਲ ਕੀਤਾ ਹੈ ਇਸ ਦਾ ਜਵਾਬ ਵੀ ਇਨ੍ਹਾਂ ਨੂੰ ਆਪ ਹੀ ਦੇਣਾ ਚਾਹੀਦਾ ਹੈ। ਜਦੋਂ ਪਟਾ ਦਿਤਾ ਗਿਆ ਸੀ ਤਾਂ ਇਨ੍ਹਾਂ ਨੇ ਉਸ ਦੇ ਹੱਕ ਵਿਚ ਵੋਟ ਦਿਤਾ ਸੀ। (ਵਿਘਨ) ਅਗਰ ਆਪ ਦੀ ਪਾਰਟੀ ਨੇ ਆਪ ਨੂੰ ਨਹੀਂ ਸੀ ਪੁਛਿਆ ਤਾਂ ਮੇਰਾ ਕਸੂਰ ਨਹੀਂ ਹੈ।

(ਇਸ ਸਮੇਂ ਸਭਾਪਤੀ ਨਾਮਾਵਲੀ ਦੇ ਇਕ ਮੈਂਬਰ ਪੰਡਿਤ ਮੋਹਨ ਲਾਲ ਕੁਰਸੀ ਤੇ ਬੈਠੇ।)

ਚੇਅਰਮੈਨ ਸਾਹਿਬ ਅਜ ਅਸੀਂ ਵੇਖਦੇ ਹਾਂ ਕਿ ਪਿਛਲੇ ਵੀਹ ਸਾਲ ਦਾ ਰਿਕਾਰਡ ਇਹ ਦਸਦਾ ਹੈ ਕਿ ਕੋਈ ਸੋਸ਼ਲਿਜ਼ਮ ਦੀ ਗਲ ਨਹੀਂ ਹੋਈ ਅਤੇ ਹੁਣ ਇਨ੍ਹਾਂ ਤੋਂ ਕੀ ਆਸ ਰਖੀ ਜਾ ਸਕਦੀ ਹੈ। ਮਨਾਪਲੀ ਇਨ੍ਹਾਂ ਵੀਹ ਸਾਲਾਂ ਵਿਚ ਵਧ ਗਈ ਹੈ, ਗ਼ਰੀਬੀ ਹੋਰ ਵਧ ਗਈ ਹੈ, ਜ਼ਮੀਨ ਦਾ ਮਸਲਾ ਹੋਰ ਪੇਚੀਦਾ ਹੋ ਗਿਆ ਹੈ, ਵਡੇ ਵਡੇ ਜਗੀਰਦਾਰਾਂ ਨੇ ਗ਼ਲਤ ਤਰੀਕੇ ਨਾਲ ਗਿਰਦਾਵਰੀਆਂ ਕਰਵਾ ਕੇ ਹਜ਼ਾਰਾਂ ਏਕੜ ਜ਼ਮੀਨ ਆਪਣੇ ਹਥ ਹੇਠ ਰਖ ਲਈ ਹੈ। ਬੂਟੇ ਗਡ ਕੇ ਬਾਗ ਦਿਖਾ ਕੇ ਹਜ਼ਾਰਾਂ ਏਕੜ ਜਮੀਨ ਤੇ ਕਬਜ਼ਾ ਕਰੀ ਬੈਠੇ ਨੇ। ਇਥੇ ਹੀ ਬਸ ਨਹੀਂ ਬਾਗ ਦੇ ਨਾਮ ਹੇਠ ਪਾਣੀ ਵੀ ਜ਼ਿਆਦਾ ਲੈ ਰਹੇ ਹਨ ਅਤੇ ਬਾਕੀਆਂ ਦਾ ਹਕ ਮਾਰ ਰਹੇ ਹਨ। ਇਸ ਕਿਸਮ ਦਾ ਸੋਸ਼ਲਿਜ਼ਮ ਜ਼ਰੂਰ ਇਨ੍ਹਾਂ ਦੀ ਕਾਂਗਰਸ ਸਰਕਾਰ ਲਿਆਈ ਹੈ। ਇਨ੍ਹਾਂ ਨੂੰ ਕੁਝ ਚਿਰ ਇਧਰ ਆਪੋਜ਼ੀਸ਼ਨ ਵਿਚ ਬੈਠਣਾ ਪਿਆ ਤਾਂ ਅਜ ਇਹ ਸੋਸ਼ਲਿਜ਼ਮ ਦੇ ਹਾਮੀ ਬਣਕੇ ਸਾਹਮਣੇ ਆ ਗਏ। ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ 8 ਮਹੀਨਿਆਂ ਦੀ ਫਰੰਟ ਸਰਕਾਰ ਨੇ ਕੀ ਕੁਝ ਸੋਸ਼ਲਿਜ਼ਮ ਲਿਆਉਣ ਲਈ ਕੀਤਾ। ਮੈਂ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਇਨ੍ਹਾਂ ਕਾਂਗਰਸ ਸਰਕਾਰ ਦੇ ਵੀਹ ਸਾਲ ਦੇ ਕੰਮ ਨੂੰ ਅਤੇ ਫਰੰਟ ਦੀ ਸਰਕਾਰ ਦੇ ਅਠ ਮਹੀਨੇ ਦੇ ਕੰਮ ਨੂੰ ਦੋ ਪਲੜਿਆਂ ਵਿਚ ਰਖ ਕੇ ਵਜ਼ਨ ਕਰੀਏ ਤਾਂ ਫਰੰਟ ਵਾਲਾ ਪਲੜਾ ਭਾਰੀ ਰਹੇਗਾ (ਵਿਰੋਧੀ ਧੜੇ ਵਲੋਂ ਪ੍ਰਸ਼ੰਸਾ)

*Expunged as ordered by the Chair.

**ਡਾਕਟਰ ਜਗਜੀਤ ਸਿੰਘ** (ਵਿੱਤ ਮੰਤਰੀ) : ਅੱਠ ਮਹੀਨਿਆਂ ਨੂੰ ਤੁਹਾਨੂੰ ਟਾਈ ਤਾਂ ਲਗ ਗਈ ਹੈ । (ਹਾਸਾ) (ਵਿਘਨ)

**ਕਾਮਰੇਡ ਭਾਨ ਸਿੰਘ ਭੌਰਾ** : ਮੈਂ ਤੁਹਾਡੀ ਕੀ ਗਲ ਕਰਾਂ ਕਿ ਤੁਸੀਂ ਕਿਨੀ ਵਾਰ ਇਧਰੋਂ ਉਧਰ ਗਏ ਹੋ । ਚੇਅਰਮੈਨ ਸਾਹਿਬ, ਤੁਸੀਂ ਕੱਲੀ ਕੱਲੀ ਗਲ ਜਿਹੜੀ ਫਰੰਟ ਦੀ ਸਰਕਾਰ ਨੇ ਕੀਤੀ ਹੈ ਵੇਖ ਲਉ ਕਿ ਕਿਵੇਂ ਸੋਸ਼ਲਿਜ਼ਮ ਲਿਆਉਣ ਵਾਲੀ ਹੈ । ਮੁਲਾਜ਼ਮਾਂ ਦੀਆਂ ਤਨਖਾਹਾ ਵਧਾ ਦਿਤੀਆਂ ਗਈਆਂ ਅਤੇ ਸੈਂਟਰ ਦੇ ਬਰਾਬਰ ਭਤਾ ਦੇ ਦਿਤਾ ਗਿਆ । 5 ਏਕੜ ਤਕ ਮਾਲੀਆ ਮਾਫ਼ ਕਰ ਦਿਤਾ ਅਤੇ ਸਮਾਜ- ਵਾਦ ਲਿਆਉਣ ਦਾ ਯਤਨ ਕੀਤਾ । ਸਰਦਾਰ ਗੁਰਚਰਨ ਸਿੰਘ ਨੇ ਜਦ ਇਸ ਗਲ ਦਾ ਐਲਾਨ ਕੀਤਾ ਕਿ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰ ਦੇਣਾ ਹੈ ਤਾਂ ਵਡੇ ਵਡੇ ਟ੍ਰਾਂਸਪੋਰਟਰਾਂ ਦੀਆਂ ਕਾਰਾਂ ਭਜਾਈਆਂ ਗਈਆਂ ਇਨ੍ਹਾਂ ਦੇ ਘਰਾਂ ਵਿਚ ਅਤੇ ਮੇਰੇ ਪਾਸ ਇਸ ਗਲ ਦਾ ਰਿਕਾਰਡ ਹੈ ਕਿ ਕਿੰਨਾ ਕਿੰਨਾ ਚਿਰ ਇਹ ਕਾਰਾਂ ਇਨ੍ਹਾਂ ਕਾਂਗਰਸ ਵਾਲਿਆਂ ਪਾਸ ਰਹੀਆਂ ਅਤੇ ਇਹ ਸਾਰੀਆਂ ਕਾਰਾਂ ਫਰੰਟ ਦੀ ਵਜ਼ਾਰਤ ਨੂੰ ਤੋੜਨ ਦੇ ਯਤਨ ਵਿਚ ਲਗੀਆਂ ਰਹੀਆਂ । (ਵਿਰੋਧੀ ਦਲ ਵਲੋਂ ਪ੍ਰਸ਼ੰਸਾ)

**ਇਕ ਮਾਨਯੋਗ ਮੈਂਬਰ** : ਇਹ ਉਥੇ ਆਰ. ਟੀ. ਏ. ਲਗੇ ਹੋਏ ਸਨ ।

**ਕਾਮਰੇਡ ਭਾਨ ਸਿੰਘ ਭੌਰਾ** : ਇਨ੍ਹਾਂ ਤੋਂ ਸੋਸ਼ਲਿਜ਼ਮ ਦੀ ਆਸ ਨਹੀਂ ਕੀਤੀ ਜਾ ਸਕਦੀ ਹੈ । ਅਸੀਂ ਕੀ ਆਸ ਕਰ ਸਕਦੇ ਹਾਂ ਜਿਥੇ ਲੋਕਾਂ ਦੀ ਇਜ਼ਤ ਨਹੀਂ ਕੋਈ ਇਨਟੈਗਰੇਟੀ ਨਹੀਂ ਅਤੇ ਇਨ੍ਹਾਂ ਦੇ ਸੋਸ਼ਲਿਜ਼ਮ ਨੂੰ ਕਾਂਗਰਸ ਦੀ ਹਿਮਾਇਤ ਹਾਸਿਲ ਨਹੀਂ । ਅਤੇ ਕਿਸ ਤਰ੍ਹਾਂ ਲੋਕ ਗਦਾਰੀ ਆਪਣੇ ਲੋਕਾਂ ਨਾਲ ਕਰਦੇ ਹਨ ਅਤੇ ਜਨਤਾ ਦੀ ਪਰਵਾਹ ਨਹੀਂ ਕੀਤੀ ਜਾਂਦੀ । ਕੀ ਅਸੀਂ ਇਸ ਤਰ੍ਹਾਂ ਦੇ ਲੋਕਾਂ ਪਾਸੋਂ ਇਹ ਆਸ ਕਰ ਸਕਦੇ ਹਾਂ ਕਿ ਇਹ ਕੋਈ ਸੋਸ਼ਲਿਜ਼ਮ ਦੀ ਗਲ ਕਰ ਸਕਣਗੇ ? (ਵਿਘਨ) ਗਲਾਂ ਤਾਂ ਬਹੁਤ ਲੰਮੀਆਂ ਚੌੜੀਆਂ ਨੇ ਪਰ ਮੈਂ ਸਮਝਦਾ ਹਾਂ ਕਿ ਜੇਕਰ ਅਸਾਂ ਸਮਾਜਵਾਦ ਲਿਆਉਣਾ ਹੈ ਤਾਂ ਉਸ ਦੇ ਕੋਈ ਦੋ ਨਾ ਨਹੀਂ ਅਤੇ ਕੋਈ ਦੋ ਸਰੂਪ ਨਹੀਂ ਕਿ ਡੈਮੋਕਰੇਸੀ ਵਿਚ ਸੋਸ਼ਲਿਜ਼ਮ ਦਾ ਕੋਈ ਹੋਰ ਸਰੂਪ ਹੈ ਜਾਂ ਹੋਰ ਪੈਟਰਨ ਹੈ । ਇਸ ਲਈ ਮੈਂ ਕਹਾਂਗਾ ਕਿ ਕਾਂਗਰਸ ਨੂੰ ਫ਼ੈਸਲਾ ਕਰ ਲੈਣਾ ਚਾਹੀਦਾ ਹੈ ਕਿ ਕਿਹੜਾ ਸੋਸ਼ਲਿਜ਼ਮ ਇਹ ਲਿਆਉਣਾ ਚਾਹੁੰਦੇ ਹਨ ਤੇ ਜੇਕਰ ਇਹ ਮਨ ਲੈਣ ਕਿ ਸਿਧਾ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਇਨ੍ਹਾਂ ਨੂੰ ਲਾਈਨ ਤੇ ਆਉਣਾ ਚਾਹੀਦਾ ਹੈ ਅਤੇ ਸਭ ਤੋਂ ਪਹਿਲਾਂ ਸੈਂਟਰ ਵਿਚ ਸੋਸ਼ਲਿਜ਼ਮ ਲਿਆਉਣਾ ਚਾਹੀਦਾ ਹੈ । ਜਦ ਤਕ ਬਿਰਲਾ ਟਾਟਾ ਅਤੇ ਡਾਲਮੀਆ ਦੇ ਖਜ਼ਾਨੇ ਭਰਨ ਦੇ ਹੱਕ ਵਿਚ ਸੈਂਟਰ ਹੈ, ਕਦੇ ਵੀ ਸੋਸ਼ਲਿਜ਼ਮ ਨਹੀਂ ਆ ਸਕਦਾ । (ਵਿਘਨ)

**ਵਿੱਤ ਮੰਤਰੀ (ਡਾਕਟਰ ਜਗਜੀਤ ਸਿੰਘ)** : ਫਿਰ ਫਤਹ ਸਿੰਘ ਦੇ ਪੈਟਰਨ ਦਾ ਲਿਆਣਾ ਚਾਹੀਦਾ ਹੈ । (ਵਿਘਨ) (ਸ਼ੋਰ)

**ਸਰਦਾਰ ਗੁਰਬਚਨ ਸਿੰਘ (ਸੁਨਾਮ)** : ਪੰਦਰ੍ਹਾਂ ਗੇੜੇ ਖਾ ਕੇ ਅਜਤੂੰਵਜ਼ੀਰੀ ਦੀ ਕੁਰਸੀ ਸੰਭਾਲ ਲਈ ਹੈ ਕੁਝ ਹਯਾ ਕਰ । ਸੰਤਾਂ ਦਾ ਨਾਮ ਤੈਨੂੰ ਨਹੀਂ ਲੈਣਾ ਚਾਹੀਦਾ ਤੂੰ ਸਾਡੇ ਨਾਲ ਗਲ ਕਰ ਅਸੀਂ ਤੈਨੂੰ ਜਾਣਦੇ ਹਾਂ । (ਵਿਘਨ)

**Mr. Chairman** : No interruption please. Order please.

**ਸਰਦਾਰ ਗੁਰਬਚਨ ਸਿੰਘ** : ਚੇਅਰਮੈਨ ਸਾਹਿਬ, ਇਹ ਅਜ ਵਜ਼ੀਰ ਬਣ ਕੇ ਸੰਤਾਂ ਦਾ

ਨਾਮ ਲੈਂਦਾ ਹੈ ਜਦ ਕਿ ਉਹ ਇਥੇ ਇਸ ਹਾਊਸ ਵਿਚ ਮੌਜੂਦ ਨਹੀਂ । ਸਾਨੂੰ ਪਤਾ ਹੈ ਕਿ ਕਿਸ ਤਰ੍ਹਾਂ ਇਹ ਗੇੜੇ ਖਾਂਦਾ ਰਿਹਾ ਉਨ੍ਹਾਂ ਮਗਰ ਤੇ ਫਿਰ ਇਥੇ ਆ ਕੇ ਬੈਠ ਗਿਆ ਹੈ । (ਵਿਘਨ) (ਸ਼ੋਰ)

**ਸ਼੍ਰੀ ਸੱਤਪਾਲ ਡਾਂਗ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਮਨਿਸਟਰ ਸਾਹਿਬ ਨੂੰ ਇਹ ਕਿਹਾ ਜਾਵੇ ਕਿ ਸਿਆਸੀ ਇਖਤਲਾਫਾਤ ਭਾਵੇਂ ਕਿੰਨੇ ਹੀ ਹੋਣ ਸੰਤ ਫਤਿਹ ਸਿੰਘ ਬਾਰੇ ਇਸ ਤਰ੍ਹਾਂ ਕੋਈ ਗਲ ਕਹਿਣੀ ਜਾਂ ਕਿਸੇ ਵੀ ਪਾਰਟੀ ਲੀਡਰ ਬਾਰੇ ਕੁਝ ਕਹਿਣਾ ਠੀਕ ਅਤੇ ਵਾਜਬ ਨਹੀਂ ਜਿਸ ਲਿਹਾਜ਼ ਨਾਲ ਇਹ ਗਲ ਇਨ੍ਹਾਂ ਕਹੀ ਹੈ ਇਕ ਹਤਕ ਆਮੇਜ਼ ਹੈ ਇਹ ਨਹੀਂ ਸੀ ਚਾਹੀਦਾ ।

**ਵਿੱਤ ਮੰਤਰੀ (ਡਾਕਟਰ ਜਗਜੀਤ ਸਿੰਘ) :** ਚੇਅਰਮੈਨ ਸਾਹਿਬ, ਮੇਰਾ ਪੂਰਾ ਹੱਕ ਹੈ ਕਿ ਸੰਤ ਫਤਿਹ ਸਿੰਘ ਫਰੰਟ ਦੇ ਲੀਡਰ ਹਨ ਇਸ ਲਈ ਉਨ੍ਹਾਂ ਦਾ ਨਾਮ ਲੈ ਲਵਾਂ ।

**ਸ਼੍ਰੀ ਚੇਅਰਮੈਨ :** ਤੁਸੀਂ ਆਪਣਾ ਹੱਕ ਛਡ ਦਿਉ ਅਤੇ ਇਸ ਤਰ੍ਹਾਂ ਗਲ ਨਾ ਕਰੋ ਐਵਾਇਡ ਕਰੋ ਜਿਸ ਨਾਲ ਕੋਈ ਕਿਸੇ ਕਿਸਮ ਦੀ ਇਥੇ ਕਨਟਰੋਵਰਸੀ ਪੈਦਾ ਹੋ ਜਾਵੇ ਜਦ ਕਿ ਕੋਈ ਅਜੇਹਾ ਵਿਅਕਤੀ ਹਾਉਸ ਵਿਚ ਮੌਜੂਦ ਨਹੀਂ । (ਵਿਘਨ) (The hon. Minister should not talk of his rights over here in this strain and avoid making such remarks which may provoke some controversy when the person about whom remarks are being made is not present in the House.)

**श्री अ. विश्वनाथन :** चेयरमैन साहिब, यह तो रूलज़ में है कि ऐसा कोई भी इनसान जो हाऊस में नही और यहाँ पर अपने आप को डिफेंड नही कर सकता उस के बारे में कुछ नहीं कहा जाना चाहिए ।

**ਸ਼੍ਰੀ ਸਭਾਪਤੀ :** ਮੈਂ ਤਾਂ ਪਹਿਲਾਂ ਹੀ ਕਹਿ ਦਿਤਾ ਹੈ। (I have already said this.)

**ਕਾਮਰੇਡ ਭਾਨ ਸਿੰਘ ਭੌਰਾ :** ਚੇਅਰਮੈਨ ਸਾਹਿਬ, ਫਰੰਟ ਸਰਕਾਰ ਦਾ ਸਭ ਤੋਂ ਵਡਾ ਕੰਮ ਜਿਹੜਾ ਇਤਿਹਾਸ ਵਿਚ ਲਿਖਿਆ ਜਾਣ ਵਾਲਾ ਹੈ ਉਹ ਇਹ ਹੈ ਕਿ ਇਸ ਸਰਕਾਰ ਨੇ ਉਸ ਸਮੇਂ ਤੋਂ ਲੈ ਕੇ ਜਦ ਕਿਸਾਨ ਦੇ ਘਰ ਅਨਾਜ ਆਉਂਦਾ ਹੈ ਉਸ ਸਮੇਂ ਤਕ ਜਦ ਕਿ ਖਾਣ ਵਾਲੇ ਦੇ ਮੂੰਹ ਵਿਚ ਪੈਂਦਾ ਹੈ ਕੀਮਤ ਇਕ ਰਖੀ ਹੈ ਅਤੇ ਆਪਣਾ ਵਾਅਦਾ ਲੋਕਾਂ ਨਾਲ ਜਿਹੜਾ ਕਰਕੇ ਆਏ ਸੀ ਉਸ ਨੂੰ ਪੂਰਾ ਕੀਤਾ ਹੈ ਕਿ ਅਨਾਜ ਦੀਆਂ ਕੀਮਤਾਂ ਨੂੰ ਕਿਸੇ ਕੀਮਤ ਤੇ ਵੀ ਵਧਣ ਨਹੀਂ ਦਿਤਾ ਜਾਵੇਗਾ । ਕੁਝ ਸਰਮਾਇਆਦਾਰਾਂ ਨੇ ਚੁਕ ਚੁਕਾਈ ਕੀਤੀ ਅਤੇ ਰੌਲਾ ਇਨ੍ਹਾਂ ਕਾਂਗਰਸ ਵਾਲਿਆਂ ਦੇ ਦਲ ਬਣਵਾ ਕੇ ਵਾਹੀਕਾਰ ਦਲ ਅਤੇ ਜਾਗੀਰਦਾਰਾਂ ਤੋਂ ਰੌਲਾ ਪਵਾਇਆ ਪਰ ਫਰੰਟ ਨੇ ਡਟ ਕੇ ਇਸ ਗਲ ਦਾ ਮੁਕਾਬਲਾ ਕੀਤਾ ਅਤੇ ਉਨ੍ਹਾਂ ਦਾ ਇਹ ਕੰਮ ਫੁਸ ਹੋ ਗਿਆ (ਪ੍ਰਸ਼ੰਸਾ) ਤੇ ਫਿਰ ਚੇਅਰਮੈਨ ਸਾਹਿਬ, ਇਹ ਵਾਹੀਕਾਰ ਦਲ ਸਰਮਾਏਦਾਰ ਨੇ ਉਲਟੇ ਪਾਸੇ ਚਲਾਇਆ ਅਤੇ ਜੋ ਨਤੀਜਾ ਲੋਕਾਂ ਦੇ ਸਾਹਮਣੇ ਆਇਆ ਮੈਨੂੰ ਉਹ ਦਸਣ ਦੀ ਲੋੜ ਨਹੀਂ, ਅੱਜ ਉਹ ਵਾਹੀਕਾਰ ਦਲ ਸਰਕਾਰ ਵਿਚ ਬੈਠਾ ਹੈ । (ਵਿਘਨ) ਜੇਕਰ ਇਨ੍ਹਾਂ ਨੇ ਆਪਣੇ ਕੀਤੇ ਵਾਅਦੇ ਨੂੰ ਨਿਭਾਉਣਾ ਸੀ ਤਾਂ ਸਿੰਗਲ ਫੂਡ ਜ਼ੋਨ ਨੂੰ ਤੁੜਾ ਕੇ ਦਿਖਾਂਦੇ ਅਤੇ ਲੋਕਾਂ ਨੂੰ ਪਤਾ ਲਗ ਜਾਂਦਾ ਕਿ ਇਹ ਇਸ ਦੇ ਹੱਕ ਵਿਚ ਹਨ ਜਾਂ ਨਹੀਂ ਅਤੇ ਇਨ੍ਹਾਂ ਨੂੰ ਪਤਾ ਲਗ ਜਾਂਦਾ ਕਿ ਕਿੰਨੇ ਲੋਕ ਇਨ੍ਹਾਂ ਦੇ ਨਾਲ ਹਨ ! (ਵਿਘਨ)

**ਵਿੱਤ ਮੰਤਰੀ :** ਆਨ ਏ ਪੁਆਇੰਟ ਆਫ਼ ਆਰਡਰ। ਇਥੇ ਕਿਹਾ ਗਿਆ ਹੈ ਕਿ ਵਾਹੀਕਾਰ ਦਲ ਸਰਕਾਰ ਵਿਚ ਬੈਠਾ ਹੈ ਪਰ ਇਥੇ ਕੋਈ ਦਲ ਨਹੀਂ। (ਵਿਘਨ) ਇਥੇ ਤਾਂ ਸਾਂਝੇ ਕਿਸਾਨ ਮੋਰਚੇ ਵਾਲੇ ਬੈਠੇ ਹਨ ਇਸ ਲਈ ਕਿਸੇ ਦੀ ਐਬਸੈਂਸ ਵਿਚ ਕੋਈ ਲਫਜ਼ ਜੋ ਇਨ੍ਹਾਂ ਨੇ ਕਹੇ ਹਨ ਉਹ ਵਾਪਿਸ ਲੈਣੇ ਚਾਹੀਦੇ ਹਨ। (ਵਿਘਨ)

**ਸ੍ਰੀ ਸਭਾਪਤੀ :** ਦਰਅਸਲ ਇਸ ਰੈਜ਼ੋਲਿਊਸ਼ਨ ਦਾ ਸਕੋਪ ਬੜਾ ਮਹਿਦੂਦ ਜਿਹਾ ਹੈ। ਇਸ ਰੈਜ਼ੋਲਿਊਸ਼ਨ ਰਾਹੀਂ ਤੁਸੀਂ ਗੌਰਮਿੰਟ ਨੂੰ ਰੈਕਮੈਂਡ ਕਰਨਾ ਚਾਹੁੰਦੇ ਹੋ, ਇਸ ਲਈ ਮੈਂ ਕਹਾਂਗਾ ਕਿ ਬਹੁਤ ਸਾਰੀਆਂ ਗੱਲਾਂ ਜੋ ਇਥੇ ਕਹੀਆਂ ਗਈਆਂ ਹਨ ਉਹ ਰੈਲਵੈਂਟ ਨਹੀਂ। ਇਸ ਰੈਜ਼ੋਲਿਊ-ਸ਼ਨ ਦੇ ਸਬੰਧ ਵਿਚ ਗਲ ਕਰੋ ਬਾਕੀ ਪਾਰਟੀਆਂ ਦੇ ਲੀਡਰ ਜਾਂ ਪਾਰਟੀਆਂ ਦੀਆਂ ਗਲਾਂ ਕਰਨੀਆਂ ਛਡ ਦਿਉ। (In fact, the scope of this resolution is very limited. You want to make a recommendation to the Government, I will therefore, say that many things said over here were not relevant. The hon. Members should speak on the resolution and avoid bringing in the members of other parties or leaders of those parties.)

(ਇਸ ਸਮੇਂ ਚੌਧਰੀ ਸੁੰਦਰ ਸਿੰਘ ਸੀ.ਐਮ. ਦੀ ਸੀਟ ਤੇ ਆ ਕੇ ਬੈਠ ਗਏ।)

**ਸ੍ਰੀ ਬਲਰਾਮਜੀ ਦਾਸ ਟੰਡਨ :** ਚੇਅਰਮੈਨ ਸਾਹਿਬ, ਤੁਹਾਡੇ ਨੋਟਿਸ ਵਿਚ ਇਹ ਗਲ ਆਈ ਹੈ ਕਿ ਸਾਡਾ ਸੀ. ਐਮ. ਸ਼ਾਇਦ ਬਦਲ ਗਿਆ ਹੈ ਕਿਉਂਕਿ ਚੌਧਰੀ ਸੁੰਦਰ ਸਿੰਘ ਉਨ੍ਹਾਂ ਦੀ ਸੀਟ ਤੇ ਆ ਕੇ ਬੈਠ ਗਏ ਹਨ। (ਹਾਸਾ)

(ਇਸ ਸਮੇਂ ਚੌਧਰੀ ਸੁੰਦਰ ਸਿੰਘ ਉਠ ਕੇ ਆਪਣੀ ਸੀਟ ਤੇ ਜਾਣ ਲਗੇ)

**ਸ੍ਰੀ ਸਭਾਪਤੀ :** ਚੌਧਰੀ ਸਾਹਿਬ, ਇਨ੍ਹਾਂ ਨੂੰ ਦਸ ਕੇ ਜਾਉ। (ਹਾਸਾ) (The hon. Member Ch. Sunder Singh, may please inform Shri Balramji Dass Tandon that he has left the seat.) (Laughter)

**ਕਾਮਰੇਡ ਭਾਨ ਸਿੰਘ ਭੌਰਾ :** ਜੋ ਜ਼ਮੀਨ ਵਿਚ ਕੰਮ ਕਰਦਾ ਹੈ ਉਸ ਨੂੰ ਰੋਟੀ ਕਪੜੇ ਦੀ ਲੋੜ ਹੈ। ਉਸ ਦੀ ਕੀਮਤ ਵਧ ਨਹੀ ਕਰਨੀ ਅਤੇ ਜਿਥੇ ਤਕ ਰੋਟੀ ਦੀ ਕੀਮਤ ਦਾ ਸਬੰਧ ਹੈ ਫਰੰਟ ਦੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਗਰੀਬ ਨੂੰ ਰੋਟੀ ਮਿਲੇਗੀ ਜਿਥੋਂ ਮਰਜ਼ੀ ਅਨਾਜ ਸਰਕਾਰ ਲਿਆਵੇ ਅਤੇ ਅੱਜ ਤੁਸੀਂ ਇਸ ਦੀ ਕਾਮਯਾਬੀ ਆਪ ਵੇਖ ਸਕਦੇ ਹੋ ਕਿ ਅਜ ਤਕ ਅਨਾਜ ਦੀਆਂ ਕੀਮਤਾਂ ਦਾ ਭਾਅ ਵਧਣ ਨਹੀਂ ਸੀ ਦਿਤਾ ਗਿਆ। ਪਿਛਲੇ ਸਾਲ ਇਸੇ ਮਹੀਨੇ ਵਿਚ ਡਿਪੂਆਂ ਤੇ ਆਟੇ ਦੇ ਰਾਸ਼ਨ ਲਈ ਲਾਈਨਾਂ ਲਗੀਆਂ ਰਹਿੰਦੀਆਂ ਸਨ ਪਰ ਇਸ ਵੇਰ ਇਸ ਤਰ੍ਹਾਂ ਨਹੀਂ ਹੋਇਆ। ਇਹ ਫਰੰਟ ਦੀ ਨੀਤੀ ਦਾ ਸਿਟਾ ਸੀ ਇਸ ਲਈ ਕਾਂਗਰਸ ਸਰਕਾਰ ਜੋ ਇਸ ਤਰ੍ਹਾਂ ਨਹੀਂ ਕਰ ਸਕੀ ਅਪਣੇ ਆਪ ਨੂੰ ਸੋਸ਼ਲਿਸਟਕ ਪੈਟਰਨ ਅਡਾਪਟ ਕਰਨ ਦਾ ਦਾਵੇਦ ਰ ਨਹੀਂ ਕਹਿ ਸਕਦੀ। ਜੇ ਖੁਲ੍ਹ ਦੇਣੀ ਹੈ ਸਰਮਾਏਦਾਰੀ ਨੂੰ, ਜੇ ਖੁਲ੍ਹ ਦੇਣੀ ਹੈ ਜਾਗੀਰਦਾਰੀ ਨੂੰ ਤਾਂ

ਏਦਾਂ ਹੀ ਕਰੋ । ਪਰ ਜੇ ਠੀਕ ਢੰਗ ਨਾਲ ਚਲਣਾ ਹੈ ਤਾਂ ਜੇ ਅਨਾਜ ਸਰਕਾਰ ਨੇ ਭੇਜਣਾ ਹੈ ਤਾਂ ਆਪ ਭੇਜੇ, ਪਰਾਈਵੇਟ ਫਰਮਾਂ ਨੂੰ ਜੋ ਪਰਮਿਟਾਂ ਦੇ ਕੋਟੇ ਦਿੱਤੇ ਜਾਣਗੇ ਤਾਂ ਇਸ ਤੋਂ ਵੀ ਸਰਮਾਏਦਾਰ ਆਪਣੇ ਏਜੰਟਾਂ ਰਾਹੀਂ ਫਾਇਦਾ ਉਠਾਉਣਗੇ । ਇਸ ਲਈ ਇਹ ਸਿਸਟਮ ਰੀਜੈਕਟ ਕਰਨਾ ਚਾਹੀਦਾ ਹੈ । ਬਾਕੀ ਗੱਲਾਂ ਮੈਂ ਫੇਰ ਕਹਾਂਗਾ । ਮੈਂ ਇਤਨੀਆਂ ਹੀ ਗੱਲਾਂ ਕਹਿਕੇ ਬੈਠਦਾ ਹਾਂ । ਸੋਸ਼ਲਿਜ਼ਮ ਦੀਆਂ ਨੀਤੀਆਂ ਤੇ ਚਲ ਕੇ ਲੋਕਾਂ ਨੂੰ ਲਾਭ ਪਹੁੰਚਾਉਣ ਦਾ ਪ੍ਰਬੰਧ ਕੀਤਾ ਜਾਵੇ ਜਿਹੜੇ ਰੋਟੀ ਕਪੜੇ ਦੇ ਲਈ ਵੀ ਤਰਸਦੇ ਹਨ ।

*Closure Motion*

**Sri A. Vishwanathan :** Sir , a good deal of discussion has taken place on this resolution. The question should now be put.

**Sri A. Vishwanathan :** Sir, I beg to move-

That the question be now put.

**Mr. Chairman :** Motion moved-

That the question be now put.

**Mr. Chairman :** question is-

That the question be now put.

After ascertaining the votes of the Members present by voices, Mr. Chairman (Pt. Mohan Lal) gave an opinion, "Noes have it". The opinion was challenged. The bells were sounded. The question was put again and lost by a voice vote.

*The motion was declared lost*

Discussion on the Resolution Regarding setting up a Democratic Socialistic Pattern of Society (Resumption)

**ਸਰਦਾਰ ਦਰਬਾਰਾ ਸਿੰਘ (ਨੂਰ ਮਹਿਲ) :** ਜੋ ਮਤਾ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਨੇ ਰੱਖਿਆ ਹੈ ਮੈਂ ਇਸ ਦੀ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ । ਜਿਨ੍ਹਾਂ ਸੱਜਣਾਂ ਨੇ ਲੈਕਚਰ ਦਿੱਤੇ ਹਨ ਮੈਂ ਉਨ੍ਹਾਂ ਦੀ ਨੀਅਤ ਤੇ ਸ਼ਕ ਨਹੀਂ ਕਰਦਾ, ਸਭ ਨੇ ਆਪੋ ਆਪਣੇ ਖਿਆਲ ਦੇ ਮੁਤਾਬਿਕ ਵਿਚਾਰਾਂ ਦਾ ਪ੍ਰਗਟਾਵ ਕੀਤਾ ਹੈ । ਬਹੁਤ ਸਾਰੇ ਦੋਸਤਾਂ ਨੇ ਡਿਸਪੈਰੇਟੀ ਤੇ ਵੀ ਬੜਾ ਜ਼ੋਰ ਦਿੱਤਾ ਹੈ । ਇਸ ਤੋਂ ਇਲਾਵਾ ਸੋਸ਼ਲਿਜ਼ਮ ਦਾ ਜਿਹੜਾ ਬੇਸਿਕ ਅਸੂਲ ਹੈ ਉਹ ਕੀ ਹੈ ਅਤੇ ਇਹ ਕਿਸਤਰ੍ਹਾਂ ਲਿਆਂਦਾ ਜਾ ਸਕਦਾ ਹੈ, ਇਸ ਦੇ ਬਾਰੇ ਤਰ੍ਹਾਂ ਤਰ੍ਹਾਂ ਦੇ ਖਿਆਲਾਤ ਮੇਰੇ ਦੋਸਤਾਂ ਨੇ ਦਰਸਾਏ ਹਨ ।

ਮੈਂ ਅਰਜ਼ ਕਰਾਂਗਾ ਕਿ ਤਰ੍ਹਾਂ ਤਰ੍ਹਾਂ ਦੇ ਖਿਆਲਾਤ ਏਥੇ ਮੇਰੇ ਦੋਸਤਾਂ ਨੇ ਦਰਸਾਏ ਹਨ । ਉਨ੍ਹਾਂ ਦੀ ਵਾਕਫੀ ਲਈ ਮੈਂ ਅਰਜ਼ ਕਰਾਂਗਾ ਕਿ ਹਰ ਇਨਸਾਨ ਲਈ ਸਾਦਾ ਜੀਵਨ ਗੁਜ਼ਾਰਨ

[ਸਰਦਾਰ ਦਰਬਾਰਾ ਸਿੰਘ]

ਲਈ 6 ਚੀਜ਼ਾਂ ਦਾ ਹੋਣਾ ਨਿਹਾਇਤ ਜ਼ਰੂਰੀ ਹੈ । ਉਹ ਹਨ ਰੋਟੀ, ਕਪੜਾ, ਮੁਫਤ ਤਾਲੀਮ, ਰਹਾਇਸ਼ ਲਈ ਮਕਾਨ, ਮੁਫਤ ਇਲਾਜ ਅਤੇ ਬੁੜ੍ਹਾਪੇ ਦੀ ਪੈਨਸ਼ਨ । ਇਹ ਚੀਜ਼ਾਂ ਜੇਕਰ ਇਨਸਾਨ ਨੂੰ ਮਿਲਦੀਆਂ ਰਹਿਣ ਤਾਂ ਮੁਲਕ ਵਿਚ ਕੋਈ ਕਮੀ ਨਹੀਂ ਆ ਸਕਦੀ । ਪਰ ਜਦੋਂ ਇਹ ਚੀਜ਼ਾਂ ਨਹੀਂ ਮਿਲਣਗੀਆਂ ਭਾਵੇਂ ਕਿਤਨੇ ਹੀ ਸਾਂਇਟੇਫਿਕ ਬੇਸਿਜ਼ ਤੇ ਕਮਿਊਨਿਜ਼ਮ ਜਾਂ ਕੋਈ ਹੋਰ ਇਜ਼ਮ ਲੈ ਆਉ ਇਹ ਸਮਾਜ ਅੱਗੇ ਨਹੀਂ ਵਧ ਸਕਦਾ । ਬੇਸਿਕ ਚੀਜ਼ ਇਨ੍ਹਾਂ ਛੇ ਚੀਜ਼ਾ ਦੀ ਹੋਂਦ ਤੇ ਨਿਰਭਰ ਹੈ । ਮੈਂ ਇਸ ਗੱਲ ਦੇ ਹਕ ਵਿਚ ਹਾਂ ਕਿ ਸਾਨੂੰ ਸਾਂਇੰਟੀਫੀਕਲੀ ਇਸ ਗੱਲ ਤੇ ਤੁਰਨਾ ਚਾਹੀਦਾ ਹੈ ਕਿ ਹਰ ਇਨਸਾਨ ਦੀਆਂ ਇਹ ਬੇਸਿਕ ਲੋੜਾਂ ਪੂਰੀਆਂ ਹੁੰਦੀਆਂ ਰਹਿਣ । ਮੈਂ ਐਸੀਆਂ ਗੱਲਾਂ ਏਥੇ ਕਰਨੀਆਂ ਨਹੀਂ ਚਾਹੁੰਦਾ, ਮੈਂ ਵੀ ਕਮਿਊਨਿਸਟਸ ਨੂੰ ਅਤੇ ਕਮਿਊਨਲਿਸਟਸ ਨੂੰ ਕੁਝ ਕਹਿ ਸਕਦਾ ਸੀ, ਪਰ ਮੈਂ ਉਨ੍ਹਾਂ ਗੱਲਾਂ ਤੇ ਆਉਣਾ ਨਹੀਂ ਚਾਹੁੰਦਾ । ਇਸ ਤਰ੍ਹਾਂ ਦੀਆਂ ਗੱਲਾਂ ਜਿਹੜੇ ਤਾਕਤ ਹਾਸਲ ਕਰਨ ਵਾਸਤੇ ਜਾਂ ਪਾਵਰ ਹਾਸਲ ਕਰਨ ਵਾਸਤੇ ਕੀਤੀਆਂ ਜਾਂਦੀਆਂ ਹਨ । ਮੈਨੂੰ ਇਨ੍ਹਾਂ ਗੱਲਾਂ ਦੇ ਨਾਲ ਕੋਈ ਸਰੋਕਾਰ ਨਹੀਂ, ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਨ੍ਹਾਂ ਛੇ ਲੋੜਾਂ ਦਾ ਜਦੋਂ ਬੇਸਕ ਤੌਰ ਤੇ ਕੋਈ ਫ਼ੈਸਲਾ ਹੋ ਜਾਵੇ ਫੇਰ ਅਸੀਂ ਕਿਸੇ ਤਰੀਕੇ ਨਾਲ ਅੱਗੇ ਤੁਰ ਸਕਦੇ ਹਾਂ । ਮੈਂ ਇਹ ਗੱਲ ਦੱਸਣ ਲੱਗਿਆ ਸੀ ਕਿ ਸੋਸ਼ਲਿਜ਼ਮ ਹੈ ਕੀ । ਏਥੇ ਮੈਨੂੰ ਬਿਰਲਾ ਫਾਰਮ ਦੀ ਗੱਲ ਯਾਦ ਆਉਂਦੀ ਹੈ ਕਿ ਕਾਂਗਰਸ ਨੇ ਬਿਰਲਾ ਬਰਾਦਰਜ਼ ਨੂੰ ਇਕ ਫਾਰਮ ਬਨਾਉਣ ਲਈ ਜ਼ਮੀਨ ਦਿੱਤੀ ਜਿਸ ਰਾਹੀਂ ਆਲਾ ਕਿਸਮ ਦਾ ਬੀਜ ਤਿਆਰ ਕੀਤਾ ਜਾਣਾ ਹੈ । ਮੈਨੂੰ ਇਹ ਵੀ ਦੱਸਣ ਦੀ ਲੋੜ ਨਹੀਂ ਕਿ ਏਥੇ ਬਿਰਲੇ ਦੇ ਏਜੰਟ ਨੇ ਕਿਹੜੇ ਕਿਹੜੇ । ਪਰ ਇਹ ਵੀ ਉਸ ਦਾ ਕੁਝ ਨਾ ਵਿਗਾੜ ਸਕੇ । ਇਨ੍ਹਾਂ ਗੱਲਾਂ ਦਾ ਨਤੀਜਾ ਹੀ ਹਿੰਦੂ ਸਿਖ ਨਫਾਕ ਹੋਇਆ ਸੀ । ਸਾਡਾ ਸੂਬਾ ਇਤਨਾ ਪਛਾੜਿਆ ਗਿਆ ਹੈ ਕਿ ਸਦੀਆਂ ਤੱਕ ਪਿਛੇ ਚਲੇ ਗਏ ਹਾਂ । ਇਸੇ ਤਰ੍ਹਾਂ ਅੱਜ ਇੰਟਰਨੈਸ਼ਨਲ ਹਾਲਾਤ ਨੂੰ ਜੇ ਵੇਖਿਆ ਜਾਵੇ, ਓਥੇ ਡੀਵੈਲੂਏਸ਼ਨ ਹੋਈ ਹੈ, ਇਸ ਲਈ ਕਿ ਕੈਪੀਟਲਿਸਟਸ ਕੰਟਰੀਜ਼ ਦੀ ਇਕਾਨੋਮੀ ਸ਼ੈਟਰ ਹੋ ਚੁਕੀ ਹੈ; ਉਨ੍ਹਾਂ ਮੁਲਕਾਂ ਦੇ ਹਾਲਾਤ ਖਰਾਬ ਹਨ । ਪਰ ਜਿਥੋਂ ਤਕ ਸਾਡੇ ਹਿੰਦੁਸਤਾਨ ਦੇ ਮਸਲਿਆਂ ਦਾ ਸਵਾਲ ਹੈ ਏਥੇ ਮੈਂ ਸਮਝਦਾ ਹਾਂ ਕਿ ਕੈਪੀਟਲਿਜ਼ਮ ਦੀ ਕੋਈ ਗੱਲ ਨਹੀਂ ਹੋਣੀ ਚਾਹੀਦੀ, ਏਥੇ ਤਾਂ ਸਮਾਜਵਾਦ ਹੋਣਾ ਚਾਹੀਦਾ ਹੈ, ਤਾਂ ਜੋ ਹਰਇਕ ਨੂੰ ਰੋਟੀ ਕਪੜਾ ਮਿਲੇ ਅਤੇ ਹੋਰ ਫੈਸਲੀਟੀਜ਼ ਮਿਲਨੀਆਂ ਚਾਹੀਦੀਆਂ ਹਨ । ਅੱਜ ਸਾਰੇ ਹੀ ਇਮਪਲੀਮੈਨਟੇਸ਼ਨ ਤੋਂ ਘਬਰਾਉਂਦੇ ਹਾਂ । ਇਕ ਖਬੇ ਧੜੇ ਦੇ ਵੀਰ ਨੇ ਕਿਹਾ ਕਿ ਕਾਂਗਰਸ ਸਰਕਾਰ ਨੇ ਪਿਛਲੇ 20 ਸਾਲਾਂ ਦੇ ਵਿਚ ਮਹਿਜ਼ ਡਿਸਪੈਰੇਟੀਜ਼ ਵਧਾਈਆਂ ਹਨ । ਮੈਂ ਉਨ੍ਹਾਂ ਨੂੰ ਪਿਛਲੇ 10 ਸਾਲ ਦੀ ਗੱਲ ਯਾਦ ਕਰਾਉਂਦਾ ਹਾਂ ਜਦੋਂ ਕਿ ਕਾਂਗਰਸ ਵਰਕਿੰਗ ਕਮੇਟੀ ਨੇ ਇਮਪਲੀਮੈਂਟੇਸ਼ਨ ਆਖਿਆ ਸੀ ਕਿ ਹੋਣੀ ਚਾਹੀਦੀ ਹੈ । ਉਹ ਕਹਿੰਦੇ ਸੀ ਕਿ ਇਕ ਤਾਂ ਪ੍ਰੋਡਕਸ਼ਨ ਅਤੇ ਦੂਸਰੀ ਡਿਸਟਰੀ-ਬਿਊਸ਼ਨ ਜੇ ਪਰਵੈਕਟਲੀ ਕੀਤੀ ਜਾਏ ਤਾਂ ਇਸ ਨਾਲ ਸੋਸ਼ਲਿਜ਼ਮ ਦੀਆਂ ਬੁਨਿਆਦਾਂ ਪੱਕੀਆਂ ਹੁੰਦੀਆਂ ਹਨ........(ਵਿਘਨ)

**ਚੌਧਰੀ ਬਲਬੀਰ ਸਿੰਘ :** ਅਸੀਂ 10 ਨੁਕਤੀਆਂ ਪ੍ਰੋਗਰਾਮ ਤਾਂ ਪੜ੍ਹਿਆ ਹੈ ਇਹ ਕੋਈ 11 ਨੁਕਤੇ ਵਾਲਾ ਨਹੀਂ ਵੇਖਿਆ ਜਿਸ ਵਿਚ ਇਮਪਲੀਮੈਂਨਟੇਸ਼ਨ ਵਧਾਇਆ ਹੈ । (ਹਾਸਾ)

**ਸ਼੍ਰੀ ਚੇਅਰਮੈਨ** : ਸਾਰੀ ਟੂ ਇੰਟਰਪਟ ਯੂ । ਆਪਦੀ ਇਜਾਜ਼ਤ ਨਾਲ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਆਪ ਦੇ ਸਾਹਮਣੇ ਪੇਸ਼ ਕ ਦਾ ਹੋਇਆ ਇਹ ਦਸੱਣਾ ਚਾਹੁੰਦਾ ਹਾਂ ਕਿ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਜਿਹੜੀ ਮੀਟਿੰਗ ਹੋਈ ਉਸ ਨੇ ਫਿਲਹਾਲ ਇਹ ਪਾਸ ਕੀਤਾ ਹੈ ਕਿ :—

(ੳ) 15 ਦਸੰਬਰ ਨੂੰ ਡੀਮਾਂਡਜ਼ ਫਾਰ ਸਪਲੀਮੈਂਟਰੀ ਗਰਾਂਟਸ ਦੇ ਐਸਟੀਮੇਟਸ ਤੇ ਬਹਿਸ ਅਤੇ ਵੋਟਿੰਗ ਹੋਵੇਗੀ। ਇਸ ਤੋਂ ਇਲਾਵਾ ਲੈਜਿਸਲੇਟਿਵ ਬਿਜ਼ਨੈਸ ਵੀ ਹੋਵੇਗਾ ਜਿਸ ਵਿਚ ਸਪੀਕਰ ਅਤੇ ਡਿਪਟੀ-ਸਪੀਕਰ ਦੀ ਸੈਲਰੀ ਦੇ ਵਿਚ ਅਮੈਂਡਮੈਂਟ ਕਰਨ ਬਾਰੇ ਬਿਲ ਹੈ ਅਤੇ ਜੇ ਵਕਤ ਹੋਇਆ ਤਾਂ ਜਨਰਲ ਸੇਲਜ਼ ਟੈਕਸ ਬਿਲ ਤੇ ਰੀਜ਼ੰਪਸ਼ਨ ਆਫ ਡਿਸਕਸ਼ਨ ਹੋਵੇਗਾ ।

18 ਤਰੀਕ ਸੋਮਵਾਰ ਨੂੰ ਐਪ੍ਰੋਪ੍ਰੀਏਸ਼ਨ ਬਿਲ ਜੋ ਸਪਲੀਮੈਂਟਰੀ ਡਿਮਾਂਡਜ਼ ਨਾਲ ਸਬੰਧ ਰਖਦਾ ਹੈ ਉਸ ਤੇ ਡਿਸਕਸ਼ਨ ਹੋਵੇਗੀ । ਉਸ ਲਈ 2 ਘੰਟੇ ਰਖੇ ਗਏ ਹਨ । ਜੇ ਜਨਰਲ ਸੇਲਜ਼ ਟੈਕਸ ਬਿਲ ਤੁਸੀਂ ਕਲ ਪਾਸ ਨਾ ਕੀਤਾ ਤਾਂ ਉਹ ਵੀ ਆਵੇਗਾ । ਉਸ ਦੇ ਨਾਲ ਪੰਜਾਬ ਲੈਂਡ ਰੈਵੇਨਿਯੂ ਅਮੈਂਡਮੈਂਟ ਬਿਲ, 1967 ਵੀ ਆਵੇਗਾ ਜੋ ਕਿ ਆਰਡੀਨੈਂਸ ਨੂੰ ਰੀਪਲੇਸ ਕਰਦਾ ਹੈ । 18 ਦਸੰਬਰ ਨੂੰ ਆਫ਼ੀਸ਼ਲ ਲੈਂਗੁਏਜ਼ .....

(Sorry to interrupt you. With your permission, while presenting the report of the Business Advisory Committee I have to submit that in the meeting held by the Business Advisory Committee, the Committee has agreed that for the present the following business be transacted :—

(a) Discussion and voting on the demands for supplementary grants and in addition to that legislative business will be taken up when the Punjab Legislative Assembly Speaker's and Deputy Speaker's Salary (Amendment) Bill will be considered and if any time is left we will resume discussion on General Sales-Tax Bill.

(b) On Monday the 18th December discussion on the Appropriation Bill relating to Supplementary Grants will take place. Two hours have been allotted for that. In case the hon. Members do not pass the General Sales Tax Bill tomorrow, then that will also be taken up. Thereafter the Land Revenue (Amendment) Bill, 1967 will be taken up which replaces the Ordinance. On the 18th December Official Languages Bill......)

**ਆਵਾਜ਼ਾਂ** : 18 ਵਾਸਤੇ ਬਿਜ਼ਨੈਸ ਆ ਗਿਆ ਹੈ ।

**ਸ਼੍ਰੀ ਚੇਅਰਮੈਨ** : ਮੁਆਫ਼ ਕਰਨਾ, 19 ਦਸੰਬਰ, ਮੰਗਲਵਾਰ ਨੂੰ ਆਫ਼ੀਸ਼ਲ ਲੈਂਗੁਏਜ ਬਿਲ ਆਵੇਗਾ । ਇਹ ਰੀਕਮੈਂਡੇਸ਼ਨਜ਼ ਹਨ ਜੋ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਨੇ ਕੀਤੀਆਂ ਹਨ । ਇਸ ਤੋਂ ਬਾਅਦ ਦਾ ਬਿਜ਼ਨੈਸ ਸੋਮਵਾਰ ਜਾਂ ਮੰਗਲਵਾਰ ਨੂੰ ਡੀਸਾਈਡ ਹੋਵੇਗਾ ।

[Mr. Chairman]

(I may be excused, Official Languages Bill will be taken up on Tuesday, the 19th December, 1967. These are the recommendations made by the Business Advisory Committee. Regarding the business to be taken up afterwards, decision in connection therewith will be taken on Monday or Tuesday.)

**ਵਿੱਤ ਮੰਤਰੀ (ਡਾਕਟਰ ਜਗਜੀਤ ਸਿੰਘ) :** ਮੈਂ ਮੁਅਦਬਾਨਾਂ ਅਰਜ਼ ਕਰਾਂਗਾ ਕਿ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਨੂੰ ਮੰਨ ਲਿਆ ਜਾਵੇ। (Sir, I beg to move that this House agrees with the recommendations contained in the Report of the Business Advisory Committee).

**Mr. Chairman** : Motion moved :—

> That this House agrees with the recommendations contained in the Report of the Business Advisory Committee.

**ਸ੍ਰੀ ਚੇਅਰਮੈਨ :** ਸਵਾਲ ਇਹ ਹੈ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਨੂੰ ਮੰਨ ਲਿਆ ਜਾਵੇ। ਜਿਹੜੇ ਇਸ ਦੇ ਹੱਕ ਵਿੱਚ ਹਨ ਉਹ ਹਾਂ ਆਖਣ।

Question is :—

That this House agrees with the recommendations. contained in the Report of the Business Advisory Committee. Those who are in favour of the motion say 'Aye')

**ਅਵਾਜ਼ਾਂ :** ਹਾਂ।

**ਸ੍ਰੀ ਚੇਅਰਮੈਨ :** ਜਿਹੜੇ ਇਸ ਦੇ ਖਿਲਾਫ਼ ਹੋਣ ਉਹ ਨਾਂਹ ਆਖਣ। (Those who are against the motion say 'No')

(ਕੋਈ ਅਵਾਜ਼ ਨਾ ਆਈ ਤੇ ਰਿਪੋਰਟ ਸਰਬ ਸੰਮਤੀ ਨਾਲ ਪਾਸ ਹੋ ਗਈ)

## DISCUSSION ON THE RESOLUTION REGARDING SETTING UP A DEMOCRATIC SOCIALISTIC PATTERN OF SOCIETY (RESUMPTION)

**ਇੱਕ ਮਾਨਯੋਗ ਮੈਂਬਰ :** ਚੇਅਰਮੈਨ ਸਾਹਿਬ ਹਾਊਸ ਦਾ ਵਕਤ ਖਤਮ ਹੋ ਗਿਆ ਹੈ।

**ਸ੍ਰੀ ਚੇਅਰਮੈਨ :** ਨਹੀਂ ਹਾਊਸ ਦਾ ਵਕਤ 2 ਵਜੇ ਤਕ ਹੈ। (No, the House will sit till 2.00 P.M. today.)

**ਸਰਦਾਰ ਦਰਬਾਰਾ ਸਿੰਘ :** ਚੇਅਰਮੈਨ ਸਾਹਿਬ, ਮੈਂ ਕਹਿ ਰਿਹਾ ਸੀ ਕਿ ਅਸੀਂ 10 ਪੁਆਇੰਟ ਤੇ ਜ਼ੋਰ ਦੇ ਰਹੇ ਹਾਂ ਕਿ ਇਨ੍ਹਾਂ ਨੂੰ ਇੰਮਪਲੀਮੈਂਟ ਕੀਤਾ ਜਾਵੇ। ਆਉਂਦੇ ਕੁਝ ਦਿਨਾਂ ਤਕ ਤੁਸੀਂ ਵੇਖੋਗੇ ਕਿ ਬੈਂਕਾ ਦਾ ਕੰਟਰੋਲ ਅਤੇ ਹੋਰ ਅਜਿਹੀਆਂ ਕਈ ਚੀਜ਼ਾਂ ਹਨ ਜਿਨ੍ਹਾਂ ਤੇ ਆਹਿਸਤਾ ਆਹਿਸਤਾ ਇੰਮਪਲੀਮੈਂਟੇਸ਼ਨ ਹੋ ਰਹੀ ਹੈ। ਇਸ ਵੇਲੇ 3 ਸੈਕਟਰ ਹਨ :

ਪਹਿਲਾ ਪ੍ਰਾਈਵੇਟ, ਦੂਜਾ ਕੋਆਪਰੇਟਿਵ ਅਤੇ ਤੀਜਾ ਪਬਲਿਕ। ਮੈਂ ਸਮਝਦਾ ਹਾਂ ਕਿ ਪ੍ਰਾਈਵੇਟ ਸੈਕਟਰ ਨੂੰ ਘਟਾ ਦੇਣਾ ਚਾਹੀਦਾ ਹੈ ਪਰ ਕੋਆਪਰੇਟਿਵ ਸੈਕਟਰ ਨੂੰ ਜ਼ਰੂਰ ਮਜ਼ਬੂਤ ਕਰਨਾ ਚਾਹੀਦਾ ਹੈ। ਇਹ ਸਾਨੂੰ ਪਬਲਿਕ ਸੈਕਟਰ ਦੀ ਮਜ਼ਬੂਤੀ ਵਲ ਲੈ ਜਾਵੇਗਾ। ਇਸ ਦੇ ਤਜਰਬੇ ਤੋਂ ਫਾਇਦਾ ਉਠਾ ਕੇ ਪਬਲਿਕ ਸੈਕਟਰ ਵਿੱਚੋਂ ਕਈ ਕਮੀਆਂ ਦੂਰ ਕੀਤੀਆਂ ਜਾ ਸਕਦੀਆਂ ਹਨ ਅਤੇ ਮੈਨੇਜਮੈਂਟ ਠੀਕ ਕੀਤੀ ਜਾ ਸਕਦੀ ਹੈ। ਨਾਲ ਹੀ ਵੇਸਟਿਡ ਇੰਟਰੈਸਟ ਵੀ ਦੂਰ ਕੀਤਾ ਜਾ ਸਕੇਗਾ। ਪਰ ਵੱਡੀ ਗਲ ਤਾਂ ਇਹ ਹੈ ਕਿ ਪ੍ਰੋਡਕਸ਼ਨ ਅਤੇ ਡਿਸਟ੍ਰੀਬਿਊਸ਼ਨ ਤੇ ਕੰਟਰੋਲ ਕਿਸ ਤਰ੍ਹਾਂ ਕਰਨਾ ਚਾਹੀਦਾ ਹੈ। ਭੌਰਾ ਸਾਹਿਬ ਨੇ ਬਹੁਤ ਕੁਝ ਕਿਹਾ, ਕੁਝ ਉਲਾਹਮੇ ਵੀ ਦਿਤੇ ਪਰ ਇਨ੍ਹਾਂ ਦਾ ਵਿਚਾਰ ਵੀ ਇਹੀ ਹੈ ਜੋ ਮੇਰਾ ਵਿਚਾਰ ਹੈ ਕਿ ਪਿੰਡਾਂ ਵਿੱਚ ਬੈਠੇ ਹੋਏ 85% ਲੋਕਾਂ ਦਾ ਨਿਰਭਰ ਖੇਤੀ ਤੇ ਹੈ। ਭਾਵੇਂ ਉਹ ਹਰੀਜਨ ਹੈ ਭਾਵੇਂ ਛੋਟਾ ਕਿਸਾਨ ਹੈ ਭਾਵੇਂ ਛੋਟਾ ਦੁਕਾਨਦਾਰ ਹੈ। ਪੰਜਾਬ ਵਿੱਚ ਜ਼ਮੀਨ ਬਹੁਤ ਥੋੜੀ ਹੈ। ਬੇਜ਼ਮੀਨੇ ਨੂੰ ਜ਼ਮੀਨ ਨਹੀਂ ਦਿਤੀ ਗਈ। ਜਿਵੇਂ ਕਿ ਮੇਰੇ ਦੋਸਤ ਚੌਧਰੀ ਸੁੰਦਰ ਸਿੰਘ ਨੇ ਕਿਹਾ ਸੀ ਕਿ 9 ਮਹੀਨੇ ਇਹ ਕਹਿੰਦੇ ਰਹੇ ਕਿ ਅਸੀਂ ਜ਼ਮੀਨ ਦਿਆਂਗੇ ਪਰ ਸਾਡੀ ਦਿਤੀ ਜ਼ਮੀਨ ਇਨ੍ਹਾਂ ਨੇ ਵਾਪਸ ਲੈ ਲਈ ਹੈ। ਮੈਂ ਹੁਣ ਦੀ ਸਰਕਾਰ ਨੂੰ ਕਹਾਂਗਾ ਕਿ ਇਕ ਸੋਚੀ ਸਮਝੀ ਪਾਲਿਸੀ ਨਾਲ ਇਸੇ ਮਤੇ ਦਾ ਜਵਾਬ ਦੇਣਾ ਚਾਹੀਦਾ ਹੈ ਕਿ ਇਸ ਮਤੇ ਨੂੰ ਇੰਮਪਲੀਮੈਂਟ ਕਰਨ ਵਾਲੇ ਪਾਸੇ ਕਿਸ ਤਰ੍ਹਾਂ ਵਧਣਾ ਹੈ। ਅਸੀਂ ਬਹੁਤਾ ਚਿਰ ਰੈਜ਼ੋਲਿਊਸ਼ਨ ਲਿਆ ਲਿਆ ਕੇ ਗੁਜ਼ਾਰਾ ਨਹੀਂ ਕਰ ਸਕਦੇ। (ਵਿਘਨ)

**ਸ਼੍ਰੀ ਚੇਅਰਮੈਨ :** ਸਾਮਣੇ ਸਾਹਮਣੀ ਗੱਲਾਂ ਨਾ ਕਰੋ। ਬੜੀ ਸੀਰੀਅਸਲੀ ਇਸ ਗੱਲ ਨੂੰ ਲਓ। (The hon. Members should not indulge in direct talks. They should take the resolution seriously)

**ਸਰਦਾਰ ਦਰਬਾਰਾ ਸਿੰਘ:** ਸਾਨੂੰ ਇਹ ਚਾਹੀਦਾ ਹੈ ਕਿ ਇਸ ਰੈਜ਼ੋਲਿਊਸ਼ਨ ਦੀ ਇੰਮਪਲੀਮੈਂਟੇਸ਼ਨ ਵਾਸਤੇ ਜੋ ਕੁਰਬਾਨੀ ਕਰਨੀ ਪਏ, ਕਰੀਏ। ਅਸੀਂ ਆਪਣੀ ਪਬਲਿਕ ਲਾਈਫ਼ ਇਸ ਵਾਸਤੇ ਨਹੀਂ ਰਖੀ ਕਿ ਇਹ ਇੰਮਪਲੀਮੈਂਟੇਸ਼ਨ ਦੇ ਰਸਤੇ ਵਿੱਚ ਰੁਕਾਵਟ ਬਣੇ। ਵਕਤ ਆ ਰਿਹਾ ਹੈ ਜਦ ਸੋਸ਼ਲਿਜ਼ਮ ਲਿਆਉਣ ਵਾਲੇ ਇਕ ਪਾਸੇ ਹੋਣਗੇ, ਕੋਈ ਲੈਫ਼ਟ-ਰਾਈਟ ਦਾ ਸਵਾਲ ਨਹੀਂ ਰਹੇਗਾ। ਬਾਕੀ ਦੂਜੇ ਪਾਸੇ ਹੋਣਗੇ ਕੋਈ ਪਾਰਟੀ ਦਾ ਸਵਾਲ ਨਹੀਂ ਹੋਵੇਗਾ। ਇਸ ਲਈ ਇਸ ਪਾਸੇ ਧਿਆਨ ਦਿਓ ਕਿ 85% ਦੀ ਸੰਤੁਸ਼ਟਤਾ ਕਿਸ ਤਰ੍ਹਾਂ ਹੋ ਸਕਦੀ ਹੈ। ਇਹ ਕਹਿੰਦੇ ਹਨ ਕਿ ਲੇਬਰ ਨੂੰ 10-10 ਰੁਪਏ ਮਿਲਦੇ ਹਨ ਪਰ ਕੌਣ 10 ਰੁਪਏ ਦਿੰਦਾ ਹੈ ? ਇਹ ਬਿਲਕੁਲ ਗਲਤ ਬਿਆਨੀ ਹੈ। ਲੋਕਾਂ ਨੂੰ ਲਤਾੜਿਆ ਜਾ ਰਿਹਾ ਹੈ। ਖੇਤ ਮਜ਼ਦੂਰ ਨੂੰ ਖੇਤੀ ਕਰਨ ਦੇ ਪੈਸੇ ਨਹੀਂ ਦਿਤੇ ਜਾਂਦੇ। ਅਜਿਹੇ ਹਾਲਾਤ ਇਸ ਸੂਬੇ ਵਿੱਚ ਅਤੇ ਬਾਹਰ ਵੀ ਹਨ। ਉਨ੍ਹਾਂ ਨੂੰ ਰੋਕਣ ਦੀ ਲੋੜ ਹੈ। ਬੇਜ਼ਮੀਨ ਮੁਜ਼ਾਰੇ ਨੂੰ ਉਠਾਇਆ ਗਿਆ ਹੈ। ਹਰੀਜਨਾਂ ਲਈ ਨਾਰੇ ਮਾਰਨ ਵਾਲਿਆਂ ਨੇ ਹਰੀਜਨਾਂ ਤੋਂ ਜ਼ਮੀਨਾਂ ਖੋਹ ਲਈਆਂ ਹਨ। 10-10 ਸਾਲ 5-5 ਸਾਲ ਤੋਂ ਗਿਰਦਾਵਰੀਆਂ ਉਨ੍ਹਾਂ ਦੇ ਨਾਂ ਹਨ ਪਰ ਉਨ੍ਹਾਂ ਨੂੰ ਹੁਣ ਭੰਨਿਆ ਜਾ ਰਿਹਾ ਹੈ। ਸਰਦਾਰ ਪ੍ਰਤਾਪ ਸਿੰਘ ਵੇਲੇ ਬੰਧ ਮਾਰ ਕੇ ਦਰਿਆ ਵਿੱਚੋਂ ਜਿਹੜੀ 3 ਲੱਖ ਏਕੜ ਜ਼ਮੀਨ ਕਢੀ

[ਸਰਦਾਰ ਦਰਬਾਰਾ ਸਿੰਘ]

ਗਈ ਸੀ, ਚੇਅਰਮੈਨ ਸਾਹਿਬ, ਉਥੇ ਕਈ ਬੰਦੇ 500-500 ਏਕੜ ਜ਼ਮੀਨ ਦਬੀ ਬੈਠੇ ਹਨ ਪਰ ਮੁਜ਼ਾਰਿਆਂ ਨੂੰ ਨਹੀਂ ਸਨ ਦਿੰਦੇ । ਇਥੇ ਲੇਬਰ ਦਾ ਸਵਾਲ ਉਠਾਇਆ ਗਿਆ । ਅਸੀਂ ਲੇਬਰ ਦੇ ਹੱਕ ਵਿੱਚ ਹਾਂ । ਚੇਅਰਮੈਨ ਸਾਹਿਬ, ਤੁਸੀਂ, ਸ਼੍ਰੀ ਬ੍ਰਿਸ਼ਭਾਨ ਜੀ ਅਤੇ ਮੈਂ ਉਸ ਕਮੇਟੀ ਵਿੱਚ ਸਾਂ । ਆਪਣੀ ਰਿਪੋਰਟ ਵਿੱਚ ਅਸੀਂ ਕਿਹਾ ਕਿ ਅਸੀਂ ਚਾਹੁੰਦੇ ਹਾਂ ਕਿ ਹਰ ਗਲ ਪੀਸਫੁਲੀ ਹੱਲ ਹੋਵੇ ਪਰ ਮਜ਼ਦੂਰੀ ਪ੍ਰਾਈਸ ਇੰਡੈਕਸ ਨਾਲ ਲਿੰਕਡ ਹੋਣੀ ਚਾਹੀਦੀ ਹੈ। ਇਕ ਸੱਜਣ ਜਿਨ੍ਹਾ ਦਾ, ਮੈਂ ਨਾਂ ਨਹੀਂ ਲੈਣਾ ਚਾਹੁੰਦਾ ਉਹ ਫਿਰ ਵੀ ਉਥੇ ਜਾਕੇ ਤਕਰੀਰਾਂ ਕਰਦੇ ਹਨ ਕਿ ਇਹ ਸਰਮਾਇਆਦਾਰਾਂ ਦੇ ਏਜੰਟ ਹਨ । ਅਸੀਂ ਵੀ ਇਹ ਕਹਿ ਸਕਦੇ ਹਾਂ ਕਿ ਇਹ ਰਵੀਜ਼ਨਿਸਟ ਹੋ ਗਏ ਹਨ । ਇਸ ਤਰ੍ਹਾਂ ਦੀਆ ਗੱਲਾਂ ਚੀਨ ਤੇ ਰੂਸ ਵਿੱਚ ਹੁੰਦੀਆਂ ਰਹਿਣ ਸਾਨੂੰ ਇਸ ਨਾਲ ਕੋਈ ਤੱਅਲੁਕ ਨਹੀਂ । ਦੂਸਰੇ ਤੇ ਦੂਸ਼ਣ ਬੜੀ ਛੇਤੀ ਲਾਇਆ ਜਾ ਸਕਦਾ ਹੈ ਪਰ ਆਪਣੀ ਪਾਲਿਸੀ ਤੇ ਪ੍ਰੋਗਰਾਮ ਨੂੰ ਕਿਸ ਤਰ੍ਹਾਂ ਚਲਾਣਾ ਹੈ ਉਸ ਵੱਲ ਧਿਆਨ ਨਹੀਂ ਦਿੰਦੇ । ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ 5 ਏਕੜ ਵਾਲੇ ਜਾਂ ਇਸ ਤੋਂ ਛੋਟੇ ਕਿਸਾਨ ਨੂੰ ਤੁਸੀਂ ਸਹੂਲਤਾਂ ਦਿਓ, ਖਾਦ ਦਿਓ । ਇਹ ਨਹੀਂ ਕਿ 190 ਟਨ ਬਿਰਲੇ ਨੂੰ ਦਿਓ ਕਿ ਉਹ ਹੀ ਪੈਦਾਵਾਰ ਕਰ ਅਤੇ ਛੋਟਾ ਕਿਸਾਨ ਨਾ ਪੈਦਾਵਾਰ ਕਰ ਸਕੇ । ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਛੋਟੇ ਕਿਸਾਨ ਨੂੰ ਇੰਸੈਂਟਿਵ ਦਿਓ । ਚੇਅਰਮੈਨ ਸਾਹਿਬ, ਮੈਂ ਇਹ ਫੂਡ ਦੇ ਮਸਲੇ ਤੇ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ ਕੇਵਲ ਇਤਨਾ ਹੀ ਕਹਾਂਗਾ ਕਿ ਇਹ ਕਹਿੰਦੇ ਹਨ ਕਿ ਜ਼ਿਮੀਂਦਾਰ ਨੂੰ ਰੀਜ਼ਨੇਬਲ ਕੀਮਤਾਂ ਦਿਤੀਆਂ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਜੀ ਉਸ ਕਮੇਟੀ ਦੇ ਮੈਂਬਰ ਸਨ ਅਤੇ ਉਨ੍ਹਾਂ ਦੇ ਦਸਤਖ਼ਤ ਉਸ ਰਿਪੋਰਟ ਤੇ ਹਨ ਜਿਸ ਵਿੱਚ ਦਸਿਆ ਗਿਆ ਹੈ ਕਿ ਕਿਸਾਨ ਨੂੰ ਅਨਾਜ ਕਿਸ ਭਾ ਤੇ ਪੈਂਦਾ ਹੈ । ਮੈਂ ਨਹੀਂ ਕਹਿੰਦਾ ਕਿ ਕਿਸਾਨ ਨੂੰ ਇਤਨਾ ਦਿਓ ਕਿ ਕਨਜ਼ਿਊਮਰ ਮਰ ਜਾਵੇ । ਮਗਰ ਰੀਜ਼ਨੇਬਲ ਕੀਮਤਾਂ ਤੁਹਾਨੂੰ ਦੇਣੀਆਂ ਪੈਣਗੀਆਂ । ਚੇਅਰਮੈਨ ਸਾਹਿਬ, ਕਨਜ਼ਿਊਮਰ ਨੂੰ ਵੀ ਸਸਤਾ ਅਨਾਜ ਦਿਤਾ ਜਾ ਸਕਦਾ ਹੈ । ਡਾਂਗ ਸਾਹਿਬ ਸਾਡੀ ਗੱਲ ਨਹੀਂ ਸੀ ਮੰਨੇ । ਅਸੀਂ ਕਿਹਾ ਸੀ ਕਿ ਜੋ ਬਾਹਰ ਕਣਕ ਭੇਜਦੇ ਹੋ ਉਸ ਦਾ ਜੋ ਫਰਕ ਹੈ ਉਸਦਾ ਫਾਇਦਾ ਤੁਸੀਂ ਖਰੀਦਦਾਰ ਨੂੰ ਦਿਓ । ਜੋ ਉਸ ਦਾ ਪਰੋਡਿਊਸ ਕਰਨ ਵਾਲਾ ਹੈ ਉਸ ਨੂੰ ਦਿਓ । ਡਿਸਪੈਰਿਟੀ ਖੁਦ ਕਰੀਏਟ ਕਰਨ ਵਾਲੇ ਬੰਦੇ ਇਹ ਕਹਿੰਦੇ ਹਨ ਕਿ ਡਿਸਪੈਰਿਟੀਜ਼ ਕਾਂਗਰਸ ਦੇ ਰਾਜ ਵਿੱਚ ਹੋਈਆਂ ਹਨ ਪਰ ਡਿਸ-ਪੈਰਿਟੀ ਅਤੇ ਕਨਫਿਊਜ਼ਨ ਜੋ ਇਸ ਸਰਕਾਰ ਦੇ ਨੌਂ ਮਹੀਨੇ ਦੇ ਰਾਜ ਵਿੱਚ ਹੋਈ ਹੈ ਕਿਸੇ ਵੀ ਸਰਕਾਰ ਦੇ ਸਮੇਂ ਇਸ ਤਰ੍ਹਾਂ ਨਹੀਂ ਹੋਇਆ । (ਆਪੋਜ਼ੀਸ਼ਨ ਵਲੋਂ ਸ਼ੋਰ) (ਵਿਘਨ) ਆਈ ਸਪੈਸ਼ਿ-ਲਿਸ਼ਟ ਮੈਂ ਆਪ ਦਾ ਬੜੀ ਚੰਗੀ ਤਰ੍ਹਾਂ ਵਾਕਫ ਹਾਂ । ਮੈਨੂੰ ਪਤਾ ਹੈ ਆਪ ਡਾਕਟਰ ਹੋ । ਉਹ ਡਾਕਟਰ ਸਾਹਿਬ ਤਾਂ ਬੋਲਦੇ ਨਹੀਂ ਤੁਸੀਂ ਐਵੀਂ ਬੋਲੀ ਜਾਂਦੇ ਹੋ, ਭਾਵੇਂ ਡਾਕਟਰੀ ਦਾ ਮੂੰਹ ਵੀ ਨਾ ਵੇਖਿਆ ਹੋਵੇ । ਮੇਰੀ ਅਰਜ਼ ਇਹ ਹੈ ਕਿ ਇਹਦੇ ਵਿੱਚ ਤੜੱਫਣ ਦੀ ਗੱਲ ਕੋਈ ਨਹੀਂ । ਜੋ ਤੁਸੀਂ ਕਿਹਾ ਉਹਦਾ ਜਵਾਬ ਸੁਣ ਲਵੋ ਕਿ ਗੁਰੂ ਸਾਹਿਬਾਨ ਦਾ ਨਾਂ ਲੈਣਾ ਉਹਦੇ ਪਰਦੇ ਥੱਲੇ ਕਈ ਗਲਾਂ ਕੀਤੀਅ ਗਈਆਂ । ਅਸੀਂ ਉਨ੍ਹਾਂ ਦੀ ਬਾਬਤ ਕੁਝ ਨਹੀਂ ਕਹਿੰਦੇ ਪਰ ਇਹ ਜਿਹੜਾ ਹਾਊਸ

ਹੈ ਇਹ ਪੁਲੀਟੀਕਲ ਬੰਦਿਆਂ ਦਾ ਹੈ । ਜਿਹੜੇ ਮੈਂਬਰ ਇਸ ਹਾਊਸ ਦੇ ਹਨ ਉਨ੍ਹਾਂ ਪਾਸੋਂ ਜੋ ਕੁਝ ਲੋਕ ਐਕਸਪੈਕਟ ਕਰਦੇ ਹਨ ਉਹ ਇਥੇ ਆ ਕੇ ਹਾਊਸ ਵਿਚ ਕਹਿੰਦੇ ਹਨ ਲੋਕਾਂ ਦੀ ਤਰਜਮਾਨੀ ਕਰਦੇ ਹਨ । ਬਾਕੀ ਦੀਆਂ ਗੱਲਾਂ ਸਾਡੇ ਧਰਮ ਸਥਾਨ ਹਨ ਉਥੇ ਜਾ ਕੇ ਕਰ ਲਿਆ ਕਰੋ । ਕਿਸਾਨ ਦਾ ਜ਼ਰੂਰ ਖਿਆਲ ਰਖਣਾ ਪਵੇਗਾ । ਭਾਵੇਂ ਉਹ ਹਰੀਜਨ ਹੈ ਪਰ ਇਥੇ ਖਿਆਲ ਹਿੰਦੂ ਸਿਖ ਪਾਰਸੀ ਈਸਾਈ ਦੇ ਨਾਂ ਤੇ ਕੀਤਾ ਜਾਂਦਾ ਹੈ । ਦੋ ਵਰਗਾਂ ਵਿੱਚ ਇਸ ਵੇਲੇ ਸੰਸਾਰ ਬਦਲਿਆ ਹੋਇਆ ਹੈ ਔਰ ਸਾਨੂੰ ਵੀ ਬਦਲ ਜਾਣਾ ਚਾਹੀਦਾ ਹੈ ਔਰ ਜ਼ਰੂਰੀ ਹੈ ਕਿ ਸਮਾਜਵਾਦ ਲਿਆਉਣ ਵਾਸਤੇ ਮਜ਼ਦੂਰ ਨੂੰ ਰੋਟੀ ਕਪੜਾ ਤੇ ਸਾਰੀਆਂ ਚੀਜ਼ਾਂ ਦਿੱਤੀਆਂ ਜਾਣ । ਅੱਜ ਜਾਗੀਰਦਾਰੀ ਕੋਈ ਖੇਤਾਂ ਵਿਚ ਨਹੀਂ ਪਈ । ਜਾਗੀਰਦਾਰੀ ਬੜੇ ਬੜੇ ਮੱਠਾਂ ਵਿੱਚ ਪਈ ਹੈ । ਉਸ ਜਾਗੀਰਦਾਰੀ ਨੂੰ ਖਤਮ ਕਰਨਾ ਪਏਗਾ । ਜਦੋਂ ਜਾਗੀਰਦਾਰੀ ਟੁਟਦੀ ਹੈ ਤਾਂ ਉਹ ਹਰ ਇਕ ਨਾਲ ਭਾਵੇਂ ਉਹ ਹਿੰਦੂ ਹੋਵੇ ਮੁਸਲਮਾਨ ਜਾਂ ਸਿੱਖ ਹੋਵੇ ਉਸ ਨਾਲ ਬਗਲਗੀਰ ਹੋ ਜਾਂਦਾ ਹੈ । ਮਠ ਤੋੜਨੇ ਹਨ । ਜਾਗੀਰਦਾਰੀਆਂ ਤੋੜਨੀਆਂ ਹਨ । ਇਹ ਸੋਸ਼ਲਿਜ਼ਮ ਇਸ ਤਰ੍ਹਾਂ ਨਹੀਂ ਆਉਣਾ । ਇਸ ਲਈ ਆਉਣ ਜਿਹੜੇ ਸਮਾਜਵਾਦ ਦੇ ਹਕ ਵਿੱਚ ਹੈਗੇ ਹਨ । ਇਥੇ ਕੁਝ ਲੋਕ ਕਹਿੰਦੇ ਹਨ ਕਿ ਸੋਸ਼ਲਿਜ਼ਮ ਲਿਆਉਣਾ ਹੈ ਪਰ ਉਹ ਟੁਰਦੇ ਹਨ ਵਰਸਟ ਕਲਾਸ ਦੇ ਕਮਿਊਨਿਲਸਟਸ ਨਾਲ ਉਨ੍ਹਾਂ ਨਾਲ ਉਹਨਾਂ ਨੇ ਜਫੀ ਪਾਈ ਹੋਈ ਹੈ ਸਾਨੂੰ ਕਹਿੰਦੇ ਹਨ ਕਿ ਸਮਾਜਵਾਦ ਇਨ੍ਹਾਂ ਨੇ ਨਹੀਂ ਲਿਆਉਣ ਦਿੱਤਾ, ਡਿਸਪੈਰਿਟੀਜ਼ ਹਨ, ਪਰਾਈਸ ਇੰਡੈਕਸ ਵੱਧਦਾ ਜਾ ਰਿਹਾ ਹੈ, ਇਸ ਲਈ ਜਿਨੇ ਵੀ ਜ਼ਰਾਏ ਹਨ ਉਨ੍ਹਾਂ ਨੂੰ ਇਸਤਮਾਲ ਕਰਨਾ ਚਾਹੀਦਾ ਹੈ ਤਾਂ ਜੋ ਸੂਬੇ ਦੀ ਹਾਲਤ ਠੀਕ ਹੋ ਸਕੇ । ਇਹ ਡਿਸਟਰੀਬਿਊਸ਼ਨ ਗਲਾਂ ਨਾਲ ਨਹੀਂ ਹੋ ਸਕਦੀ, ਜਿਹੜੇ ਚਾਹੁੰਦੇ ਹਨ ਡਿਸਟਰੀਬਿਊਸ਼ਨ ਉਹ ਸਾਰੇ ਇਕਠੇ ਹੋ ਜਾਣ । ਗਰੀਬ ਨੂੰ ਵੀ ਉਨਾਂ ਮਿਲੇ ਜਿੰਨਾਂ ਅਮੀਰ ਨੂੰ । ਵਾਧੇ ਤੇ ਬੰਦਸ਼ ਲਾ ਦਿੱਤੀ ਜਾਵੇ । ਇੱਕ ਸੱਜਨ ਨੇ ਕਿਹਾ ਕਿ ਜਿਵੇਂ ਅਮਰੀਕਾ ਵਿੱਚ ਖੇਤੀ ਹੁੰਦੀ ਹੈ ਐਥੇ ਵੀ ਉਸੇ ਤਰ੍ਹਾਂ ਹੋਣੀ ਚਾਹੀਦੀ ਹੈ । ਇਕੋ ਪਾਸੇ ਬੈਠਣ ਵਾਲੇ ਭਾਂਤ ਭਾਂਤ ਦੀਆਂ ਬੋਲੀਆਂ ਬੋਲਦੇ ਹਨ ਤੇ ਕਹਿੰਦੇ ਹਨ ਕਿ ਅਮਰੀਕਾ ਵਿੱਚ ਕੇਵਲ 9% ਖੇਤੀ ਦਾ ਕੰਮ ਕਰਨ ਵਾਲੇ ਹਨ । ਚੇਅਰਮੈਨ ਸਾਹਿਬ, ਇਹੀ ਤਾਂ ਸਾਡਾ ਝਗੜਾ ਹੈ, ਕਿ ਜੇ ਕੋਈ ਰੋਕ ਬੰਦੀਆਂ ਜ਼ਮੀਨ ਤੇ ਲਾਈਆਂ ਤਾਂ ਉਹਦੇ ਵਿਚੋਂ ਵੀ ਮੁਹਾਨਾਂ ਕਰਕੇ ਲੋਕੀਂ ਨਿਕਲ ਗਏ । ਇਸ ਸਰਕਾਰ ਨੂੰ ਚਾਹੀਦਾ ਹੈ ਕਿ ਜੋ ਮੁਹਾਨੇ ਰਖੇ ਗਏ ਹਨ ਉਨ੍ਹਾਂ ਨੂੰ ਬੰਦ ਕਰਨਾ ਚਾਹੀਦਾ ਹੈ ਅਤੇ ਉਹ ਜ਼ਮੀਨਾਂ ਹਰੀਜਨਾਂ ਨੂੰ ਦੇਣੀਆਂ ਚਾਹੀਦੀਆਂ ਹਨ । ਉਹ ਗ਼ਰੀਬਾਂ ਨੂੰ ਦਿੱਤੀਆਂ ਜਾਣ ।ਜਿਹੜਾ ਬੇ ਜ਼ਮੀਨ ਹੈ ਉਹਨੂੰ ਦਿੱਤੀਆਂ ਜਾਣ । ਇਸ ਪਾਸੇ ਖਿਆਲ ਦੇਣ ਦੀ ਲੋੜ ਹੈ । ਚੇਅਰਮੈਨ ਸਾਹਿਬ ਉਸ ਪਾਸੇ ਨਹੀਂ । ਅਮਰੀਕਾ ਤਾਂ ਸਾਡੇ ਤੋਂ ਡੇਢ ਸੌ ਸਾਲ ਅਗੇ ਹੈ । ਤੁਸੀਂ ਸਮਝੋ ਅਸੀਂ ਉਸ ਪਾਸੇ ਵਲ ਨਹੀਂ ਜਾ ਸਕਦੇ । ਨਾ ਹੀ ਧਾਰਮਕ ਪੁਸਤਕਾਂ ਦਾ ਹਵਾਲਾ ਦੇਕੇ ਕੀਤਾ ਜਾ ਸਕਦਾ ਹੈ । ਮਿਹਨਤ ਕਰਨੀ ਪਏਗੀ । ਖੇਤ ਵਿੱਚ ਜਾਣਾ ਪਏਗਾ । ਮਸ਼ੀਨਾਂ ਤੇ ਕੰਮ ਕਰਨਾ ਪਏਗਾ ਤਾਂ ਕਿ ਸਾਡੀਆਂ ਸਾਰੀਆਂ ਚੀਜ਼ਾਂ......(ਸ਼ੋਰ)

ਚੇਅਰਮੈਨ ਸਾਹਿਬ, ਕੀ ਕਿਸੇ ਧਾਰਮਿਕ ਪੁਸਤਕ ਦਾ ਹਵਾਲਾ ਦੇਣਾ ਮਨ੍ਹਾਂ ਹੈ ਇਸ ਹਾਊਸ ਵਿਚ । ਮੇਰਾ ਖਿਆਲ ਸੀ ਮਨਾਹੀ ਵਾਲੀ ਤਾਂ ਕੋਈ ਗੱਲ ਨਹੀਂ ਅਗਰ ਅਜੇਹਾ ਮਸਲਾ ਹਾਊਸ ਦੇ ਸਾਹਮਣੇ ਹੋਵੇ ਤਾਂ ਹਵਾਲਾ ਦੇਣ ਦੀ ਮੁਮਾਨਤ ਨਹੀਂ ਹੋ ਸਕਦੀ, ਰੈਲੇਵੈਂਟ ਹੋਵੇ ਸਹੀ ।

ਮੈਂ ਅਰਜ ਕਰਨੀ ਚਾਹੁੰਦਾ ਹਾਂ ਕਿ ਮੈਂ ਕਿਸੇ ਦੀ ਜ਼ਬਾਨ ਬੰਦ ਨਹੀਂ ਕੀਤੀ । ਮੈਂ

[ਸਰਦਾਰ ਦਰਬਾਰਾ ਸਿੰਘ]
ਆਪਣਾ ਖਿਆਲ ਪਰਗਟ ਕੀਤਾ ਹੈ। ਮੇਰੀ ਅਰਜ਼ ਹੈ ਕਿ ਇਕਨਾਮਿਕ ਇੰਡੀਪੈਂਡੰਸ ਜਿੰਨਾਂ ਚਿਰ ਦੇਸ਼ ਵਿੱਚ ਨਹੀਂ ਲਿਆਂਦੀ ਜਾਂਦੀ ਉਹ ਗ਼ਰੀਬ ਜਿਹੜਾ ਹੈ ਉਹ ਲਤਾੜਿਆ ਜਾ ਰਿਹਾ ਹੈ ਅਤੇ ਉਸ ਨੂੰ ਆਪਣੇ ਪੈਰ ਤੇ ਖੜਾ ਕਰਨ ਵਾਸਤੇ ਸਾਡੇ ਏਸ ਹਾਊਸ ਨੂੰ ਜੋ ਡਿਸਪੈਰਿਟੀਜ਼ ਆਈਆਂ ਹਨ ਇਹ ਚੀਜ਼ਾਂ ਮੈਂ ਡਾਂਗ ਸਾਹਿਬ ਨੂੰ ਕਹਾਂਗਾ ਕਿ ਆਪਣੀ ਪਾਰਟੀ ਨੂੰ ਸਮਝਾਉਣ। ਇਹ ਚੀਜ਼ਾਂ ਜਨਰਲ ਇਲੈਕਸ਼ਨ ਵੇਲੇ ਖੜੀਆਂ ਨਹੀਂ ਕਰਨੀਆਂ ਚਾਹੀਦੀਆਂ । ਸਗੋਂ ਇਥੇ ਹਾਊਸ ਵਿਚ ਬੈਠ ਕੇ ਕਰਨੀਆਂ ਚਾਹੀਦੀਆਂ ਹਨ। ਮੈਂ ਚੇਅਰਮੈਨ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਨ੍ਹਾਂ ਮਸਲਿਆਂ ਤੇ ਠੀਕ ਢੰਗ ਨਾਲ ਤੇ ਕੰਪਰੀਹੈਂਸਿਵ ਤਰੀਕੇ ਨਾਲ ਡਿਸਕਸ਼ਨ ਕਰਕੇ, ਪਾਰਟੀ ਦੇ ਨਾਤੇ ਡਿਸਕਸ਼ਨ ਕਰਕੇ ਸਾਨੂੰ ਹਲ ਲਭਣ ਦੀ ਲੋੜ ਹੈ। ਮੇਰੀ ਤਜਵੀਜ਼ ਦਾ ਇਹ ਭਾਵ ਹੈ ਕਿ ਫਾਲਤੂ ਜੋ ਰਕਬੇ ਦਾ ਮਸਲਾ ਤੇ ਹਰੀਜਨਾਂ ਦਾ ਮਸਲਾ ਹੈ ਉਸ ਨੂੰ ਬੜੇ ਕੰਪਰੀਹੈਂਸਿਵ ਢੰਗ ਨਾਲ ਪੇਸ਼ ਕੀਤਾ ਜਾਣਾ ਚਾਹੀਦਾ ਹੈ ਸਾਨੂੰ ਸਾਰਿਆਂ ਨੂੰ ਰਲ ਕੇ ਇਹ ਮਸਲੇ ਸੁਲਝਾਉਣੇ ਚਾਹੀਦੇ ਹਨ ਅਤੇ ਜੇ ਅਸੀਂ ਇਥੇ ਵੀ ਇਕੱਠੇ ਨਾ ਹੋ ਸਕੇ ਤਾਂ ਕਿਸੇ ਚੀਜ਼ ਤੇ ਵੀ ਇੱਕਠੇ ਨਹੀਂ ਹੋ ਸਕਦੇ। ਪਲੈਨਿੰਗ ਇਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ ਕਿ ਜਿਸ ਨਾਲ ਡਿਸਪੈਰਿਟੀਜ਼ ਦੂਰ ਹੋ ਸਕਣ। ਇਹ ਜਿਹੜੀ ਪਿਛਲੀ ਗੌਰਮੈਂਟ ਰਹੀ ਹੈ ਇਹ 9 ਮਹੀਨੇ ਹੀ ਰਹੀ। ਇਸ ਪੀਰੀਅਡ ਵਿੱਚ ਡਿਵੈਲਪਮੈਂਟ ਨਹੀਂ ਹੋਈ ਲੜਾਈ ਦਾ ਕੰਮ ਹੀ ਹੋ ਸਕਿਆ ਹੈ। ਇਸ ਪਾਸੇ ਵੱਲ ਤਵੱਜੋ ਘੱਟ ਹੈ ਕਿ ਕਿੰਨੇ ਸਕੂਲ ਬਣੇ, ਕਿੰਨੀਆਂ ਸੜਕਾਂ ਬਣੀਆਂ ਹਨ। ਡਿਵੈਲਪਮੈਂਟ ਦਾ ਅੰਦਾਜ਼ਾ ਤਾਂ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਭੌਰਾ ਸਾਹਿਬ ਵਰਗਿਆਂ ਦਾ ਕਿੰਨਾ ਹਥ ਸਰਕਾਰ ਵਿਚ ਸੀ । ਇਨ੍ਹਾਂ ਦੇ ਹੁੰਦਿਆਂ ਜੋ ਡਿਵੈਲਪਮੈਂਟ ਹੋ ਸਕਦੀ ਹੈ ਉਸਦਾ ਅੰਦਾਜ਼ਾ ਆਪ ਭਲੀ ਪ੍ਰਕਾਰ ਲਾ ਸਕਦੇ ਹੋ।

**Mr. Chairman :** Kindly wind up, Sardar Darbara Singh.

**ਸਰਦਾਰ ਦਰਬਾਰਾ ਸਿੰਘ :** ਚੇਅਰਮੈਨ ਸਾਹਿਬ, ਮੈਂ ਖਤਮ ਹੀ ਕਰਨ ਵਾਲਾ ਹਾਂ। ਮੇਰੀ ਅਰਜ਼ ਤਾਂ ਸਿਰਫ ਏਨੀ ਹੀ ਹੈ ਕਿ ਪਬਲਿਕ ਸੈਕਟਰ ਦੀ ਡਿਵੈਲਪਮੈਂਟ ਲਈ ਕੋਆਪਰੇਟਿਵ ਸੈਕਟਰ ਨੂੰ ਤਰੱਕੀ ਦੇਣੀ ਪਵੇਗੀ। ਅਸੀਂ ਪਹਿਲਾਂ ਹੀ Land Revenue ਨੂੰ ਹਟਾ ਦਿਤਾ ਹੈ। ਟੈਕਸਾਂ ਵਿਚ ਛੋਟ ਦੇ ਦਿਤੀ ਔਰ ਇਸ ਤਰ੍ਹਾਂ ਦੀਆਂ ਜਿੰਨੀਆਂ ਰਿਆਇਤਾਂ ਦਿਤੀਆਂ ਹਨ ਉਨ੍ਹਾਂ ਨਾਲ ਸੋਸ਼ਲਿਜ਼ਮ ਦੇ, ਸਮਾਜਵਾਦ ਦੇ ਖਿਆਲ ਨੂੰ ਅਮਲੀ ਜਾਮਾ ਦੇਣ ਵਿਚ ਰੁਕਾਵਟਾਂ ਵੀ ਪੈ ਸਕਦੀਆਂ ਹਨ। ਸਮਾਜਵਾਦ ਜੇ ਕਰ ਸਚੇ ਅਰਥਾਂ ਵਿਚ ਲਿਆਉਣਾ ਚਾਹੁੰਦੇ ਹੋ ਤਾਂ ਜਿਤਨੀਆਂ ਖਾਮੀਆਂ, ਜ਼ਮੀਨ ਦੇ ਮਸਲੇ ਵਿਚ ਜਾਂ ਹੋਰ ਕਿਤੇ ਵੀ ਹਨ, ਛੇਤੀ ਤੋਂ ਛੇਤੀ ਦੂਰ ਹੋਣੀਆਂ ਚਾਹੀਦੀਆਂ ਹਨ। ਲੈਂਡ ਰੀਫਾਰਮਜ਼ ਵਿਚ ਜਿੰਨੇ ਲੂਪਹੋਲਜ਼ ਹਨ, ਉਹ ਖਤਮ ਹੋਣੇ ਚਾਹੀਦੇ ਹਨ। ਇਸ ਲਈ ਮੈਂ ਇਹ ਮੰਗ ਕਰਾਂਗਾ ਕਿ ਸਾਨੂੰ ਸਾਰਿਆਂ ਨੂੰ ਬੈਠ ਕੇ ਸਭ ਖਾਮੀਆਂ ਨੂੰ ਦੂਰ ਕਰਨਾ ਚਾਹੀਦਾ ਹੈ। ਤਾਕਿ ਜਿਹੜਾ ਪ੍ਰਾਈਵੇਟ ਸੈਕਟਰ ਹੈ ਉਹ ਜਿਹੜਾ ਸਮਾਜਵਾਦ ਲਿਆਉਣ ਵਿਚ ਇਕ ਸੰਦੇਰਾਹ ਹੈ ਉਸ ਦੀ ਥਾਂ ਤੇ ਪਬਲਿਕ ਸੈਕਟਰ ਨੂੰ ਵਿਕਾਸ ਦਿਤਾ ਜਾ ਸਕੇ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਆਪ ਦਾ ਧੰਨਵਾਦ ਕਰਦਾ ਹਾਂ । (ਵਿਘਨ (ਸ਼ੋਰ)।

**ਆਵਾਜ਼ਾਂ :** ਚੇਅਰਮੈਨ ਸਾਹਿਬ ਟਾਈਮ ਹੋ ਗਿਆ ਹੈ ।

**ਸ੍ਰੀ ਚੇਅਰਮੈਨ :** ਅਜੇ ਟਾਈਮ ਨਹੀਂ ਹੋਇਆ । (Time is not up as yet.)

**श्री अ. विश्वनाथन** (लुधियाना दक्षिण) : समाजवाद का नारा तो कांग्रेस बहुत मुद्दत से लगाती चली आ रही है पर इस पर आज तक वह अमल नहीं कर सकी । किसी को यह मालूम नहीं कि समाजवाद क्या है ? सरदार दरबारा सिंह ने समाजवाद के बारे में अपने विचार प्रकट किये हैं। उन्होंने रूस के समाजवाद का ज़िक्र किया है और यह भी कहा है कि प्राईवेट सैक्टर की जगह पर पब्लिक सैक्टर को डिवैल्प किया जाये । हिन्दुस्तान में Socialistic Pattern of Society का नारा तो हाल ही में दिया गया । इस से पहले बाहर के कई मुल्कों में समाजवाद का नारा दिया गया । यहां पर 1947 से लेकर आज तक 20 वर्ष कांग्रेस की सरकार रही । और यह नारा इन के सामने था । बड़े बड़े अर्थशास्त्रियों ने इस बात पर जोर दिया लेकिन आज तक यह मालूम न हो सका कि समाजवाद क्या है । इन के नज़रिये के मुताबिक Socialistic Pattern of Society क्या है और सोशलिज़म कैसे लाया जाये ? There are various hues of socialism. From the crimson red of bloody China to the pale white of the dying Congress. Everything is socialist.

**ਆਵਾਜ਼ਾਂ :** ਪੰਜਾਬੀ ਵਿਚ ਬੋਲੋ । (ਵਿਘਨ)

**ਸ੍ਰੀ ਅ. ਵਿਸ਼ਵਨਾਥਨ :** ਮੈਂ ਪੰਜਾਬੀ ਵਿਚ ਵੀ ਸਮਝਾ ਦਿਆਂਗਾ ।

ਸ੍ਰੀ ਚੇਅਰਮੈਨ : ਤੁਸੀਂ ਇਨਸਿਸਟ ਨਾ ਕਰੋ, ਤੁਹਾਨੂੰ ਪੰਜਾਬੀ ਵਿਚ ਵੀ ਤਰਜਮਾ ਕਰ ਦੇਣਗੇ । (The hon. Members should not insist, the hon. Member will translate in Punjabi, what he has said in English.)

**Shri A. Vishwanathan :** From the Crimson red of China to the pale white of Congress means that चीन के खूनी लाल रंग से लेकर कांग्रेस के मुर्दनी सफेद खद्दर तक सब कुछ ही समाजवादी है । पोलैंड भी हंगरी और [यू]गो-स्लाविया भी, इंगलैंड की लेबर सरकार भी सोशलिस्ट थी । अमरीका में [भ]ी States interference in economic activity बढ़ रही है । यानी [स]माजवाद एक फैशन है ।

यह सारा ही समाजवाद है (प्रशंसा) । जो प्रस्ताव आज़ाद साहिब ने

[श्री अ. विश्‍वनाथन]

पेश किया है और उसका समर्थन उधर बैठने वाले कुछ मैम्बरान ने किया है उन को खुद भी यह मालूम नहीं कि समाजवाद क्या है। जो कुछ सरदार दरबारा सिंह जी ने समाजवाद के बारे में कहा है मैं उस से सहमत नहीं हूं। और सरदार दरबारा सिंह ने जितना अमल किया है वह आपके सामने है। इनका समाजवाद पिछले 20 वर्षों में यहाँ तक पहुंचा है कि धर्म और धार्मिक शिक्षा को जीवन के हर शोहबे से हटा दिया गया। इनके समाजवाद में गरीब और गरीब हुए और अमीरों ने अपने घर दौलत से भर लिये। यह इन्हीं के समाजवाद का परिणाम आज हम देखते हैं (प्रशंसा)। समाजवाद के अन्दर भूख और गरीबी पनप नहीं सकती। अगर यही कांग्रेस का समाजवाद है तो आप खुद ही अन्दाज़ा लगा सकते हैं (प्रशंसा) मैं सरदार दरबारा सिंह जी से कहूंगा कि काँग्रेस ने कितने लम्बे चौड़े भाषण दिये और नारे लगाये। लेकिन आज देश की क्या हालत है। यह सब के सामने है। 20 वर्ष काँग्रसी हकूमत रहने के बावजूद भी इस देश में समाजवाद नहीं आया। क्या मैं उन से पूछ सकता हूं कि 1922 से आज तक काँग्रेस ने क्या कुछ किया है। (Interruption) समाजवाद की तरफ कांग्रेस ने एक कदम भी आगे नहीं बढ़ाया। (Interruptions.)

**Mr. Chairman :** The House stands adjourned till 9.30 A. M. tomorrow, the 15th December, 1967.

2.00 P.M.

(*The Sabha then adjourned till* 9.30 *a.m. on Friday, the* 15*th December*, 1967.)

